**ਕਾਮਰੇਡ ਸੱਤ ਪਾਲ ਡਾਂਗ :** ਇਹ ਜੋ ਕੁਝ ਇਨ੍ਹਾਂ ਨੇ ਆਪਣੇ ਜਵਾਬ ਵਿਚ ਚੀਫ਼ ਮਨਿਸਟਰ ਸਾਹਿਬ ਨੇ ਦੱਸਿਆ ਹੈ, ਇਸ ਤੋਂ ਇਲਾਵਾ ਕੀ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਕਾਫੀ ਐਂਪਲਾਈਜ਼ ਸਸਪੈਂਡ ਕੀਤੇ ਗਏ ਸਨ ਅਤੇ ਜਦੋਂ ਉਨ੍ਹਾਂ ਨੂੰ ਬਹਾਲ ਕੀਤਾ ਗਿਆ ਤਾਂ ਇਹ ਲਿਖਿਆ ਗਿਆ ਕਿ ਡਿਸਿਪਲੇਨਰੀ ਐਕਸ਼ਨ ਲੈਣ ਦਾ ਮਾਮਲਾ ਪੈਂਡਿੰਗ ਹੈ ਔਰ ਉਸ ਬਾਰੇ ਡਿਪਾਰਟਮੈਂਟ ਫੈਸਲਾ ਕਰੇਗਾ, ਉਹ ਹਾਲੇ ਵੀ ਪੈਂਡਿੰਗ ਹੈ । 326 ਐਂਪਲਾਈਜ਼ ਗ੍ਰਿਫਤਾਰ ਕੀਤੇ ਸਨ ਉਨ੍ਹਾਂ ਵਿਚੋਂ 155 ਨੂੰ ਸਬਸਿਸਟੈਂਸ ਅਲਾਊਂਸ ਹਾਲੇ ਤਕ ਨਹੀਂ ਮਿਲਿਆ ਹੈ। ਕੀ ਚੀਫ਼ ਮਨਿਸਟਰ ਸਾਹਿਬ ਇਸ ਬਾਰੇ ਯਕੀਨ ਦਿਵਾਉਣਗੇ ਕਿ ਵਿਕਟੇਮਾਈਜ਼ੇਸ਼ਨ ਦਾ ਇਹ ਪੋਰਸ਼ਨ ਵੀ ਵਕੇਟ ਕਰ ਦਿਤਾ ਜਾਏਗਾ ?

**ਮੁੱਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਸਾਡਾ ਇਹ ਫੈਸਲਾ ਹੀ ਦੱਸਦਾ ਹੈ ਕਿ ਸਰਕਾਰ ਦਾ ਹਮੇਸ਼ਾ ਹੀ ਇਹ ਰਵੱਈਆ ਰਿਹਾ ਹੈ ਸਦ-ਭਾਵਨਾ ਵਾਲਾ ਅਤੇ ਹਮੇਸ਼ਾ ਹੀ ਟੇਬਲ ਤੇ ਬੈਠ ਕੇ ਮੁਲਾਜ਼ਮਾਂ ਦੀਆਂ ਮੰਗਾਂ ਪੂਰੀਆਂ ਕਰਦੇ ਰਹੇ ਹਾਂ। ਇਸੇ ਕਰਕੇ ਕਿ ਮੁਲਾਜ਼ਮਾਂ ਦੀਆਂ ਸਾਰੀਆਂ ਮੰਗਾਂ ਮੰਨੀਆਂ ਗਈਆਂ, ਭਾਵੇਂ ਇਨ੍ਹਾਂ ਦੀਆਂ ਪਾਰਟੀਆਂ ਨੇ ਉਨ੍ਹਾਂ ਤੇ ਜ਼ੋਰ ਦਿੱਤਾ, ਫਿਰ ਵੀ ਉਹ ਸਿਰਫ 11% ਮੁਲਾਜ਼ਮ ਸਟ੍ਰਾਈਕ ਤੇ ਰਹੇ। ਇਨ੍ਹਾਂ ਨੇ ਕਿਹਾ ਹੈ ਕਿ ਕੁਝ ਮੁਲਾਜ਼ਮ ਸਸਪੈਂਡ ਰਹੇ, ਇਨ੍ਹਾਂ ਤੇ ਮੈਂ ਹਮਦਰਦੀ ਨਾਲ ਵਿਚਾਰ ਕਰ ਲਵਾਂਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਜਿਸ ਭਾਵਨਾ ਦਾ ਬਾਦਲ ਸਾਹਿਬ ਨੇ ਐਲਾਨ ਕੀਤਾ ਹੈ, ਸਦ-ਭਾਵਨਾ ਬਾਰੇ ਇਨ੍ਹਾਂ ਨੇ ਕਿਹਾ ਹੈ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਗਰੋ-ਇੰਡਸ-ਟਰੀਜ਼ ਕਾਰਪੋਰੇਸ਼ਨ ਦੇ ਮੁਲਾਜ਼ਮ ਭੁੱਖ ਹੜਤਾਲ ਤੇ ਬੈਠੇ ਹਨ। ਉਥੇ ਮੁਲਾਜ਼ਮਾਂ ਦਾ ਦੂਰ ਦੂਰ ਤਬਾਦਲਾ ਹੋ ਗਿਆ ਹੈ ਖਾਸ ਕਰਕੇ ਲੜਕੀਆਂ ਦੀ ਜੋ ਵਿਕਟੇਮਾਈਜ਼ੇਸ਼ਨ ਹੋਈ ਹੈ, ਕੀ ਉਹ ਦੂਰ ਕਰ ਦਿੱਤੀ ਜਾਵੇਗੀ ? ਸੀ. ਐਮ. ਸਾਹਿਬ, ਨੇ ਕਹਿ ਦਿੱਤਾ ਹੈ ਪਰ ਉਥੋਂ ਦੇ ਐਮ. ਡੀ. ਸਾਹਿਬ ਨਹੀਂ ਮੰਨਦੇ। ਕੀ ਇਸ ਮਸਲੇ ਨੂੰ ਵੀ ਸੁਲਝਾਇਆ ਜਾਵੇਗਾ ਤਾਂ ਕਿ ਉਥੇ ਹੜਤਾਲ ਨਾ ਹੋਵੇ।

**ਮੁੱਖ ਮੰਤਰੀ :** ਮੈਨੂੰ ਇਕ ਡੈਪੂਟੇਸ਼ਨ ਮਿਲਿਆ ਸੀ। ਮਨਿਸਟਰ ਸਾਹਿਬ ਦਾ ਉਧਰ ਧਿਆਨ ਹੈ । ਜੇ ਕਿਸੇ ਸਟੇਜ ਤੇ ਲੋੜ ਪਈ ਤਾਂ ਜੋ ਕੁਝ ਇਸ ਸਬੰਧ ਵਿਚ ਜ਼ਰੂਰੀ ਹੋਇਆ ਉਹ ਵੀ ਜ਼ਰੂਰ ਕਰਾਂਗੇ ।

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੂਨ, 1975 ਤੋਂ ਜਨਵਰੀ, 1977 ਤਕ ਜਦੋਂ ਡਾਂਗ ਸਾਹਿਬ ਦੀ ਸਹਿਯੋਗੀ ਸਰਕਾਰ ਇਥੇ ਸੀ ਤਾਂ ਕੀ ਉਸ ਵੇਲੇ ਇਥੇ ਕੋਈ ਸਟਰਾਈਕ ਹੋਈ ਸੀ ? ਜੇ ਹੋਈ ਸੀ, ਤਾਂ ਉਸ ਬਾਰੇ ਕੀ ਫੈਸਲਾ ਕੀਤਾ ਗਿਆ ਸੀ ?

(ਕੋਈ ਉੱਤਰ ਨਹੀਂ ਆਇਆ)

**ਮਾਸਟਰ ਚੰਦ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਦੀ ਸਰਕਾਰ ਨੇ ਜਮਹੂਰੀਅਤ ਲੈ ਕੇ ਦਿੱਤੀ ਹੈ। ਇਸ ਗੱਲ ਦੀ ਇਹ ਮੁਦੱਈ ਹੈ । ਸਟ੍ਰਾਈਕ ਕਰਨ ਦਾ ਹੱਕ ਲੈ ਕੇ ਦਿੱਤਾ ਹੈ। ਪਰ ਜਿਹੜੇ ਕਰਮਚਾਰੀ ਹੜਤਾਲ ਤੇ ਨਹੀਂ ਗਏ, ਉਨ੍ਹਾਂ ਨੂੰ ਅਲਾਊਂਸ ਜਾਂ ਐਡਵਾਂਸ ਇਨਕਰੀਮੈਂਟ ਵਰਕਿੰਗ ਕਲਾਸ ਦੀ ਮੂਵਮੈਂਟ ਨੂੰ ਫੇਲ੍ਹ ਕਰਨ ਲਈ ਦਿੱਤੀ ਗਈ ਹੈ। ਮੈਂ ਇਹ ਪੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਗੱਦਾਰੀ ਅਲਾਊਂਸ ਕਿਹਾ ਜਾ ਸਕਦਾ ਹੈ, ਕੀ ਇਹ ਵਾਪਿਸ ਲੈਣ ਦਾ ਐਲਾਨ ਕਰਨਗੇ ?

**ਮੁੱਖ ਮੰਤਰੀ**. ਮੇਰੇ ਨੁਕਤਾ ਨਿਗਾਹ ਨਾਲ ਜੋ ਐਡਵਾਂਸ ਇਨਕਰੀਮੈਂਟ ਦਿੱਤੀ ਜਾਂ ਐਪ੍ਰੀ-ਸੀਏਸ਼ਨ ਲੈਟਰ ਜੋ ਦਿੱਤਾ ਗਿਆ ਹੈ, ਇਹ ਇਹ ਵੇਖ ਕੇ ਕਿ ਸਰਕਾਰ ਮੁਲਾਜ਼ਮਾਂ ਦੇ ਹੱਕਾਂ ਦੀ ਰਾਖੀ ਵੱਧ ਕਰਦੀ ਹੈ, ਇਸ ਲਈ ਇਹ ਠੀਕ ਫ਼ੈਸਲਾ ਦਿੱਤਾ ਗਿਆ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**. ਕੀ ਮੁੱਖ ਮੰਤਰੀ ਸਾਹਿਬ ਇਹ ਦੱਸਣਗੇ ਕਿ ਜਿੰਨਾ ਚਿਰ ਐਮਰਜੈਂਸੀ ਰਹੀ ਇਨ੍ਹਾਂ ਦੋਸਤਾਂ ਨੇ ਬਿਲਕੁਲ ਕੋਈ ਜਲਸਾ ਮੁਜ਼ਾਹਰਾ ਕਰਨ ਨਹੀਂ ਦਿੱਤਾ ਔਰ 15 ਫਰਵਰੀ ਤੋਂ ਬਾਅਦ ਇਨ੍ਹਾਂ ਨੂੰ ਇਨ੍ਹਾਂ ਦੀਆਂ ਮੰਗਾਂ ਦਿਖਣ ਲਗ ਗਈਆਂ ਹਨ। ਜਿਹੜੇ ਮੁਲਾਜ਼ਮ ਕੰਮ ਨਹੀਂ ਕਰਦੇ ਔਰ ਇਨ੍ਹਾਂ ਦੀ ਪਾਰਟੀ ਨਾਲ ਸਬੰਧਤ ਹਨ ਔਰ ਹੜਤਾਲ ਕਰਾਉਣ ਦਾ ਰੌਲਾ ਪਾਉਂਦੇ ਹਨ, ਕੀ ਉਨ੍ਹਾਂ ਮੁਲਾਜ਼ਮਾਂ ਦੇ ਖ਼ਿਲਾਫ਼ ਕੋਈ ਕਾਰਵਾਈ ਕੀਤੀ ਜਾਏਗੀ ?

**चौधरी बल राम जाखड़** : क्या मुख्य मन्त्री जी यह बताने की कृपा करेंगे कि क्या सरकार का मिनिस्टरियल स्टाफ के खिलाफ कोई झगड़ा है ? क्या वह कोई ऐजीटेशन करने वाले हैं ?

**मुख्य मन्त्री** : हमारा किसी के साथ कोई झगड़ा नहीं है । अगर कोई समझता है कि कोई झगड़ा है तो झगड़ा निपटाने के लिए हम हर समय तैयार हैं ।

**ਕਾਮਰੇਡ ਸੱਤ ਪਾਲ ਡਾਂਗ**. ਹੜਤਾਲਾਂ ਦੇ ਬਾਰੇ ਵਿਚ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਦੇ ਨੋਟਿਸ ਵਿਚ ਨਹੀਂ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ਜਾਂ ਨਹੀਂ ਕਿ ਜਦੋਂ ਕਰਮਚਾਰੀ ਗਿਰਫਤਾਰ ਕੀਤੇ ਗਏ ਸਨ ਔਰ ਜਦੋਂ ਉਹ ਕਰਮਚਾਰੀ ਜੇਲ੍ਹਾਂ ਵਿਚ ਸਨ ਅਤੇ ਰਿਹਾਅ ਨਹੀਂ ਸੀ ਕੀਤੇ ਤਾਂ ਉਨ੍ਹਾਂ ਦੀਆਂ ਟਰਾਂਸਫਰਾਂ ਕਰ ਦਿਤੀਆਂ ਗਈਆਂ ਸਨ। ਪਰ ਬਾਅਦ ਵਿਚ ਸਰਕਾਰ ਨੇ ਕਿਹਾ ਕਿ ਸਾਰੀ ਵਿਕਟੇਮਾਈਜ਼ੇਸ਼ਨ ਦੂਰ ਕਰ ਦਿੱਤੀ ਗਈ ਹੈ। ਕੀ ਚੀਫ਼ ਮਨਿਸਟਰ ਇਸ ਬਾਰੇ ਯਕੀਨ ਦਿਲਾਉਣਗੇ ਕਿ ਜਦੋਂ ਕਰਮਚਾਰੀ ਜੇਲ੍ਹਾਂ ਵਿਚ ਸਨ ਔਰ ਰਿਹਾ ਹੋਣ ਤੋਂ ਪਹਿਲਾਂ ਹੀ ਜਿਨ੍ਹਾਂ ਦੀਆਂ ਟਰਾਂਸਫਰਾਂ ਕਰ ਦਿਤੀਆਂ ਗਈਆਂ ਸਨ ਕੀ ਉਨ੍ਹਾਂ ਕਰਮਚਾਰੀਆਂ ਦੀਆਂ ਟਰਾਂਸਫਰਾਂ ਕੈਂਸਲ ਕਰ ਦਿਤੀਆਂ ਜਾਣਗੀਆਂ ਔਰ ਇਸ ਤਰ੍ਹਾਂ ਨਾਲ ਉਨ੍ਹਾਂ ਨਾਲ ਹੋਈ ਵਿਕਟੇਮਾਈਜ਼ੇਸ਼ਨ ਦੂਰ ਕਰ ਦਿੱਤੀ ਜਾਏਗੀ ?

**ਮੁੱਖ ਮੰਤਰੀ**. ਇਹ ਤਾਂ ਦੇਖ ਕੇ ਪਤਾ ਲਗ ਸਕਦਾ ਹੈ ਕਿ ਵਿਕਟੇਮਾਈਜ਼ੇਸ਼ਨ ਹੈ ਜਾਂ ਸਹੀ ਫੈਸਲਾ ਹੈ। ਹਰ **ਇਕ** ਕੇਸ ਦਾ ਮੈਰਿਟ ਤੇ ਫੈਸਲਾ ਕੀਤਾ ਜਾਏਗਾ ਔਰ ਜੋ ਹਾਲਾਤ ਮੰਗ ਕਰਨਗੇ ਉਹੀ ਹੀ ਕੀਤਾ ਜਾਏਗਾ।

## Criteria for the grant of dealers licence for the prohibited bore arms in the State

*486. **Sardar Sant Singh** : Will the Chief Minister be pleased to state:—

(a) the criteria determined for the grant of dealer's licence for the prohibited bore arms to the dealers and entered in the Dealer's Arms Licences Form No. XII;

[Sardar Sant Singh]

(b) the number of such licences granted district-wise by the State Government/concerned authorities during the period from 1965 to 1978 to date, together with the names and full addresses of the dealers to whom such licences were granted year-wise;

(c) the number of cases referred to in part (b) above in which the criteria referred to in part (a) was not followed together with the reasons therefor;

(d) whether any applications for the grant of the said licenses during the period referred to in part (b) above were rejected; if so, the names of persons whose applications were rejected together with the reasons therefor in each case ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰਾਜ ਸਰਕਾਰ ਨੇ, ਫਾਰਮ XII ਵਿੱਚ ਅਸਲਾ ਡੀਲਰਜ਼ ਲਾਇਸੰਸ ਦੇਣ ਲਈ ਲਾਇਸੰਸਿੰਗ ਅਥਾਰਿਟੀ ਹੋਣ ਦੇ ਨਾਤੇ, ਮਈ, 1969 ਵਿੱਚ ਇੱਕ ਪਾਲਿਸੀ ਬਣਾਈ ਸੀ ਕਿ ਜੋ ਵਿਅਕਤੀ ਪਿਛਲੇ ਸੱਤ ਸਾਲਾਂ ਤੋਂ ਵੱਧ ਸਮੇਂ ਤੋਂ ਬਤੌਰ ਅਸਲਾ ਡੀਲਰਜ਼ ਆਪਣਾ ਕੰਮ ਤਸੱਲੀ ਬਖਸ਼ ਕਰ ਰਹੇ ਹਨ, ਉਨ੍ਹਾਂ ਨੂੰ ਪਰੋਹਿਬਟਿਡ ਬੋਰ ਦੇ ਹਥਿਆਰਾਂ ਨਾਲ ਡੀਲ ਕਰਨ ਦੀ ਇਜਾਜ਼ਤ ਦੇ ਦਿੱਤੀ ਜਾਵੇ। ਜੇਕਰ ਸਬੰਧਤ ਕਮਿਸ਼ਨਰ/ਜ਼ਿਲ੍ਹਾ ਮੈਜਿਸਟਰੇਟ ਸਹੀ ਸਿਫਾਰਸ਼ ਕਰਨ।

(ਅ) ਅਜਿਹੇ ਲਾਇਸੰਸ ਹੋਲਡਰਾਂ ਦੀ ਸੂਚੀ ਅਨੁਲੱਗ 'ਏ' ਤੇ ਰੱਖੀ ਜਾਂਦੀ ਹੈ।

(ੲ) ਤਿੰਨ (ਅਨੁਲੱਗ-ਏ ਤੇ ਰੱਖੀ ਸੂਚੀ ਦੇ ਲੜੀ ਨੰ 3, 9, ਅਤੇ 20) ਪਰੋਹਿਬਟਿਡ ਬੋਰ ਦੇ ਹਥਿਆਰਾਂ ਨਾਲ ਡੀਲ ਕਰਨ ਦੀ ਇਜਾਜ਼ਤ ਪਾਲਿਸੀ ਵਿੱਚ ਨਰਮੀ ਕਰਕੇ ਬਤੌਰ ਸਪੈਸ਼ਲ ਕੇਸਾਂ ਦੇ ਦਿੱਤੀ ਗਈ ਸੀ।

(ਸ) ਦੋ ਅਰਜ਼ੀਆਂ ਰੱਦ ਕੀਤੀਆਂ ਗਈਆਂ ਸਨ, ਕਿਉਂਕਿ ਉਹ ਨਿਸਚਿਤ ਕੀਤੀ ਪਾਲਿਸੀ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦੇ ਸਨ। ਉਨ੍ਹਾਂ ਦੇ ਨਾਵਾਂ ਦੀ ਸੂਚੀ ਅਨੁਲੱਗ 'ਬੀ' ਤੇ ਰੱਖੀ ਜਾਂਦੀ ਹੈ।

ANNEXURE 'A'

List of arms dealers who were authorised by the State Government to deal with prohibited bore weapons during the period from 1965 to 1978 to date.

| Serial No. | District | Name and address of the dealer | Year |
|---|---|---|---|
| 1. | Ferozepur | M/s Gurbachan Singh Ranjit Singh, Ferozepur | 1963. |
| 2. | Do | M/s Basant Singh and Co., Ferozepur Cantt. | 1963. |
| 3. | Do | Shri Jatinder Pal Singh. Ferozepur Cantt. | 1972. |
| 4. | Faridkot | M/s Ahuja Armoury, Muktsar | 1965. |
| 5. | Do | M/s Punjab Gun House, Muktsar | 1975. |
| 6. | Do | M/s Kewal Krishan Vinod Kumar Muktsar | 1975. |

| Serial No | District | Name and address of the dealer | Year |
|---|---|---|---|
| 7. | Ludhiana | Shri Labh Singh and Co. Ludhiana | 1970 |
| 8. | Do | Shri N. Uttam, M/s Soverign Oganisation, Ludhiana | 1970 |
| 9. | Do | Shri Gurdip Singh Grewal, Friends Arms Co., Ludhiana | 1970 |
| 10. | Do | Shri Bhupinder Singh and Co., Ludhiana | 1976 |
| 11. | Do | Shri Prithipal Singh, Punjab Arms Co., Ludhiana | 1976 |
| 12. | Patiala | M/s Bee Gee Corporatiom, Patiala | 1971 |
| 13. | Hoshiarpur | M/S Ajit Singh and Sons, Hoshiarpur | 1972 |
| 14. | Do | Malik Surrinder Kumar Prop. Karam Chand Kishan Gopal, Hoshiarpur. | 1972 |
| 15. | Do | M/s Imperial Watch Co., Hoshiarpur | 1972 |
| 16. | Bhatinda | M/s Jagdish Sigh Bhandari and Co. Bhatinda | 1971 |
| 17. | Do | M/s Manohar Singh Sarhadi and Co., Bhatinda | 1972 |
| 18. | Jullundur | M/s Jagdish and Co., Jullundur | 1973 |
| 19. | Sangrur | M/s Goyal Armoury, Sunam | 1967 |
| 20. | Do | Shri Kaka Singh Dhillon Arm Store, Sangrur | 1971 |
| 21. | Do | M/s Manohar Singh Sarhadi and Co., Sangrur | 1974 |
| 22. | Do | M/s Ahuja Armoury, Sangrur. | |
| 23. | Do | M/s Suraj Bhan Goyal and Sons, Sunam | 1975 |

## ANNEXURE-B

List of arms dealers, whose applications for the grant of dealers licence of prohibited bore weapons were rejected.

| Serial No. | Name of Arms dealer. |
|---|---|
| 1. | M/s Chaudhari Ram Sarup, Barnala. |
| 2. | Major B.S. Mann, Prop. Military Gun House, Malout. |

**ਸਰਦਾਰ ਸੰਤ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਹ ਪਾਲਿਸੀ ਨਰਮ ਕਰਕੇ, ਕੋਈ ਖਾਸ ਲਿਹਾਜ਼ ਦੇ ਤਹਿਤ ਉਨ੍ਹਾਂ ਨੂੰ ਲਾਈਸੈਂਸ ਦਿੱਤੇ ਗਏ ? ਦੂਸਰਾ ਇਹ ਕਿ ਇਹ ਜਿਹੜੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਗਈ ਹੈ ਅਤੇ ਉਸ ਵਿਚ ਇਹ ਜਿਹੜਾ ਮੇਜਰ ਬੀ. ਐਸ. ਮਾਨ ਅਤੇ ਚੌਧਰੀ ਰਾਮ ਸਰੂਪ ਦੇ ਬਾਰੇ ਦੱਸਿਆ ਗਿਆ ਹੈ ਕਿ ਉਹ ਸ਼ਰਤਾਂ ਪੂਰੀਆਂ ਨਹੀਂ ਸੀ ਕਰਦੇ, ਇਸ ਦੇ ਬਾਰੇ ਮੈਂ ਦੱਸਦਾ ਹਾਂ ਕਿ ਮੇਜਰ ਬੀ. ਐਸ. ਮਾਨ ਦੀ 24 ਸਾਲ ਦੀ ਫੌਜ ਦੀ ਨੌਕਰੀ ਹੈ ਅਤੇ ਉਹ 7 ਸਾਲ ਤੋਂ ਡੀਲਰ ਰਹੇ ਸਨ। ਕੀ ਉਨ੍ਹਾਂ ਦੇ ਡੀਲਰਸ਼ਿਪ ਵਿਚ ਨੁਕਸ ਸੀ ਜਿਹੜਾ ਉਸ ਪਾਲਿਸੀ ਦੇ ਤਹਿਤ ਉਨ੍ਹਾਂ ਦੀ ਐਪਲੀਕੇਸ਼ਨ ਰੱਦ ਕੀਤੀ ਗਈ ?

**ਮੁੱਖ ਮੰਤਰੀ:** ਇਹ ਸਾਰਾ ਕੁਝ ਹੋਇਆ ਜੋ ਮੈਂ ਤੁਹਾਨੂੰ ਦੱਸ ਰਿਹਾ ਹਾਂ। ਇਕ ਡੀਲਰ ਜਿਸ ਦਾ ਨਾਮ ਜਤਿੰਦਰਪਾਲ ਸਿੰਘ ਹੈ, ਅਤੇ ਉਹ ਫਿਰੋਜ਼ਪੁਰ ਦਾ ਹੈ ਉਸ ਨੂੰ 1972 ਵਿਚ ਰਿਆਇਤ ਕਰਕੇ ਲਾਇਸੰਸ ਦਿੱਤਾ ਗਿਆ ਸੀ। ਇਸੇ ਤਰ੍ਹਾਂ ਗੁਰਦੀਪ ਸਿੰਘ ਗਰੇਵਾਲ ਲੁਧਿਆਣਾ ਦਾ ਹੈ ਉਸ ਨੂੰ ਵੀ 1970 ਵਿਚ ਦਿਤਾ ਗਿਆ ਸੀ। ਕਾਕਾ ਸਿੰਘ ਸੰਗਰੂਰ ਦਾ ਹੈ, ਉਸ ਨੂੰ 1971 ਵਿਚ ਦਿੱਤਾ ਗਿਆ ਸੀ। ਇਹ ਜਿਹੜੇ ਤਿੰਨ ਡੀਲਰ ਹਨ ਇਨ੍ਹਾਂ ਨੂੰ ਖਾਸ ਰਿਆਇਤ ਦਿਤੀ ਗਈ ਸੀ। ਜਿਹੜੀ ਅਪਲੀਕੇਸ਼ਨ ਸ਼੍ਰੀ ਬੀ. ਐਸ. ਮਾਨ ਅਤੇ ਮੈਸਰਜ਼ ਚੌਧਰੀ ਰਾਮ ਸਰੂਪ, ਬਰਨਾਲਾ ਦੀ ਰੱਦ ਕੀਤੀ ਗਈ ਉਹ ਸ਼ਰਤਾਂ ਪੂਰੀਆਂ ਨਹੀਂ ਕਰਦੇ ਸਨ ਇਸ ਬਾਰੇ ਹੋ ਸਕਦਾ ਹੈ ਕਿ ਉਸ ਸਮੇਂ ਦੀ ਸਿਆਸੀ ਸ਼ਰਤ ਉਹ ਪੂਰੀ ਨਾ ਕਰਦੇ ਹੋਣ।

**ਚੌਧਰੀ ਬਲਰਾਮ ਜਾਖੜ** : ਕੀ ਉਨ੍ਹਾਂ ਨੂੰ ਹੁਣ ਦੇ ਦਿਉਗੇ ?

**ਮੁੱਖ ਮੰਤਰੀ**: ਜੇ ਉਹ ਸ਼ਰਤਾਂ ਪੂਰੀਆਂ ਕਰਦੇ ਹੋਏ ਤਾਂ ਦੇ ਦਿਆਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਚੀਫ਼ ਮਨਿਸਟਰ ਸਾਹਿਬ ਨੇ ਕਾਫ਼ੀ ਕੁਝ ਦੱਸਿਆ ਹੈ। ਸੀਰੀਅਲ ਨੰ: 9 ਤੇ ਇਕ ਗੁਰਦੀਪ ਸਿੰਘ ਲੁਧਿਆਣੇ ਦਾ ਡੀਲਰ ਹੈ ਉਸ ਨੂੰ ਲਾਈਸੈਂਸ ਪੁਲਿਟੀਕਲ ਕਾਰਨਾਂ ਕਰ ਕੇ ਦਿਤਾ ਗਿਆ। ਇਸ ਦਾ ਕਮ ਬੋਗਸ ਹੈ। ਇਸ ਵਿਚ ਬਹੁਤ ਭਾਰੀ ਸਕੈਂਡਲ ਹੈ ਅਤੇ ਇਹ ਫਰਮ ਸਾਰੇ ਪੰਜਾਬ ਵਿਚ ਮਸ਼ਹੂਰ ਹੈ। ਜਿਹੜਾ 300 ਰੁਪਿਆ ਦੇਵੇ ਉਹ ਲਾਈਸੈਂਸ ਲੈ ਲਵੇ। ਇਹ ਸਕੈਂਡਲ ਇਸ ਕਿਸਮ ਦਾ ਬੜਾ ਹੋ ਰਿਹਾ ਹੈ। ਉਹ ਸਾਰੇ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਲਾਈਸੈਂਸ ਸਪਲਾਈ ਕਰਦੇ ਹਨ। ਇਸ ਵਿਚ ਬੜਾ ਭਾਰੀ ਸਕੈਂਡਲ ਹੈ। ਇਸ ਲਈ ਕੀ ਚੀਫ਼ ਮਨਿਸਟਰ ਸਾਹਿਬ ਇਸ ਮਾਮਲੇ ਦੀ ਪੜਤਾਲ ਕਰਾਕੇ ਉਨ੍ਹਾਂ ਨੂੰ ਸਜ਼ਾ ਦੇਣਗੇ। ਅਤੇ ਜਿਹੜੀ ਪਾਲਿਸੀ ਨਰਮ ਕਰਕੇ ਲਾਈਸੈਂਸ ਦਿਤੇ ਗਏ ਇਸ ਦੀ ਵੀ ਇਨਕੁਆਰੀ ਕਰਾਉਣਗੇ। ਇਹ ਜਿਹੜਾ ਸਕੈਂਡਲ ਚੱਲ ਰਿਹਾ ਹੈ, ਇਸ ਦੀ ਇਨਕੁਆਇਰੀ ਕਰਾਉਣਗੇ ?

**ਮੁੱਖ ਮੰਤਰੀ** : ਉਨ੍ਹਾਂ ਨੇ 7 ਸਾਲ ਦੀ ਸ਼ਰਤ ਪੂਰੀ ਕਰ ਲਈ ਹੋਣੀ ਹੈ ਇਸ ਲਈ ਲਾਈਸੈਂਸ ਦਿਤਾ ਗਿਆ ਹੋਣਾ ਹੈ। ਬਾਕੀ ਜਿਥੋਂ ਤਕ ਪਾਂਧੀ ਸਾਹਿਬ ਨੇ ਸਕੈਂਡਲ ਦਾ ਜ਼ਿਕਰ ਕੀਤਾ ਹੈ, ਜਿਹੜਾ ਐਲੀਗੇਸ਼ਨ ਲਗਾਇਆ ਹੈ, ਉਸ ਦੀ ਮੈਂ ਪੂਰੀ ਵਾਕਫੀਅਤ ਲਵਾਂਗਾ ਅਤੇ ਜੇ ਕੋਈ ਇਹੋ ਜਿਹੀ ਗੱਲ ਹੋਈ ਤਾਂ ਐਕਸ਼ਨ ਲਿਆ ਜਾਵੇਗਾ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ 1971 ਦੀ ਜੰਗ ਦੇ ਬਾਅਦ ਕੁਝ ਅਸਲਾ ਲੋਕਾਂ ਦੇ ਕੋਲ ਸੀ ਉਸ ਅਸਲੇ ਨੂੰ ਦਰਜ ਕਰਵਾਕੇ ਉਨ੍ਹਾਂ ਨੂੰ ਲਾਈਸੈਂਸ ਦਿਤੇ ਗਏ। ਅਤੇ ਉਹ ਅਸਲਾ ਅਜੇ ਵੀ ਥਾਣਿਆਂ ਵਿਚ ਅਤੇ ਲੋਕਾਂ ਦੇ ਘਰੀਂ ਪਿਆ ਹੈ ਅਤੇ ਇਹ ਅਸਲਾ ਡਿਕਲੇਅਰਡ ਹੈ। ਇਹ ਜਿਹੜਾ ਇਸ ਕਿਸਮ ਦਾ ਅਸਲਾ ਹੈ ਇਹ ਲਾਈਸੈਂਸਾਂ ਤੇ ਨਹੀਂ ਚਾੜ੍ਹਿਆ ਜਾ ਰਿਹਾ। ਇਸ ਬਾਰੇ ਚੀਫ਼ ਮਨਿਸਟਰ ਸਾਹਿਬ ਕੀ ਕਰ ਰਹੇ ਹਨ? ਉਹ ਲੋਕਾਂ ਨੂੰ ਮਿਲਣਾ ਚਾਹੀਦਾ ਹੈ ਅਤੇ ਉਸ ਬਾਰੇ ਲੋਕਾਂ ਨੂੰ ਲਾਈਸੈਂਸ ਮਿਲਣੇ ਚਾਹੀਦੇ ਹਨ।

**ਮੁੱਖ ਮੰਤਰੀ** : ਇਸ ਬਾਰੇ ਵਿਚਾਰ ਕਰ ਲਿਆ ਜਾਵੇਗਾ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅੱਗੇ ਤੋਂ ਲਾਈਸੈਂਸ ਦੇਣ ਵਾਸਤੇ ਉਸ ਇਲਾਕੇ ਦੇ. ਐਮ. ਐਲ. ਏ ਜਾਂ ਐਮ. ਪੀ. ਦੀ ਸਿਫਾਰਸ਼ ਵੱਲ ਮੁੱਖ ਤੌਰ ਤੇ ਗੌਰ ਕੀਤਾ ਜਾਵੇਗਾ?

**ਮੁੱਖ ਮੰਤਰੀ:** ਇਸ ਸਰਕਾਰ ਦੀ ਪਾਲਿਸੀ ਹੈ ਕਿ ਕੋਈ ਕਿਸੇ ਨੇ ਲਾਈਸੈਂਸ ਲੈਣਾ ਹੋਵੇ ਜਾਂ ਆਰਮਜ਼ ਦੀ ਡੀਲਰਸ਼ਿਪ ਦਾ ਲਾਈਸੈਂਸ ਲੈਣਾ ਹੋਵੇ ਅਤੇ ਉਸ ਬਾਰੇ ਭਾਵੇਂ ਕਈ ਰਿਸਟ੍ਰਿਕਸ਼ਨਜ਼ ਸਨ ਕਿ ਐਨੀ ਆਬਾਦੀ ਮਗਰ ਐਨੇ ਲਾਈਸੈਂਸ ਦਿਤੇ ਜਾ ਸਕਦੇ ਹਨ, ਇਸ ਬਾਰੇ ਮੈਂ ਹੋਮ ਸੈਕਟਰੀ ਨੂੰ ਲਿਖਿਆ ਹੈ ਕਿ ਇਹ ਸ਼ਰਤਾਂ ਢਿੱਲੀਆਂ ਕਰ ਦਿਤੀਆਂ ਜਾਣ। ਜਿਨ੍ਹਾਂ ਦੀ ਐਮ. ਐਲ. ਏਜ਼ ਸਿਫਾਰਸ਼ ਕਰਨਗੇ ਜ਼ਰੂਰ ਉਨ੍ਹਾਂ ਉਤੇ ਗੌਰ ਕੀਤਾ ਜਾਵੇਗਾ ਅਤੇ ਉਨ੍ਹਾਂ ਨੂੰ ਲਾਈਸੈਂਸ ਦਿਤੇ ਜਾਣਗੇ।

**ਸਰਦਾਰ ਬੇਅੰਤ ਸਿੰਘ:** ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਹੁਣੇ ਹੁਣੇ ਇਕ ਰੂਲਿੰਗ ਪਾਰਟੀ ਦੇ ਐਮ.ਐਲ.ਏ. ਨੇ ਕਿਹਾ ਹੈ ਕਿ ਲੋਕਾਂ ਕੋਲ ਲਾਈਸੈਂਸ ਤੋਂ ਬਿਨਾਂ ਡਿਕਲੇਅਰਡ ਵੈਪਨਜ਼ ਹਨ ਅਤੇ ਐਨੀ ਦੇਰ ਤੱਕ ਲੋਕਾਂ ਨੇ ਘਰੀਂ ਰੱਖੇ ਹੋਏ ਹਨ। ਕੀ ਇਸ ਬਾਰੇ ਸੀ. ਐਮ. ਸਾਹਿਬ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਅਤੇ ਜਿਨ੍ਹਾਂ ਨੇ ਨਜਾਇਜ਼ ਅਸਲਾ, ਲਾਈਸੈਂਸ ਤੋਂ ਬਿਨਾਂ ਘਰ ਰੱਖਿਆ ਹੋਇਆ ਹੈ ਉਹ ਜ਼ਬਤ ਕੀਤਾ ਜਾਵੇਗਾ ?

**ਮੁੱਖ ਮੰਤਰੀ:** ਇਹ ਸਰਕਾਰ ਦੀ ਪਾਲਿਸੀ ਹੈ ਅਤੇ ਕੋਈ ਵੀ ਸਰਕਾਰ ਹੋਵੇ ਬਿਨਾਂ ਲਾਈਸੈਂਸ ਤੋਂ ਨਜਾਇਜ਼ ਅਸਲਾ ਨਹੀਂ ਰੱਖਿਆ ਜਾ ਸਕਦਾ। ਇਸ ਵਿਚ ਕੋਈ ਨਵੀਂ ਪਾਲਸੀ ਦੀ ਗੱਲ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ:** ਕੀ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਹੈ ਕਿ ਫਿਲੌਰ ਕਿਲੇ ਵਿਚੋਂ ਕਨਸੈਸ਼ਨਲ ਰੇਟ ਤੇ ਹਥਿਆਰ ਦਿਤੇ ਗਏ ਅਤੇ ਪਿਛਲੇ 8–9 ਮਹੀਨਿਆਂ ਜਾਂ ਸਾਲ ਤੋਂ ਬਹੁਤ ਸਾਰੇ ਅਨਡਿਜ਼ਾਇਰੇਬਲ ਅਤੇ ਐਂਟੀ-ਸੋਸ਼ਲ ਐਲੀਮੈਂਟਸ ਨੂੰ ਸਸਤੇ ਰੇਟ ਤੇ ਹਥਿਆਰ ਦਿਤੇ ਗਏ ਹਨ । ਕੀ ਸੀ. ਐਮ. ਸਾਹਿਬ ਉਸ ਦੀ ਇਨਕੁਆਇਰੀ ਕਰਾਉਣਗੇ ਅਤੇ ਇਸ ਚੀਜ਼ ਨੂੰ ਬੰਦ ਕਰਨਗੇ?

**ਮੁੱਖ ਮੰਤਰੀ:** ਮੇਰਾ ਖਿਆਲ ਹੈ ਕਿ ਕਿਸੇ ਵੀ ਅਨਡਿਜ਼ਾਇਰੇਬਲ ਪਰਸਨ ਨੂੰ ਉਥੋਂ ਹਥਿਆਰ ਨਹੀਂ ਦਿਤਾ ਗਿਆ ਕਿਉਂਕਿ ਇਸ ਦੀ ਫਾਈਨਲ ਸੈਂਕਸ਼ਨ ਜਾਂ ਹੋਮ ਸੈਕਟਰੀ ਕਰਦਾ ਹੈ ਅਤੇ ਜਾਂ ਮੈਂ ਕਰਦਾ ਹਾਂ। ਇਸ ਲਈ ਇਸ ਚੀਜ਼ ਦਾ ਸਵਾਲ ਨਹੀਂ ਪੈਦਾ ਹੁੰਦਾ ਕਿ ਅਨਡਿਜ਼ਾਇਰੇਬਲ ਪਰਸਨ ਨੂੰ ਕੋਈ ਹਥਿਆਰ ਦਿਤਾ ਗਿਆ ਹੋਵੇ । ਅਗਰ ਐਮ. ਐਲ. ਏ. ਦੀ ਕੋਈ ਅਰਜ਼ੀ ਆਉਂਦੀ ਹੈ ਅਤੇ ਉਥੇ ਆਰਮਜ਼ ਅਵੇਲੇਬਲ ਹੋਣ ਤਾਂ ਉਨ੍ਹਾਂ ਨੂੰ ਪਰਾਇਰਿਟੀ ਦੇ ਕੇ ਦਿੱਤਾ ਜਾਂਦਾ ਹੈ ।

---

**ਰਾਜ ਦੇ ਮੈਡੀਕਲ ਕਾਲਜਾਂ ਵਿਚ ਤਦ-ਅਰਥ ਆਧਾਰ ਤੇ ਕੰਮ ਕਰ ਰਹੇ ਸੀਨੀਅਰ ਲੈਕਚਰਾਰ**

*495. 1. **ਕਾਮਰੇਡ ਦਾਨਾ ਰਾਮ**
2. **ਕਾਮਰੇਡ ਸਤ ਪਾਲ ਡਾਂਗ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਸੀਨੀਅਰ ਲੈਕਚਰਾਰਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜੋ ਰਾਜ ਦੇ ਸਰਕਾਰੀ ਮੈਡੀਕਲ ਕਾਲਜਾਂ ਵਿਚ 1 ਅਪਰੈਲ, 1978 ਨੂੰ 6 ਮਹੀਨਿਆਂ ਤੋਂ ਵੱਧ ਸਮੇਂ ਲਈ ਤਦ-ਅਰਥ ਆਧਾਰ ਤੇ ਕੰਮ ਕਰ ਰਹੇ ਸਨ ਅਤੇ ਹਰ ਇੱਕ ਕੇਸ ਵਿਚ ਉਹ ਸੀਨੀਅਰ ਲੈਕਚਰਾਰ ਵਜੋਂ ਕਿਸ ਕਿਸ ਤਰੀਕ ਨੂੰ ਹਾਜ਼ਰ ਹੋਏ ਅਤੇ ਉਨ੍ਹਾਂ ਦੀਆਂ ਸੇਵਾਵਾਂ ਨੂੰ ਰੇਗੂਲਰ ਨਾ ਕੀਤੇ ਜਾਣ ਦੇ ਕਾਰਨ ਕੀ ਹਨ?

**ਸਰਦਾਰ ਆਤਮਾ ਸਿੰਘ :** 24 ਸੀਨੀਅਰ ਲੈਕਚਰਾਰ ਮਿਤੀ 1 ਅਪਰੈਲ, 1978 ਨੂੰ 6 ਮਹੀਨੇ ਤੋਂ ਵੱਧ ਸਮੇਂ ਲਈ ਤਦ-ਅਰਥ ਆਧਾਰ ਤੇ ਕੰਮ ਕਰ ਰਹੇ ਸਨ। ਇਨ੍ਹਾਂ ਸੀਨੀਅਰ ਲੈਕਚਰਾਰਾਂ ਦੇ ਨਾਮ, ਹਾਜ਼ਰ ਹੋਣ ਦੀ ਮਿਤੀ ਅਤੇ ਇਹਨਾਂ ਦੇ ਰੈਗੂਲਰਾਈਜ਼ੇਸ਼ਨ ਬਾਰੇ ਪੋਜ਼ੀਸ਼ਨ ਨਾਲ ਲੱਗੀ ਸੂਚੀ ਵਿਚ ਦਰਜ਼ ਹੈ । ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਵਿਕਾਸ ਮੰਤਰੀ]

ਤਦ-ਅਰਥ ਆਧਾਰ ਤੇ ਲੱਗੇ ਸੀਨੀਅਰ ਲੈਕਚਰਾਰਾਂ ਦੀ ਸੂਚੀ ਜਿਹੜੇ ਮਿਤੀ 1 ਅਪਰੈਲ, 1978 ਨੂੰ 6 ਮਹੀਨੇ ਦਾ ਸਮਾਂ ਪੂਰਾ ਕਰ ਚੁੱਕੇ ਸਨ:-

ਮੈਡੀਕਲ ਕਾਲਜ, ਅੰਮ੍ਰਿਤਸਰ

| ਲੜੀ ਨੰ: | ਨਾਮ | ਸੀਨੀਅਰ ਲੈਕਚਰਾਰ ਦੀ ਆਸਾਮੀ ਤੇ ਹਾਜ਼ਰ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|
| 1. | ਡਾ: ਹਰਜੋਗਿੰਦਰ ਸਿੰਘ, ਸੀਨੀਅਰ ਲੈਕਚਰਾਰ, ਪਥਾਲੋਜੀ | 29—12-73 | ਰੈਗੂਲਰ ਹੋ ਗਏ ਹਨ |
| 2. | ਡਾ: ਪਰੇਮ ਲਤਾ, ਸੀਨੀਅਰ ਲੈਕਚਰਾਰ, ਪਥਾਲੋਜੀ | 29—12—73 | ਉਹੀ |
| 3. | ਡਾ: ਤੇਜਿੰਦਰ ਸਿੰਘ, ਸੀਨੀਅਰ ਲੈਕਚਰਾਰ, ਰੇਡਿਆਲੋਜੀ | 23—4—76 | ਉਹੀ |
| 4. | ਡਾ: ਕੇ: ਸੀ. ਕਿਰਪਾਲ, ਸੀਨੀਅਰ ਲੈਕਚਰਾਰ, ਰੇਡਿਆਲੋਜੀ | 30—12—74 | ਉਹੀ |
| 5. | ਡਾ: ਡੀ. ਸੀ. ਅਗਰਵਾਲ, ਸੀਨੀਅਰ ਲੈਕਚਰਾਰ, ਅਪਥਲਮਾਲੋਜੀ | 16—12—74 | ਉਹੀ |
| 6. | ਡਾ: ਸੁਦੇਸ਼ ਕੁਮਾਰ ਸ਼ਰਮਾ, ਸੀਨੀਅਰ ਲੈਕਚਰਾਰ, ਪੀਡੀਆਟ੍ਰਿਕਸ | 1-4-77 | ਉਹੀ |
| 7. | ਡਾ: ਸੂਰਜ ਪ੍ਰਕਾਸ਼, ਸੀਨੀਅਰ ਲੈਕਚਰਾਰ, ਸਕਿਨ ਤੇ ਵੀ. ਡੀ. | 1—2—77 | ਉਹੀ |
| 8. | ਡਾ: ਕੇ. ਕੇ. ਦੁੱਗਲ , ਸੀਨੀਅਰ ਲੈਕਚਰਾਰ, ਈ. ਐਨ. ਟੀ. | 8—12—76 | ਰੈਗੂਲਰ/ਕਰਨ ਲਈ ਕਮਿਸ਼ਨ ਦੀ ਸਹਿਮਤੀ ਆ ਗਈ ਹੈ । ਹੁਕਮ ਜਾਰੀ ਕੀਤੇ ਜਾ ਰਹੇ/ ਹਨ। |

| ਲੜੀ ਨੰ: | ਨਾਮ | ਸੀਨੀਅਰ ਲੈਕਚਰਾਰ ਦੀ ਆਸਾਮੀ ਤੇ ਹਾਜ਼ਰ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|
| 9. | ਡਾ: ਬੀ. ਐਮ. ਕੱਲਣ ਸੀਨੀਅਰ ਲੈਕਚਰਾਰ, ਟੀ. ਬੀ. | 7—6—76 | ਰੈਗੂਲਰ ਹੋ ਗਏ ਹਨ । |
| 10. | ਡਾ: ਦਵਿੰਦਰ ਸਿੰਘ ਸੀਨੀਅਰ ਲੈਕਚਰਾਰ, ਐਸ. ਪੀ. ਐਮ. | 18—12—76 | ਉਹੀ |
| 11. | ਡਾ: ਸੰਤੋਸ਼ ਜਲੋਟਾ, ਸੀਨੀਅਰ ਲੈਕਚਰਾਰ, ਗਾਇਨੀ | 19—1—77 | ਰੈਗੂਲਰ ਕਰਨ ਲਈ ਕੇਸ ਕਮਿਸ਼ਨ ਨਾਲ ਚਲ ਰਿਹਾ ਹੈ। |
| 12. | ਡਾ: ਤੇਜਪਾਲ ਸਿੰਘ, ਸੀਨੀਅਰ ਲੈਕਚਰਾਰ. ਮੈਡੀਸਿਨ | 1—6—71 | ਉਹੀ |
| 13. | ਡਾ: ਕਮਲਜੀਤ ਕੌਰ, ਸੀਨੀਅਰ ਲੈਕਚਰਾਰ, ਮੈਡੀਸਨ | 13—9—72 | ਉਹੀ |
| 14. | ਡਾ: ਰਾਧਾ ਕ੍ਰਿਸ਼ਨ, ਸੀਨੀਅਰ ਲੈਕਚਰਾਰ, ਮੈਡੀਸਨ | 4—4—75 | ਉਹੀ |

**ਤਦ-ਅਰਥ ਅੰਧਾਰ ਤੇ ਲਗੇ ਸੀਨੀਅਰ ਲੈਕਚਰਾਰਾਂ ਦੀ ਸੂਚੀ ਜਿਹੜੇ ਮਿਤੀ 1 ਅਪਰੈਲ, 1978 ਨੂੰ 6 ਮਹੀਨੇ ਦਾ ਸਮਾਂ ਪੂਰਾ ਕਰ ਚੁੱਕੇ ਸਨ:—**

ਮੈਡੀਕਲ ਕਾਲਜ, ਪਟਿਆਲਾ

| ਲੜੀ ਨੰ: | ਨਾਮ | ਸੀਨੀਅਰ ਲੈਕ-ਚਰਾਰ ਦੀ ਆਸਾਮੀ ਤੇ ਹਾਜ਼ਰ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|
| 1. | ਡਾ: ਉਜਾਗਰ ਸਿੰਘ, ਸੀਨੀਅਰ ਲੈਕਚਰਾਰ, ਸਰਜਰੀ | 15—12—77 | ਰੈਗੂਲਰ ਕਰਨ ਲਈ ਕੇਸ ਕਮਿਸ਼ਨ ਨਾਲ ਚੱਲ ਰਿਹਾ ਹੈ। |
| 2. | ਡਾ: ਬਿਰਜ ਲਾਲ ਗੋਇਲ, ਸੀਨੀਅਰ ਲੈਕਚਰਾਰ, ਸਾਇਕਟਰੀ | 25—12—76 | ਉਹੀ |

[ਵਿਕਾਸ ਮੰਤਰੀ ]

| ਲੜੀ ਨੰ: | ਨਾਮ | ਸੀਨੀਅਰ ਲੈਕਚਰਾਰ ਦੀ ਆਸਾਮੀ ਤੇ ਹਾਜ਼ਰ ਹੋਣ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|
| 3. | ਡਾ: ਜਗਜੀਤ ਸਿੰਘ, ਸੀਨੀਅਰ ਲੈਕਚਰਾਰ, ਮੈਡੀਸਨ | 15—1—76 | ਰੈਗੂਲਰ ਹੋ ਗਏ ਹਨ। |
| 4. | ਡਾ: ਭਲਿੰਦਰ ਕੌਰ, ਸੀਨੀਅਰ ਲੈਕਚਰਾਰ, ਪੈਡਿਆਟ੍ਰਿਕਸ | 29—6—77 | ਉਹੀ |
| 5. | ਡਾ: ਪਰਮਜੀਤ ਸਿੰਘ, ਸੀਨੀਅਰ ਲੈਕਚਰਾਰ, ਸਰਜਰੀ | 8—7—77 | ਕੇਸ ਕਮਿਸ਼ਨ ਕੋਲ ਰੈਗੂ-ਲਰ ਕਰਨ ਲਈ ਚਲ ਰਿਹਾ ਹੈ। |
| 6. | ਡਾ: ਦਲਬੀਰ ਕੌਰ, ਸੀਨੀਅਰ ਲੈਕਚਰਾਰ, ਗਾਇਨੀ | 17—1—77 | ਉਹੀ |
| 7. | ਡਾ: ਸਤਨਾਮ ਕੌਰ, ਸੀਨੀਅਰ ਲੈਕਚਰਾਰ, ਗਾਇਨੀ | 10—5—76 | ਉਹੀ |
| 8. | ਡਾ: ਬਿਮਲਾ ਭੁਟਾਨੀ, ਸੀਨੀਅਰ ਲੈਕਚਰਾਰ, ਗਾਇਨੀ | 17—1—77 | ਉਹੀ |
| 9. | ਡਾ: ਤਰਸੇਮ ਲਾਲ ਪਰਮਾਰ, ਸੀਨੀਅਰ ਲੈਕਚਰਾਰ, ਈ. ਐਨ. ਟੀ. | 8—12—76 | ਕਮਿਸ਼ਨ ਦੀ ਸਹਿਮਤੀ ਆ ਗਈ ਹੈ। ਹੁਕਮ ਜਾਰੀ ਕੀਤੇ ਜਾ ਰਹੇ ਹਨ। |
| 10. | ਡਾ: ਐਸ. ਸੀ. ਪਰੂਥੀ, ਸੀਨੀਅਰ ਲੈਕਚਰਾਰ, ਮੈਡੀਸ਼ਨ | 25—4—74 | ਕੇਸ ਕਮਿਸ਼ਨ ਕੋਲ ਰੈਗੂਲਰ ਕਰਨ ਲਈ ਚਲ ਰਿਹਾ ਹੈ। |

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਐਸੇ 14 ਸੀਨੀਅਰ ਲੈਕਚਰਾਰਜ਼ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਹੈ ਜਿਨ੍ਹਾਂ ਨੂੰ ਐਡਹਾਕ ਬੇਸਿਜ਼ ਤੇ ਲੱਗਿਆਂ 6-6 ਮਹੀਨੇ ਤੋਂ ਵੀ ਵੱਧ ਸਮਾਂ ਹੋ ਗਿਆ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਬੜਾ ਲਬਾ ਸਮਾਂ ਐਡਹਾਕ ਬੇਸਿਜ਼ ਤੇ ਰੱਖਿਆ ਜਾਂਦਾ ਹੈ ਇਸ ਤਰ੍ਹਾਂ ਮੈਡੀਕਲ ਕਾਲਜ ਦੀ ਹਾਲਤ ਖਰਾਬ ਹੋ ਰਹੀ ਹੈ ਅਤੇ ਹੋ ਗਈ ਹੈ। ਇਸ ਲਈ ਕੀ ਮਨਿਸਟਰ ਸਾਹਿਬ ਇਸ ਸਿਸਟਮ ਨੂੰ ਬਦਲ ਕੇ ਕੋਈ ਐਸਾ ਤਰੀਕਾ ਅਖਤਿਆਰ ਕਰਨਗੇ ਕਿ ਜਿਨ੍ਹਾਂ ਦਾ ਸਾਲ, ਦੋ ਸਾਲ ਜਾਂ ਤਿੰਨ ਸਾਲ ਤੋਂ ਉਪਰ ਸਮਾਂ ਹੋ ਜਾਵੇ ਤਾਂ ਉਨ੍ਹਾਂ ਨੂੰ ਰੈਗੂਲਰ ਪੋਸਟਾਂ ਉਤੇ ਰੈਗੂਲਰ ਕਰ ਦਿਤਾ ਜਾਵੇ?

**ਮੰਤਰੀ** : ਤੁਹਾਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਮੈਂ ਆਉਂਦਿਆਂ ਹੀ ਸਿਸਟਮ ਬਦਲ ਦਿਤਾ ਹੈ ਅਤੇ ਬਹੁਤ ਸਾਰੇ ਐਡਹਾਕ ਬੇਸਿਜ਼ ਵਾਲਿਆਂ ਨੂੰ ਰੈਗੂਲਰ ਕੀਤਾ ਹੈ। ਕੁਝ ਕੇਸ ਪਬਲਿਕ ਸਰਵਿਸ ਕਮਿਸ਼ਨ ਕੋਲ ਗਏ ਹਨ।

**ਸ੍ਰੀ ਹਰਬੰਸ ਲਾਲ ਖੰਨਾ** : ਅੰਮ੍ਰਿਤਸਰ ਮੈਡੀਕਲ ਕਾਲਜ ਦੇ ਵਿਚ ਸੀਨੀਅਰ ਲੈਕਚਰਾਰਜ਼ ਦੀਆਂ ਪੋਸਟਾਂ ਖਾਲੀ ਪਈਆਂ ਹਨ। ਉਥੇ ਪੋਸਟਾਂ ਖਾਲੀ ਹੋਣ ਦੇ ਬਾਵਜੂਦ ਭਰੀਆਂ ਨਹੀਂ ਗਈਆਂ। ਇਸ ਲਈ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕਿਹੜੇ ਕਿਹੜੇ ਡਿਪਾਰਟਮੈਂਟਸ ਵਿਚ ਅਜੇ ਵੀ ਸੀਨੀਅਰ ਲੈਕਚਰਾਰਜ਼ ਦੀਆਂ ਪੋਸਟਾਂ ਖਾਲੀ ਪਈਆਂ ਹਨ ਅਤੇ ਭਰੀਆਂ ਨਹੀਂ ਗਈਆਂ ?

**ਮੰਤਰੀ**: ਇਸ ਦੇ ਬਾਰੇ ਨੋਟਿਸ ਦੇ ਦਿਓ, ਮੈਂ ਦੱਸ ਦਿਆਂਗਾ।

**ਡਾਕਟਰ ਕੇਵਲ ਕ੍ਰਿਸ਼ਨ** : ਉਨ੍ਹਾਂ ਨੇ ਹੁਣੇ ਕਿਹਾ ਹੈ ਕਿ ਕੁਝ ਰੈਗੂਲਰ ਕਰ ਦਿਤੇ ਗਏ ਹਨ ਅਤੇ ਬਾਕੀ ਕਰ ਦਿਆਂਗੇ। ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਨਾਮ ਕੀ ਹਨ ਜਿਹੜੇ ਅੰਡਰ-ਕੰਸਿਡਰੇਸ਼ਨ ਹਨ ?

**ਮੰਤਰੀ**: ਲਿਸਟ ਮੇਜ਼ ਤੇ ਪਈ ਹੈ ਅਤੇ ਉਸ ਦੇ ਵਿਚ ਸਭ ਕੁਝ ਦਿਤਾ ਗਿਆ ਹੈ। ਜਿਹੜੇ ਪੈਂਡਿੰਗ ਹਨ ਉਨ੍ਹਾਂ ਦੇ ਕੇਸਿਜ਼ ਪਬਲਿਕ ਸਰਵਿਸ ਕਮਿਸ਼ਨ ਕੋਲ ਗਏ ਹਨ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਇਨ੍ਹਾਂ ਨੇ ਕਿਹਾ ਹੈ ਕਿ ਕੁਝ ਆਦਮੀਆਂ ਨੂੰ ਰੈਗੂਲਰ ਕਰ ਦਿਤਾ ਗਿਆ ਹੈ ਅਤੇ ਕੁਝ ਨੂੰ ਕਰਨਾ ਹੈ ਅਤੇ ਜਲਦੀ ਕਰ ਦਿਆਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੇ ਸਮੇਂ ਵਿਚ ਉਹ ਰੈਗੂਲਰ ਹੋ ਜਾਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦੇ ਕੇਸਿਜ਼ ਪਬਲਿਕ ਸਰਵਿਸ ਕਮਿਸ਼ਨ ਪਾਸ ਪੈਂਡਿੰਗ ਪਏ ਹਨ, ਅਸੀਂ ਯਤਨ ਕਰਾਂਗੇ ਕਿ ਜਲਦੀ ਫੈਸਲਾ ਹੋ ਜਾਵੇ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰਿਟਾਇਰਮੈਂਟ ਜਾਂ ਪ੍ਰੋਮੋਸ਼ਨਜ ਜਾਂ ਮੌਤ ਤੋਂ ਖਾਲੀ ਹੋਈਆਂ ਅਸਾਮੀਆਂ ਤੇ ਹੇਠਲੇ ਕਾਡਰ ਵਿਚ ਬੰਦਿਆਂ ਨੂੰ ਪ੍ਰੋਮੋਟ ਕਰਨ ਵਾਸਤੇ ਕੋਈ ਟਾਈਮ ਬਾਊਂਡ ਪ੍ਰੋਗ੍ਰਾਮ ਬਣਾਉਣਗੇ ਤਾਂ ਕਿ ਉਨ੍ਹਾਂ ਦੀਆਂ ਪ੍ਰੋਮੋਸ਼ਨਜ਼ ਜਲਦੀ ਹੋ ਜਾਇਆ ਕਰਨ?

**ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ: 506**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ )

---

**ਰਾਜ ਵਿਚ ਸਬ-ਤਹਿਸੀਲਾਂ ਨੂੰ ਅਪਗਰੇਡ ਕਰਨਾ**

*572. **ਹਾਜੀ ਅਨਵਰ ਅਹਿਮਦ ਖਾਨ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸਬ-ਤਹਿਸੀਲਾਂ ਨੂੰ ਅਪਗਰੇਡ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਕੀ ਵੇਰਵਾ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : ਹਾਂ ਜੀ; ਸਬ-ਤਹਿਸੀਲ ਬਾਬਾ ਬਕਾਲਾ, ਤਲਵੰਡੀ ਸਾਬੋ, ਖੰਨਾ, ਮੁਕੇਰੀਆਂ, ਧੂਰੀ, ਬੁਢਲਾਡਾ, ਅਬੋਹਰ, ਜੈਤੋਂ ਤੇ ਮਲੌਟ ਨੂੰ ਅੱਪਗਰੇਡ ਕਰਨ ਦੇ ਮਾਮਲੇ ਵਿਚਾਰ ਅਧੀਨ ਹਨ ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਲਿਸਟ ਵਿਚ ਅਹਿਮਦਗੜ੍ਹ ਦਾ ਨਾਮ ਨਹੀਂ ਹੈ ਪਰ ਮਿਤੀ 7 ਅਕ-ਤੂਬਰ, 1977 ਨੂੰ ਰੈਵਨਿਯੂ ਮਨਿਸਟਰ ਸਾਹਿਬ ਨੇ ਕੀ ਕੋਈ ਅਹਿਮਦਗੜ੍ਹ ਵਿਚ ਇਹ ਐਲਾਨ ਕੀਤਾ ਸੀ ਕਿ ਅਹਿਮਦਗੜ੍ਹ ਸਬ-ਤਹਿਸੀਲ ਨੂੰ ਤਹਿਸੀਲ ਬਣਾ ਦਿਤਾ ਜਾਵੇਗਾ; ਜੇ ਉਨ੍ਹਾਂ ਨੇ ਇਹ ਐਲਾਨ ਕੀਤਾ ਸੀ ਤਾਂ ਉਹ ਕਦੋਂ ਤਕ ਇਸ ਸਬ-ਤਹਿਸੀਲ ਨੂੰ ਤਹਿਸੀਲ ਬਣਾ ਦੇਣਗੇ? (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਡਿਪਟੀ ਸਪੀਕਰ ਸਾਹਿਬ, ਰੈਵੇਨਿਯੂ ਦਾ ਦਿਨ ਪ੍ਰਤੀ ਦਿਨ ਕਾਰੋਬਾਰ ਵੱਧਦਾ ਹੀ ਜਾਂਦਾ ਹੈ ਅਤੇ ਲੋਕਾਂ ਨੂੰ ਬੜੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ । (ਵਿਘਨ)

**ਇਕ ਆਵਾਜ਼** : ਹਾਜੀ ਸਾਹਿਬ ਦੇ ਸਵਾਲ ਦਾ ਜਵਾਬ ਨਹੀਂ ਆਇਆ ਜੀ ।

**ਸ੍ਰੀ ਡਿਪਟੀ ਸਪੀਕਰ** : ਵਜ਼ੀਰ ਸਾਹਿਬ ਇਕੱਠਾ ਹੀ ਜਵਾਬ ਦੇ ਦੇਣਗੇ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਲੋਕਾਂ ਨੂੰ ਦੂਰ ਦੁਰਾਡੇ ਅਤੇ ਕਈ ਦਫਾ ਤਾਂ 20-20 ਮੀਲ ਚਲ ਕੇ ਜਾਣਾ ਪੈਂਦਾ ਹੈ । ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਨੂੰ ਰਾਸ਼ਨੇਲਾਈਜ਼ ਕਰਕੇ ਜਿਹੜੇ ਇਸ ਕਿਸਮ ਦੇ ਕਸਬੇ ਹਨ ਜਿਨ੍ਹਾਂ ਦਾ ਏਰੀਆ ਬਹੁਤ ਜ਼ਿਆਦਾ ਹੈ ਜਿਸ ਤਰ੍ਹਾਂ ਕਿ ਜਲਾਲਾਬਾਦ ਹੈ ਇਸ ਨੂੰ ਤਹਿਸ਼ੀਲ ਬਣਾਉਣ ਨੂੰ ਤਿਆਰ ਹਨ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਅਸੀਂ ਤਾਂ ਸਭ ਕੁਝ ਕਰਨ ਨੂੰ ਤਿਆਰ ਹਾਂ । ਪਰ ਕਰੀਏ ਕੀ? ਪਿਛਲੀ ਸਰਕਾਰ 97 ਕਰੋੜ ਰੁਪਏ ਦਾ ਘਾਟਾ ਛੱਡ ਗਈ ਹੈ । ਪੈਸਾ ਅਲਾਓ ਨਹੀਂ ਕਰਦਾ, ਨਹੀਂ ਤਾਂ ਅਸੀਂ ਤਾਂ ਚਾਹੁੰਦੇ ਹਾਂ ਕਿ ਪਿੰਡ ਪਿੰਡ ਨੂੰ ਸਬ-ਤਹਿਸੀਲ ਬਣਾ ਦੇਈਏ ।

**ਸ੍ਰੀ ਡਿਪਟੀ ਸਪੀਕਰ** : ਵਜ਼ੀਰ ਸਾਹਿਬ, ਹਾਜੀ ਸਾਹਿਬ ਦੇ ਸਵਾਲ ਦਾ ਜਵਾਬ ਵੀ ਦੇ ਦਿਓ ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਜੋ ਹਾਜੀ ਸਾਹਿਬ ਨੇ ਕਿਹਾ ਕਿ ਅਹਿਮਦਗੜ੍ਹ ਨੂੰ ਤਹਿਸੀਲ ਬਣਾ ਦਿਓ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਤਹਿਸੀਲ ਬਣ ਨਹੀਂ ਸਕਦੀ ਕਿਉਂਕਿ ਕੁਝ ਇਲਾਕਾ ਉਸ ਲੁਧਿਆਣੇ ਦਾ ਸ਼ਾਮਲ ਕਰਨਾ ਪੈਂਦਾ ਹੈ । ਮੈਂ ਇਸ ਦੇ ਬਾਰੇ ਰਿਪੋਰਟ ਮੰਗਵਾਈ ਸੀ ਪਰ ਰਿਪੋਰਟ ਇਸ ਦੇ ਹੱਕ ਵਿਚ ਨਹੀਂ ਆਈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਲਿਸਟ ਪੜ੍ਹ ਕੇ ਸੁਣਾਈ ਹੈ ਅਤੇ ਕਿਹਾ ਹੈ ਕਿ ਇਨ੍ਹਾਂ ਸਬ-ਤਹਿਸੀਲਾਂ ਨੂੰ ਅਪਗਰੇਡ ਕਰਨ ਦੇ ਮਾਮਲੇ ਵਿਚਾਰ ਅਧੀਨ ਹਨ, ਮੈਂ ਵਜ਼ੀਰ ਸਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤਕ ਸਬ-ਤਹਿਸੀਲਾਂ ਜਿਹੜੀਆਂ ਹਨ ਉਹ ਤਹਿਸੀਲਾਂ ਬਣ ਜਾਣਗੀਆਂ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਕੇਸ ਸੀ. ਐਮ. ਸਾਹਿਬ ਨੂੰ ਮਨਜ਼ੂਰੀ ਵਾਸਤੇ ਭੇਜਿਆ ਹੋਇਆ ਹੈ ਅਤੇ ਮੇਰਾ ਖਿਆਲ ਹੈ ਕਿ ਸੀ. ਐਮ. ਸਾਹਿਬ ਇਸ ਦੀ ਜਲਦੀ ਹੀ ਮਨਜ਼ੂਰੀ ਦੇ ਦੇਣਗੇ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਡਿਪਟੀ ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਵੀ ਇਹ ਗਲ ਆਈ ਸੀ ਕਿ ਜਿਹੜੀਆਂ ਸਬ-ਤਹਿਸੀਲਾਂ ਬਣੀਆਂ ਹਨ ਉਨ੍ਹਾਂ ਸਬ-ਤਹਿਸੀਲਾਂ ਵਿਚ ਟਰੈਜ਼ਰੀ ਨਾ ਹੋਣ ਕਰਕੇ, ਖਜ਼ਾਨਾ ਨਾ ਹੋਣ ਕਰਕੇ ਲੋਕਾਂ ਨੂੰ ਅਸ਼ਟਾਮ ਲੈਣ ਵਾਸਤੇ, ਕੋਰਟ ਫੀਸ ਲੈਣ ਵਾਸਤੇ ਮੁੜ ਕੇ ਦੂਰ ਦੁਹਾਡੇ ਥਾਵਾਂ ਤੇ ਜਾਣਾ ਪੈਂਦਾ ਹੈ ਅਤੇ ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਇਸ ਦਾ ਪ੍ਰਬੰਧ ਛੇਤੀ ਹੀ ਕਰਾਂਗੇ। ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਉਹ ਕਿੰਨੀ ਦੇਰ ਵਿਚ ਜਿਥੇ ਸਬ-ਤਹਿਸੀਲਾਂ ਹਨ ਉਥੇ ਟਰੈਜ਼ਰੀ, ਖਜ਼ਾਨਾ ਬਣਾ ਦੇਣਗੇ ਤਾਂ ਕਿ ਲੋਕਾਂ ਨੂੰ ਫੈਸਿਲਟੀਜ਼ ਮਿਲ ਸਕਣ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਹ ਸਪਲੀਮੈਂਟਰੀ ਤੁਅਲੱਕ ਨਹੀਂ ਰਖਦੀ ਜੀ। (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ:** ਡਿਪਟੀ ਸਪੀਕਰ ਸਾਹਿਬ, ਪਿਛਲੇ ਸਮਾਗਮ ਵਿਚ ਇਹ ਗਲ ਆਈ ਸੀ ਕਿ ਅਮਲੋਹ ਨੂੰ ਤਹਿਸੀਲ ਬਣਾਉਣ ਦਾ ਮਾਮਲਾ ਵਿਚਾਰ ਅਧੀਨ ਹੈ ਪਰ ਇਸ ਲਿਸਟ ਵਿਚ ਅਮਲੋਹ ਦਾ ਜ਼ਿਕਰ ਨਹੀਂ ਆਇਆ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜੀ ਇਨਫਰਮੇਸ਼ਨ ਇਸ ਵੇਲੇ ਹਾਊਸ ਦੇ ਸਾਹਮਣੇ ਆਈ ਹੈ ਇਸ ਦੇ ਵਿਚ ਅਮਲੋਹ ਦਾ ਨਾਮ ਕਿਉਂ ਨਹੀਂ ਆਇਆ ਅਤੇ ਇਸ ਦੇ ਕੀ ਕਾਰਨ ਹਨ ਅਤੇ ਇਸ ਨੂੰ ਕਦੋਂ ਤਕ ਬਣਾ ਦੇਣਗੇ?

**ਮੁੱਖ ਮੰਤਰੀ:** ਇਹ ਨਵੀਂ ਸਬ-ਤਹਿਸੀਲ ਬਣੀ ਸੀ ਅਤੇ ਅਸੀਂ ਇਸ ਤੇ ਵਿਚਾਰ ਕਰ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪੰਜਾਬ ਵਿਚ ਬਮਿਆਲ, ਜ਼ਿਲ੍ਹਾ ਗੁਰਦਾਸਪੁਰ ਅਤੇ ਨੂਰਪੁਰਬੇਦੀ, ਜਿਸ ਕਨਸਟੀਚਿਊਐਂਸੀ ਦੇ ਪਿਛਲੇ ਚੀਫ਼ ਮਨਿਸਟਰ ਸਾਹਿਬ ਸਨ, ਇਨ੍ਹਾਂ ਦੋਨਾਂ ਨੂੰ ਸਬ-ਤਹਿਸੀਲ ਬਣਾ ਦਿਤਾ ਗਿਆ ਹੈ ਅਤੇ ਇਸੇ ਤਰ੍ਹਾਂ ਹੋਰ ਵੀ ਸਬ-ਤਹਿਸੀਲਾਂ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।

**ਸਰਦਾਰ ਸਰੂਪ ਸਿੰਘ:** ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਪੈਸੇ ਨਹੀਂ ਪਿਛਲੀ ਗੌਰਮਿੰਟ ਛੱਡ ਗਈ ਜਿਸ ਕਰਕੇ ਇਹ ਸਬ-ਤਹਿਸੀਲਾਂ ਨਹੀਂ ਬਣਾਈਆਂ। ਕਰਤਾਰਪੁਰ ਜਲੰਧਰ ਤੋਂ 10 ਮੀਲ ਤੇ ਹੈ ਅਤੇ ਉਥੇ ਵਾਸਤੇ ਇਹ ਐਲਾਨ ਕਰ ਆਏ ਹਨ ਕਿ ਬਣਾਈ ਜਾਵੇਗੀ ਪਰ ਭੋਗਪੁਰ ਜਿਹੜਾ ਉਥੋਂ 20 ਮੀਲ ਦੂਰ ਹੈ ਅਤੇ ਉਥੇ ਦੇ ਲੋਕਾਂ ਦੀ ਕਾਫੀ ਦੇਰ ਤੋਂ ਮੰਗ ਹੈ, ਕੀ ਭੋਗਪੁਰ ਨੂੰ ਵੀ ਬਣਾਉਣ ਦਾ ਸਰਕਾਰ ਦਾ ਕੋਈ ਵਿਚਾਰ ਹੈ?

**ਮਾਲ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਹ ਵਿਚਾਰ ਅਧੀਨ ਹੈ ਅਤੇ ਇਸ ਦੇ ਬਾਰੇ ਰਿਪੋਰਟ ਮੰਗਵਾਈ ਜਾ ਰਹੀ ਹੈ।

**ਚੌਧਰੀ ਸੁੰਦਰ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਖਾਸ ਤੌਰ ਤੇ ਬਮਿਆਲ ਦਾ ਜ਼ਿਕਰ ਹਰ ਥਾਂ ਕਰਕੇ ਬੜਾ ਕਰੈਡਿਟ ਲੈਂਦੇ ਹਨ, ਉਹ ਸਬ-ਤਹਿਸੀਲ ਜਿਹੜੀ ਬਣੀ ਹੈ ਉਹ ਸਾਡੀ ਸਰਕਾਰ ਦੇ ਵੇਲੇ ਬਣੀ ਹੈ। ਮੈਂ ਇਨ੍ਹਾਂ ਨੂੰ ਉਥੇ ਟਰੈਜ਼ਰੀ ਵਾਸਤੇ ਕਿਹਾ ਸੀ, ਕੀ ਇਹ ਉਥੇ ਟਰੈਜ਼ਰੀ ਬਣਾਉਣਗੇ ਕਿਉਂਕਿ ਲੋਕਾਂ ਨੂੰ 20-25 ਮੀਲ ਤੁਰ ਕੇ ਜਾਣਾ ਪੈਂਦਾ ਹੈ ਅਤੇ ਲੋਕਾਂ ਨੂੰ ਬੜੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ?

**ਮੁੱਖ ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਸਮਝਦਾ ਸੀ ਕਿ ਚੌਧਰੀ ਸਾਹਿਬ ਸਾਡਾ ਧੰਨ-ਵਾਦ ਕਰਨਗੇ ਕਿ ਇਸ ਸਰਕਾਰ ਨੇ ਜੋ ਨਾਰਮ ਦੇ ਉਲਟ ਗਲ ਜਾਂਦੀ ਸੀ ਉਹ ਕਰਕੇ ਜੇ ਨਵਾਂ

[ਮੁੱਖ ਮੰਤਰੀ]

ਬਲਾਕ ਬਣਾਇਆ ਤਾਂ ਚੌਧਰੀ ਸਾਹਿਬ ਦੇ ਹਲਕੇ ਵਿਚ ਬਣਾਇਆ ਅਤੇ ਪਹਿਲੀ ਸਬ-ਤਹਿਸੀਲ ਬਣਾਈ ਤਾਂ ਉਹ ਚੌਧਰੀ ਸਾਹਿਬ ਦੇ ਹਲਕੇ ਵਿਚ ਬਣਾਈ ਹੈ। ਪਰ ਜਦੋਂ ਮੈਂ ਚੌਧਰੀ ਸਾਹਿਬ ਦੇ ਹਲਕੇ ਵਿਚ ਗਿਆ ਤਾਂ ਇਹ ਕਹਿਣ ਲਗੇ ਕਿ ਤੁਸੀਂ ਸਾਡੇ ਤੇ ਕੀ ਜ਼ੁਲਮ ਕਰ ਰਹੇ ਹੋ ਜੇ ਲੋਕ ਅਨਪੜ੍ਹ ਹੋਣਗੇ, ਬੈਕਵਰਡ ਰਹਿਣਗੇ, ਤਾਂ ਹੀ ਸਾਨੂੰ ਇਹ ਵੋਟਾਂ ਪਾਉਣਗੇ (ਹਾਸਾ) (ਥੰਪਿੰਗ) (ਵਿਘਨ)

**ਚੌਧਰੀ ਸੁੰਦਰ ਸਿੰਘ:** ਡਿਪਟੀ ਸਪੀਕਰ ਸਾਹਿਬ, ਇਹ ਕੀ ਗਲਤ ਪ੍ਰਾਪੇਗੰਡਾ ਮੇਰੇ ਖ਼ਿਲਾਫ ਇਨ੍ਹਾਂ ਨੇ ਸ਼ੁਰੂ ਕਰ ਦਿਤਾ ਹੈ। (ਹਾਸਾ) (ਤਾੜੀਆਂ) ਜੇ ਤੁਸੀਂ ਉਥੇ ਟਰੇਜ਼ਰੀ ਖੋਲ੍ਹੋ ਫਿਰ ਮੈਂ ਕਹਾਂਗਾ ਕਿ ਤੁਸੀਂ ਚੰਗਾ ਕੰਮ ਕੀਤਾ ਹੈ। (ਵਿਘਨ)

---

**Allotment of Jeeps to the District Welfare Officers**

***487. Comrade Mehtab Singh Nokerian** : Will the Minister for Welfare be pleased to state :—

(a) whether the District Welfare Officers in the State have been allotted jeeps in view of the fact that they have to cover the whole rural areas in a district;

(b) whether it is a fact that the said Officers are entrusted with the work of Welfare of Backward Classes, Scheduled Castes and other Social Welfare works concerning the whole district ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਨਹੀਂ ਜੀ।

(ਅ) ਜ਼ਿਲ੍ਹਾ ਭਲਾਈ ਅਫ਼ਸਰ ਕੇਵਲ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਕੰਮ ਨਾਲ ਸਬੰਧਤ ਹਨ।

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਭਲਾਈ ਅਫਸਰ ਜਿਨ੍ਹਾਂ ਨੂੰ ਬੈਕਵਰਡ ਕਲਾਸਿਜ਼, ਸ਼ਡਿਊਲਡ ਕਾਸਟਸ ਦੇ ਵੈਲਫੇਰ ਦੇ ਕੰਮ ਅਤੇ ਹੋਰ ਕਈ ਸੋਸ਼ਲ ਵੈਲਫੇਅਰ ਦੇ ਕੰਮ ਸੌਂਪੇ ਹੋਏ ਹਨ ਲੇਕਿਨ ਉਨ੍ਹਾਂ ਕੋਲ ਜੀਪਾਂ ਨਾ ਹੋਣ ਕਾਰਨ ਉਹ ਆਪਣੀ ਡਿਊਟੀ ਪੂਰੀ ਨਹੀਂ ਕਰ ਸਕਦੇ, ਉਹ ਆਪਣੀ ਡਿਊਟੀ ਪੂਰੀ ਤਰ੍ਹਾਂ ਨਹੀਂ ਨਿਭਾ ਸਕਦੇ, ਉਨ੍ਹਾਂ ਦੇ ਲਈ ਜੀਪਾਂ ਦਾ ਪ੍ਰਬੰਧ ਕਦੋਂ ਤਕ ਕਰ ਦਿਤਾ ਜਾਵੇਗਾ ?

**ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਐਮ. ਐਲ. ਏ. ਸਾਹਿਬ ਨਾਲ ਇਸ ਗਲ ਤੇ ਆਪਣੀ ਸਹਿਮਤੀ ਪ੍ਰਗਟ ਕਰਦੀ ਹਾਂ ਕਿ ਇਨ੍ਹਾਂ ਕਰਮਚਾਰੀਆਂ ਨੂੰ ਜੀਪਾਂ ਮਿਲਣੀਆਂ ਚਾਹੀਦੀਆਂ ਹਨ ਪਰ ਅਸੀ ਵਿੱਤੀ ਔਕੜਾਂ ਕਰਕੇ ਉਨ੍ਹਾਂ ਨੂੰ ਜੀਪਾਂ ਨਹੀਂ ਦੇ ਸਕਦੇ। ਸਰਕਾਰ ਨੂੰ ਇਸ ਦਾ ਕੇਸ ਦੁਬਾਰਾ ਫਿਰ ਭੇਜਿਆ ਜਾਵੇਗਾ।

**ਮਾਸਟਰ ਚੰਦ ਸਿੰਘ:** ਡਿਪਟੀ ਸਪੀਕਰ ਸਾਹਿਬ, ਜਿਹੜਾ ਸਵਾਲ ਕਰੋ ਉਸੇ ਦਾ ਜਵਾਬ ਆ ਜਾਂਦਾ ਹੈ ਕਿ ਵਿੱਤੀ ਔਕੜਾਂ ਹਨ। ਹਰ ਸਵਾਲ ਦੇ ਜਵਾਬ ਵਿਚ ਵਿੱਤੀ ਮੁਸ਼ਕਲ ਆ ਜਾਂਦੀ ਹੈ। ਮੈਂ ਮਨਿਸਟਰ ਸਾਹਿਬਾ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤਕ ਪੂਰੀ ਹੋ ਜਾਵੇਗੀ ਅਤੇ ਕੀ

ਇਹ ਹਰੀਜਨ ਹੋਣ ਕਰਕੇ ਹੀ ਜੀਪਾਂ ਇਨ੍ਹਾਂ ਨੂੰ ਅਲਾਟ ਨਹੀਂ ਕੀਤੀਆਂ ਜਾਂਦੀਆਂ, ਕਿਤੇ ਇਹ ਕਾਰਨ ਤਾਂ ਨਹੀਂ? ਹੁਣ ਕਦੋਂ ਤਕ ਇਨ੍ਹਾਂ ਨੂੰ ਜੀਪਾਂ ਪ੍ਰਾਪਤ ਹੋ ਜਾਣਗੀਆਂ ?

**ਮੰਤਰੀ** : ਜਿਸ ਵੇਲੇ ਖਜ਼ਾਨਾ ਆਗਿਆ ਦੇਵੇਗਾ, ਉਨ੍ਹਾਂ ਨੂੰ ਜੀਪਾਂ ਹਰ ਹਾਲਤ ਵਿਚ ਦਿਤੀਆਂ ਜਾਣਗੀਆਂ।

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮੰਤਰੀ ਸਾਹਿਬਾ ਕਿਰਪਾ ਕਰਕੇ ਦਸਣਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਜੀਪਾਂ ਤੇ ਜ਼ਿਆਦਾ ਪੈਸੇ ਲਗਦੇ ਹਨ। ਮੈਂ ਕਹਿੰਦਾ ਹਾਂ ਕਿ ਸਰਕਾਰ ਨੇ ਸੜਕਾਂ ਬਣਾ ਦਿਤੀਆਂ ਹਨ ਅਤੇ ਇਸ ਲਈ ਕਾਰਾਂ ਸਸਤੀਆਂ ਪੈਣਗੀਆਂ ਇਸ ਦੀ ਲੋੜ ਵੀ ਬੜੀ ਹੈ । ਕੀ ਇਹ ਦੱਸਣਗੇ ਕਿ ਇਨ੍ਹਾਂ ਨੇ ਵਿੱਤ ਵਿਭਾਗ ਨੂੰ ਕਦੋਂ ਕੇਸ ਭੇਜਿਆ ਅਤੇ ਉਸ ਦੀ ਪੈਰਵੀ ਕਰਨ ਤੋਂ ਬਾਅਦ ਇਨ੍ਹਾਂ ਨੂੰ ਉਮੀਦ ਕਿ ਕਾਰਾਂ ਲਈ ਪੈਸੇ ਮਿਲ ਜਾਣਗੇ ?

**ਮੰਤਰੀ**: ਜਿੰਨੇ ਸਾਡੇ ਜ਼ਿਲ੍ਹੇ ਹਨ ਉਨ੍ਹਾਂ ਵਿਚ ਜਿੰਨੇ ਵੀ ਡਿਸਟ੍ਰਿਕਟ ਵੈਲਫੇਅਰ ਅਫਸਰ ਹਨ ਉਨ੍ਹਾਂ ਵਾਸਤੇ ਕਾਰਾਂ ਲਈ ਕੇਸ ਭੇਜਿਆ ਸੀ ਜਿਹੜਾ ਕਿ ਵਾਪਸ ਆ ਗਿਆ ਹੈ।

**श्री अ. विश्वनाथन** : डिप्टी स्पीकर साहिब, मैं मन्त्री महोदय से पूछना चाहूंगा या मुख्य मन्त्री जी बतायेंगे कि इस तरह वित्तीय कमी के कारण अनेक विभागों को कठिनाई का सामना करना पड़ रहा है। दूसरी तरफ जिन्हें जीपें और कारें मिली हुई हैं वे उनका मिसयूज़ कर रहे हैं। उन में अफसरों के बच्चों को स्कूलों में छोड़ने जाया जाता है अथवा आलू खरीदने के लिये इस्तेमाल होती हैं। मैं यह पूछना चाहता हूं कि क्या डी. सी. के तहित एक पूल में वे कारें व जीपें रखी जायेंगी ताकि जिन्हें जरूरत हो व ह ले जायें ताकि उनका दुरुपयोग न हो ?

**ਮੁੱਖ ਮੰਤਰੀ** : ਇਹ ਅੱਛੀ ਸੁਜੇਸ਼ਨ ਹੈ ਇਸ ਤੇ ਜ਼ਰੂਰ ਵਿਚਾਰ ਕਰਾਂਗੇ ।

**ਗਿਆਨੀ ਕੁੰਦਨ ਸਿੰਘ ਪਤੰਗ**: ਡਿਪਟੀ ਸਪੀਕਰ ਸਾਹਿਬ, ਮੈ ਬੀਬੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਾਰਾਂ ਅਤੇ ਜੀਪਾਂ ਤੇ ਬਹੁਤ ਪੈਸੇ ਲਗਦੇ ਹਨ ਇਸ ਲਈ ਪ੍ਰਵਾਨ ਨਹੀਂ। ਮੈਂ ਕਹਿੰਦਾ ਹਾਂ ਕਿ ਜਿੰਨਾਂ ਮਹਿਕਮਾ ਛੋਟਾ ਹੈ ਉਸ ਦੇ ਮੁਤਾਬਕ ਸਕੂਟਰ ਦੇ ਦੇਣਗੇ?

(ਕੋਈ ਉੱਤਰ ਨਹੀਂ ਆਇਆ)

---

**ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿਤ ਕਾਰਪੋਰੇਸ਼ਨ ਨੂੰ ਸਰਕਾਰ ਦੁਆਰਾ ਦਿਤੀ ਗਈ ਰਕਮ**

*502. 1. ਕਾਮਰੇਡ ਸਰਵਣ ਸਿੰਘ
2. ਕਾਮਰੇਡ ਸੱਤ ਪਾਲ ਡਾਂਗ } : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨੂੰ ਰਾਜ ਸਰਕਾਰ ਦੁਆਰਾ ਇਸ ਦੀ ਪੂੰਜੀ ਵਜੋਂ ਕੁਲ ਕਿੰਨੀ ਰਕਮ ਦਿੱਤੀ ਗਈ;

[ਕਾਮਰੇਡ ਸਰਵਣ ਸਿੰਘ]

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇੱਕ ਰਕਮ ਕਿਸ ਕਿਸ ਮਿਤੀ ਨੂੰ ਦਿੱਤੀ ਗਈ ਅਤੇ ਹਰ ਇਕ ਮਿਤੀ ਨੂੰ ਅਸਲ ਵਿਚ ਕਿੰਨੀ ਕਿੰਨੀ ਰਕਮ ਦਿੱਤੀ ਗਈ ;

(ੲ) ਕੀ ਕਾਰਪੋਰੇਸ਼ਨ ਦੀ ਪੂੰਜੀ ਹੱਦ ਨੂੰ 5 ਕਰੋੜ ਰੁਪਏ ਤੋਂ 10 ਕਰੋੜ ਰੁਪਏ ਤਕ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਮਾਮਲੇ ਤੇ ਅੰਤਮ ਨਿਰਣਾ ਕਿਸ ਮਿਤੀ ਤਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰਨੀ ਸਤਵੰਤ ਕੌਰ ਸੰਧੂ** (ੳ) ਅਤੇ (ਅ) ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਸਾਲ | ਰਾਸ਼ੀ ਦੇਣ ਦੀ ਮਿਤੀ | ਦਿੱਤੀ ਗਈ ਰਾਸ਼ੀ (ਰਾਸ਼ੀ ਲੱਖਾਂ ਵਿਚ) |
|---|---|---|
| 1 | 2 | 3 |
| 1970-71 | 2--3--1971 | 1,00.00 |
| 1972-73 | 8--9--1972 | 50.00 |
| 1973-74 | 17--8--1973 | 50.00 |
| | 29--11--1973 | 50.00 |
| 1974-75 | 15--3--1975 | 20.00 |
| | 15--3--1975 | 21.00 |
| | 15--3--1975 | 21.00 |
| 1975-76 | 29--8--1975 | 25.00 |
| | 5--12--1975 | 25.00 |
| | 24--1--1976 | 25.00 |
| | 31--3--1976 | 25.00 |
| 1976-77 | 21--3--1977 | 17.50 |
| | 22--3--1977 | 0.50 |
| 1977-78 | 26/27--5--1977 | 10.00 |
| | 13--7--1977 | 20.00 |
| | 15--12--1977 | 20.00 |
| | 13-2--1978 | 20.00 |
| ਕੁੱਲ ਜੋੜ | | 500.00 |

(ੲ) ਹਾਂ ਜੀ। ਇਸ ਸਮੇਂ ਇਹ ਨਹੀਂ ਦੱਸਿਆ ਜਾ ਸਕਦਾ ਕਿ ਇਸ ਬਾਰੇ ਅੰਤਮ ਫੈਸਲਾ ਕਿਸ ਮਿਤੀ ਤੱਕ ਹੋ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ**: ਡਿਪਟੀ ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਚੂੰਕਿ ਬੀਬੀ ਜੀ ਨੂੰ ਇਹ ਗੱਲ ਪਤਾ ਹੈ ਕਿ ਇਹ ਜਿਹੜੀ ਕਾਰਪੋਰੇਸ਼ਨ ਹੈ ਇਹ ਗਰੀਬ ਹਰੀਜਨਾਂ ਨੂੰ ਕਰਜ਼ੇ ਦੇਣ ਵਾਸਤੇ ਹੈ। ਜਿਹੜਾ ਇਸ ਦਾ 5 ਕਰੋੜ ਰੁਪਏ ਦਾ ਸਰਮਾਇਆ ਸੀ ਉਹ ਹੁਣ ਸਰਕੁਲੇਸ਼ਨ ਵਿਚ ਹੈ ਅਤੇ ਹੋਰ ਪੈਸਾ ਨਾ ਹੋਣ ਕਰਕੇ ਕੰਮ ਕਾਜ ਠੱਪ ਹੋ ਗਿਆ ਹੈ। ਜਿਨੀਂ ਦੇਰ ਤਕ ਇਸ ਦੀ ਲਿਮਿਟ ਵਧਾਈ ਨਹੀਂ ਜਾਂਦੀ ਉਨੀ ਦੇਰ ਤਕ ਇਸ ਦਾ ਕੰਮ ਵੱਧ ਨਹੀਂ ਸਕਦਾ। ਬੀਬੀ ਜੀ ਨੂੰ ਤਾਂ ਨਹੀਂ ਪਤਾ ਕਿ ਇਹ 5 ਕਰੋੜ ਰੁਪਏ ਤੋਂ 10 ਕਰੋੜ ਰੁਪਏ ਕਦ ਤਕ ਕਰ ਦੇਣਗੇ, ਪਰ ਮੈਂ ਪੁਛਦਾ ਹਾਂ ਕਿ ਕੀ ਬੀਬੀ ਜੀ ਚੀਫ ਮਨਿਸਟਰ ਸਾਹਿਬ ਨੂੰ ਪੁਛ ਕੇ ਦਸ ਦੇਣਗੇ ਕਿ ਕਦੋਂ ਤਕ ਕਰ ਦਿਤਾ ਜਾਵੇਗਾ ?

**ਮੁੱਖ ਮੰਤਰੀ**: ਬਹੁਤ ਜਲਦੀ ਵਧਾ ਦਿਤਾ ਜਾਵੇਗਾ।

**ਚੌਧਰੀ ਸੁੰਦਰ ਸਿਘ**: ਡਿਪਟੀ ਸਪੀਕਰ ਸਾਹਿਬ, ਇਹ ਬੜੀ ਅੱਛੀ ਗੱਲ ਹੈ ਜੇਕਰ ਫੰਡਜ਼ ਵਧਾਏ ਜਾਣ ਤਾਂ ਕਿ ਜਿਨ੍ਹਾਂ ਲੋਕਾਂ ਨੇ ਐਪਲੀਕੇਸ਼ਨਾਂ ਦਿੱਤੀਆਂ ਹਨ ਉਨ੍ਹਾਂ ਨੂੰ ਫੰਡਜ਼ ਮਿਲ ਜਾਣਗੇ। ਇਹ ਕਾਰ-ਪੋਰੇਸ਼ਨ ਡਾਕਟਰ ਭਗਤ ਸਿਘ ਦੇ ਸਮੇਂ ਬਣੀ ਸੀ ਔਰ ਇਹ ਬੜੀ ਇੰਪਾਰਟੈਂਟ ਕਾਰਪੋਰੇਸ਼ਨ ਹੈ, ਪਰ ਲੋਕਾਂ ਦੀਆਂ ਬੇਬਹਾ ਐਪਲੀਕੇਸ਼ਨਾਂ ਪਈਆਂ ਹਨ ਪਰ ਉਥੇ ਕੋਈ ਫੰਡਜ਼ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਤੁਹਾਡੀ ਬੜੀ ਮੇਹਰਬਾਨੀ ਹੋਵੇਗੀ ਜੇ ਉਸ ਦੇ ਲਈ ਫੰਡਜ਼ ਜਲਦੀ ਵਧਾਏ ਜਾਣ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਇਸ ਕਾਰਪੋਰੇਸ਼ਨ ਦਾ ਕੋਈ ਫਾਇਦਾ ਨਹੀਂ ਹੋਵੇਗਾ।

(ਕੋਈ ਉੱਤਰ ਨਹੀਂ ਆਇਆ।)

**ਸਰਦਾਰ ਬੇਅੰਤ ਸਿੰਘ**: ਕੀ ਮਨਿਸਟਰ ਸਾਹਿਬਾ ਇਹ ਦੱਸਣ ਦੀ ਖੇਚਲ ਕਰਨਗੇ ਕਿ ਪਿਛਲੇ ਸਾਲ ਜਿਹੜੀਆਂ ਐਪਲੀਕੇਸ਼ਨਾਂ ਹਰੀਜਨਾਂ ਨੇ ਡੇਅਰੀ ਬਣਾਉਣ ਵਾਸਤੇ ਦਿਤੀਆਂ ਸਨ ਉਹ ਸਾਰੀਆਂ ਹੀ ਰਿਜੈਕਟ ਹੋ ਗਈਆਂ ਸਨ ਕਿਉਂਕਿ ਪਾਲਿਸੀ ਦੇ ਤੌਰ ਤੇ ਫੈਸਲਾ ਹੋਇਆ ਸੀ ਕਿ ਡੇਅਰੀ ਵਾਸਤੇ ਲੋਨ ਨਹੀਂ ਦੇਣਾ। ਮੈਂ ਕਹਿੰਦਾ ਹਾਂ ਕਿ ਹਰੀਜਨ ਆਮ ਤੌਰ ਤੇ ਇਸ ਗੱਲ ਤੇ ਡਿਪੈਂਡ ਕਰਦੇ ਹਨ ਕਿ ਮੱਝਾਂ ਲੈ ਕੇ ਕੰਮ ਕਾਰ ਚਲਾਉਣ, ਕੀ ਇਹ ਡੇਅਰੀ ਲਈ ਫੰਡਜ਼ ਦੇਣ ਲਈ ਦੁਬਾਰਾ ਪਾਲਿਸੀ ਬਣਾਉਣਗੇ ?

ਦੂਸਰੀ ਗੱਲ ਇਹ ਹੈ ਕਿ ਇਸ ਕਾਰਪੋਰੇਸ਼ਨ ਦੇ ਫੰਡਜ਼ ਕਿੰਨੀ ਦੇਰ ਦੇ ਅੰਦਰ ਅੰਦਰ ਵਧਾਏ ਜਾਣਗੇ ਤਾਂ ਕਿ ਜਿਹੜੀਆਂ ਐਪਲੀਕੇਸ਼ਨਾਂ ਇਕ ਸਾਲ ਤੋਂ ਰੁਲਦੀਆਂ ਪਈਆਂ ਹਨ ਉਨ੍ਹਾਂ ਦਾ ਨਿਪਟਾਰਾ ਹੋ ਸਕੇ ?

**ਭਲਾਈ ਮੰਤਰੀ** : ਡਿਪਟੀ ਸਪੀਕਰ ਸਾਹਿਬ, ਡੇਅਰੀ ਫਾਰਮਾਂ ਲਈ ਜਿਹੜਾ ਕਰਜ਼ਾ ਲਿਆ ਜਾਂਦਾ ਸੀ ਉਸ ਦਾ ਗਲਤ ਇਸਤੇਮਾਲ ਹੁੰਦਾ ਸੀ। ਲੋਕ ਸ਼ਹਿਰਾਂ ਵਿਚ ਚਲੇ ਜਾਂਦੇ ਸੀ ਅਤੇ ਸ਼ਹਿਰਾਂ ਵਿਚ ਕੋਈ ਐਸੀ ਥਾਂ ਨਹੀਂ ਸੀ ਹੁੰਦੀ ਜਿਥੇ ਕਿ ਇਨਸਾਨ 5/10 ਡੰਗਰ ਰਖ ਕੇ ਗੁਜ਼ਾਰਾ ਕਰ ਸਕੇ। ਇਸ ਬਾਰੇ ਦੁਬਾਰਾ ਗੌਰ ਕੀਤੀ ਜਾ ਸਕਦੀ ਹੈ। ਅਸੀਂ ਫੈਸਲਾ ਕੀਤਾ ਹੈ ਕਿ ਇਸ ਦੇ ਲਈ ਕਰਜ਼ਾ ਉਨ੍ਹਾਂ ਨੂੰ ਦਿਤਾ ਜਾਵੇ, ਜਿਹੜੇ ਪਿੰਡਾਂ ਵਿਚ ਰਹਿੰਦੇ ਹਨ।

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹਾਂਗਾ ਕਿ ਚੀਫ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਹੈ ਕਿ ਇਸ ਕਾਰਪੋਰੇਸ਼ਨ ਦੀ ਰਕਮ 5 ਕਰੋੜ ਤੋਂ ਵਧਾਈ ਜਾਵੇਗੀ,

[ਡਾਕਟਰ ਕੇਵਲ ਕ੍ਰਿਸ਼ਨ]
ਮੈਂ ਇਹ ਪੁਛਦਾ ਹਾਂ ਕਿ ਕਰੰਟ ਸਾਲ ਵਿਚ ਕਿੰਨੀ ਵਧਾਈ ਜਾਵੇਗੀ ਅਤੇ ਕੀ ਇਹ 10 ਕਰੋੜ ਕਰ ਦੇਣਗੇ ਜਾਂ ਕਿੰਨੀ ਕਰ ਦੇਣਗੇ?

**ਮੁੱਖ ਮੰਤਰੀ** : ਇਹ ਰਕਮ ਜ਼ਰੂਰ ਵਧਾ ਦਿਤੀ ਜਾਵੇਗੀ।

**ਡਾਕਟਰ ਭਗਤ ਸਿੰਘ:** ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਸਕੀਮ ਸੀ ਇਹ ਤਾਂ ਅਕਾਲੀ ਦਲ ਦੀ ਗੌਰਮੈਂਟ ਨੇ ਗਰੀਬ ਲੋਕਾਂ ਦੀ ਮਦਦ ਵਾਸਤੇ ਬਣਾਈ ਸੀ। ਉਹ ਗੌਰਮੈਂਟ ਟੁਟ ਗਈ ਔਰ ਉਸ ਦੇ ਬਾਦ 5 ਸਾਲਾਂ ਦੇ ਦੌਰਾਨ ਜਿੰਨਾਂ ਰੁਪਿਆ ਸੀ ਉਹ ਪਿਛਲੀ ਗੌਰਮੈਂਟ ਦੇ ਅਫਸਰਾਂ ਨੇ ਵੰਡ ਲਿਆ ਅਤੇ ਗਰੀਬ ਸ਼ਡਿਊਲਡ ਕਾਸਟਸ ਲੋਕਾਂ ਨੂੰ ਕੁਝ ਨਹੀਂ ਦਿਤਾ। ਹੁਣ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਰਕਮ 5 ਕਰੋੜ ਰੁਪਏ ਤੋਂ ਵਧਾ ਦਿਆਂਗੇ ਅਤੇ ਮੈਨੂੰ ਵੀ ਆਸ ਹੈ ਕਿ ਇਹ ਰਕਮ ਵਧਾ ਦਿਤੀ ਜਾਵੇਗੀ, ਪਰ ਮੇਰਾ ਸੁਆਲ ਇਹ ਹੈ ਕਿ ਜਿਹੜਾ 5 ਕਰੋੜ ਰੁਪਿਆ ਅਗੇ ਵੰਡਿਆ ਗਿਆ ਹੈ ਕੀ ਉਸ ਦੀ ਰਿਕਵਰੀ ਕੀਤੀ ਜਾਵੇਗੀ ਜਾਂ ਨਹੀਂ ?

**ਭਲਾਈ ਮੰਤਰੀ** : ਉਸ ਰਕਮ ਦੀ ਰਿਕਵਰੀ ਜ਼ਰੂਰ ਹੋਵੇਗੀ ਔਰ ਹਰ ਹਾਲਤ ਵਿਚ ਹੋਵੇਗੀ। ਬਾਕੀ ਜਿਹੜੇ ਲੋਨ ਦਿਤੇ ਗਏ ਹਨ ਉਹ ਇਸ ਤਰ੍ਹਾਂ ਹਨ: 3000 ਰੁਪਏ ਤਕ 3500 ਆਦਮੀਆਂ ਨੂੰ, 3 ਹਜ਼ਾਰ ਤੋਂ 10,000 ਰੁਪਏ ਤਕ 8619 ਵਿਅਕਤੀਆਂ ਨੂੰ, 10 ਹਜ਼ਾਰ ਤੋਂ 20 ਹਜ਼ਾਰ ਰੁਪਏ ਤਕ 442 ਆਦਮੀਆਂ ਨੂੰ, 20,000 ਤੋਂ 30,000 ਰੁਪਏ ਤਕ 171 ਆਦਮੀਆਂ ਨੂੰ ਅਤੇ ਉਸ ਤੋਂ ਅਗੇ 48 ਆਦਮੀਆਂ ਨੂੰ ਕਰਜ਼ੇ ਦਿਤੇ ਗਏ ਹਨ।

**ਸ਼੍ਰੀ ਚਮਨ ਲਾਲ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਵਿਚ 237 ਦਰਖਾਸਤਾਂ ਲੋਨ ਲੈਣ ਵਾਸਤੇ ਛੋਟੇ ਛੋਟੇ ਦੁਕਾਨਦਾਰਾਂ ਦੀਆਂ ਅਤੇ ਮਕਾਨ ਬਣਾਉਣ ਵਾਲਿਆਂ ਦੀਆਂ ਪੈਂਡਿੰਗ ਹਨ ਜਿਨ੍ਹਾਂ ਨੂੰ ਹੁਣ ਤਕ ਕਰਜ਼ਾ ਨਹੀਂ ਦਿਤਾ ਗਿਆ। ਦੂਸਰੀ ਗੱਲ ਇਹ ਹੈ ਕਿ ਕਾਂਗਰਸ ਸਰਕਾਰ ਵੇਲੇ ਇਕ ਹਜ਼ਾਰ ਰੁਪਏ ਗਰਾਂਟ ਵਜੋਂ ਮਿਲਦੇ ਸਨ ਜਿਹੜੇ ਕਿ ਬੰਦ ਕਰ ਦਿਤੇ ਗਏ ਹਨ।

**ਸ਼੍ਰੀ ਡਿਪਟੀ ਸਪੀਕਰ:** ਤੁਸੀਂ ਕੁਐਸਚਨ ਪੁਛੋ ਜੀ।

**ਸ਼੍ਰੀ ਚਮਨ ਲਾਲ:** ਮੇਰਾ ਸੁਆਲ ਇਹ ਹੈ ਕਿ ਉਨ੍ਹਾਂ 237 ਦਰਖਾਸਤਾਂ ਵਾਲਿਆਂ ਨੂੰ ਕਦੋਂ ਤਕ ਕਰਜ਼ਾ ਦੇਣਗੇ ਅਤੇ ਕਦੋਂ ਗਰਾਂਟ ਦੇਣਗੇ ?

**ਮੰਤਰੀ.** ਇਸ ਵਾਸਤੇ ਅਲੱਗ ਨੋਟਿਸ ਚਾਹੀਦਾ ਹੈ।

---

ਨਿਸ਼ਾਨਵਾਲਾ ਪ੍ਰਸ਼ਨ ਨੰ: 483*

**ਸ਼੍ਰੀ ਡਿਪਟੀ ਸਪੀਕਰ** : ਇਸ ਸਵਾਲ ਵਿਚ ਐਕਸਟੈਨਸ਼ਨ ਮੰਗੀ ਗਈ ਹੈ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਇਹ ਸਵਾਲ ਪਰਸੋਂ ਆ ਜਾਵੇ।

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਡੀ ਗਿਆਤ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸਕੱਤਰੇਤ ਨੇ ਚਿੱਠੀ ਲਿਖ ਦਿੱਤੀ ਹੈ ਕਿ ਇਸੇ ਸੈਸ਼ਨ ਵਿੱਚ ਇਸ ਦਾ ਜਵਾਬ ਆਵੇ।

*For starred question no. 483 and reply there to please see P. V. S. debates dated 12-9-1978.

**ਸੰਗਰੂਰ ਅਤੇ ਬਠਿੰਡਾ ਜ਼ਿਲ੍ਹਿਆਂ ਦੇ ਪਿੰਡਾਂ ਵਿਚ ਪੀਣ ਦੇ ਪਾਣੀ ਦੀ ਸਪਲਾਈ**

*532. **ਸਰਦਾਰ ਸੰਤ ਸਿੰਘ**: ਕੀ ਸਿਹਤ ਅਤੇ ਸ਼ਹਿਰੀ ਵਿਕਾਸ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਸਾਲ 1977-78 ਦੇ ਦੌਰਾਨ ਸੰਗਰੂਰ ਅਤੇ ਬਠਿੰਡਾ ਜ਼ਿਲ੍ਹਿਆਂ ਦੇ ਪਿੰਡਾਂ ਵਿਚ ਪੀਣ ਦੇ ਪਾਣੀ ਦੀ ਸਪਲਾਈ ਸਕੀਮ ਵਾਸਤੇ ਭਾਰਤ ਸਰਕਾਰ ਨੇ ਕੁੱਝ ਰਕਮ ਦਿੱਤੀ ਸੀ ;

(ਅ) ਉਪਰੋਕਤ ਸਕੀਮ ਅਧੀਨ ਜ਼ਿਲ੍ਹਾ-ਵਾਰ ਕਿੰਨੇ ਪਿੰਡਾਂ ਨੂੰ ਪੀਣ ਦੇ ਪਾਣੀ ਦੀਆਂ ਸਹੂਲਤਾਂ ਮੁਹੱਈਆਂ ਕੀਤੀਆਂ ਗਈਆਂ ;

(ੲ) ਕੀ ਉਕਤ ਭਾਗ (ੳ) ਵਿਚ ਦੱਸੀ ਗਈ ਸਾਰੀ ਰਕਮ ਵਰਤੋਂ ਵਿਚ ਲਿਆਂਦੀ ਗਈ, ਜੇ ਕਰ ਨਹੀਂ ਤਾਂ ਉਸ ਦੇ ਕਾਰਨ ਕੀ ਹਨ ?

**ਸ੍ਰੀ ਦੇਸ ਰਾਜ** : (ੳ) ਸਾਲ 1977-78 ਦੇ ਦੌਰਾਨ ਐਕਸਲਰੇਟਿਡ ਰੂਰਲ ਵਾਟਰ ਸਪਲਾਈ ਪਰੋਗਰਾਮ ਦੇ ਅਧੀਨ ਭਾਰਤ ਸਰਕਾਰ ਦੁਆਰਾ ਪੰਜਾਬ ਰਾਜ ਨੂੰ ਇਕ ਕਰੋੜ ਰੁਪਏ ਦੀ ਰਕਮ ਐਲੋਕੇਟ ਕੀਤੀ ਗਈ ਸੀ। ਭਾਰਤ ਸਰਕਾਰ ਦੁਆਰਾ ਸਕੀਮ -ਵਾਰ ਜਾਂ ਜ਼ਿਲ੍ਹਾ ਵਾਰ ਅਲਾਟਮੈਂਟ ਨਹੀਂ ਕੀਤੀ ਗਈ ਸੀ। ਫਿਰ ਵੀ ਇਸ ਪਰੋਗਰਾਮ ਅਧੀਨ ਭਾਰਤ ਸਰਕਾਰ ਦੁਆਰਾ ਦੂਜੇ ਜ਼ਿਲ੍ਹਿਆਂ ਲਈ ਸਕੀਮ ਦੇ ਨਾਲ ਸੰਗਰੂਰ ਅਤੇ ਬਠਿੰਡਾ ਜ਼ਿਲ੍ਹਿਆਂ ਲਈ ਸਕੀਮਾਂ ਪ੍ਰਵਾਨ ਕੀਤੀਆਂ ਗਈਆਂ ਸਨ।

(ਅ) ਜ਼ਿਲ੍ਹਾ ਬਠਿੰਡਾ ਦੇ 8 ਪਿੰਡ ਅਤੇ ਜ਼ਿਲ੍ਹਾ ਸੰਗਰੂਰ ਦੇ 9 ਪਿੰਡ।

(ੲ) ਸਾਲ 1977-78 ਦੇ ਦੌਰਾਨ ਦਿਤੇ ਗਏ ਫੰਡ ਸਾਰੇ ਦੇ ਸਾਰੇ ਵਰਤੋਂ ਵਿਚ ਲਿਆਂਦੇ ਗਏ ਸੀ ;

ਸੁਆਲ ਨਹੀਂ ਉਠਦਾ।

**ਸਰਦਾਰ ਸੰਤ ਸਿੰਘ** : ਕੀ ਵਜ਼ੀਰ ਸਾਹਿਬ ਇਹ ਦੱਸਣ ਦਾ ਕਸ਼ਟ ਕਰਨਗੇ ਕਿ ਇਸ ਸਕੀਮ ਦੀ ਐਸਟੈਬਲਿਸ਼ਮੈਂਟ ਤੇ ਕਿਤਨਾ ਖਰਚ ਹੋਇਆ ਹੈ ਅਤੇ ਇਸ ਦੇ ਅਸਲ ਕੰਮ ਵਾਸਤੇ ਕਿਤਨਾ ਖਰਚ ਹੋਇਆ ਹੈ ?

**ਮੰਤਰੀ**: ਡਿਪਟੀ ਸਪੀਕਰ, ਸਾਹਿਬ ਇਸ ਦਾ ਵੇਰਵਾ ਦੇਣ ਲਈ ਤਾਂ ਨੋਟਿਸ ਚਾਹੀਦਾ ਹੈ। ਲੇਕਿਨ ਜੋ ਆਨਰੇਬਲ ਮੈਂਬਰ ਨੇ ਪੁੱਛਿਆ ਸੀ ਕਿ ਕਿੰਨਾ ਅਮਾਊਂਟ ਖਰਚ ਹੋਇਆ ਹੈ, ਉਹ ਮੈਂ ਦੱਸ ਸਕਦਾ ਹਾਂ। 57,57,193 ਰੁਪਏ ਇਨ੍ਹਾਂ ਦੋਨਾਂ ਜ਼ਿਲ੍ਹਿਆਂ ਨੂੰ ਅਲਾਟ ਕੀਤੇ ਗਏ ਸੀ ਅਤੇ 8 ਪਿੰਡ ਬਠਿੰਡੇ ਦੇ ਅਤੇ 9 ਪਿੰਡ ਜ਼ਿਲ੍ਹਾ ਸੰਗਰੂਰ ਦੇ ਹਨ ਜਿਥੇ ਸਕੀਮ ਕਾਮਯਾਬ ਹੋ ਗਈ ਹੈ ਅਤੇ ਕੰਮ ਮੁਕੰਮਲ ਹੋ ਚੁੱਕਾ ਹੈ।

**श्री अ. विश्वनाथन** : डिप्टी स्पीकर साहिब ड्रिंकिंग वाटर की स्पलाई का मतलब यह नहीं कि ट्युब्वैलज़ से पानी ऊपर टैंकी में लाया जाये । World Health Organisation के सरवे के मुताबिक पंजाब में मोर दैन 90% पीने का पानी कन्टामीनेटिड है । यह पानी कहीं भी ट्रीट नहीं किया जाता । अब जब कि सारे

[श्री अ विश्वनाथन ]
पंजाब में वाटर का लैवल ऊपर आ गया है और मेरा ख्याल है कि 100% पीने का पानी कन्टामीनेटिड है, क्या इस तरफ कोई कदम उठाया जा रहा है या नहीं ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਰੂਰਲ ਏਰੀਏ ਵਿੱਚ ਪੀਣ ਦੇ ਪਾਣੀ ਦਾ ਅਰੇਂਜਮੈਂਟ ਕਰਨ ਦਾ ਸਬੰਧ ਹੈ ਇਸ ਦੇ ਵਿੱਚ ਸਿਰਫ ਉਹ ਪਿੰਡ ਆਉਂਦੇ ਹਨ ਜਿਹੜੇ ਕਿ ਆਈਡੈਂਟੀਫਾਈ ਐਜ਼ ਸਕੇਅਰਸਿਟੀ ਵਿਲਿਜ ਗੌਰਮਿੰਟ ਆਫ ਇੰਡੀਆ ਦੇ ਹੁਕਮ ਅਧੀਨ ਹੋਏ ਹਨ। ਉਥੇ ਪਾਣੀ ਪੀਣ ਦੇ ਕਾਬਲ ਨਹੀਂ ਹੈ। ਉਨ੍ਹਾਂ ਪਿੰਡਾਂ ਵਿੱਚ ਜਿਤਨੇ ਵੀ ਵਾਟਰ ਵਰਕਸ ਬਣੇ ਹਨ ਉਥੇ ਨਹਿਰਾਂ ਦਾ ਪਾਣੀ ਲਿਆ ਕੇ ਉਸ ਨੂੰ ਪਿਉਰੀਫਾਈ ਕਰਕੇ ਫਿਰ ਸਪਲਾਈ ਕੀਤਾ ਜਾਂਦਾ ਹੈ। ਮਸਲਨ, ਬਠਿੰਡਾ, ਫਰੀਦਕੋਟ ਅਤੇ ਸੰਗਰੂਰ ਦਾ ਇਲਾਕਾ ਹੈ। ਇਥੇ ਪਾਣੀ ਕਲੋਰੀਨ ਨਾਲ ਇਨਫੈਸਟਿਡ ਹੈ, ਜਿਸ ਦੇ ਨਤੀਜੇ ਦੇ ਤੌਰ ਤੇ ਅੰਡਰਗਰਾਊਂਡ ਪਾਣੀ ਕਿਸੇ ਤਰ੍ਹਾਂ ਵੀ ਪੀਣ ਦੇ ਕਾਬਲ ਨਹੀਂ ਹੈ। ਇਸ ਲਈ ਇਨ੍ਹਾਂ ਪਿੰਡਾਂ ਵਿੱਚ ਨਹਿਰਾਂ ਦਾ ਪਾਣੀ ਲੈ ਕੇ, ਸਾਫ ਕਰਕੇ ਮੁਹੱਈਆ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

**ਪ੍ਰੋਫੈਸਰ ਜਗੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਥਾਵਾਂ ਤੇ ਪਾਣੀ ਪੀਣ ਦੇ ਕਾਬਲ ਨਹੀਂ ਜਿਵੇਂ ਕਿ ਮੇਰੇ ਹਲਕੇ ਵਿੱਚ ਵਲਟੋਹਾ ਅਤੇ ਪੱਟੀ ਦਾ ਇਲਾਕਾ ਹੈ, ਇਥੇ ਪਾਣੀ ਸਿਹਤ ਲਈ ਹਾਨੀਕਾਰਕ ਹੈ। ਕੀ ਵਜ਼ੀਰ ਸਾਹਿਬ ਉਥੇ ਵੀ ਲੋਕਾਂ ਨੂੰ ਇਸ ਤਰ੍ਹਾਂ ਦਾ ਪਾਣੀ ਸਪਲਾਈ ਕਰਨ ਲਈ ਕੋਈ ਸਕੀਮ ਰਖਦੇ ਹਨ, ਜੇ ਕੋਈ ਸਕੀਮ ਹੈ ਤਾਂ ਕਦੋਂ ਤੱਕ ਉਥੇ ਲਾਗੂ ਕੀਤੀ ਜਾਵੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਸਾਰੇ 3800 ਪਿੰਡ ਆਈਡੈਂਟੀਫਾਈ ਹੋਏ ਹਨ। ਸਾਰਿਆਂ ਵਿੱਚ ਪਾਣੀ ਸਪਲਾਈ ਕਰਨਾ ਹੈ। ਪ੍ਰੰਤੂ ਮਾਲੀ ਮੁਸ਼ਕਲਾਤਾਂ ਦੀ ਵਜ੍ਹਾ ਕਰਕੇ ਯਕ-ਲਖਤ ਇਹ ਨਹੀਂ ਹੋ ਸਕਦਾ। ਆਹਿਸਤਾ ਆਹਿਸਤਾ ਸਾਰੀਆਂ ਥਾਵਾਂ ਤੇ ਸ਼ੁਰੂ ਕਰ ਰਹੇ ਹਾਂ। ਆਨਰੇਬਲ ਮੈਂਬਰਾਂ ਨੇ ਜਿਨ੍ਹਾਂ ਥਾਵਾਂ ਦਾ ਨਾਂ ਲਿਆ ਹੈ, ਉਥੇ ਅਸੀਂ ਪੀਣ ਦਾ ਪਾਣੀ ਮੁਹੱਈਆ ਕਰਨ ਦੀ ਕੋਸ਼ਿਸ਼ ਜ਼ਰੂਰ ਕਰਾਂਗੇ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਡਿਪਟੀ ਸਪੀਕਰ ਸਾਹਿਬ, ਮੈਂ ਸਿਹਤ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਉਨ੍ਹਾਂ ਪਿੰਡਾਂ ਦੀ ਲਿਸਟ ਇਨ੍ਹਾਂ ਕੋਲ ਮੌਜੂਦ ਹੈ ਜਿਥੇ ਇਨਸਾਨ ਅਤੇ ਪਸ਼ੂ ਇੱਕੋ ਛੱਪੜ ਤੋਂ ਪਾਣੀ ਪੀਂਦੇ ਹਨ, ਕੀ ਉਨ੍ਹਾਂ ਪਿੰਡਾਂ ਦੇ ਨਾਂ ਇਨ੍ਹਾਂ ਕੋਲ ਪਹੁੰਚ ਗਏ ਹਨ ? ਕੀ ਇਨ੍ਹਾਂ ਪਿੰਡਾਂ ਵਿੱਚ ਠੀਕ ਪੀਣ ਦਾ ਪਾਣੀ ਸਪਲਾਈ ਕਰਨ ਲਈ ਪ੍ਰਾਇਰਿਟੀ ਦਿੱਤੀ ਜਾਵੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਅਰਜ਼ ਕਰ ਚੁੱਕਾ ਹਾਂ ਕਿ ਅਜਿਹੇ 3800 ਪਿੰਡਾਂ ਵਿੱਚ ਪੀਣ ਦੇ ਪਾਣੀ ਦੀ ਦਿੱਕਤ ਹੈ ਜਾਂ ਫਿਰ ਉਥੇ ਕਮੀ ਹੈ। ਇਹ ਪਿੰਡ ਆਈਡੈਂਟੀਫਾਈ ਹੋ ਚੁਕੇ ਹਨ ਅਤੇ ਉਥੇ ਇੰਤਜ਼ਾਮ ਕੀਤਾ ਜਾ ਰਿਹਾ ਹੈ। ਮੈਂ ਲਿਸਟ ਫਿਰ ਵੇਖ ਲਵਾਂਗਾ। ਅਗਰ ਕੋਈ ਪਿੰਡ ਰਹਿ ਗਿਆ ਹੈ ਤਾਂ ਬੱਗਾ ਸਾਹਿਬ ਨਾਲ ਕਨਸੱਲਟ ਕਰਕੇ ਉਨ੍ਹਾਂ ਨੂੰ ਵੀ ਸ਼ਾਮਲ ਕਰਨ ਲਈ ਗੌਰ ਕੀਤਾ ਜਾ ਸਕਦਾ ਹੈ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਵਾਟਰ ਕਨਟੈਮੀਨੇਸ਼ਨ ਦੀ ਗੱਲ ਵਿਸ਼ਵਨਾਥਨ ਜੀ ਨੇ ਕੀਤੀ ਹੈ। ਲੁਧਿਆਣੇ ਵਿੱਚ ਘੀ ਦੀ ਮਿੱਲ ਹੈ ਅਤੇ ਹੋਰ ਵੀ ਜਿਥੇ ਘੀ ਦੀਆਂ ਮਿੱਲਾਂ ਹਨ,

ਉਥੇ ਗੰਦੇ ਪਾਣੀ ਕਾਰਨ ਲੋਕਾਂ ਦੀ ਸਿਹਤ ਖ਼ਰਾਬ ਹੋ ਗਈ ਹੈ। ਕੀ ਵਜ਼ੀਰ ਸਾਹਿਬ ਇਸ ਵੱਲ ਵੀ ਜਲਦੀ ਤੋਂ ਜਲਦੀ ਧਿਆਨ ਦੇਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਸਵਾਲ ਪਿੰਡਾਂ ਵਿੱਚ ਵਾਟਰ ਸਪਲਾਈ ਦੇ ਮੁਤੱਲਕ ਸੀ । ਜਿਥੋਂ ਤਕ ਸ਼ਹਿਰਾਂ ਵਿਚ ਗੰਦੇ ਪਾਣੀ ਦੇ ਨਿਕਾਸ ਦਾ ਸਵਾਲ ਹੈ, ਇਹ ਮੈਟਰ ਸੀਵਰੇਜ ਬੋਰਡ ਪਾਸ ਹੈ ਅਤੇ ਲੋਕਲ ਬਾਡੀਜ਼ ਦੇ ਮਹਿਕਮੇ ਨਾਲ ਇਹ ਤੁਅੱਲਕ ਰਖਦਾ ਹੈ। ਇਸ ਕਰਕੇ ਮੈਂ ਤਾਂ ਆਪਣਾ ਜਵਾਬ ਪਿੰਡਾਂ ਵਿੱਚ ਪੀਣ ਦੇ ਪਾਣੀ ਦੀ ਸਪਲਾਈ ਤੱਕ ਹੀ ਕਨਫਾਈਨ ਕੀਤਾ ਸੀ।

**ਸ੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਕਪੂਰਥਲਾ ਦੇ ਅੰਦਰ ਜੋ ਡਿਸਟਿਲੱਰੀ ਹੈ, ਉਥੇ ਲਾਹਣ ਦੀ ਸ਼ਕਲ ਵਿੱਚ ਜੋ ਪਾਣੀ ਬਾਹਰ ਆਉਂਦਾ ਹੈ, ਉਹ ਫਸਲਾਂ ਨੂੰ ਖਰਾਬ ਕਰਦਾ ਹੈ। ਪਿਛਲੀ ਸਰਕਾਰ ਨੇ ਵੀ ਸਰਵੇ ਕਰਵਾਇਆ ਸੀ। ਉਥੇ ਪਾਣੀ ਪੀਣ ਦੇ ਕਾਬਲ ਨਹੀਂ ਹੈ। ਉਥੇ ਵਾਟਰ ਵਰਕੱਸ ਵੀ ਬਣਾ ਦਿੱਤਾ ਗਿਆ ਹੈ। ਇਹ ਲਾਹਣ ਵਾਲਾ ਪਾਣੀ ਨਾਲ ਲੱਗਦੇ ਪਿੰਡਾਂ ਵਿੱਚ ਪੀਣ ਦੇ ਪਾਣੀ ਤੇ ਅਸਰ ਕਰ ਰਿਹਾ ਹੈ। ਕੀ ਵਜ਼ੀਰ ਸਾਹਿਬ ਇਸ ਵੱਲ ਧਿਆਨ ਦੇਣਗੇ ?

**ਮੰਤਰੀ** : ਇਹ ਡਿਸਟਿੱਲਰੀ ਤਾਂ ਹੁਣ ਬੰਦ ਹੋ ਗਈ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੰਦਾ ਹਾਂ ਕਿ ਇਹ ਜਿਹੜਾ ਪਿੰਡਾਂ ਵਿਚ ਪਾਣੀ ਪੀਣ ਦਾ ਸਪਲਾਈ ਕਰਨ ਦਾ ਸਵਾਲ ਹੈ, ਇਹ ਬਹੁੱਤ ਇਮਪਾਰਟੈਂਟ ਸਵਾਲ ਹੈ। ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 3800 ਪਿੰਡਾਂ ਨੂੰ ਆਈਡੈਂਟੀਫਾਈ ਕੀਤਾ ਜਾ ਚੁੱਕਾ ਹੈ। ਕੀ ਇਨ੍ਹਾਂ ਪਿੰਡਾਂ ਵਿੱਚ ਪੀਣ ਦਾ ਪਾਣੀ ਸਪਲਾਈ ਕਰਨ ਵਾਸਤੇ ਮੰਤਰੀ ਜੀ ਕੋਲ ਕੋਈ ਪ੍ਰੋਗਰਾਮ ਹੈ ਅਤੇ ਕਿਤਨੀ ਦੇਰ ਵਿੱਚ ਉਨ੍ਹਾਂ ਪਿੰਡਾਂ ਵਿਚ ਇਹ ਪਾਣੀ ਪਹੁੰਚਾ ਦੇਣਗੇ। ਕੀ ਦੋ, ਚਾਰ ਜਾਂ ਪੰਜਾਂ ਸਾਲਾ ਵਿੱਚ ਇਹ ਸਪਲਾਈ ਕਰ ਦੇਣਗੇ ਜਾਂ ਕਿਤਨੀ ਦੇਰ ਲੱਗੇਗੀ। ਇਸ ਦੇ ਲਈ ਇਨ੍ਹਾਂ ਨੇ ਕੀ ਪਲਾਨਿੰਗ ਕੀਤੀ ਹੈ ?

**ਮੰਤਰੀ** . ਡਿਪਟੀ ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ। ਲੇਕਿਨ ਮੈਂ ਆਪ ਜੀ ਦੀ ਮਾਰਫਤ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 1600 ਪਿੰਡਾਂ ਵਿੱਚ ਪੀਣ ਦੇ ਪਾਣੀ 'ਦਾ ਕੁੱਝ ਇੰਤਜ਼ਾਮ ਕੀਤਾ ਜਾ ਚੁੱਕਿਆ ਹੈ, ਜੋ ਉਤਨਾ ਤਸੱਲੀਬਖਸ਼ ਨਹੀਂ ਜਿਤਨਾ ਕਿ ਹੋਣਾ ਚਾਹੀਦਾ ਹੈ। ਗੌਰਮਿੰਟ ਆਫ਼ ਇੰਡੀਆ ਵੀ ਇਸ ਗੱਲ ਬਾਰੇ ਕਾਫੀ ਜ਼ੋਰ ਦੇ ਰਹੀ ਹੈ। ਉਨ੍ਹਾਂ ਦੀ ਰਾਏ ਹੈ ਕਿ ਪਰ ਹੈਡ 10 ਗੈਲਨ ਤੋਂ ਪਾਣੀ ਵੱਧ ਨਹੀਂ ਸਪਲਾਈ ਕਰਨਾ ਚਾਹੀਦਾ। ਲੇਕਿਨ ਅਸੀਂ ਕੋਸ਼ਿਸ਼ ਕਰ ਰਹੇ ਸੀ ਕਿ ਘੱਟੋ ਘੱਟ 15 ਗੈਲਨ ਜ਼ਰੂਰ ਸਪਲਾਈ ਕੀਤਾ ਜਾਵੇ। ਪੰਜਾਬ ਸਰਕਾਰ ਨੇ ਜਿਤਨੀਆਂ ਸਕੀਮਾਂ ਬਣਾਈਆਂ ਹਨ ਉਨ੍ਹਾਂ ਮੁਤਾਬਿਕ 15 ਗੈਲਨ ਦੀ ਸਪਲਾਈ ਪਰ ਹੈਡ ਨੂੰ ਦੇਣੀ ਹੈ। ਲੇਕਿਨ ਗੌਰਮਿੰਟ ਆਫ਼ ਇੰਡੀਆ ਅਜੇ ਵੀ ਇਸ ਤੇ ਬਜ਼ਿਦ ਹੈ ਅਤੇ ਆਪਣਾ ਪੈਸਾ ਇਸੀ ਸ਼ਰਤ ਤੇ ਦੇਣਾ ਚਾਹੁੰਦੀ ਹੈ ਕਿ ਸਿਰਫ ਗੱਲੀਆਂ ਵਿਚ ਟੈਪਸ ਪ੍ਰੋਵਾਈਡ ਕੀਤੇ ਜਾਣ ਕਿਉਂਕਿ ਮਸਲਾ ਬਹੁਤ ਵੱਡਾ ਹੈ ਅਤੇ ਇਹ ਸਾਰਾ ਹੱਲ ਨਹੀਂ ਹੋ ਸਕਦਾ । ਅਗਰ ਮੁਕੰਮਲ ਤੌਰ ਤੇ ਪਾਣੀ ਸਪਲਾਈ ਕਰਨਾ ਹੋਵੇ ਤਾਂ ਪੈਸੇ ਦੀ ਵੀ ਹੋਰ ਲੋੜ ਹੈ ਅਤੇ ਵਕਤ ਵੀ ਹੋਰ ਚਾਹੀਦਾ ਹੈ। ਇਸ ਲਈ ਇਸ ਮਸਲੇ ਨੂੰ ਹੱਲ ਕਰਨ ਵਾਸਤੇ ਅਸੀਂ ਉਨ੍ਹਾਂ ਦੇ ਨਾਲ ਮੀਟਿੰਗ ਕਰਾਂਗੇ। ਹੁਣ ਵੀ ਸੈਂਟਰ ਗੌਰਮਿੰਟ ਸਾਨੂੰ 1 ਕਰੋੜ ਰੁਪਏ ਦਿੰਦੀ ਹੈ ਅਤੇ 5 ਕਰੋੜ ਰੁਪਿਆ ਅਸੀਂ ਖਰਚਦੇ ਹਾਂ ਇਸ ਤਰ੍ਹਾਂ 6 ਕਰੋੜ ਰੁਪਏ ਨਾਲ ਅਸੀਂ 1600 ਪਿੰਡਾਂ ਦੇ ਕਰੀਬ ਕਵਰ ਕਰ ਚੁੱਕੇ ਹਾਂ ।

---

**Transfer of Bonded Sugarcane by the Co-operative Sugar Mill, Morinda to the Nawanshahr Sugar Mill**

***584. Giani Kundan Singh Patang** : Will the Minister for Agriculture be pleased to state :—

(a) whether it is a fact that some of the sugarcane, which was duly bonded by the Co-operative Sugar Mills Morinda during the latter part of the crushing seasons of 1977 and 1978, was transferred to the Co-operative Sugar Mills Nawanshahr;

(b) whether the price paid by the Nawanshahr Mills was less than that paid by the Morinda Sugar Mills at that time; if so, to what extent;

(c) the additional approximate transport charges paid by the farmers from Morinda Gate Area to Nawanshahr Sugar Mills;

(d) whether the Government is aware that the Nawanshahr Sugar Mills applied a cut of 20 quintals per truck-load which was not recorded on the slips; if so, the reasons therefor and the action the Government propose to take against the officers/officials who applied the said unauthorised cut ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ।

(ਅ) ਨਹੀਂ ਜੀ।

(ੲ) ਲਗਭਗ 1.40 ਰੁਪਏ ਪ੍ਰਤੀ ਕੁਵਿੰਟਲ।

(ਸ) ਨਹੀਂ ਜੀ।

**ਗਿਆਨੀ ਕੁੰਦਨ ਸਿੰਘ ਪਤੰਗ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੋਰਿੰਡੇ ਦਾ ਗੰਨਾ ਨਵਾਂ-ਸ਼ਹਿਰ ਵਿਖੇ ਲੈ ਜਾਣ ਦੇ ਕੀ ਕਾਰਨ ਸਨ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਾਰਨ ਤਾਂ ਬੜਾ ਸਪਸ਼ਟ ਹੈ। ਇਸ ਗੱਲ ਵਾਸਤੇ ਤਾਂ ਇਨ੍ਹਾਂ ਨੂੰ ਸਾਡਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਇਕ ਪੰਜਾਬ ਦੀ ਸਟੇਟ ਐਸੀ ਹੈ ਜਿਸ ਨੇ ਜਿੰਨਾ ਵੀ ਗੰਨਾ ਸੀ ਉਹ ਸਾਰਾ ਕਰੱਸ਼ ਕੀਤਾ, ਨਹੀਂ ਤਾਂ ਸਾਰੇ ਹਿੰਦੁਸਤਾਨ ਵਿਚ ਇਸ ਦੀ ਹਾਲਤ ਬੜੀ ਮਾੜੀ ਰਹੀ ਹੈ। ਬਾਕੀ ਜਿਹੜਾ ਮੋਰਿੰਡਾ ਤੋਂ ਨਵਾਂ ਸ਼ਹਿਰ ਵਿਖੇ ਗੰਨਾ ਲੈ ਜਾਣ ਦਾ ਕਾਰਨ ਹੈ ਉਹ ਇਹ ਹੈ ਕਿ ਮਿਲਾਂ ਨੇ 20 ਲੱਖ ਟਨ ਗੰਨੇ ਦੀ ਬਜਾਏ 24 ਲੱਖ ਟਨ ਗੰਨਾ ਕਰੱਸ਼ ਕਰਨਾ ਸੀ। ਇਹ 4 ਲੱਖ ਟਨ ਫਾਲਤੂ ਇਸ ਲਈ ਕੀਤਾ ਗਿਆ ਸੀ ਤਾਂ ਕਿ ਕੋਈ ਮਿਲ ਲੰਬੇ ਅਰਸੇ ਲਈ ਖਾਲੀ ਨਾ ਪਈ ਰਹੇ। ਇਹ ਤਾਂ ਅਸੀਂ ਉਨ੍ਹਾਂ ਦੇ ਕਿਸਾਨਾਂ ਦੇ ਫਾਇਦੇ ਲਈ ਹੀ ਕੀਤਾ ਸੀ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਗੰਨੇ ਦੀ ਹਾਲਤ ਪਿਛਲੇ ਸਾਲ ਬਹੁਤ ਮੰਦੀ ਰਹੀ ਹੈ ਅਤੇ ਮੋਰਿੰਡੇ ਦਾ ਗੰਨਾ ਨਵਾਂ ਸ਼ਹਿਰ ਵਿਚ ਲੈ ਜਾਂਦੇ ਰਹੇ ਹਨ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੰਨੇ ਦੀ ਪਾਲਿਸੀ ਨੂੰ ਬਦਲਣਗੇ

ਤਾਂ ਕਿ ਜਿਹੜੀ ਗੰਨੇ ਦੀ ਪਰੋਡਕਸ਼ਨ ਹੈ ਉਹ ਸਾਰੇ ਦਾ ਸਾਰਾ ਗੰਨਾ ਕਰੱਸ਼ ਕੀਤਾ ਜਾ ਸਕੇ। ਐਤਕੀ ਤਾਂ ਗੰਨਾ ਬਾਲਣ ਦੀ ਥਾਂ ਵਰਤਿਆ ਜਾਂਦਾ ਰਿਹਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ 6 ਮਿਲਾਂ ਹੋਰ ਲਗਣੀਆਂ ਸਨ ਕੀ ਉਸ ਦੀ ਮੰਨਜ਼ੂਰੀ ਐਗਰੀਕਲਚਰ ਦੇ ਮਨਿਸਟਰ ਸੈਂਟਰ ਤੋਂ ਲੈ ਆਉਣਗੇ ਤਾਂ ਕਿ ਸਾਰਾ ਗੰਨਾ ਕਰੱਸ਼ ਹੋ ਸਕੇ ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, 2 ਮਿਲਾਂ ਤਾਂ ਅਗਲੇ ਸਾਲ ਚਾਲੂ ਹੋ ਜਾਣਗੀਆਂ। 4 ਮਿਲਾਂ ਹੋਰ ਲਾਉਣ ਵਾਸਤੇ ਅੱਛੇ ਤਰੀਕੇ ਨਾਲ ਸੈਂਟਰ ਨਾਲ ਵਿਚਾਰ ਹੋ ਰਿਹਾ ਹੈ। ਆਸ ਹੈ ਕਿ ਇਹ ਵੀ ਕੰਮ ਪੂਰਾ ਹੋ ਜਾਵੇਗਾ। ਬਾਕੀ ਜਿਹੜਾ ਪਹਿਲੇ ਮਿਲਾਂ ਕੰਮ ਕਰਦੀਆਂ ਹਨ ਉਨ੍ਹਾਂ ਦੀ ਕਪੈਸਿਟੀ ਵੀ ਪਹਿਲੇ ਨਾਲੋਂ ਵੱਧਾ ਦਿਤੀ ਹੈ ਅਤੇ ਇਹ ਕਪੈਸਿਟੀ ਹੁਣ 19% ਤਕ ਲੈਆਂਦੀ ਹੈ ਜਿਹੜੀ ਕਿ ਪਹਿਲੇ 15% ਸੀ ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ 2 ਮਿੱਲਾਂ ਲਗ ਰਹੀਆਂ ਹਨ ਇਨ੍ਹਾਂ ਦੀ ਸੈਂਕਸ਼ਨ ਕਿਸ ਵੇਲੇ ਮਿਲੀ ਸੀ ਅਤੇ ਜਿਹੜੀਆਂ ਹੋਰ 4 ਮਿਲਾਂ ਲਗਣੀਆਂ ਹਨ ਉਸ ਬਾਰੇ ਕੋਈ ਇਹ ਸੈਂਕਸ਼ਨ ਲੈ ਆਏ ਹਨ ਜਾਂ ਕਿਸ ਵੇਲੇ ਮਿਲੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਜਿਹੜੀਆਂ 2 ਮਿਲਾਂ ਹਨ ਉਨ੍ਹਾਂ ਦੀ ਪਰਮਿਸ਼ਨ ਸਾਨੂੰ ਮਿਲ ਗਈ ਹੈ ਅਤੇ ਇਨ੍ਹਾਂ ਦਾ ਕੰਮ ਜਲਦੀ ਹੀ ਸ਼ੁਰੂ ਹੋ ਜਾਵੇਗਾ ਅਤੇ ਜਿਹੜੀਆਂ ਬਾਕੀ ਦੀਆਂ 4 ਮਿਲਾਂ ਹਨ, ਉਸ ਵਾਸਤੇ ਮੈਂ ਪਹਿਲੇ ਵੀ ਕਿਹਾ ਹੈ ਕਿ ਇਸ ਵਾਸਤੇ ਅਸੀਂ ਪੂਰਾ ਵਿਚਾਰ ਕਰ ਰਹੇ ਹਾਂ ਅਤੇ ਆਸ ਹੈ ਕਿ ਜਲਦੀ ਹੀ ਇਹ ਮੰਨਜ਼ੂਰੀ ਵੀ ਮਿਲ ਜਾਏਗੀ।

**ਸਰਦਾਰ ਸੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਗੰਨਾ ਕੈਸ਼ ਕਰਾਪਸ ਹੈ ਅਤੇ ਪੰਜਾਬ ਵਿਚ ਇਹ ਬਹੁਤ ਬੀਜਿਆ ਜਾਂਦਾ ਹੈ। ਇਸ ਲਈ ਕੀ ਇਸ ਨੂੰ ਕਰੱਸ਼ ਕਰਾਉਣ ਵਾਸਤੇ ਕੋਈ ਅਜਿਹਾ ਪ੍ਰਬੰਧ ਕਰਨਗੇ ਜਿਸ ਤਰ੍ਹਾਂ ਕਿ ਹਿਮਾਚਲ ਸਰਕਾਰ ਨੇ ਕੀਤਾ ਹੈ, ਮੇਰੇ ਸਾਹਮਣੇ ਬੈਠੇ ਵੀਰ ਤਾਂ ਹੁਣ ਤਕ ਅਫੀਮ ਹੀ ਵੇਚਦੇ ਰਹੇ ਹਨ । (ਵਿਘਨ)

(ਕੋਈ ਜਵਾਬ ਨਹੀਂ ਦਿੱਤਾ ਗਿਆ )

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਐਸੀਆਂ ਪ੍ਰਾਈਵੇਟ ਸ਼ੂਗਰ ਮਿੱਲਾਂ ਹਨ ਜਿਨ੍ਹਾਂ ਨੇ ਕਿ ਲੱਖਾਂ ਰੁਪਿਆ ਕਿਸਾਨਾਂ ਦਾ ਜਿਹੜਾ ਬਕਾਇਆ ਪਿਆ ਹੈ ਹੁਣ ਤਕ ਅਦਾ ਨਹੀਂ ਕੀਤਾ। ਜਿਸ ਤਰ੍ਹਾਂ ਫਗਵਾੜੇ ਦੀ ਮਿਲ ਹੈ, ਕੀ ਮਨਿਸਟਰ ਸਾਹਿਬ ਕੋਈ ਅਜਿਹਾ ਪ੍ਰਬੰਧ ਕਰਨਗੇ ਜਿਸ ਨਾਲ ਉਨ੍ਹਾਂ ਕਿਸਾਨਾਂ ਦਾ ਜਿਹੜਾ ਬਕਾਇਆ ਹੈ ਉਹ ਉਨ੍ਹਾਂ ਨੂੰ ਮਿਲ ਸਕੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਹੁਣ ਤਕ ਜਿਥੇ ਕਿਤੇ ਵੀ ਕੋਈ ਗੱਲ ਮੇਰੇ ਨੋਟਿਸ ਵਿਚ ਲਿਆਂਦੀ ਗਈ ਹੈ ਅਸੀਂ ਉਹ ਬਕਾਇਆ ਪੂਰੀ ਕੋਸ਼ਿਸ਼ ਕਰਕੇ ਵਾਪਸ ਕਰਵਾਇਆ ਹੈ। ਜੇ ਕੋਈ ਹੋਰ ਸ਼ਿਕਾਇਤ ਹੈ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ, ਅਸੀਂ ਬਕਾਇਆ ਜ਼ਰੂਰ ਵਾਪਸ ਕਰਵਾਵਾਂਗੇ।

**ਚੌਧਰੀ ਸੁੰਦਰ ਸਿੰਘ**: ਜਿਹੜੀ ਇਨ੍ਹਾਂ ਨੇ ਗੁਰਦਾਸਪੁਰ ਮਿੱਲ ਲਾਉਣੀ ਹੈ ਉਹ ਕਦੋਂ ਤੱਕ ਪੂਰੀ ਹੋ ਜਾਵੇਗੀ ?

**ਮੰਤਰੀ** : ਇਹ ਵੀ ਆਉਣ ਵਾਲੇ ਸਾਲ ਵਿਚ ਪੂਰੀ ਹੋ ਜਾਵੇਗੀ।

**ਸਰਦਾਰ ਸਰੂਪ ਸਿੰਘ** : ਇਨ੍ਹਾਂ ਨੇ ਕਿਹਾ ਹੈ ਕਿ ਗੰਨਾ ਬਾਲਿਆ ਗਿਆ ਹੈ । ਪਰ ਮੈਂ ਇਹ ਦਸਦਾ ਹਾਂ ਕਿ ਪੰਜਾਬ ਵਿਚ ਕੋਈ ਐਸੀ ਜਗ੍ਹਾ ਨਹੀਂ ਜਿਥੋਂ ਗੰਨਾ ਨਾ ਚੁੱਕਿਆ ਗਿਆ ਹੋਵੇ ਲੇਕਿਨ ਸ਼ਕਾਇਤ ਇਹ ਸੀ ਕਿ ਗੰਨਾ ਕੰਡੇ ਤੇ ਜ਼ਿਆਦਾ ਤੋਲਿਆ ਜਾਂਦਾ ਹੈ । ਇਸ ਵਾਸਤੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਕੋਈ ਅਜਿਹਾ ਪ੍ਰਬੰਧ ਕਰੇਗੀ ਜਿਸ ਨਾਲ ਕਿ ਕਿਸਾਨਾਂ ਦਾ ਜ਼ਿਆਦਾ ਨੁਕਸਾਨ ਨਾ ਹੋਵੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀ ਨੇ ਇਹ ਚੀਜ਼ ਮੇਰੇ ਨੋਟਿਸ ਵਿਚ ਲੈ ਆਂਦੀ ਹੈ ਕਿ ਗੰਨਾ ਜ਼ਿਆਦਾ ਤੁਲ ਰਿਹਾ ਹੈ। ਮੈਨੂੰ ਅਫ਼ਸੋਸ ਹੈ ਕਿ ਇਨ੍ਹਾਂ ਨੇ ਮੇਰੇ ਨੋਟਿਸ ਵਿਚ ਇਹ ਚੀਜ਼ ਲਿਆਂਦੀ ਸੀ ਪਰ ਮੈਂ ਉਥੇ ਨਹੀਂ ਜਾ ਸਕਿਆ ਪਰ ਫਿਰ ਵੀ ਮੈਂ ਕਮਿਸ਼ਨਰ ਦੀ ਡਿਊਟੀ ਲਾਈ ਸੀ ਕਿ ਉਹ ਪੜਤਾਲ ਕਰੇ ਅਤੇ ਰਿਪੋਰਟ ਦੇਵੇ।

**ਇਕ ਆਵਾਜ਼** : ਉਹ ਰਿਪੋਰਟ ਆ ਗਈ ਹੈ।

**ਮੰਤਰੀ** : ਉਹ ਰਿਪੋਰਟ ਹਾਲੇ ਮੈਂ ਪੜ੍ਹੀ ਤਾਂ ਨਹੀਂ ਪਰ ਮੈਨੂੰ ਦਸਿਆ ਗਿਆ ਹੈ ਕਿ ਉਸ ਵਿਚ ਕੁੱਝ ਨੁਕਸ ਹਨ। ਇਸ ਲਈ ਮੈਂ ਇਹ ਯਕੀਨ ਦਿਵਾਉਂਦਾ ਹਾਂ ਕਿ ਇਸ ਕੰਮ ਵਿਚ ਜਿਹੜੇ ਵੀ ਕਰਮਚਾਰੀ ਜਾਂ ਮਿਲਾਂ ਵਾਲੇ ਕਸੂਰਵਾਰ ਹੋਣਗੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ ਅਤੇ ਅੱਗੇ ਵਾਸਤੇ ਵੀ ਜੇ ਕੋਈ ਸ਼ਿਕਾਇਤ ਮੇਰੇ ਨੋਟਿਸ ਵਿਚ ਲੈ ਆਉਣਗੇ ਤਾਂ ਮੈਂ ਆਪ ਜਾ ਕੇ ਛਾਪਾ ਮਾਰਾਂਗਾ।

**ਸ਼੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੋਰਿੰਡੇ ਦਾ ਗੰਨਾ ਨਵਾਂ ਸ਼ਹਿਰ ਤਾਂ ਭੇਜ ਦਿੱਤਾ ਪਰ ਮੋਰਿੰਡੇ ਦਾ ਜਿਹੜਾ ਬੇਟ ਏਰੀਏ ਦਾ ਗੰਨਾ ਸੀ ਉਹ ਤਾਂ ਇਨ੍ਹਾਂ ਨੇ ਨਹੀਂ ਚੁੱਕਿਆ ਅਤੇ ਜਿਹੜਾ ਬਾਹਰ ਦਾ ਗੰਨਾ ਸੀ, ਉਹ ਚੁੱਕਦੇ ਰਹੇ। ਕੀ ਇਹ ਇਸ ਗਲ ਦੀ ਇਨਕੁਆਇਰੀ ਕਰਵਾਉਣਗੇ ਅਤੇ ਦਸੱਣਗੇ ਕਿ ਇਸ ਦਾ ਕੀ ਕਾਰਣ ਸੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀ ਨੇ ਕਿਹਾ ਹੈ ਕਿ ਬਾਹਰ ਦਾ ਗੰਨਾ ਚੁਕਦੇ ਰਹੇ ਅਤੇ ਬਾਊਂਡਿਡ ਏਰੀਏ ਦਾ ਗੰਨਾ ਨਹੀਂ ਚੁੱਕਿਆ। ਇਸ ਵਾਸਤੇ ਮੈਂ ਇਹ ਕਹਾਂਗਾ ਕਿ ਜੇ ਕੋਈ ਮੈਂਬਰ ਸਾਹਿਬ ਮੈਨੂੰ ਕੰਪਲੇਟ ਦੇਣਗੇ ਤਾਂ ਮੈਂ ਜ਼ਰੂਰ ਇਨਕੁਆਇਰੀ ਕਰਵਾ ਲਵਾਂਗਾ। ਪਰ ਮੈਂ ਤਾ ਸਮਝਦਾ ਹਾਂ ਕਿ ਜੇ ਬਾਹਰ ਦਾ ਗੰਨਾ ਚੁਕਿਆ ਗਿਆ ਹੈ ਤਾਂ ਇਸ ਵਿਚ ਵੀ ਸਾਡੇ ਕਿਸਾਨਾਂ ਦਾ ਭਲਾ ਹੈ । ਉਨ੍ਹਾਂ ਦੇ ਭਲੇ ਵਾਸਤੇ ਹੀ ਮਿਲਾਂ ਜੁਲਾਈ ਤਕ ਚਲਦੀਆਂ ਰਹੀਆਂ ਹਨ। ਇਸ ਵਿਚ ਕੋਈ ਐਸੀ ਗਲ ਤਾਂ ਨਹੀਂ ਹੈ ਜੇ ਕਰ ਕੋਈ ਨੁਕਸ ਵਾਲੀ ਗਲ ਹੈ ਤਾਂ ਇਹ ਦਸੱਣ ਮੈਂ ਇਨਕੁਆਇਰੀ ਕਰਵਾ ਲਵਾਂਗਾ।

**ਕਾਮਰੇਡ ਸਰਵਣ ਸਿੰਘ ਚੀਮਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਗੰਨੇ ਦਾ ਸੀਜ਼ਨ ਤਾਂ ਹੁਣ ਦੋਬਾਰਾ ਸ਼ੁਰੂ ਹੋਣ ਵਾਲਾ ਹੈ ਪਰ ਕਈ ਮਿਲਾਂ ਵਾਲਿਆਂ ਨੇ ਹੁਣ ਤਕ ਪਿਛਲਾ ਬਕਾਇਆ ਕਿਸਾਨਾਂ ਨੂੰ ਨਹੀਂ ਦਿੱਤਾ । ਇਸ ਵਾਸਤੇ ਕੀ ਮਨਿਸਟਰ ਸਾਹਿਬ ਕੋਈ ਅਜਿਹਾ ਪ੍ਰਬੰਧ ਕਰਨਗੇ ਜਿਸ ਨਾਲ ਕਿ ਅਗਲੇ ਸੀਜ਼ਨ ਤੋਂ ਪਹਿਲਾਂ ਉਨ੍ਹਾਂ ਨੂੰ ਪਿਛਲਾ ਬਕਾਇਆ ਮਿਲ ਜਾਵੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ ਮੈਂ ਪਤਾ ਕਰਕੇ ਇਨ੍ਹਾਂ ਨੂੰ ਇਨਫਰਮੇਸ਼ਨ ਦੇ ਦੇਵਾਂਗਾ।

---

**Amount paid to the legal heirs/dependants of the deceased and injured passengers by the Government**

*580. **Shri Om Parkash Bhardwaj**: Will the Minister of State for Transport, Tourism and Sports be pleased to state .—

(a) whether there was a bus accident near Railway Under-bridge near Pathankot in the last week of March, i. e. on or about 27th March, 1978; if so, the cause thereof;

(b) if the reply to part (a) above be in the affirmative, the amount paid as compensation or relief to the injured passengers or to the legal heirs or dependants of the deceased ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ। ਹਾਦਸਾ ਕੁਝ ਮੁਸਾਫਰਾਂ ਦੇ ਬੱਸ ਦੇ ਉਪਰ ਬੈਠ ਕੇ ਯਾਤਰਾ ਕਰਨ ਕਾਰਨ ਹੋਇਆ ਸੀ।

(ਅ) ਸਰਕਾਰ ਵਲੋਂ ਮਰਨ ਵਾਲੇ ਦੋ ਮੁਸਾਫਰਾਂ ਦੇ ਵਾਰਸਾਂ ਨੂੰ ਦੋ ਦੋ ਹਜ਼ਾਰ ਰੁਪਏ ਦੀ ਸਹਾਇਤਾ ਦੇਣ ਬਾਰੇ ਮਨਜ਼ੂਰੀ ਦੇ ਦਿੱਤੀ ਗਈ ਹੈ, ਜ਼ਖਮੀ ਮੁਸਾਫਰਾਂ ਨੂੰ ਕੋਈ ਮਾਲੀ ਸਹਾਇਤਾ ਨਹੀਂ ਦਿੱਤੀ ਗਈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬੱਸਾਂ ਦੀਆਂ ਛੱਤਾਂ ਤੇ ਚੜ੍ਹਣ ਦਾ ਮਸਲਾ ਪੰਜਾਬ ਵਿਚ ਬਹੁਤ ਚਲ ਰਿਹਾ ਹੈ, ਇਸ ਲਈ ਕਈ ਐਕਸੀਡੈਂਟ ਦੇ ਨਾਲ ਕਈ ਜਾਨਾਂ ਗਈਆਂ ਹਨ। ਕੀ ਮਨਿਸਟਰ ਸਾਹਿਬ ਇਸ ਤਰ੍ਹਾਂ ਦਾ ਰੱਸ਼ ਬੱਸਾਂ ਦੇ ਵਿਚ ਜਿਹੜਾ ਰੋਜ਼ ਹੁੰਦਾ ਹੈ ਉਸ ਨੂੰ ਘੱਟ ਕਰਨ ਲਈ ਕੋਈ ਉਚੇਚੇ ਕਦਮ ਉਠਾਉਣਗੇ ਅਤੇ ਕੀ ਸਰਕਾਰ ਪੜ੍ਹੇ ਲਿਖੇ ਬੇਰੋਜ਼ਗਾਰਾਂ ਨੂੰ, ਅਨੁਸੂਚਿਤ ਜਾਤੀਆਂ ਨੂੰ ਰੂਟ ਪ੍ਰਮਿਟ ਦੇ ਕੇ ਆਵਾਜਾਈ ਦੇ ਸਾਧਨਾਂ ਵਿਚ ਸੁਧਾਰ ਲਿਆਉਣ ਲਈ ਤਿਆਰ ਹੈ ਤਾਂ ਕਿ ਬੱਸਾਂ ਵਿਚ ਰੱਸ਼ ਘੱਟ ਹੋ ਸਕੇ !

**ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਗੱਲ ਨੂੰ ਮੱਦੇ ਨਜ਼ਰ ਰਖਦਿਆਂ ਅਸੀਂ ਮੋਟਰ ਵਹੀਕਲ ਐਕਟ ਦੇ ਵਿਚ ਤਰਮੀਮ ਲਿਆ ਰਹੇ ਹਾਂ। ਜਿਸ ਦੇ ਰਾਹੀਂ 50% ਰੂਟ ਪਰਮਿਟ ਉਨ੍ਹਾਂ ਨੂੰ ਦਿਤੇ ਜਾਣਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅਜੇ ਵੀ ਬੱਸਾਂ ਦੇ ਵਿਚ ਰੱਸ਼ ਚਲ ਰਿਹਾ ਹੈ। ਅੱਜ ਹੀ ਮੋਰਿੰਡੇ ਤੋਂ ਸਰਕਾਰੀ ਜੀਪ ਆ ਰਹੀ ਸੀ ਉਹ ਰਸਤੇ ਵਿਚ ਹੀ ਕਰੈਸ਼ ਹੋ ਗਈ। ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਐਕਸੀਡੈਂਟ ਘੱਟ ਹੋ ਸਕਣ ਅਤੇ ਟ੍ਰੈਫਿਕ ਦੇ ਉਤੇ ਕੰਟਰੋਲ ਹੋ ਸਕੇ, ਜਿਹੜੇ ਜ਼ਿੰਮੇਵਾਰ ਵਿਅਕਤੀ ਹਨ ਉਨ੍ਹਾਂ ਨੂੰ ਸਖ਼ਤ ਸਜ਼ਾਵਾਂ ਦੇਣਗੇ ?

**ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਾਨੂੰਨ ਦੇ ਮੁਤਾਬਿਕ ਹੀ ਮੁਜਰਿਮਾਂ ਨੂੰ ਸਜ਼ਾ ਦਿੱਤੀ ਜਾਂਦੀ ਹੈ। ਜੇ ਕਰ ਇਨ੍ਹਾਂ ਦੇ ਨੋਟਿਸ ਵਿਚ ਕੋਈ ਖਾਸ ਕੇਸ ਹੈ ਤਾਂ ਦੱਸ ਦੇਣ।

**ਚੌਧਰੀ ਕਾਂਸ਼ੀ ਰਾਮ:** ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਮੋਟਰ ਵਹੀਕਲ ਐਕਟ ਦੇ ਵਿਚੋਂ ਲਫਜ਼ ਅਨਲੋਡਿੰਗ ਹਟਾ ਦਿਤਾ ਹੈ ਔਰ ਓਵਰਲੋਡਿੰਗ ਲਗਾ ਦਿਤਾ ਹੈ। (ਵਿਘਨ) ਕੀ ਪੰਜਾਬ ਮੋਟਰ ਵਹੀਕਲ ਐਕਟ ਦੇ ਵਿਚ ਓਵਰਲੋਡਿੰਗ ਲਫਜ਼ ਹੈ ਜਾਂ ਬੱਸਾਂ ਦੀ ਓਵਰਲੋਡਿੰਗ ਲੀਗਲ ਕਰ ਦਿਤੀ ਗਈ ਹੈ ? ਪ੍ਰਾਈਵੇਟ ਓਪਰੇਟਰਜ਼ ਤਾਂ ਬੱਸਾਂ ਓਵਰਲੋਡਿਡ ਚਲਾਉਂਦੇ ਹਨ। ਇਸ ਦਾ ਕੀ ਹੱਲ ਕੀਤਾ ਜਾ ਰਿਹਾ ਹੈ ?

**ਰਾਜ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਸ ਗੱਲ ਨੂੰ ਮੁੱਖ ਰੱਖਦੇ ਹੋਏ ਪੰਜਾਬ ਮੋਟਰ ਵਹੀਕਲ ਐਕਟ ਦੇ ਵਿਚ ਤਰਮੀਮ ਲਿਆਂਦੀ ਜਾ ਰਹੀ ਹੈ ਤਾਂਕਿ ਜਿਹੜੀ ਓਵਰਲੋਡਿੰਗ ਹੁੰਦੀ ਹੈ ਉਹ ਘੱਟ ਹੋ ਸਕੇ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ:** ਡਿਪਟੀ ਸਪੀਕਰ ਸਾਹਿਬ, ਕੁਐਸਚਨ ਆਵਰ ਦਾ ਸਮਾਂ ਵਧਾ ਦਿਤਾ ਗਿਆ ਹੈ ਜਾਂ ਖਤਮ ਹੋ ਗਿਆ ਹੈ ?

**Mr. Deputy Speaker:** Question Hour is over. The remaining questions will be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰਾਜ ਵਿਚ ਸਨਅਤੀ ਕਾਮਿਆਂ ਲਈ ਸਬਸੀਡਾਈਜ਼ਡ ਇੰਡਸਟਰੀਅਲ ਹਾਊਸਿੰਗ ਸਕੀਮ ਅਧੀਨ ਕੁਆਰਟਰਜ਼ ਉਸਾਰਨਾ

*501. 1. **ਕਾਮਰੇਡ ਸਰਵਣ ਸਿੰਘ**
2. **ਕਾਮਰੇਡ ਸੱਤ ਪਾਲ ਡਾਂਗ**
} ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਸਾਲ 1976-77 ਅਤੇ 1977-78 ਦੇ ਦੌਰਾਨ ਹਰ ਸਾਲ ਸਬਸੀਡਾਈਜ਼ਡ ਇੰਡਸਟ੍ਰੀਅਲ ਹਾਊਸਿੰਗ ਸਕੀਮ ਅਧੀਨ ਸਨਅਤੀ ਕਾਮਿਆਂ ਲਈ ਸ਼ਹਿਰ-ਵਾਰ ਕਿੰਨੇ ਕਿੰਨੇ ਕੁਆਰਟਰ ਉਸਾਰੇ ਗਏ ;

(ਅ) ਕੀ ਉਕਤ ਕੁਆਰਟਰਾਂ ਨੂੰ ਕਿਰਾਇਆ ਖਰੀਦ ਆਧਾਰ ਤੇ ਆਰਥਕ ਤੌਰ ਤੇ ਕਮਜ਼ੋਰ ਕਿਰਾਏਦਾਰਾਂ ਨੂੰ ਦਿੱਤੇ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ? ਜੇਕਰ ਅਜਿਹਾ ਹੋਵੇ ਤਾਂ ਉਸ ਲਈ ਕੀ ਕੀ ਸ਼ਰਤਾਂ ਹਨ ?

ਸਾਥੀ ਧਰਮ ਪਾਲ ਸੱਭਰਵਾਲ: (ੳ)

| ਸਾਲ | ਮਕਾਨ ਦੀ ਗਿਣਤੀ ਜੋ ਬਣਾਏ ਗਏ | ਸ਼ਹਿਰਾਂ ਦੇ ਨਾਂ |
|---|---|---|
| (1) 1976-77 | 120 | ਛੇਹਰਟਾ |
| (2) 1977-78 | 108 | ਜਲੰਧਰ |
| | 72 | ਬਟਾਲਾ |
| | 264 | ਢੰਡਾਰੀ ਕਲਾਂ (ਲੁਧਿਆਣਾ) |
| | 114 | ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) |

(ਅ) ਨਹੀਂ ਜੀ। ਇਸ ਸਮੇਂ ਅਜਿਹੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ, ਜੀ।

**Water-logging in village Thana, Tehsil Anandpur Sahib, District Ropar**

*488. 1. **Comrade Baldev Singh Loomba**
2. **Comrade Satya Pal Dang** : Will the Chief Minister be pleased to state:—

(a) whether there exists in village Thana, Block Nurpur Bedi, Tehsil Anandpur Sahib, District Ropar, any serious problem of water-logging if so, the reasons therefor ;

(b) the steps, if any, proposed to be taken by the Government to remedy the situation ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ, ਸਿਰਫ ਜਲ ਨਿਕਾਸ ਦੀ ਸਤ੍ਹਾ ਦੀ ਨਿਕੀ ਜਿਹੀ ਸਮੱਸਿਆ ਹੈ।

(ਅ) ਹੜ੍ਹ ਵਾਲੇ ਇਲਾਕਿਆਂ ਨੂੰ ਜੋੜਦੀ ਹੋਈ ਇਕ ਲਿੰਕ ਡਰੇਨ ਢੁੱਕਵੀਂ ਆਊਟਫਾਲ ਨਾਲ ਬਣਾਉਣ ਲਈ ਤਜਵੀਜ਼ ਤੇ ਵਿਚਾਰ ਕੀਤਾ ਜਾ ਰਿਹਾ ਹੈ।

**ਜ਼ਿਲ੍ਹਾ ਕਪੂਰਥਲਾ ਵਿਚ ਪੁਲਿਸ ਦੁਆਰਾ ਗੋਲੀ ਚਲਾਉਣਾ**

*494. 1. ਕਾਮਰੇਡ ਦਾਨਾ ਰਾਮ
2. ਕਾਮਰੇਡ ਸਤ ਪਾਲ ਡਾਂਗ : ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਜ਼ਿਲ੍ਹਾ ਕਪੂਰਥਲਾ ਵਿੱਚ ਉਨ੍ਹਾਂ ਕਿਸਾਨਾਂ, ਜੋ ਡੀਜ਼ਲ ਦੀ ਮੰਗ ਕਰ ਰਹੇ ਸਨ, ਤੇ ਤੇ ਪੁਲਿਸ ਦੁਆਰਾ 2 ਮਾਰਚ, 1974 ਨੂੰ ਗੋਲੀ ਚਲਾਈ ਗਈ; ਜੇਕਰ ਅਜਿਹਾ ਹੋਵੇ; ਤਾਂ ਮਰੇ ਵਿਅਕਤੀਆਂ ਦੀ ਗਿਣਤੀ ਅਤੇ ਵੇਰਵੇ ਕੀ ਹਨ;

[ਕਾਮਰੇਡ ਦਾਨਾ ਰਾਮ]

(ਅ) ਕੀ ਉਕਤ ਪੁਲਿਸ ਦੁਆਰਾ ਚਲਾਈ ਗੋਲੀ ਦੇ ਕੇਸ ਵਿੱਚ ਪੜਤਾਲ ਕਰਾਉਣ ਲਈ ਸਰਕਾਰ ਦੁਆਰਾ ਹੁਕਮ ਦਿੱਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਪੜਤਾਲ ਕਿਸ ਨੇ ਕੀਤੀ ;

(ੲ) ਪੜਤਾਲੀਆ ਅਫਸਰ ਨੇ ਆਪਣੀ ਰਿਪੋਰਟ ਕਿਸ ਤਰੀਕ ਨੂੰ ਪੇਸ਼ ਕੀਤੀ;

(ਸ) ਪੜਤਾਲੀਆ ਅਫਸਰ ਦੇ ਨਿਰਣੇ ਕੀ ਹਨ ਅਤੇ ਉਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** :(ੳ) ਹਾਂ ਜੀ। 2 ਵਿਅਕਤੀਆਂ ਦੀ ਮੌਤ ਹੋਈ ਸੀ।

(ੳ) (1) ਸ੍ਰੀ ਦਲੀਪ ਸਿੰਘ ਪੁੱਤਰ ਤਾਰਾ ਸਿੰਘ ਵਾਸੀ ਲਹੌਰੀ ਗੇਟ, ਕਪੂਰਥਲਾ, ਪੋਸਟ ਮਾਰਟਮ ਦੀ ਰਿਪੋਰਟ ਅਨੁਸਾਰ ਉਸ ਦੀ ਮੌਤ ਖੁੰਡੀ ਚੀਜ਼ ਤੋਂ ਲੱਗੀ ਸੱਟ ਤੋਂ ਹੋਈ ਸੀ।

(2) ਸ੍ਰੀ ਹਰੀ ਮਿੱਤਰ ਪੁੱਤਰ ਦੇਵੀ ਦਾਸ, ਵਾਸੀ ਕਪੂਰਥਲਾ, ਮੈਡੀਕਲ ਰਿਪੋਰਟ ਅਨੁਸਾਰ ਉਸ ਦੀ ਮੌਤ ਗੋਲੀ ਦੇ 2 ਜ਼ਖਮਾਂ ਕਾਰਨ ਹੋਈ।

(ਅ) ਹਾਂ ਜੀ। ਸ੍ਰੀ ਰਘਬੀਰ ਸਿੰਘ ਆਹਲੂਵਾਲੀਆ ਜੋ ਉਸ ਸਮੇਂ ਜ਼ਿਲ੍ਹਾ ਸੈਸ਼ਨ ਜੱਜ, ਜਲੰਧਰ ਲਗੇ ਹੋਏ ਸੀ।

ੲ) 22 ਅਗਸਤ, 1974

(ਸ) ਪੜਤਾਲੀਆ ਅਫਸਰ ਨੇ ਆਪਣੀ ਰਿਪੋਰਟ ਰਾਹੀਂ ਇਹ ਨਿਰਣਾ ਦਿੱਤਾ ਸੀ ਕਿ ਇੰਨਸਪੈਕਟਰ ਮਹਿੰਦਰ ਸਿੰਘ ਮੌੜ ਅਤੇ ਥਾਣੇਦਾਰ ਸਵਰਨ ਸਿੰਘ ਵੱਲੋਂ ਚਲਾਈ ਗਈ ਗੋਲੀ ਉਚਿਤ ਸੀ; ਪਰ ਸਹਾਇਕ ਥਾਣੇਦਾਰ ਅਤੇ ਚਾਰੋਂ ਸਿਪਾਹੀਆਂ ਵੱਲੋਂ ਚਲਾਈ ਗਈ ਗੋਲੀ ਉਚਿਤ ਨਹੀਂ ਸੀ ਅਤੇ ਲੋੜ ਤੋਂ ਵੱਧ ਸੀ ; ਪੜਤਾਲੀਆ ਅਫਸਰ ਦੀ ਰਿਪੋਰਟ ਤੇ ਇਹਨਾਂ ਪੁਲਿਸ ਕਰਮਚਾਰੀਆਂ ਦੇ ਵਿਰੁੱਧ ਮੁਕਦਮਾਂ ਨੰ: 216 ਮਿਤੀ 16 ਅਗਸਤ, 1976 ਅਧੀਨ ਧਾਰਾ 302 ਹਿੰ;ਡ: ਕੋਤਵਾਲੀ ਕਪੂਰਥਲਾ ਦਰਜ ਕੀਤਾ ਗਿਆ ਹੈ। ਇਹ ਮੁਕਦਮਾ ਜ਼ੇਰ ਤਫਤੀਸ਼ ਹੈ।

---

**Old age pension to Shri Daulat Singh, son of Shri Rulia Singh, Village Bamal, Sub-tehsil Dhuri, district Sangrur.**

*594 **Giani Kundan Singh Patang** : Will the Minister for Welfare be pleased to state :—

(a) the month and year from which Shri Daulat Singh, son of Shri Rulia Singh, Ramdasia, village Bamal, sub-tehsil Dhuri, district Sangrur (Account No. 2874), was sanctioned old age pension ;

(b) the amount received by him upto March, 1978 ;

(c) the amount of pension which has not been paid to him together with the month and year to which it relates ;

एक करोड़ 56 लाख रुपया इस दफा जमा किया है । एक गरीब आदमी क्या करेगा । जिस का करज़ा 2, 2 करोड़ 15,15 लाख का है क्या वह आ गया है । लेकिन जिस का पांच पांच, चार चार हज़ार रुपया है । उन के पीछे पड़े हुए हैं । उन को रोटी नहीं मिलती । वह गरीब कभी भी उठ नहीं सकते। डिप्टी स्पीकर साहिब, पांच, दस लाख का जो गबन है, उस की वसूली नहीं हुई । यहां मेरे सामने, मेरे साथी, मेरे भाई आनरेबल मैंबर बैठे हैं इन्होंने (रूलिंग पार्टी की तरफ सन्केत करते हुए) गरीब किसानों का कुछ नहीं किया । मैं, डिप्टी स्पीकर साहिब, दरखास्त करना चाहता हूं कि बिल पास नहीं होना चाहिये । इस बिल में और तरमीम करके पेश करें । मैं मिनिस्टर से दरखास्त करना चाहता हूं कि ठेके पर ज़मीन ले लें पर बिकने मत दें । मैं, डिप्टी स्पीकर साहिब, सिर्फ इतना ही कहूंगा ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ। ਇਸ ਦੇ ਆਬਜੈਕਟਸ ਐਂਡ ਰੀਜ਼ਨਜ਼ ਦੇ ਵਿਚ ਇਹ ਗੱਲ ਕਹੀ ਕਿ ਅਗੇ ਅਸੀਂ ਕਾਨੂੰਨ ਬਣਾਇਆ ਹੈ ਜਿਸ ਕਾਨੂੰਨ ਹੇਠ ਕੁਝ ਕਿਸਮ ਦੇ ਕੋਆਪਰੇਟਿਵ ਕਰਜ਼ੇ ਏਰੀਅਰਜ਼ ਆਫ ਲੈਂਡ ਰੈਵਿਨਿਊ ਦੇ ਤੌਰ ਤੇ ਵਸੂਲ ਕੀਤੇ ਜਾਣੇ ਹਨ। ਡਿਪਟੀ ਸਪੀਕਰ ਸਾਹਿਬ, ਕਿਸੇ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ। ਹਰ ਕਿਸਮ ਦੇ ਕੋਆਪਰੇਟਿਵ ਕਰਜ਼ੇ ਏਰੀਅਰਜ਼ ਆਫ ਲੈਂਡ ਰੈਵਿਨਿਊ ਦੇ ਤੌਰ ਤੇ ਵਸੂਲ ਹੋਣੇ ਚਾਹੀਦੇ ਹਨ। ਇਸ ਕਰਕੇ ਮਨਿਸਟਰ ਸਾਹਿਬ ਨੇ ਇਹ ਬਿਲ ਲਿਆਂਦਾ ਹੈ। ਜਿਹੜੇ ਕਰਜ਼ੇ, ਡਿਪਟੀ ਸਪੀਕਰ ਸਾਹਿਬ, ਪਹਿਲਾਂ ਹੀ ਵਸੂਲ ਹੋ ਸਕਦੇ ਹੋਣ, ਉਹ ਕਰਨੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਨੂੰ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਪਿਛੇ ਜਿਹੜਾ ਬਿਲ ਪਾਸ ਕੀਤਾ, ਅਸੀਂ ਉਸ ਦੀ ਮੁਖਾਲਫਤ ਕੀਤੀ। ਛੋਟੇ ਅਤੇ ਵੱਡੇ ਕਿਸਾਨ ਦਾ ਕੋਈ ਫਰਕ ਨਹੀਂ ਰਖਿਆ ਸੀ। ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਦੀਆਂ ਫਸਲਾਂ ਤਬਾਹ ਹੋ ਜਾਂਦੀਆਂ ਹਨ। ਛੋਟੇ ਕਿਸਾਨਾਂ ਨੂੰ ਮਾਫੀ ਦੀ ਲੋੜ ਹੈ ਤਾਂ ਮਾਫੀ ਦਿਉ। ਕੋਆਪਰੇਟਿਵ ਲੋਨ ਕਈ ਤਰੀਕਿਆਂ ਦੇ ਨਾਲ ਵਸੂਲ ਕੀਤਾ ਜਾ ਸਕਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੀ ਮੁਖਾਲਫਤ ਕਰਦਿਆਂ ਹੋਇਆਂ ਪਹਿਲਾਂ ਵੀ ਇਹ ਗੱਲ ਕਹੀ ਸੀ ਜੋ ਅੱਜ ਮੇਰੇ ਸਾਥੀ ਸੀ.ਪੀ.ਐਮ. ਦੇ ਮੈਂਬਰ ਨੇ ਗੱਲ ਆਖੀ ਹੈ ਕਿ ਘੱਟੋ-ਘੱਟ ਕੋਆਪਰੇਟਿਵ ਲੋਨ 5000 ਰੁਪਏ ਤੱਕ ਮਾਫ ਕਰ ਦਿਉ। ਮੈਨੂੰ ਖੁਸ਼ੀ ਹੈ ਕਿ ਉਹ ਅੱਜ ਇਸ ਬਿਲ ਦੀ ਮੁਖਾਲਫਤ ਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਨਤੀਜਾ ਕੀ ਨਿਕਲਿਆ ? ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਕਿਤਨੇ ਲੋਕ ਹਨ ਜਿਨ੍ਹਾਂ ਕੋਲੋਂ ਕੋਆਪਰੇਟਿਵ ਲੋਨ ਪੰਜਾਹ, ਪੰਜਾਹ ਹਜ਼ਾਰ ਅਤੇ ਲੱਖ, ਲੱਖ ਰੁਪਏ ਤੋਂ ਵੱਧ ਹਨ। ਜਦੋਂ ਪਿਛੇ ਕਾਨੂੰਨ ਅਮਲ ਵਿਚ ਲਿਆਂਦਾ ਤਾਂ ਇਨ੍ਹਾਂ ਦੀ ਅਫਸਰਸ਼ਾਹੀ ਜਿਹੜੇ ਲੱਖਾਂ ਰੁਪਏ ਦੇ ਏਰੀਅਰਜ਼ ਸਨ ਵਸੂਲ ਕਰਨ ਲਈ ਗਏ। ਉਨ੍ਹਾਂ ਨੂੰ ਫੜ ਕੇ ਅੰਦਰ ਡੱਕ ਦਿੱਤਾ ਉਨ੍ਹਾਂ ਤੇ ਦਫਾ 107/151 ਲਗਾ ਦਿੱਤੀ ਗਈ। ਡਿਪਟੀ ਸਪੀਕਰ ਸਾਹਿਬ, ਜੇਲ੍ਹ ਅੰਦਰ ਰੋਟੀ ਦਿੱਤੀ ਗਈ, ਉਸ ਰੋਟੀ ਦਾ ਖਰਚਾ ਵੀ ਉਨ੍ਹਾਂ ਦੇ ਕੋਲੋਂ ਵਸੂਲ ਹੋਇਆ। ਮੈਨੂੰ ਮਨਿਸਟਰ ਸਾਹਿਬ, ਦੱਸ ਦੇਣ, ਚਾਹੇ ਉਹ ਰੂਲਿੰਗ ਪਾਰਟੀ ਵਿਚੋਂ ਹੋਣ ਭਾਵੇਂ ਦੂਜੇ ਪਾਸਿਆਂ ਤੋਂ ਹੋਣ ਉਨ੍ਹਾਂ ਇਕ ਇਕ ਦੋ ਦੋ ਲੱਖ ਕਰਜ਼ੇ ਵਾਲਿਆਂ ਵਿਚੋਂ ਕਿਸ ਨੂੰ ਗਿਫਤਾਰ ਕੀਤਾ, ਉਨ੍ਹਾਂ ਵਿਚੋਂ ਜੇਲ੍ਹਾਂ ਵਿਚ ਕਿੰਨਿਆਂ ਨੂੰ ਭੇਜਿਆ ਗਿਆ ਹੈ। ਸਾਰੇ ਪੰਜਾਬ ਦੇ ਵਿਚ ਰੌਲਾ ਪਿਆ ਹੈ। ਮਨਿਸਟਰ ਸਾਹਿਬ ਦਾ

[ਕਾਮਰੇਡ ਸੱਤ ਪਾਲ ਡਾਂਗ]

ਅਖਬਾਰਾਂ ਵਿਚ ਬਿਆਨ ਆ ਗਿਆ ਕਿ 5,000 ਰੁਪਏ ਤਕ ਜਿਸ ਦਾ ਕਰਜ਼ਾ ਹੈ, ਉਸ ਨੂੰ ਨਾ ਫੜੋ। ਜਦੋਂ ਗਰੀਬ ਕਿਸਾਨ ਅਤੇ ਦੂਜੇ ਲੋਕ ਅਫਸਰਾਂ ਕੋਲ ਗਏ ਕਿ ਮਨਿਸਟਰ ਸਹਿਬ ਦਾ ਬਿਆਨ ਆ ਗਿਆ ਹੈ ਪਰ ਅਫਸਰ ਸਾਹਿਬਾਨ ਕਹਿਣ ਲਗੇ ਕਿ ਸਾਨੂੰ ਕੋਈ ਆਰਡਰ ਨਹੀਂ ਆਇਆ। ਡਿਪਟੀ ਸਪੀਕਰ ਸਾਹਿਬ, ਉਹ ਆਰਡਰ ਨਹੀਂ ਪਹੁੰਚੇ ਅਤੇ ਇਨ੍ਹਾਂ ਨੇ ਕਹਿ ਦਿਤਾ ਕਿ 5,000 ਰੁਪਏ ਤੋਂ ਹੇਠਾਂ ਵਾਲਿਆਂ ਨੂੰ ਵੀ ਫੜੋ ਅਤੇ ਵਸੂਲੀ ਕਰੋ। ਅਗਰ ਸਾਨੂੰ ਗਰੰਟੀ ਹੋਵੇ ਕਿ ਇਹ ਛੋਟ ਵੱਡਿਆਂ ਲਈ ਨਹੀਂ ਲੈਣੀ ਤਾਂ ਅਸੀਂ ਇਨ੍ਹਾਂ ਦੇ ਨਾਲ ਹਾਂ। ਮੇਰੇ ਕਹਿਣ ਦਾ ਭਾਵ ਇਹ ਹੈ ਕਿ 5,000 ਰੁਪਏ ਘਟ ਤੋਂ ਘਟ ਛੋਟ ਦਿੱਤੀ ਜਾਵੇ। ਮਨਿਸਟਰ ਸਾਹਿਬ ਸਾਨੂੰ ਕਹਿੰਦੇ ਸੀ ਕਿ ਬੇਨਾਮੀਆਂ ਹੁੰਦੀਆਂ ਹਨ। ਮੈਂ ਕਹਿੰਦਾ ਹਾਂ ਕਿ ਬੇਨਾਮੀਆਂ ਵਾਲੇ ਅਗਰ ਕਿਸੇ ਵੱਡੇ ਆਦਮੀ ਨੇ, ਐਮ.ਐਲ.ਏ.ਨੇ., ਐਮ.ਪੀ. ਨੇ. ਜਾਂ ਉਨ੍ਹਾਂ ਦੇ ਰਿਸ਼ਤੇਦਾਰਾਂ ਨੇ ਕਿਸੇ ਨੇ ਕਰਜ਼ਾ ਲਿਆ ਹੈ ਔਰ ਕਾਗਜ਼ਾਂ ਵਿਚ ਬੇਨਾਮੀ ਹੋਈ ਹੋਈ ਹੈ ਤਾਂ ਉਹ ਬਚਣੇ ਨਹੀਂ ਚਾਹੀਦੇ। ਜੇ ਇਹ ਇਸ ਤਰ੍ਹਾਂ ਕਰ ਦੇਣ ਤਾਂ ਅਸੀਂ ਇਨ੍ਹਾਂ ਦੇ ਨਾਲ ਹਾਂ। ਪਰ ਇਨ੍ਹਾਂ ਵੱਡੇ ਆਦਮੀਆਂ ਨੂੰ ਤਾਂ ਕੋਈ ਛੇੜਦਾ ਹੀ ਨਹੀਂ ਹੈ। ਔਰ ਇਨ੍ਹਾਂ ਨੂੰ 40 ਦਿਨ ਅੰਦਰ ਨਹੀਂ ਪਾਇਆ ਜਾਂਦਾ। ਪਰ ਇਥੇ ਤਾਂ ਗਰੀਬਾਂ ਉਤੇ ਹੀ ਨਜ਼ਲਾ ਗਿਰਦਾ ਹੈ। ਇਕ ਦੋ ਕਰਜ਼ਿਆਂ ਕਰਕੇ ਹੀ ਪੰਜਾਬ ਵਿਚ ਹਾਹਾਕਾਰ ਮਚੀ ਹੋਈ ਹੈ। ਔਰ ਇਨ੍ਹਾਂ ਨੂੰ ਕਹਿਣਾ ਪਿਆ ਹੈ ਕਿ ਮੈਂ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ। ਇਹ ਹੁਣ ਕਿਸ ਨੂੰ ਅਖਤਿਆਰ ਦੇ ਰਹੇ ਹਨ? ਇਹ ਅਖਤਿਆਰ ਅਫਸਰਸ਼ਾਹੀ ਨੂੰ ਦੇ ਰਹੇ ਹਨ। ਅੱਜ ਦੇ ਸਿਸਟਮ ਵਿਚ ਅਫਸਰਸ਼ਾਹੀ ਬਹੁਤ ਤਾਕਤਵਰ ਹੈ। ਉਹ ਕਿਸ ਤਰ੍ਹਾਂ ਨਾਲ ਤਾਕਤ ਵਰਤਦੀ ਹੈ ਉਸ ਬਾਰੇ ਹਰ ਇਕ ਨੂੰ ਪਤਾ ਹੈ। ਜਨਤਾ ਪਾਰਟੀ ਇਕ, ਦੋ, ਤਿੰਨ ਜਾਂ ਚਾਰ ਪਾਰਟੀਆਂ ਵਿਚ ਵੰਡੀ ਜਾਣੀ ਹੈ। ਇਹ ਨਹੀਂ ਰਹਿਣੀਆਂ (ਵਿਘਨ) ਅੱਜ ਕਲ ਦੇ ਰਾਜ ਵਿਚ ਅਫ਼ਸਰਸ਼ਾਹੀ ਰਹਿਣੀ ਹੈ। ਜੇ ਕਿਸੇ ਜ਼ਿੰਮੇ ਪੰਜ ਹਜ਼ਾਰ ਦਾ ਕਰਜ਼ਾ ਹੈ ਜਾਂ ਦੋ ਹਜ਼ਾਰ ਦਾ ਕਰਜ਼ਾ ਹੈ ਤਾਂ ਉਸ ਗਰੀਬ ਆਦਮੀ ਨੂੰ ਜੇਲ੍ਹ ਵਿਚ ਪਾਇਆ ਜਾਂਦਾ ਹੈ। ਜਿਹੜੀ ਗਲ ਟਪਿਆਲਾ ਜੀ ਨੇ ਕਹੀ ਹੈ ਕਿ ਇਸ ਵਿਚੋਂ ਛੋਟੇ ਔਰ ਦਰਮਿਆਨੇ ਕਿਸਾਨ ਨੂੰ ਕਢਣਾ ਚਾਹੀਦਾ ਹੈ। ਕਿਉਂਕਿ ਇਸ ਦਾ ਨਜ਼ਲਾ ਛੋਟੇ ਔਰ ਦਰਿਮਿਆਨੇ ਕਿਸਾਨ ਤੇ ਹੀ ਪੈਣਾ ਹੈ। ਜਿਹੜੇ ਵੱਡੇ ਵੱਡੇ ਲੈਂਡ ਲਾਰਡ ਹਨ, ਸਾਡੇ ਐਮ.ਐਲ.ਏਜ਼., ਐਮ.ਪੀ.ਵੀ./ਮਨਿਸਟਰਜ਼ ਹਨ ਜਾਂ ਉਨ੍ਹਾਂ ਦੇ ਰਿਸ਼ਤੇਦਾਰ ਹਨ ਉਨ੍ਹਾਂ ਨੂੰ ਇਹ ਛੱਡ ਦਿੰਦੇ ਹਨ ਔਰ ਜਿਸ ਦੇ ਸਿਰ ਪੰਜ ਹਜ਼ਾਰ ਜਾਂ 2,000 ਦਾ ਕਰਜ਼ਾ ਹੈ ਉਸ ਗਰੀਬ ਨੂੰ ਅੰਦਰ ਪਾ ਦਿੰਦੇ ਹਨ। ਇਸ ਲਈ ਜੋ ਟਪਿਆਲਾ ਜੀ ਨੇ ਕਿਹਾ ਹੈ ਜਾਂ ਬਲਰਾਮ ਜੀ ਨੇ ਕਿਹਾ ਹੈ ਅਗਰ ਇਹ ਉਹ ਕਰ ਦੇਣ ਤਾਂ ਮੈਂ ਇਨ੍ਹਾਂ ਦੇ ਨਾਲ ਹਾਂ ਨਹੀਂ ਤਾਂ ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗਲ ਤੇ ਹੈਰਾਨ ਹਾਂ ਕਿ ਜਿਹੜੇ ਸਾਹਿਬ ਬਿਲ ਦੀ ਵਿਰੋਧਤਾ ਕਰ ਰਹੇ ਹਨ ਕਿ ਕੋਆਪਰੇਟਿਵ ਦੀਆਂ ਰਕਮਾਂ ਏਰੀਅਰਜ਼ ਆਫ ਲੈਂਡ ਰੇਵੇਨਿਊ ਬੇਸਿਜ਼ ਤੇ ਨਹੀਂ ਲੈਣੀਆਂ ਚਾਹੀਦੀਆਂ। ਕੋਆਪ੍ਰੇਟਿਵ ਡਿਪਾਰਟ-ਮੈਂਟ ਵਿਚ ਵੀ ਉਸੇ ਤਰ੍ਹਾਂ ਹੀ ਪਿਛਲੇ 30 ਸਾਲਾਂ ਤੋਂ ਲੁਟ ਰਹੀ ਹੈ ਜਿਸ ਤਰ੍ਹਾਂ ਕਿ ਹੋਰ ਬਾਕੀ ਦੇ ਡਿਪਾਰਟਮੈਂਟਾਂ ਵਿਚ ਪਿਛੇ 30 ਸਾਲਾਂ ਵਿਚ ਲੁਟ ਚਲਦੀ ਰਹੀ ਹੈ। ਮੇਰੇ ਵੀਰਾਂ ਨੇ (ਸਾਹਮਣੇ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਲੱਖਾਂ ਨਹੀਂ ਬਲਕਿ ਕਰੋੜਾਂ ਰੁਪਏ ਇਸ ਢੰਗ ਨਾਲ ਬਰਬਾਦ ਕੀਤੇ ਹਨ। ਉਸ ਵੇਲੇ ਬੋਗਸ ਸੋਸਾਇਟੀਆਂ ਨੂੰ ਕਰਜ਼ੇ ਦੇ ਕੇ ਇਨ੍ਹਾਂ ਨੇ ਆਪਣੇ ਹਵਾਰੀਆਂ ਨੂੰ, ਆਪਣੇ ਦੀਗਰ ਲੋਕਾਂ ਨੂੰ ਪਾਲਣ ਦਾ ਕੰਮ ਕੀਤਾ ਹੈ। ਔਰ ਅੱਜ ਇਨ੍ਹਾਂ ਕੋਲੋਂ ਕਰਜ਼ੇ ਵਸੂਲ ਹੋ ਰਹੇ ਹਨ। ਬਾਕੀ ਜਿਹੜੀ ਸਪਿਰਟ ਡਾਂਗ ਸਾਹਿਬ ਨੇ ਜਾਂ ਟਪਿਆਲਾ ਸਾਹਿਬ ਨੇ ਸ਼ੋ ਕੀਤੀ ਹੈ, ਉਹ ਕਾਬਲੇ ਕਦਰ

ਹੈ। ਉਨ੍ਹਾਂ ਵਿਚੋਂ ਕਾਫੀ ਗਰੀਬ ਆਦਮੀ ਐਸੇ ਹਨ ਜਿਨ੍ਹਾਂ ਦਾ ਰੁਪਿਆ ਇਹ ਭੱਦਰ ਪੁਰਸ਼ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਖਾ ਗਏ ਹਨ ਔਰ ਕਰਜ਼ਾ ਉਨ੍ਹਾਂ ਗਰੀਬ ਆਦਮੀਆਂ ਦੇ ਨਾਂ ਤੇ ਲਗਦਾ ਰਿਹਾ ਹੈ। ਇਹ ਗਲ ਜ਼ਰੂਰ ਹੈ ਭਾਵੇਂ ਇਸ ਬਿਲ ਵਿਚ ਕਿਸੇ ਇੱਕ ਵਰਗ ਨੂੰ ਛੱਡ ਦਿੱਤਾ ਜਾਵੇ ਉਹ ਦੇ ਨਾਲ ਕਿਤੇ ਵੀ ਕੋਈ ਐਸੀ ਗੱਲ ਨਹੀਂ ਆਉਂਦੀ। ਵਿਧਾਨ ਵਿਚ ਫੰਡਾਮੈਂਟਲ ਰਾਈਟ ਅਧੀਨ ਜੇ ਕੋਈ ਉਠ ਕੇ ਰਿਟ ਕਰ ਦੇਵੇ ਕਿ ਇਕ ਵਰਗ ਨੂੰ ਛੋਟ ਕਿਉਂ ਦਿੱਤੀ ਗਈ ਹੈ ? ਤਾਂ ਫਿਰ ਕੋਈ ਪਲਿਸੀ ਅਜਿਹੀ ਬਣਾਈ ਜਾ ਸਕਦੀ ਹੈ ਜਿਸ ਨਾਲ ਕਿ ਛੋਟੇ ਆਦਮੀਆਂ ਨੂੰ ਜਿਨ੍ਹਾਂ ਕੋਲ ਛੋਟੇ ਛੋਟੇ ਕਰਜ਼ੇ ਹਨ, ਜਿਨ੍ਹਾਂ ਕੋਲ ਥੋੜੀਆਂ ਥੋੜੀਆਂ ਜ਼ਮੀਨਾਂ ਹਨ, ਉਨ੍ਹਾਂ ਨੂੰ ਜ਼ਿੰਦਾ ਰਖਣ ਵਾਸਤੇ ਕੋਈ ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹਨ। ਜਿਹੜੇ ਹੁਣ ਉਨ੍ਹਾਂ ਗਰੀਬਾਂ ਦੀ ਹਮਦਰਦੀ ਲੈਣ ਵਾਸਤੇ ਕਹਿ ਰਹੇ ਹਨ ਇਹ ਗਰੀਬ ਲੋਕ ਉਨ੍ਹਾਂ ਤੋਂ ਲੁਟਾਈ ਖਾਣ ਤੋਂ ਬਚ ਨਹੀਂ ਸਕੇ ਹਨ। ਕਈ ਕੇਸਾਂ ਵਿਚ ਬੇਨਾਮੀਆਂ ਪਾਈਆਂ ਜਾ ਰਹੀਆਂ ਹਨ। ਇਨ੍ਹਾਂ ਵਿਚੋਂ ਕਈ ਚੰਗੀਆਂ ਸ਼ਖਸ਼ੀਅਤਾਂ ਰਹੀਆਂ ਹਨ। ਉਨ੍ਹਾਂ ਨੇ ਆਪਣੇ ਕਿਰਦਾਰ ਤੋਂ, ਆਪਣੇ ਕਰੈਕਟਰ ਤੋਂ ਔਰ ਆਪਣੇ ਕੰਮਾਂ ਤੋਂ ਜਿਸ ਤਰ੍ਹਾਂ ਹੋਰ ਪਾਸੇ ਲੁਟ ਪਾਈ ਹੈ ਉਸੇ ਤਰ੍ਹਾਂ ਇਸ ਪਾਸੇ ਵੀ ਲੁਟ ਪਾਈ ਹੋਈ ਹੈ। (ਵਿਘਨ) ਇਨ੍ਹਾਂ ਦੇ ਲੁਟਾਈ ਪੁਟਾਈ ਡਿਪਾਰਟਮੈਂਟ ਨੂੰ ਬਹਾਲ ਕਰਨ ਵਾਸਤੇ, ਇਨ੍ਹਾਂ ਦੇ ਘਰਾਂ ਵਿਚੋਂ ਉਹ ਲੁਟਾਈ ਪੁਟਾਈ ਦਾ ਮਾਲ ਕਢਾਣ ਵਾਸਤੇ ਇਹ ਜੋ ਬਿਲ ਲਿਆਂਦਾ ਜਾ ਰਿਹਾ ਹੈ ਇਹ ਬੁਰੀ ਬਾਤ ਨਹੀਂ ਹੈ। ਲੇਕਿਨ ਇਸ ਦੇ ਵਿਚ ਇਹ ਜ਼ਰੂਰ ਕਰਨਾ ਚਾਹੀਦਾ ਹੈ ਭਾਵੇਂ ਐਗਜ਼ੈਕਟਿਵ ਆਰਡਰ ਨਾਲ ਕਰੋ। ਜੇ ਕਰ ਕਾਨੂੰਨ ਵਿਚ ਇਸ ਦੀ ਪ੍ਰੋਵੀਜ਼ਨ ਹੋ ਸਕਦੀ ਹੈ ਤਾਂ ਉਹ ਵੀ ਅਛੀ ਬਾਤ ਹੋਏਗੀ। ਅਗਰ ਇਹ ਪ੍ਰੋਵੀਜ਼ਨ ਡਿਫੈਕਟਿਵ ਬਣਦੀ ਹੋਵੇ ਤਾਂ ਫਿਰ ਵੀ ਪ੍ਰੈਕਟਿਸ ਵਿਚ ਐਸੀ ਬਾਤ ਆਉਣੀ ਚਾਹੀਦੀ ਹੈ ਜਿਸ ਨਾਲ ਕਿ ਬੜੇ ਬੜੇ ਜਿੰਨੇ ਵੀ ਲੈਂਡ ਲਾਰਡਜ਼ ਹਨ, ਜਿਨ੍ਹਾਂ ਨੇ ਲੱਖਾਂ ਰੁਪਿਆ ਲਿਆ ਹੈ ਔਰ ਹੋ ਸਕਦਾ ਹੈ ਕਿ ਹੁਣ ਦੀ ਸਰਕਾਰ ਦੇ ਸਿੰਪੈਥਾਈਜ਼ਰ ਵੀ ਹੋਣ, ਉਨ੍ਹਾਂ ਦਾ ਕਿਸੇ ਦਾ ਵੀ ਲਿਹਾਜ਼ ਨਹੀਂ ਹੋਣਾ ਚਾਹੀਦਾ ਹੈ। ਇਸ ਵਿਚੋਂ ਜਿੰਨੇ ਵੀ ਭੱਦਰ ਪੁਰਸ਼ ਨਿਕਲਣਗੇ ਉਹ ਉਹੀ ਹੋਣਗੇ ਜਿਹੜੇ ਕਿ ਪਿਛਲੇ 30 ਵਰ੍ਹਿਆਂ ਵਿਚ ਨਾਦਰਸ਼ਾਹੀ ਵਾਂਗੂ ਮੁਲਕ ਨੂੰ ਲੁਟਦੇ ਰਹੇ (ਵਿਘਨ) ਇਹ ਜਿੰਨੇ ਵੀ ਇਸ ਤੋਂ ਪਹਿਲਾਂ ਦੇ ਹਨ ਉਨ੍ਹਾਂ ਦੀ ਕਾਰਕਰਦਗੀ ਇਹੀ ਹੈ:—

> "ਹਮ ਖਿਜ਼ਾਂ ਕੇ ਦਰ ਪੇ ਰੋਤੇ ਰਹੇ,
> ਬਾਗਬਾਂ ਰਾਹ ਮੇਂ ਕਾਂਟੇ ਬੋ ਗਿਆ"।

ਕੰਡੇ ਸਾਫ ਕਰਨ ਦੀ ਡਿਊਟੀ ਹੁਣ ਸਾਡੀ ਲਗੀ ਹੈ। ਗਰੀਬ ਨੂੰ ਰਲੀਫ ਦਿੱਤਾ ਜਾਣਾ ਚਾਹੀਦਾ ਹੈ। ਉਸ ਬਾਰੇ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ।

ਹੁਣ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿ ਕੇ ਬੈਠਦਾ ਹਾਂ ਕਿ ਸਭੀ ਗੁਲ ਇਨਹੀਂ ਕੇ ਖਿਲਾਏ ਹੂਏ ਹੈਂ।

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ): ਇਸ ਬਿਲ ਦਾ ਮਤਲਬ ਹੈ ਕਿ ਗਰੀਬ ਲੋਕਾਂ ਨੂੰ ਲੋੜੀਦੀਆਂ ਸਹੂਲਤਾਂ ਦਿੱਤੀਆਂ ਜਾਣ। ਜਿਸ ਤਰ੍ਹਾਂ ਸਰਦਾਰ ਕਿਰਪਾਲ ਸਿੰਘ ਜੀ ਨੇ ਕਿਹਾ ਕਿ ਪਿਛਲੇ 30 ਸਾਲਾਂ ਵਿਚ ਆਪਣੀਆਂ ਕੋਆਪਰੇਟਿਵ ਸੋਸਾਇਟੀਆਂ ਜਾਲ੍ਹੀ ਬਣਾਕੇ ਕਰੋੜਾਂ ਰੁਪਿਆ ਦਾ ਇਨ੍ਹਾਂ ਨੇ ਗਬਨ ਕੀਤਾ ਹੈ। ਰਿਜ਼ਰਵ ਬੈਂਕ ਨੇ ਕੋਆਪ੍ਰੇਟਿਵ ਬੈਂਕਾਂ ਨੂੰ ਪੈਸੇ ਦੇਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਉਹ ਪੈਸੇ ਵਾਪਸ ਨਹੀਂ ਕਰਦੇ ਸਨ। ਐਕਚੁਅਲੀ ਰਿਕਵਰੀ ਬੰਦ ਹੋ ਗਈ ਸੀ। ਰਿਜ਼ਰਵ ਬੈਂਕ ਨੇ ਲਿਖਤੀ ਤੌਰ ਤੇ ਕੋਆਪਰੇਟਿਵ ਡਿਪਾਰਟਮੈਂਟ ਨੂੰ ਹਦਾਇਤਾਂ ਦਿਤੀਆਂ ਕਿ ਜਿੰਨ੍ਹਾਂ ਚਿਰ

[ਸਰਦਾਰ ਬਲਦੇਵ ਸਿੰਘ ਖਿਆਲਾ]

ਐਕਚੁਅਲ ਰਿਕਵਰੀ ਨਹੀਂ ਕਰਦੇ ਤੁਹਾਨੂੰ ਕੋਈ ਪੈਸੇ ਨਹੀਂ ਦਿਤੇ ਜਾਣਗੇ। ਸਰਕਾਰ ਨੂੰ ਚਲਾਉਣ ਵਾਸਤੇ ਪੈਸੇ ਇਕੱਠੇ ਕਰਨ ਦੀ ਲੋੜ ਹੈ । ਕੋਆਪਰੇਟਿਵ ਦੇ ਕਰਜ਼ੇ ਛੇ ਮਹੀਨੇ ਵਾਸਤੇ ਹੁੰਦੇ ਹਨ ਜਾਂ ਫਿਰ ਤਿੰਨ ਸਾਲ ਵਾਸਤੇ ਹੁੰਦੇ ਹਨ। ਇਨ੍ਹਾਂ ਨੇ ਕੋਆਪਰੇਟਿਵ ਸੋਸਾਇਟੀਆਂ ਵਿਚ ਪਿਛਲੇ 30 ਸਾਲਾਂ ਵਿਚ ਹਨੇਰਗਰਦੀ ਪਾਈ ਹੋਈ ਹੈ। ਇਨਸਪੈਕਟਰ ਜਾਂ ਸਬ-ਇਨਸਪੈਕਟਰ ਇਹ ਸਾਰੇ ਹੀ ਕਿਸਾਨਾਂ ਦਾ ਲਹੂ ਚੂਸਦੇ ਰਹੇ ਹਨ। ਇਸ ਦਾ ਪ੍ਰੋਸੀਜ਼ਰ ਇਹ ਹੈ ਕਿ ਜੋ ਕਿਸਾਨ ਨੇ ਕਰਜ਼ਾ ਦੇਣਾ ਹੈ ਉਹ ਹਾੜ੍ਹੀ ਦੀ ਫਸਲ ਤੇ ਦੇਣਾ ਹੈ। ਪਰ ਕਿਉਂ ਫਸਲ ਵੇਲੇ ਇਹ ਲੋਕ ਉਨ੍ਹਾਂ ਤੋਂ ਪੈਸੇ ਖਾ ਜਾਂਦੇ ਹਨ ਇਸ ਲਈ ਕਰਜ਼ੇ ਦੀ ਉਗਰਾਹੀ ਛੇ ਮਹੀਨੇ ਅੱਗੇ ਪਾ ਦਿੰਦੇ ਸੀ। ਇਸ ਤਰ੍ਹਾਂ ਕਰਕੇ ਹਰ ਛੇ ਮਹੀਨੇ ਅੱਗੇ ਪਾ ਦਿੱਤੇ ਜਾਂਦੇ ਸਨ। ਇਸ ਤਰ੍ਹਾਂ ਕਰਕੇ ਕੋਆਪਰੇਟਿਵ ਡਿਪਾਰਟਮੈਂਟ ਨੇ ਕਿਸਾਨਾਂ ਨੂੰ ਖੋਖਲਾ ਕਰ ਦਿੱਤਾ ਹੈ। ਇਹ ਲੋਕ ਆਪਣਾ ਹਿੱਸਾ ਖਾਈ ਜਾਂਦੇ ਸਨ ਔਰ ਰਿਕਰਵੀ ਅੱਗੇ ਪਾ ਦਿੱਤੀ ਜਾਂਦੀ ਸੀ। ਇਹ ਕਾਨੂੰਨ ਬਣਾਇਆ ਜਾ ਰਿਹਾ ਹੈ ਤਾਂ ਕਿ ਇਨ੍ਹਾਂ ਲੋਕਾਂ ਕੋਲੋਂ ਪੈਸੇ ਕਢਾਏ ਜਾ ਸਕਣ। ਇਹ ਲੋਕ ਮਗਰਮੱਛ ਬਣਕੇ ਇਨ੍ਹਾਂ ਪੈਸਿਆਂ ਤੇ ਬੈਠੇ ਹੋਏ ਸੀ। ਕਦੀ ਇਹ ਲੋਕ ਭੁਮਣ ਸਿੰਘ ਬਣਕੇ ਕਰਜ਼ਾ ਲੈ ਲੈਂਦੇ ਸੀ ਔਰ ਕਦੀ ਉਤਮ ਸਿੰਘ ਬਣਕੇ ਕਰਜ਼ਾ ਲੈ ਲੈਂਦੇ ਸਨ। ਇਸੇ ਤਰ੍ਹਾਂ ਇੰਡਸਟਰੀਜ਼ ਵਾਸਤੇ ਜਿਨ੍ਹਾਂ ਨੇ ਬੋਗਸ ਇੰਡਸਟਰੀ ਦੇ ਨਾਂ ਤੇ ਲੱਖਾਂ ਰੁਪਏ ਲਏ ਹੋਏ ਹਨ ਔਰ ਇੰਡਸਟਰੀ ਕੋਈ ਨਹੀਂ ਲਗਾਈ । ਇਹ ਲੋਕ ਜੋ ਕੋਟੇ ਇਨ੍ਹਾਂ ਨੂੰ ਲਗੇ ਹੋਏ ਹਨ ਉਸ ਨੂੰ ਬਲੈਕ ਵਿਚ ਵੇਚ ਕੇ ਐਸ਼ੋ ਇਸ਼ਰਤ ਕਰਦੇ ਰਹੇ ਹਨ । ਇੰਡਸਟਰੀ ਡਿਪਾਰਟਮੈਂਟ ਵਿਚ ਰਿਕਵਰੀ ਹੋ ਰਹੀ ਹੈ (ਵਿਘਨ) ਇਸ ਵਾਸਤੇ ਇਸ ਬਿੱਲ ਨੂੰ ਪਾਸ ਕਰਨਾ ਬੜਾ ਜ਼ਰੂਰੀ ਹੈ। ਕਿਉਂਕਿ ਬਹੁਤ ਸਾਰਾ ਰੁਪਿਆ ਗਬਨ ਹੋਇਆ ਹੈ ਅਤੇ ਜੇ ਇਹ ਐਨਾ ਰੁਪਿਆ ਕਿਸੇ ਚੰਗੇ ਕੰਮ ਤੇ ਲਗਾਇਆ ਜਾਂਦਾ ਤਾਂ ਇਸ ਦਾ ਕੁਝ ਫਾਇਦਾ ਹੁੰਦਾ। ਇਸ ਦਾ ਗਰੀਬ ਕਿਸਾਨ ਨੂੰ ਫਾਇਦਾ ਹੁੰਦਾ ਅਤੇ ਛੋਟੀ ਇੰਡਸਟਰੀ ਲਾਉਣ ਵਾਲਿਆਂ ਨੂੰ ਫਾਇਦਾ ਹੁੰਦਾ। ਇਸ ਦੇ ਵਿਚ ਇਹ ਵੀ ਜ਼ਰੂਰੀ ਹੈ ਕਿ ਛੋਟੇ ਕਿਸਾਨ ਨੂੰ ਕੁਝ ਛੋਟ ਮਿਲਣੀ ਚਾਹੀਦੀ ਹੈ। ਕੋਈ ਆਫਤ ਆ ਜਾਵੇ ਤਾਂ ਉਸ ਨੂੰ ਛੋਟ ਦੇਣੀ ਚਾਹੀਦੀ ਹੈ। ਪਰ ਇਸ ਤਰੀਕੇ ਨਾਲ ਹੀ ਨਾ ਦਿਓ ਜਿਸ ਨਾਲ ਉਸ ਉਤੇ ਫਿਰ ਇਤਨਾ ਭਾਰ ਪਾ ਦਿਤਾ ਜਾਵੇ ਕਿ ਉਹ ਕਰਜ਼ੇ ਥੱਲੇ ਹੀ ਦੱਬ ਜਾਵੇ। ਇਸ ਕੋਆਪ੍ਰੇਟਿਵ ਤਰੀਕੇ ਨਾਲ ਕਿਸਾਨ ਨੂੰ ਬਚਾਉਣਾ ਹੈ, ਉਸ ਨੂੰ ਮਾਰਨਾ ਨਹੀਂ। ਪਰ ਇਨ੍ਹਾਂ ਨੇ ਇਹ ਤਰੀਕਾ ਕੱਢਿਆ ਸੀ ਕਿ ਕਰਜ਼ੇ ਲੰਬੇ ਕਰਦੇ ਗਏ ਮਤਲਬ ਕਿ ਰਿਕਵਰੀ ਨਹੀਂ ਕੀਤੀ ਗਈ ਅਤੇ ਅੱਗੇ ਪਾਉਂਦੇ ਰਹੇ। ਇਸ ਤਰ੍ਹਾਂ ਗਰੀਬ ਕਿਸਾਨਾਂ ਕੋਲੋਂ ਪੈਸੇ ਖਾ ਕੇ, ਸ਼ਰਾਬਾਂ ਪੀ ਕੇ ਕਿਸਾਨਾਂ ਕੋਲੋਂ ਜ਼ਿਆਦਾ ਰਿਕਵਰੀ ਕੀਤੀ ਗਈ। ਇਸ ਵਾਸਤੇ ਇਹ ਜਿਹੜਾ ਬਿੱਲ ਹੈ, ਮੈਂ ਇਸ ਦੇ ਹੱਕ ਵਿਚ ਹਾਂ। ਜੋ ਇੰਡਸਟਰੀ ਤੋਂ ਹੋਰਾਂ ਅਦਾਰਿਆਂ ਤੋਂ ਅਤੇ ਕੋਆਪਰੇਟਿਵ ਸੋਸਾਇਟੀਆਂ ਆਦਿ ਤੋਂ ਰਿਕਵਰੀ ਦਾ ਪਰੋਸੀਜਰ ਬਣਾਇਆ ਗਿਆ ਹੈ, ਇਹ ਬੜਾ ਚੰਗਾ ਹੈ। ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਮੈਂ ਇਸ ਬਿਲ ਦੀ ਪੂਰੀ ਪੂਰੀ ਹਮਾਇਤ ਕਰਦਾ ਹਾਂ ਅਤੇ ਇਸ ਨੂੰ ਪਾਸ ਕਰਨਾ ਚਾਹੀਦਾ ਹੈ।

**ਸ੍ਰੀ ਖੁਸਹਾਲ ਬਹਿਲ (ਗੁਰਦਾਸਪੁਰ)**: ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿੱਲ ਦੀ ਮੁਖਾਲਫਤ ਕਰਦਾ ਹਾਂ। ਮੈਂ ਦੱਸਦਾ ਹਾਂ ਕਿ ਰੈਵੇਨਿਊ ਡਿਪਾਰਟਮੈਂਟ ਨੇ ਪਿਛਲੇ ਛੇ ਮਹੀਨਿਆਂ ਵਿਚ ਰਿਕਵਰੀਆਂ ਕਿਸ ਤਰ੍ਹਾਂ ਕੀਤੀਆਂ । ਗਰੀਬ ਕਿਸਾਨਾਂ ਨੂੰ ਕਿਸ ਤਰ੍ਹਾਂ ਤੰਗ ਕੀਤਾ ਗਿਆ। ਉਨ੍ਹਾਂ ਨੂੰ ਅੰਦਰ ਕੀਤਾ ਗਿਆ ਅਤੇ ਗਰਮੀਆਂ ਦੇ ਦਿਨਾਂ ਵਿਚ ਜਿਸ ਕਮਰੇ ਵਿਚ 5-7 ਆਦਮੀ ਰਹਿ ਸਕਦੇ ਸਨ ਉਥੇ 40-40 ਬੰਦਿਆਂ ਨੂੰ ਰਖਿਆ ਗਿਆ। ਉਨ੍ਹਾਂ ਨੂੰ ਗਰਮੀ ਵਿਚ ਤੰਗ ਕੀਤਾ ਗਿਆ। ਇਸ ਢੰਗ ਨਾਲ ਉਨ੍ਹਾਂ ਗਰੀਬ ਕਿਸਾਨਾਂ ਨੂੰ ਤੰਗ ਕੀਤਾ ਗਿਆ ਅਤੇ ਗਰੀਬ ਕਿਸਾਨ ਤਰਾਹ ਤਰਾਹ ਕਰਦੇ ਸਨ। ਉਹ ਹਕੂਮਤ ਜਿਹੜੀ ਕਹਿੰਦੀ ਸੀ ਕਿ ਅਸੀਂ ਕਿਸਾਨਾਂ ਦੇ ਹਮਦਰਦੀ ਹਾਂ ਉਸ ਨੇ ਉਨ੍ਹਾਂ ਨਾਲ ਇਸ

ਕਿਸਮ ਦਾ ਟਰੀਟਮੈਂਟ ਕੀਤਾ । ਤੁਸੀਂ ਰੈਵੇਨਿਊ ਡਿਪਾਰਟਮੈਂਟ ਨੂੰ ਰਿਕਵਰੀ ਦੀ ਤਾਕਤ ਦੇ ਰਹੇ ਹੋ ਮੈਂ ਕਹਿੰਦਾ ਹਾਂ ਕਿ ਪਹਿਲਾਂ ਉਸ ਦੀ ਵਰਕਿੰਗ ਦੇਖ ਲਵੋ। ਜਿਹੜੇ ਤਕਾਵੀ ਲੋਨ ਦਿਤੇ ਗਏ ਹਨ। ਉਨ੍ਹਾਂ ਕੋਲੋਂ ਨਾਇਬ ਤਹਿਸੀਲਦਾਰ ਅਤੇ ਤਹਿਸੀਲਦਾਰਾਂ ਨੇ ਉਨ੍ਹਾਂ ਗਰੀਬ ਕਿਸਾਨਾਂ ਕੋਲੋਂ ਬਹੁਤ ਪੈਸੇ ਖਾਦੇ ਹਨ। ਉਨ੍ਹਾਂ ਗਰੀਬ ਕਿਸਾਨਾਂ ਨੂੰ ਦੋ ਦੋ, ਤਿੰਨ ਤਿੰਨ ਵਾਰੀ ਪੈਸੇ ਦੇਣੇ ਪਏ ਹਨ। ਇਸ ਪਾਸੇ ਬੜੀ ਕੁਰੱਪਸ਼ਨ ਚੱਲ ਰਹੀ ਹੈ। ਜਿੰਨੀ ਇਸ ਮਹਿਕਮੇ ਵਿਚ ਰਿਕਵਰੀ ਵੇਲੇ ਕੁਰੱਪਸ਼ਨ ਚੱਲਦੀ ਹੈ, ਇਸ ਦੀ ਕਿਸੇ ਹੋਰ ਮਹਿਕਮੇ ਵਿਚ ਮਿਸਾਲ ਨਹੀਂ ਮਿਲਦੀ। ਇਹ ਠੀਕ ਹੈ ਕੋਆਪਰੇਸ਼ਨ ਮਹਿਕਮੇ ਨੇ ਜਿਹੜੇ ਲੋਨ ਦੇਣੇ ਹਨ ਉਨ੍ਹਾਂ ਨਾਲ ਗਰੀਬਾਂ ਦੀ ਭਲਾਈ ਹੋਵੇਗੀ ਕਿਉਂਕਿ ਜਿਹੜੇ ਗਰੀਬ ਕਿਸਾਨ ਪਿੰਡਾਂ ਵਿਚ ਬੈਠੇ ਹਨ ਉਨ੍ਹਾਂ ਨੂੰ ਸ਼ਾਹੂਕਾਰ ਪੈਸੇ ਨਹੀਂ ਦਿੰਦੇ ਅਤੇ ਉਹ ਕੋਆਪਰੇਟਿਵ ਸੋਸਾਈਟੀਆਂ ਤੋਂ ਪੈਸੇ ਲੈ ਸਕਦੇ ਹਨ। ਇਸ ਲਈ ਜਿਹੜੇ ਉਨ੍ਹਾਂ ਨੂੰ ਪੈਸੇ ਦਿੱਤੇ ਜਾਂਦੇ ਹਨ ਉਨ੍ਹਾਂ ਦੀ ਰਿਕਵਰੀ ਵੀ ਠੀਕ ਢੰਗ ਨਾਲ ਹੋਣੀ ਚਾਹੀਦੀ ਹੈ। ਅਸਲ ਵਿਚ ਕੋਆਪਰੇਟਿਵ ਡਿਪਾਰਟਮੈਂਟ ਦੀ ਆਪਣੀ ਇਨਐਫੀਸੇਂਸ਼ੀ ਹੈ ਕਿ ਉਹ ਪੈਸੇ ਰਿਕਵਰ ਨਹੀਂ ਕਰ ਸਕਦੇ। ਇਸ ਚੀਜ਼ ਦਾ ਫਾਇਦਾ ਡਿਪਾਰਟਮੈਂਟ ਦੇ ਅਫਸਰ ਖਾਸ ਕਰਕੇ ਸਬ-ਇਨਸਪੈਕਟਰ ਜਾਂ ਇਨਸਪੈਕਟਰ ਉਠਾਉਂਦੇ ਹਨ। ਉਹ ਬੜੀ ਕੁਰੱਪਸ਼ਨ ਕਰਦੇ ਹਨ। ਗਰੀਬ ਕਿਸਾਨਾਂ ਨੂੰ ਜਿਹੜਾ ਕਰਜ਼ਾ ਦਿਤਾ ਜਾਂਦਾ ਹੈ ਉਸ ਕਰਜ਼ੇ ਦਾ ਬਹੁਤ ਹਿਸਾ ਉਨ੍ਹਾਂ ਦੀਆਂ ਜੇਬਾਂ ਵਿਚ ਜਾਂਦਾ ਹੈ। ਇਸ ਲਈ ਮੈਂ ਕਹਾਂਗਾ ਕਿ ਇਸ ਮਹਿਕਮੇਂ ਨੂੰ ਸੁਧਾਰੋ। ਇਸ ਨੂੰ ਐਫੀਸ਼ੈਂਟ ਕਰੋ ਤਾਂ ਕਿ ਕਿਸਾਨ ਕੋਲ ਜਿਸ ਵੇਲੇ ਪੈਸੇ ਦੇਣ ਦੀ ਤਾਕਤ ਹੋਵੇ, ਜਿਸ ਵੇਲੇ ਉਹ ਪੈਸੇ ਵਾਪਸ ਕਰਨ ਦੀ ਪੁਜ਼ੀਸ਼ਨ ਵਿਚ ਹੋਵੇ ਉਦੋਂ ਉਸ ਕੋਲੋਂ ਪੈਸੇ ਲਏ ਜਾਣ। ਉਸ ਨੇ ਜਿਹੜੇ ਪੈਸੇ ਲਏ ਹੁੰਦੇ ਹਨ ਉਨ੍ਹਾਂ ਵਿਚੋਂ ਅੱਧੇ ਪੈਸੇ ਤਾਂ ਇਹ ਇਨ੍ਹਾਂ ਦੇ ਮਹਿਕਮੇ ਵਾਲੇ ਆਦਮੀ ਖਾ ਜਾਂਦੇ ਹਨ। ਹੁਣ ਕੀ ਹੁੰਦਾ ਹੈ ਕਿ ਇਨ੍ਹਾਂ ਦੇ ਰੈਵੇਨਿਊ ਡਿਪਾਰਟਮੈਂਟ ਵਾਲੇ ਜਦ ਰਿਕਵਰੀ ਵਾਸਤੇ ਜਾਂਦੇ ਹਨ ਤਾਂ ਉਹ ਉਨ੍ਹਾਂ ਗਰੀਬ ਕਿਸਾਨਾਂ ਨੂੰ ਰੱਸੇ ਨਾਲ ਬੰਨ੍ਹਕੇ ਲਿਆਉਂਦੇ ਹਨ। ਗਰੀਬ ਕਿਸਾਨ ਡਰਦੇ ਮਾਰੇ ਘਰਾਂ ਵਿਚ ਜਾਂ ਕਮਾਦਾਂ ਵਿਚ ਲੰਮੇ ਪੈ ਜਾਂਦੇ ਹਨ। ਉਨ੍ਹਾਂ ਨੂੰ ਹੰਟ ਕੀਤਾ ਜਾਂਦਾ ਹੈ। ਕੋਈ ਪਛਿਆ ਨਹੀਂ ਜਾਂਦਾ ਕਿ ਉਨ੍ਹਾਂ ਨੇ ਕਿਤਨੇ ਪੈਸੇ ਦੇਣੇ ਹਨ। ਜਿਤਨੇ ਉਹ ਕਹਿੰਦੇ ਹਨ ਉਤਨੇ ਉਨ੍ਹਾਂ ਨੂੰ ਦੇਣੇ ਪੈਂਦੇ ਹਨ। ਉਨ੍ਹਾਂ ਨੂੰ ਦੋ ਜਾਂ ਤਿੰਨ ਗੁਣਾਂ ਜ਼ਿਆਦਾ ਪੈਸੇ ਦੇਣੇ ਪੈਂਦੇ ਹਨ। ਜੇ ਉਹ ਨਾ ਦੇਣ ਤਾਂ ਉਨ੍ਹਾਂ ਤੇ ਬੜੇ ਜ਼ੁਲਮ ਢਾਹੇ ਜਾਂਦੇ ਹਨ ਅਤੇ ਬੜਾ ਤੰਗ ਕੀਤਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਕੋਈ ਹਿਊਮਨ ਤਰੀਕਾ ਇਸਤੇਮਾਲ ਕਰਨਾ ਚਾਹੀਦਾ ਹੈ। ਜੇ ਤੁਹਾਡੀ ਮਹਿਕਮੇ ਵਾਲਿਆਂ ਨੂੰ ਨਹੀਂ ਪਤਾ ਤਾਂ ਉਹ ਕੁਮਰਸ਼ੀਅਲ ਬੈਂਕਾਂ ਨੂੰ ਪੁਛ ਲੈਣ। ਉਨ੍ਹਾਂ ਦੀ ਰਿਕਵਰੀ ਬਹੁਤ ਅੱਛੀ ਹੁੰਦੀ ਹੈ। ਮੈਂ ਕਹਿੰਦਾ ਹਾਂ ਕਿ ਇਸ ਬਾਰੇ ਇਕ ਕਮੇਟੀ ਮੁਕੱਰਰ ਕਰਕੇ ਇਸ ਦੀ ਪਰੋਬ ਹੋਣੀ ਚਾਹੀਦੀ ਹੈ ਅਤੇ ਇਸ ਦਾ ਕੋਈ ਰਾਹ ਲੱਭਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਬਿੱਲ ਨਾਲ ਉਨ੍ਹਾਂ ਨੂੰ ਬਹੁਤ ਪਾਵਰਜ਼ ਮਿਲ ਜਾਣਗੀਆਂ ਅਤੇ ਇਸ ਤਰ੍ਹਾਂ ਇਹ ਠੀਕ ਨਹੀਂ ਰਹੇਗਾ। ਇਸ ਤਰ੍ਹਾਂ ਇਹ ਸਰਕਾਰ ਜਿਹੜੀ ਕਹਿੰਦੀ ਹੈ ਕਿ ਅਸੀਂ ਕਿਸਾਨਾਂ ਦੇ ਰਖਵਾਲੇ ਹਾਂ, ਇਸ ਤਰ੍ਹਾਂ ਇਹ ਉਨ੍ਹਾਂ ਦੇ ਰਖਵਾਲੇ ਨਹੀਂ ਕਹਾ ਸਕਣਗੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** (ਤਲਵੰਡੀ ਸਾਬੋ): ਮੈਂ ਇਸ ਅਮੈਂਡਮੈਂਟ ਦੇ ਹੱਕ ਵਿਚ ਦੋ ਤਿੰਨ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਪਿਛਲੇ ਸੈਸ਼ਨ ਵਿਚ ਵੀ ਕੋਆਪਰੇਸ਼ਨ ਡਿਪਾਰਟਮੈਂਟ ਨੇ ਖੇਤੀ ਬਾੜੀ ਦੇ ਲੋਨਜ਼ ਬਾਰੇ ਇਕ ਅਮੈਂਡਮੈਂਟ ਲਿਆਂਦੀ ਸੀ ਕਿ ਉਨ੍ਹਾਂ ਲੋਨਜ਼ ਦੀ ਰਿਕਵਰੀ ਐਜ਼ ਏਰੀਅਰਜ਼ ਆਫ ਲੈਂਡ ਰੈਵੇਨਿਊ ਕੀਤੀ ਜਾਵੇ। ਇਸ ਕਿਸਮ ਦਾ ਫੈਸਲਾ ਕੀਤਾ ਸੀ। ਇਹ ਫੈਸਲਾ ਕਝ ਕੌੜਾ ਸੀ ਪਰ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਸ ਨੇ ਇਹ ਕੋਆਪਰੇਟਿਵ ਮੂਵਮੈਂਟ ਚੰਗੀਆਂ ਲੀਹਾਂ ਤੇ ਚਲਾ ਕੇ ਇਹ ਸੋਚਿਆ ਕਿ ਲੋਕਾਂ ਵਿਚ ਸਾਂਝੀਵਾਲਤਾ ਆਵੇ ਅਤੇ ਉਸ ਸਾਂਝੀਵਾਲਤਾ ਵਿਚ

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਪੈਸਾ ਲਾ ਕੇ ਉਹ ਲੋਕ ਆਪਣੀਆਂ ਲੋੜਾਂ ਪੂਰੀਆਂ ਕਰ ਸਕਣ ਅਤੇ ਉਹ ਪੈਸਾ ਵਕਤ ਸਿਰ ਮੋੜ ਕੇ ਹੋਰ ਪੈਸਾ ਲੈ ਸਕਣਗੇ। (ਵਿਘਨ) ਇਹ ਜਿਹੜੇ ਆਪੋਜ਼ੀਸ਼ਨ ਦੇ ਲੀਡਰ ਹਨ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 25-30 ਸਾਲ ਇਹ ਰਾਜ ਕਰਦੇ ਰਹੇ ਹਨ ਕੀ ਉਨ੍ਹਾਂ ਨੇ ਕਦੇ ਨਹੀਂ ਮਹਿਸੂਸ ਕੀਤਾ ਕਿ ਪਹਿਲਾਂ ਐਨੇ ਘਪਲੇ ਕਿਉਂ ਹੁੰਦੇ ਰਹੇ ਹਨ ? ਜਦੋਂ ਉਹ ਵਜ਼ੀਰ ਸਨ ਤਾਂ ਉਨ੍ਹਾਂ ਆਪ ਵੀ ਕਿਹਾ ਸੀ ਕਿ ਮੇਰੇ ਵੱਸ ਦੀ ਗੱਲ ਨਹੀਂ ਹੈ। ਇਸ ਨੂੰ ਠੀਕ ਕਰਨ ਵਾਸਤੇ ਉਦੋਂ ਕੋਈ ਫੈਸਲਾ ਕਰਨਾ ਚਾਹੀਦਾ ਸੀ ਕਿ ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਹ ਬੜੀ ਅੱਛੀ ਹੈ। ਇਸ ਤਰ੍ਹਾਂ ਗਰੀਬ ਜ਼ਿਮੀਦਾਰਾਂ ਨੂੰ ਆਪਣਾ ਕੰਮ ਚਲਾਉਣ ਵਾਸਤੇ ਅਗਰ ਕਰਜ਼ੇ ਦੀ ਲੋੜ ਹੈ ਤਾਂ ਉਹ ਦਿਤਾ ਜਾ ਸਕਦਾ ਹੈ। ਪਰ ਨਾਲ ਦੀ ਨਾਲ ਹੀ ਮੈਂ ਇਹ ਵੀ ਕਹਿੰਦਾ ਹਾਂ ਕਿ ਇਸ ਵਿਚ ਕੁਝ ਤਰੁਟੀਆਂ ਵੀ ਹਨ। ਉਹ ਇਸ ਤਰ੍ਹਾਂ ਕਿ ਜਿਨ੍ਹਾਂ ਨੇ ਇੰਡਸਟਰੀਆਂ ਵਾਸਤੇ ਲੋਨ ਲਿਆ ਉਨ੍ਹਾਂ ਨੇ ਝੂਠਾ ਲੋਨ ਲੈ ਲਿਆ ਹੈ। ਲੋਨ ਲੈ ਕੇ ਉਨ੍ਹਾਂ ਨੇ ਆਪਣੀ ਜਗ੍ਹਾਂ ਬਦਲ ਲਈ ਅਤੇ ਫਿਰ ਪਤਾ ਨਹੀਂ ਲੱਗਦਾ ਕਿ ਲੋਨ ਕੌਣ ਲੈ ਗਿਆ । ਇਸ ਤਰ੍ਹਾਂ 119 ਕਰੋੜ ਰੁਪਿਆ ਖਾਸ ਕਰਕੇ ਇੰਡਸਟਰੀਅਲ ਸੁਸਾਇਟੀਆਂ ਦਾ ਜਾਂ ਇਹੋ ਜਿਹੀਆਂ ਸੁਸਾਇਟੀਆਂ ਦਾ ਏਰੀਅਰ ਪਿਆ ਹੈ। ਇਸ ਲੋਨ ਦੀ ਰਿਕਵਰੀ ਐਜ਼ ਏਰੀਅਰਜ਼ ਆਫ ਲੈਂਡ ਰੈਵਿਨਿਊ ਨਹੀਂ ਕਰ ਸਕਦੇ ਸੀ ਕਿਉਂਕਿ ਜਦ ਉਹ ਲੋਕ ਕਰਜ਼ਾ ਲੈ ਕੇ ਆਪਣਾ ਫੱਟਾ ਲਾਹ ਕੇ ਲੈ ਜਾਂਦੇ ਹਨ ਤਾਂ ਫਿਰ ਪਤਾ ਨਹੀਂ ਲੱਗਦਾ ਕਿ ਉਹ ਕਿਥੇ ਚਲੇ ਗਏ। ਏ. ਆਰ. ਜਾ ਕੇ ਚੱਕਰ ਲਾ ਕੇ ਮੁੜ ਆਉਂਦਾ ਹੈ। ਇਸ ਤਰ੍ਹਾਂ 119 ਕਰੋੜ ਰੁਪਿਆ ਰਿਕਵਰੀ ਦਾ ਪਿਆ ਹੈ। ਇਸ ਲਈ ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ। ਡਿਪਾਰਟਮੈਂਟ ਵਾਸਤੇ ਮੁਸ਼ਕਲ ਹੋ ਜਾਂਦੀ ਹੈ ਕਿ ਜਦ ਪਹਿਲੀ ਰਿਕਵਰੀ ਨਹੀਂ ਹੁੰਦੀ ਤਾਂ ਅੱਗੇ ਹੋਰ ਕਰਜ਼ੇ ਦੇਣੇ ਮੁਸ਼ਕਲ ਹੋ ਜਾਂਦੇ ਹਨ। ਹੋ ਸਕਦਾ ਹੈ ਕਿ ਕਈ ਜਗ੍ਹਾਂ ਧੱਕਾ ਵੀ ਹੋਇਆ ਹੋਵੇਗਾ। ਪਰ ਇਸ ਬਾਰੇ ਚੀਫ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ ਗਰੀਬ ਕਿਸਾਨਾਂ ਕੋਲੋਂ ਪੈਸਾ ਸਖਤੀ ਨਾਲ ਵਾਪਸ ਨਾ ਲਿਆ ਜਾਵੇ। ਜੇ ਕਿਤੇ ਕੋਈ ਸਖਤੀ ਹੋਈ ਤਾਂ ਉਹ ਨੋਟਿਸ ਵਿਚ ਲਿਆਉਣ । ਇਹ ਆਪੋਜ਼ੀਸ਼ਨ ਵਾਲੇ ਨੋਟਿਸ ਵਿਚ ਲਿਆਉਣ, ਉਸ ਬਾਰੇ ਦੇਖਿਆ ਜਾ ਸਕਦਾ ਹੈ । ਇਹ ਜਿਹੜਾ ਕੋਆਪ੍ਰਟਿਵ ਮੂਵਮੈਂਟ ਨੂੰ ਕਾਮਯਾਬ ਕਰਨ ਲਈ ਮੰਤਵ ਹੈ, ਉਸ ਕੰਮ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ । ਮੈਂ ਕਹਿੰਦਾ ਹਾਂ ਕਿ ਯੂਨੈਨੀਮਸਲੀ ਇਸ ਨੂੰ ਪਾਸ ਕਰਨਾ ਚਾਹੀਦਾ ਹੈ ਕਿ ਇਸ ਏਰੀਅਰ ਨੂੰ ਐਜ਼ ਏਰੀਅਰ ਆਫ ਲੈਂਡ ਰੈਵੇਨਿਊ ਰਿਕਵਰ ਕਰਨਾ ਚਾਹੀਦਾ ਹੈ।

**ਚੌਧਰੀ ਕਾਂਸ਼ੀ ਰਾਮ** (ਫਾਜ਼ਿਲਕਾ) : ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ Mr. Deputy Speaker, in the Statement of Objects and Reasons, it has been written:

> "Approximately an amount of Rs. 119 crores is recoverable from the members of the various co-operative societies on account of loans advanced to them for various purposes.

ਇਹ ਕਹਿੰਦੇ ਹਨ ਕਿ ਰਿਕਵਰੀਆਂ ਕਰਨੀਆਂ ਹਨ। ਅਸਲ ਵਿਚ ਬਾਤ ਇਹ ਹੈ ਕਿ ਇਹ ਇਕ ਬਿਊਰੋਕ-ਰੈਟਿਕ ਸੈਟਅੱਪ ਹੈ ਜਿਸ ਨੂੰ ਸੈਕਟਰੀ ਤੋਂ ਲੈਕੇ ਰਜਿਸਟਰਾਰ, ਇਨਸਪੈਕਟਰ ਅਤੇ ਸਬ-ਇਨਸਪੈਕਟਰ ਹੈਂਡਲ ਕਰਦੇ ਹਨ। ਉਨ੍ਹਾਂ ਨੂੰ ਹੋਰ ਜ਼ਿਆਦਾ ਅਖਤਿਆਰ ਦੇਣ ਤੋਂ ਇਲਾਵਾ ਹੋਰ ਕੋਈ ਗੱਲ ਨਹੀਂ ਹੈ। ਹਰ ਇਕ ਮੈਂਬਰ ਇਹ ਗੱਲ ਤਸਲੀਮ ਕਰੇਗਾ ਕਿ ਕੋਆਪਰੇਟਿਵ ਸੁਸਾਇਟੀਆਂ ਜਾਂ ਟਰਾਂਸਪੋਰਟ ਦੀਆਂ ਕੋਆਪਰੇਟਿਵ ਸੁਸਾਇਟੀਆਂ ਹਨ ਜਾਂ ਇੰਡਸਟਰੀਅਲ ਸੁਸਾਇਟੀਆਂ ਹਨ, they are one family unit. ਉਨ੍ਹਾਂ ਉਤੇ ਸਬ-ਇਨਸਪੈਕਟਰ, ਇਨਸਪੈਕਟਰ, ਏ. ਆਰ. ਅਤੇ ਡੀ. ਆਰ ਦੀ ਮੁਹਰ ਲਗੀ

ਹੁੰਦੀ ਹੈ ਕਿ ਇਹ ਕੋਆਪਰੇਟਿਵ ਸੋਸਾਇਟੀਆਂ, ਟਰਾਂਸਪੋਰਟ ਸੋਸਾਇਟੀਆਂ ਜੇਨੂਅਨ ਹਨ ਅਤੇ ਇਨ੍ਹਾਂ ਨੂੰ ਲੋਨ ਮਿਲੇਗਾ। ******)

(ਇਸ ਸਮੇਂ ਮਾਨਯੋਗ ਮੈਂਬਰ ਵੈਦ ਕਰਤਾਰ ਸਿੰਘ ਅਤੇ ਸਰਦਾਰ ਸਰਦਾਰ ਸਿੰਘ ਕੋਹਲੀ ਬੋਲਣ ਵਾਸਤੇ ਉਠੇ ਅਤੇ ਹਾਊਸ ਵਿਚ ਕਾਫੀ ਸ਼ੋਰ ਪੈ ਗਿਆ)।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਕਾਂਸ਼ੀ ਰਾਮ ਨੇ ਜੋ ਸਰਦਾਰ ਕਿਰਪਾਲ ਸਿੰਘ ਦੇ ਬਾਰੇ ਲਫਜ਼ ਕਹੇ ਹਨ ਉਹ ਲਫਜ਼ ਐਕਸਪੰਜ ਕੀਤੇ ਜਾਂਦੇ ਹਨ। ਇਸ ਵਾਸਤੇ ਤੁਸੀਂ ਬੈਠ ਜਾਓ।

**ਵੈਦ ਕਰਤਾਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਜੋ ਸੁਜੈਸ਼ਨਜ਼ ਇਹ ਦੇਣਾ ਚਾਹੁੰਦੇ ਹਨ ਚੰਗੇ ਜਾ ਮਾੜੇ ਉਹ ਇਨ੍ਹਾਂ ਨੂੰ ਦੇਣੇ ਚਾਹੀਦੇ ਹਨ ਪਰ ਕਿਸੇ ਦੇ ਧਰਮ ਤੇ ਹਮਲਾ ਕਰਨ ਦਾ ਇਨ੍ਹਾਂ ਨੂੰ ਕੋਈ ਹੱਕ ਨਹੀਂ ਹੈ (ਵਿਘਨ)

**Mr. Deputy Speaker** : Please take your seat. ਉਹ ਲਫਜ਼ ਐਕਸਪੰਜ ਕਰ ਦਿਤੇ ਹਨ। ਇਸ ਕਰਕੇ ਐਸੀ ਕੋਈ ਗਲ ਨਹੀਂ ਹੈ, ਤੁਸੀਂ ਤਸ਼ਰੀਫ ਰਖੋ।

**ਚੌਧਰੀ ਕਾਂਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ, ਇਹ ਮੇਰੇ ਭਲੇ ਦੋਸਤ ਹਨ। ਮੈਂ ਇਹ ਲਫ਼ਜ਼ ਕਹੇ ਹਨ.... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਉਹ ਲਫਜ਼ ਐਕਸਪੰਜ ਹੋ ਗਏ ਹਨ। ਤੁਸੀਂ ਆਪਣੀ ਸਪੀਚ ਜਾਰੀ ਰਖੋ।

**ਚੌਧਰੀ ਕਾਂਸ਼ੀ ਰਾਮ** : ਮੈਂ ਇਹ ਲਫਜ਼ ਅਦਾ ਕੀਤਾ ਹੈ ਕਿ ** ** (ਵਿਘਨ)

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਸਾਹਿਬ ਘਬਰਾ ਗਏ ਹਨ। ਇਹ ਸਵੇਰ ਦੀਆਂ ਹੀ ਬੋਲੀਆਂ ਵਾਲੀਆਂ ਗੱਲਾਂ ਕਰ ਰਹੇ ਹਨ (ਵਿਘਨ)।

**ਅਵਾਜ਼ਾਂ** : ਇਹ ਕਲ ਵਾਲੀ ਗਲ ਕਰ ਰਹੇ ਹਨ।

ਕੁੱਝ ਹੋਰ **ਆਵਾਜ਼ਾਂ** : ਇਹ ਐਕਸਪੰਜ ਕਰਵਾਓ।

**ਸਰਦਾਰ ਗੁਰਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਲਫਜ਼ ਤੁਸੀਂ ਕੀ ਐਕਸਪੰਜ ਕਰਵਾਏ ਹਨ। ** ਐਕਸਪੰਜ ਕੀਤਾ ਹੈ ਜਾਂ ਕੀ ਐਕਸਪੰਜ ਕੀਤਾ ਹੈ? ਸਾਨੂੰ ਇਹ ਤਾਂ ਪਤਾ ਲਗੇ ਕਿ ਤੁਸੀਂ ਕੀ ਐਕਸਪੰਜ ਕੀਤਾ ਹੈ?

**Mr. Deputy Speaker** : Undignified and objectionable words have been expunged.

**Sardar Gurdarshan Singh** : ** ** **

**Mr. Deputy Speaker** : It is no point of order.

---

**Expunged as ordered by the Chair.

**ਚੌਧਰੀ** ਕਾਂਸ਼ੀ ਰਾਮ : ਮੈਂ ਸਰਦਾਰ ਕਿਰਪਾਲ ਸਿੰਘ ਨੂੰ ਕਿਹਾ ਹੈ ਕਿ ਉਹ ਬੜੇ * * * * (ਵਿਘਨ) (ਇਸ ਵਕਤ ਮਾਨਯੋਗ ਮੈਂਬਰ ਸਰਦਾਰ ਸ਼ਸ਼ਪਾਲ ਸਿੰਘ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਉਠੇ) ਮੈਂ, ਕੋਈ ਮਾੜਾ ਲਫਜ਼ ਨਹੀਂ ਕਿਹਾ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਪ੍ਰਾਰਥਨਾ ਕਰਾਂਗਾ ਕਿ ਜਦੋਂ ਕੋਈ ਮਾਨਯੋਗ ਮੈਂਬਰ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਉਠਦਾ ਹੈ ਤਾਂ ਉਸ ਨੂੰ ਪੁਆਇੰਟ ਆਫ ਆਰਡਰ ਰੇਜ਼ ਕਰ ਲੈਣ ਦੇਣਾ ਚਾਹੀਦਾ ਹੈ।

**ਸਰਦਾਰ ਸ਼ਸ਼ਪਾਲ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਇੱਕ ਆਵਾਜ਼** : ਇਹ ਬੜੇ ਡਿਗਨੀਫਾਈਡ ਲਫਜ਼ ਬੋਲ ਰਹੇ ਹਨ।

**ਚੌਧਰੀ ਬਲਰਾਮ ਜਾਖੜ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਗੁਰਦਰਸ਼ਨ ਸਿੰਘ** : ਜੋ ਸਰਦਾਰ ਸ਼ਸ਼ਪਾਲ ਸਿੰਘ ਨੇ ਕਿਹਾ ਹੈ, ਬਾਦਲ ਸਾਹਿਬ ਦੇ ਕੱਦ ਨਾਲੋਂ ਚੌਧਰੀ ਸਾਹਿਬ ਦਾ ਕੱਦ ਇਕ ਇੰਚ ਛੋਟਾ ਹੈ, ਇਹ ਪਤਾ ਨਹੀਂ ਉਨ੍ਹਾਂ ਨੇ ਕਿਸ ਦੇ ਬਾਰੇ ਕਿਹਾ ਹੈ। (ਵਿਘਨ)

**ਚੌਧਰੀ ਕਾਂਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ, ਮੈਂ ਬਿਲ ਤੇ ਹੀ ਬੋਲ ਰਿਹਾ ਸੀ। ਮੈਨੂੰ ਤਕਲੀਫ ਹੋਈ ਹੈ, ਮੈਨੂੰ ਦੁਖ ਲਗਾ ਹੈ ਔਰ ਮੈਂ ਪਤਾ ਕਰਨਾ ਚਾਹੁੰਦਾ ਹਾਂ ਕਿ ਆਪ ਨੇ ਕੀ ਐਕਸਪੰਜ ਕਰਵਾਇਆ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ**. ਤੁਸੀਂ ਬਿਲ ਦੇ ਬਾਰੇ ਵਿਚ ਕਹੋ ਜੋ ਕਹਿਣਾ ਹੈ ( ਵਿਘਨ)

ਚੌਧਰੀ ਕਾਂਸ਼ੀ ਰਾਮ : ਬਿਲਕੁਲ ਰਿਸਪੈਕਟਫੁਲੀ ਅਗਰ ਕੋਈ ਬਾਤ ਕਹੀ ਜਾਏ ਤਾਂ ਫਿਰ ਐਕਸਪੰਜ ਕੀਤੀ ਜਾਏ ਤਾਂ how to speak and what he speak ? ਮੈਂ ਇਹ ਲਫਜ਼ ਕਹੇ ਸੀ ਕਿ ** ** ** ਦਸੋ ਇਹੀ ਗਲ ਮੈਂ ਕਹੀ ਸੀ ਹੋਰ ਮੈਂ ਕੀ ਕਿਹਾ ਸੀ।

**Mr. Deputy Speaker** : No clarification, please. ਆਪ ਬਿਲ ਦੇ ਉਤੇ ਬੋਲੋ।

**ਚੌਧਰੀ ਕਾਂਸ਼ੀ ਰਾਮ** : ਸਰਦਾਰ ਕਿਰਪਾਲ ਸਿੰਘ ਨੇ ਕਿਹਾ ਸੀ ਕਿ ਕੋਆਪਰੇਟਿਵ ਸੁਸਾਇਟੀਆਂ ਵਿੱਚ ਪਿਛਲੇ 30 ਸਾਲਾਂ ਤੋਂ ਗੰਦਗੀ ਚਲੀ ਆ ਰਹੀ ਹੈ ਔਰ ਉਸ ਦੀ ਜ਼ਿੰਮੇਵਾਰੀ ਉਹ ਸਾਡੇ ਸਿਰ ਤੇ ਪਾਉਂਦੇ ਹਨ। ਮਗਰ ਇਸ ਬਿਲ ਦੇ ਵਿਚ ਵੀ ਕੋਈ ਐਸੀ ਗਲ ਨਜ਼ਰ ਨਹੀਂ ਆਉਂਦੀ ਜਿਸ ਦੇ ਨਾਲ ਕਿ ਇਸ ਬਿਲ ਨੂੰ ਅੱਛਾ ਕਿਹਾ ਜਾਵੇ। ਜਦੋਂ ਤਕ ਵਨ ਫੈਮਿਲੀ ਯੂਨਿਟ ਨੂੰ ਤੋੜਿਆ ਨਹੀਂ ਜਾਂਦਾ ਉਦੋਂ ਤਕ ਕੋਈ ਗਲ ਨਹੀਂ ਬਣ ਸਕਦੀ । ਇਨ੍ਹਾਂ ਨੇ ਕੀ ਕੀਤਾ ਹੈ ਕਿ ਛੋਟੇ ਕਿਸਾਨਾਂ ਨੂੰ ਪਕੜ ਪਕੜ ਕੇ ਅੰਦਰ ਕਰਦੇ ਰਹੇ । ਜਿਸ ਬੰਦੇ ਨੇ 500 ਰੁਪਏ ਦੇਣੇ ਸੀ ਉਸ ਬੰਦੇ ਨੂੰ ਪਕੜ ਕੇ ਇਨ੍ਹਾਂ ਨੇ ਅੰਦਰ ਕਰ ਦਿਤਾ । ਪੰਚਾਇਤ ਇਲੈਕਸ਼ਨਾਂ ਵਿਚ ਇਸ ਤਰ੍ਹਾਂ ਕੀਤਾ ਗਿਆ ਹੈ । ਔਰ ਉਨ੍ਹਾਂ ਲੋਕਾਂ

**Expunged as ordered by the Chair.

ਨੂੰ, ਭਲੇ ਗਰੀਬ ਆਦਮੀਆਂ ਨੂੰ ਪਕੜ ਕੇ 40-40 ਦਿਨ ਜੇਲ੍ਹ ਦੀ ਰੋਟੀ ਖਵਾ ਦਿਤੀ। ਜਿਸ ਆਦਮੀ ਨੇ ਨੀਲੀ ਪਗੜੀ ਬੰਨ੍ਹ ਲਈ, ਜਿਹੜਾ ਬੰਦਾ ਜੱਥੇਦਾਰ ਹੋ ਗਿਆ ਉਸ ਨੂੰ ਤਾਂ ਛੁੱਟੀ ਕਰ ਦਿਤੀ ਅਤੇ ਬਾਕੀਆਂ ਨੂੰ ਇਨ੍ਹਾਂ ਨੇ ਅੰਦਰ ਰਖਿਆ। ਡਿਪਟੀ ਸਪੀਕਰ ਸਾਹਿਬ, ਸ਼ਾਇਦ ਮਨਿਸਟਰ ਸਾਹਿਬ ਦੀ ਤਰਫੋਂ ਕੋਈ ਹਦਾਇਤਾਂ ਜਾਰੀ ਹੋ ਗਈਆਂ ਸਨ ਔਰ ਇਸ ਸਿਲਸਿਲੇ ਵਿਚ ਇਕ ਚਿੱਠੀ ਲਿਖੀ ਗਈ ਕਿ 5 ਹਜ਼ਾਰ ਰੁਪਏ ਵਾਲੇ ਨੂੰ ਨਾ ਪਕੜੋ। ਇਹ ਅੰਡਰ ਹੈਂਡ ਕਰੰਟ ਚਲਦੀ ਰਹੀ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕਿਤਨੇ ਦਿਨ ਤਕ ਐਸੀ ਬਾਤ ਚਲਦੀ ਰਹੇਗੀ। ਜਦੋਂ ਤਕ ਤੁਸੀਂ ਕੋਆਪਰੇਟਿਵ ਡੀਪਾਰਟਮੈਂਟ ਦੇ ਕਿਸੇ ਕਰਮਚਾਰੀ ਦੀ ਕੋਈ ਰਿਸਪੌਂਸਿਬਿਲਟੀ ਫਿਕਸ ਨਹੀਂ ਕਰੋਗੇ ਉਦੋਂ ਤਕ ਇਸ ਦੇ ਵਿਚ ਕੋਈ ਸੁਧਾਰ ਨਹੀਂ ਹੋਵੇਗਾ। ਇਹ ਪੈਸੇ ਟਕੇ ਦਾ ਮਾਮਲਾ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਇਕ ਗਲ ਦੱਸਣਾ ਚਾਹੁੰਦਾ ਹਾਂ ਕਿ ਧਰਮ ਰਾਜ ਦੇ ਪਾਸ ਗੁੜ ਚਲਾ ਗਿਆ ਤਾਂ ਧਰਮਰਾਜ ਉਸ ਨੂੰ ਕਹਿਣ ਲਗਾ ਕਿ ਕੀ ਗਲ ਹੈ ਤਾਂ ਗੁੜ ਧਰਮ ਰਾਜ ਨੂੰ ਕਹਿਣ ਲਗਾ ਕਿ ਮੇਰੇ ਨਾਲ ਇਨਸਾਫ ਕਰੋ । ਜੋ ਮੈਨੂੰ ਦੇਖਦਾ ਹੈ ਉਹੀ ਮੈਨੂੰ ਮੂੰਹ ਵਿਚ ਪਾ ਲੈਂਦਾ ਹੈ। ਧਰਮ ਰਾਜ ਕਹਿਣ ਲਗਾ ਕਿ ਜ਼ਰਾ ਹੱਟ ਕੇ ਮੇਰੇ ਨਾਲ ਗਲ ਕਰ, ਮਨ ਮੇਰਾ ਭੀ ਇਸ ਤਰ੍ਹਾਂ ਦਾ ਪਾਪੀ ਹੋ ਰਿਹਾ ਹੈ। ਪੈਸਾ ਐਸੀ ਚੀਜ਼ ਹੈ ਜਿਸ ਉਤੇ ਕਿਸੀ ਦੀ ਕੋਈ ਅੱਖ ਪੈ ਜਾਵੇ ਤਾਂ ਉਹੀ ਬੇਈਮਾਨ ਹੋ ਜਾਂਦਾ ਹੈ। (ਵਿਘਨ) ਤੋਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤਕ ਵਨ ਫੈਮਿਲੀ ਯੂਨਿਟ ਨੂੰ ਤੋੜਿਆ ਨਹੀਂ ਜਾਂਦਾ ਇਹ ਕੰਮ ਠੀਕ ਨਹੀਂ ਚਲ ਸਕੇਗਾ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸੁਸਾਇਟੀਆਂ ਬੋਗਸ ਚਲ ਰਹੀਆਂ ਹਨ। ਧਾਣੀ ਕਿਸ਼ਨ ਲਾਲ ਸੁਸਾਇਟੀ ਜਿਸ ਦਾ ਜ਼ਿਕਰ ਮੈਂ ਮਨਿਸਟਰ ਸਾਹਿਬ ਨੂੰ ਕੀਤਾ ਵੀ ਸੀ ਕਿ ਇਹ ਸੁਸਾਇਟੀ ਬੋਗਸ ਚਲ ਰਹੀ ਹੈ ਔਰ ਉਸ ਸੁਸਾਇਟੀ ਵਾਲਿਆਂ ਦਾ ਕੰਮ ਕੀ ਹੈ ? ਜਿਸ ਦੀ ਸਰਕਾਰ ਹੋਵੇਗੀ ਉਸੇ ਦਾ ਉਹ ਝੰਡਾ ਚੁਕ ਲੈਣਗੇ। ਉਥੇ ਏ.ਆਰ. ਉਨ੍ਹਾਂ ਦੇ ਕੋਲ ਆਉਂਦਾ ਹੈ ਅਤੇ ਆ ਕੇ ਮੁਰਗੇ ਖਾਂਦਾ ਹੈ । ਡੀ. ਆਰ ਉਨ੍ਹਾਂ ਦੇ ਘਰ ਆਉਂਦਾ ਹੈ। ਪਿਛਲੇ 15-20 ਸਾਲਾਂ ਤੋਂ ਹੀ ਇਹ ਹੀ ਪ੍ਰੋਸੀਜ਼ਰ ਉਨ੍ਹਾਂ ਦਾ ਚਲਿਆ ਆ ਰਿਹਾ ਹੈ ਚਾਹੇ ਕੋਈ ਭੀ ਸਰਕਾਰ ਆਵੇ। ਪਹਿਲਾਂ ਬਾਦਲ ਸਾਹਿਬ ਦੀ ਸਰਕਾਰ ਸੀ, ਉਦੋਂ ਵੀ ਉਨ੍ਹਾਂ ਇਨ੍ਹਾਂ ਦਾ ਉਹੀ ਕੰਮ ਸੀ ; ਫਿਰ ਗਿੱਲ ਸਾਹਿਬ ਦੀ ਸਰਕਾਰ ਆਈ ਉਦੋਂ ਵੀ ਇਹੀ ਕੰਮ ਸੀ , ਫਿਰ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਆਈ, ਫਿਰ ਉਸ ਦੇ ਬਾਅਦ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਆਈ ਤਾਂ ਵੀ ਇਹੀ ਗਲ ਸੀ ਅਤੇ ਹੁਣ ਫਿਰ ਬਾਦਲ ਸਾਹਿਬ ਦੀ ਸਰਕਾਰ ਆਈ ਹੈ ਤਦ ਵੀ ਇਹੀ ਗਲ ਚਲ ਰਹੀ ਹੈ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ , ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਚੌਧਰੀ ਸਾਹਿਬ ਕਹਿ ਰਹੇ ਹਨ ਉਹ ਰੇਲੇਵੈਂਟ ਨਹੀਂ ਹੈ । ਜੋ ਸਬਜੈਕਟ ਹਾਊਸ ਦੇ ਸਾਹਮਣੇ ਹੈ ਉਸ ਤੇ ਬੋਲਣਾ ਚਾਹੀਦਾ ਹੈ ।

**ਸ਼੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਸਮਾਂ ਬਹੁਤ ਥੋੜ੍ਹਾ ਹੈ, ਇਸ ਲਈ ਤੁਸੀਂ ਵਾਈਂਡ ਅੱਪ ਕਰ ਦਿਓ ।

**ਚੌਧਰੀ ਕਾਂਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ, ਮੈਂ ਕੋਆਪਰੇਟਿਵ ਸੋਸਾਇਟੀਆਂ ਬਾਰੇ ਗਲ ਕਰ ਰਿਹਾ ਹਾਂ ਕੋਈ ਸਨਿਆਸੀ ਫਿਲਮ ਦੀ ਗਲ ਨਹੀਂ ਕਰ ਰਿਹਾ। ਜਦੋਂ ਮੈਂ ਕੋਆਪਰੇਟਿਵ ਸੋਸਾਇਟੀਆਂ ਦੀ ਗਲ ਕਰ ਰਿਹਾ ਹਾਂ ਦੇਨ ਵੱਟ ਇਜ਼ ਇਰਰੇਲੇਵੈਂਟ। ਡਿਪਟੀ ਸਪੀਕਰ ਸਾਹਿਬ, ਮੇਰੇ ਦੋਸਤ ਤੋਂ ਵਕਤ ਲੈ ਦਿਓ ਮੈਂ ਇਨ੍ਹਾਂ ਤੋਂ ਸਬਕ ਲੈ ਲਵਾਂਗਾ । (ਵਿਘਨ) (ਸ਼ੋਰ) ਇਹ ਪਾਰਟੀ ਦੇ ਇਤਨੇ ਬੜੇ ਆਦਮੀ ਹਨ ਇਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਕੀ ਰੇਲੇਵੈਂਟ ਹੈ ਅਤੇ ਕੀ ਇਰਰੇਲੇਵੈਂਟ ?

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਚੇਅਰ ਨੂੰ ਐਡਰੈਸ ਕਰੋ।

**ਚੌਧਰੀ ਕਾਂਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ, ਮੈਂ ਜਾਂ ਤੇ ਤੁਹਾਨੂੰ ਮੁਖਾਤਿਬ ਕਰ ਰਿਹਾ ਹਾਂ ਜਾਂ ਸਰਕਾਰ ਨੂੰ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੈਨੂੰ ਕਰੋ ।

**ਚੌਧਰੀ ਕਾਂਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ, ਇਕ ਰਿਕਸ਼ਾ ਪੁਲਰ ਸੋਸਾਇਟੀ ਸੀ ਉਹ ਕਿਸ ਨੇ ਬਣਾਈ ? ਤੁਸੀਂ ਸੁਣਕੇ ਹੈਰਾਨ ਹੋਵੋਗੇ ਕਿ ਉਹ ਸੋਸਾਇਟੀ ਬਣਾਈ ਇਕ ਬਾਣੀਏ ਨੇ ਅਤੇ ਬਾਦ ਵਿਚ ਉਸ ਨੂੰ ਐਗਰੀਕਲਚਰਲ ਕਰੈਡਿਟ ਸਰਵਿਸ ਸੋਸਾਇਟੀ ਵਿਚ ਬਦਲ ਦਿਤਾ । ਉਸ ਵਿਚ ਡੇਡ ਦੋ ਲੱਖ ਰੁਪਏ ਦਾ ਗ਼ਬਨ ਹੈ । ਕੇਸ ਜੁਡੀਸ਼ੀਅਲ ਮੈਜਿਸਟਰੇਟ ਕੋਲ ਚਲਾ ਜਾਂਦਾ ਤਾਂ ਉਸ ਵੇਲੇ ਰਿਕਵਰੀ ਹੋ ਜਾਣੀ ਸੀ, ਪਰ ਹੁਣ ਡਿਪਾਰਟਮੈਂਟ ਕੋਈ ਪ੍ਰੈਸ ਨਹੀਂ ਕਰ ਰਿਹਾ ਅਤੇ ਨਾ ਹੀ ਪਰਸੂ ਕਰ ਰਿਹਾ ਹੈ ਸਾਰਾ ਮਾਮਲਾ ਡੀ.ਆਰ. ਕੋਲ ਹੁੰਦਾ ਹੈ । ਪਰ ਉਸ ਨੂੰ ਕਹਿ ਦਿਤਾ ਜਾਂਦਾ ਹੈ ਕਿ ਖਬਰਦਾਰ ਅਗਰ ਇਸ ਦਾ ਕੁਝ ਕੀਤਾ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦਾ ਧੰਦਾ ਮਹਿਜ਼ ਪੈਸੇ ਹਜ਼ਮ ਕਰਨ ਦਾ ਹੈ। ਅਗਰ ਇਹ ਇਹੋ ਜਿਹਾ ਬਿਲ ਲਿਆਉਂਦੇ ਜਿਸ ਵਿਚ ਇਹ ਹੁੰਦਾ ਕਿ ਜਿੰਨੀਆਂ ਕੋਆਪਰੇਟਿਵ ਸੋਸਾਇਟੀਆਂ ਹਨ ਉਨ੍ਹਾਂ ਦੀ ਸਕਰੀਨਿੰਗ ਹੁੰਦੀ ਅਤੇ ਜਿਨ੍ਹਾਂ ਨੇ ਕੋਆਪਰੇਟਿਵ ਮੂਵਮੈਂਟ ਨੂੰ ਬਦਨਾਮ ਕੀਤਾ ਹੈ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਂਦੇ ਤਾਂ ਤੇ ਅਸੀਂ ਇਸ ਬਿਲ ਦੀ ਸ਼ਲਾਘਾ ਕਰਦੇ। ਪਰ ਇਸ ਬਿਲ ਵਿਚ ਤਾਂ ਐਸੀ ਕੋਈ ਗਲ ਨਹੀਂ ਹੈ । ਇਹ ਤਾਂ ਕੋਆਪਰੇਟਿਵ ਇਨਸਪੈਕਟਰ ਦੇ ਹਲਵੇ ਮਾਂਡੇ ਔਰ ਰਿਸ਼ਵਤ ਨੂੰ ਜ਼ਿਆਦਾ ਬੜਾਵਾ ਦੇਣ ਵਾਸਤੇ ਹੈ । ਜਿਸ ਰਿਸ਼ਵਤ ਨੂੰ ਖਤਮ ਕਰਨ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਚਿੱਲਾ ਰਹੇ ਸਨ ਉਸ ਨੂੰ ਅੱਜ ਬੜ੍ਹਾਵਾ ਦੇਣ ਲਈ ਇਹ ਬਿਲ ਲੈ ਆਏ ਇਸ ਦੇ ਨਾਲ ਤਾਂ ਰਿਸ਼ਵਤ ਵਧੇਗੀ ਘਟੇਗੀ, ਨਹੀਂ (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ** : ਹਾਂ ਤੇ, ਡਿਪਟੀ ਸਪੀਕਰ ਸਾਹਿਬ, ਇਸ ਦਾ ਨਤੀਜਾ ਇਹ ਨਿਕਲੇਗਾ ਕਿ ਜੋ ਦਾਅਵਾ ਬੁਲੰਦ ਕਰਦੇ ਹਨ ਕਿ ਅਸੀਂ ਕੁਰੱਪਸ਼ਨ ਬੰਦ ਕਰਨੀ ਹੈ, ਇਸ ਦੇ ਨਾਲ ਕੁਰੱਪਸ਼ਨ ਹੋਰ ਵਧੇਗੀ ਕੁਰੱਪਸ਼ਨ ਬਰੀਡਿੰਗ ਸੈਂਟਰਜ਼ ਵਧਣਗੇ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਅਗਰ ਤੁਸੀਂ ਮੇਰੇ ਨਾਲ ਗਲ ਕਰੋਗੇ ਤਾਂ ਪੁਆਇੰਟ ਆਫ ਆਰਡਰ ਘੱਟ ਉਠਣਗੇ।

**ਚੌਧਰੀ ਕਾਂਸ਼ੀ ਰਾਮ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨਾਲ ਜ਼ਿਆਦਾ ਗਲ ਕਰਦਾ ਹਾਂ। ਪਰ ਇਹ ਮੇਰੇ ਨਾਲ ਧਕਾ ਕਰਦੇ ਹਨ। ਉਹ ਦੇਖੋ ਜੀ ਐਨਕਾਂ ਵਿਚ ਦੀ ਮੈਨੂੰ ਦੇਖ ਰਰੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਸ ਬਿਲ ਨਾਲ ਕੁਰੱਪਸ਼ਨ ਹੋਰ ਬਰੀਡ ਹੋਵੇਗੀ । ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ। ਮੈਂ ਕਹਿੰਦਾ ਹਾਂ ਕਿ ਸਰਕਾਰ ਇਸ ਬਿਲ ਨੂੰ ਅਜੇ ਇੰਟਰੋਡਿਊਸ ਨਾ ਕਰੇ। ਜੋ ਐਗਜ਼ਿਸਟਿਗ ਸੋਸਾਇਟੀਆਂ ਹਨ ਉਨ੍ਹਾਂ ਦੀ ਸਕਰੀਨਿੰਗ ਕੀਤੀ ਜਾਵੇ ਤਾਂ ਸਹੀ ਹਾਲਾਤ ਦਾ ਪਤਾ ਚਲ ਸਕਦਾ ਹੈ । ਜਿਹੜੇ ਵਨ ਫੈਮਿਲੀ ਯੂਨਿਟਸ ਹਨ ਉਹ ਲੋਕ ਕੋਆਪਰੇਟਿਵ ਅਦਾਰੇ ਨੂੰ ਐਕਸਪਲਾਇਟ ਕਰ ਰਹੇ ਹਨ। ਉਨ੍ਹਾਂ ਕੋਲੋਂ ਰੁਪਏ ਵਸੂਲਣ ਦਾ ਇਨ੍ਹਾਂ ਦਾ ਕੋਈ ਪ੍ਰਬੰਧ ਨਹੀਂ ਹੈ। ਇਹ ਗਲ ਠੀਕ ਨਹੀਂ ਹੈ। (ਵਿਘਨ) ਇਹ ਵਸੂਲ ਕਰਨਾ ਹੀ ਨਹੀਂ ਚਾਹੁੰਦੇ। (ਵਿਘਨ) ਬੱਸ ਜੀ, ਮੈਂ ਇਤਨਾ ਕਹਿ ਕੇ ਬੈਠਦਾ ਹਾਂ।

---

**Expunged as ordered by the Chair.

**ਗਿਆਨੀ ਅਰਜਣ ਸਿੰਘ ਲਿੱਟ** (ਕਿਲ੍ਹਾ ਰਾਏਪੁਰ) : ਡਿਪਟੀ ਸਪੀਕਰ ਸਾਹਿਬ, ਜਿਹੜਾ ਬਿਲ ਅਜ ਪੇਸ਼ ਕੀਤਾ ਹੈ ਉਸ ਦੀ ਵੈਸੇ ਵੀ ਬੜੀ ਲੋੜ ਸੀ। ਮੈਂ ਅਰਜ਼ ਕਰਾਂ ਕਿ ਇਹ ਤਾਂ ਉਹ ਗਲ ਹੈ ਕਿ 'ਕੀਤੀਆਂ ਦੁਲਹੇ ਦੀਆਂ ਤੇ ਭਰੇ ਲੱਧਾ' । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਕੀਤੇ ਕਾਰਨਾਮੇ ਸਾਡੇ ਸਾਹਮਣੇ ਆ ਗਏ । ਜਿੰਨਾਂ ਰੁਪਇਆ ਚੌਧਰੀ ਸਾਹਿਬ ਨੇ ਫਰਮਾਇਆ ਹੈ ਇਹ ਸਾਰਾ ਇਨ੍ਹਾਂ ਦੇ ਸਮੇਂ ਦਾ ਹੈ। ਇਨ੍ਹਾਂ ਨੇ ਗਲਤ ਮੈਂਬਰ ਬਣਾਏ, ਗਲਤ ਸੋਸਾਇਟੀਆਂ ਬਣਾਈਆਂ ਔਰ ਕੋਅਪਰੇਟਿਵ ਮੂਵਮੈਂਟ ਦਾ ਸਾਰਾ ਰੁਪਿਆ ਤਬਾਹ ਹੋ ਗਿਆ। ਜਿਹੜਾ ਰੁਪਿਆ ਦਿਤਾ ਉਸ ਦੀ ਵਸੂਲੀ ਕੋਈ ਨਹੀਂ ਸੀ। ਸਾਡਾ ਤਾਂ ਥੋੜ੍ਹਾ ਬਹੁਤ ਨਾਂ ਲਗੇਗਾ ਵਸੂਲੀ ਕਰਨ ਲਈ ਪਰ ਗਲਤ ਕਾਰਨਾਮੇ ਇਨ੍ਹਾਂ ਦੇ ਹਨ ਔਰ ਭੁਗਤਾਣੇ ਸਾਨੂੰ ਪੈ ਰਹੇ ਹਨ। ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿਹੜੀਆਂ ਸੋਸਾਇਟੀਆਂ ਵਿਚ ਗ਼ਬਨ ਹਨ ਉਹ ਦਸ ਦਸ ਸਾਲਾਂ ਦੇ ਪਏ ਹੋਏ ਹਨ ਉਨ੍ਹਾਂ ਨੂੰ ਕਿਸੇ ਨੇ ਛੇੜਿਆ ਨਹੀਂ ਔਰ ਉਨ੍ਹਾਂ ਦੀ ਵਸੂਲੀ ਨਹੀਂ ਹੋਈ। 3-3, 4-4 ਲੱਖ ਰੁਪਇਆ ਇਕ ਇਕ ਆਦਮੀ ਦੇ ਕੋਲ ਹੈ ਬਹੁਤ ਸਾਰੀਆਂ ਸੋਸਾਇਟੀਆਂ ਵਿਚ ਮੈਨੇਜਿੰਗ ਕਮੇਟੀਆਂ ਨੂੰ ਤਾਂ ਕਿਸੇ ਗਲ ਦਾ ਪਤਾ ਹੀ ਨਹੀਂ । ਜਿਹੜਾ ਸੋਸਾਇਟੀ ਦਾ ਇਨਸਪੈਕਟਰ ਹੈ ਉਹ ਜਿਸ ਨੂੰ ਮਰਜ਼ੀ ਲੋਨ ਦੇ ਦੇਵੇ, ਜਿਸ ਨੂੰ ਮਰਜ਼ੀ ਨਾ ਦੇਵੇ, ਜਿਸ ਤੋਂ ਮਰਜ਼ੀ ਵਸੂਲੀ ਕਰ ਲਵੇ ਜਿਸ ਤੋਂ ਮਰਜ਼ੀ ਵਸੂਲੀ ਨਾ ਕਰੇ । ਮੈਨੇਜਿੰਗ ਕਮੇਟੀ ਨੂੰ ਤਾਂ ਪਤਾ ਹੀ ਨਹੀਂ ਹੁੰਦਾ । ਕਿਤਨੀਆਂ ਹੀ ਬੋਗਸ ਸੋਸਾਇਟੀਆਂ ਹਨ । ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜੀਆਂ ਬੋਗਸ ਸੋਸਾਇਟੀਆਂ ਹਨ ਉਨ੍ਹਾਂ ਦੇ ਖਿਲਾਫ ਸਖਤ ਕਾਰਵਾਈ ਕਰਨੀ ਚਾਹੀਦੀ ਹੈ । ਮੈਂ ਅਰਜ਼ ਕਰਾਂ ਕਿ ਇਕ ਬੋਗਸ ਸੋਸਾਇਟੀ ਬਣੀ ਅਤੇ ਲੁਧਿਆਣੇ ਕੋਆਪਰੇਟਿਵ ਬੈਂਕ ਤੋਂ 32 ਹਜ਼ਾਰ ਰੁਪਏ ਲੋਨ ਲਿਆ । ਨਾ ਕੋਈ ਮਸ਼ੀਨ ਲਈ ਅਤੇ ਨਾ ਕੋਈ ਦੁਕਾਨ ਹੈ। ਉਸ ਦਾ ਪਤਾ ਤਕ ਕੋਈ ਨਹੀਂ । ਅਸੀਂ ਕਿਹਾ ਸੀ ਕਿ 5 ਹਜ਼ਾਰ ਰੁਪਏ ਤਕ ਸਿਕਿਓਰਡ ਲੋਨ ਹੋਣਾ ਚਾਹੀਦਾ ਹੈ। ਇਹ ਜਿਹੜੀਆਂ ਸ਼ਹਿਰਾਂ ਦੀਆਂ ਸੋਸਾਇਟੀਆਂ ਸਨ ਇਹ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਉਨ੍ਹਾਂ ਦੇ ਸਾਂਝੀਵਾਲ ਸਨ ਇਸ ਲਈ ਇਨ੍ਹਾਂ ਨੇ ਉਨ੍ਹਾਂ ਨੂੰ ਛੇੜਿਆ ਨਹੀਂ ਅਤੇ ਨਤੀਜਾ ਇਹ ਹੋਇਆ ਕਿ ਕਿਸਾਨਾਂ ਤੇ ਬੋਝ ਪੈ ਗਿਆ। ਜਿਹੜੀਆਂ ਸੋਸਾਇਟੀਆਂ ਗਰੀਬ ਲੋਕਾਂ ਦੀਆਂ ਪਿੰਡਾਂ ਵਿਚ ਬਣੀਆਂ ਹਨ ਉਹ ਆਪਣਾ ਕਰਜ਼ਾ ਲੈ ਕੇ ਵੇਲੇ ਸਿਰ ਵਾਪਸ ਕਰ ਦਿੰਦੇ ਹਨ, ਪਰ ਹੁਣ 119 ਕਰੋੜ ਰੁਪਏ ਪਿਛਲੇ 10-12 ਸਾਲਾਂ ਤੋਂ ਬਕਾਇਆ ਹਨ। 119 ਕਰੋੜ ਰੁਪਏ ਕਹਿਣਾ ਸੌਖਾ ਹੈ। ਹੁਣ ਹਾਲਤ ਇਹ ਹੋ ਗਈ ਹੈ ਕਿ ਨਾਂ ਤਾਂ ਰਿਜ਼ਰਵ ਬੈਂਕ ਅਤੇ ਨਾ ਸਾਡੇ ਬੈਂਕ ਕਰਜ਼ਾ ਦਿੰਦੇ ਹਨ।

ਨਾਲ ਦੀ ਨਾਲ ਮੈਂ ਇਹ ਵੀ ਕਹਾਂਗਾ ਕਿ ਜਿੰਨੀਆਂ ਵੀ ਕੋਆਪਰੇਟਿਵ ਸੋਸਾਇਟੀਆਂ ਅਤੇ ਡੀ. ਡਬਲਿਯੂ. ਐਸ. ਹਨ ਉਨ੍ਹਾਂ ਵਿਚ ਬੜੇ ਗ਼ਬਨ ਹਨ। ਮੈਂ ਬੇਨਤੀ ਕਰਾਂਗਾ ਕਿ ਇਸ ਦੇ ਲਈ ਇਕ ਸਪੈਸ਼ਲ ਸਕੁਐਡ ਮੁਕੱਰਰ ਕਰਨ ਜਿਹੜਾ ਸਾਰੀ ਚੈਕਿੰਗ ਕਰੇ। ਜਦ ਤਕ ਸਪੈਸ਼ਲ ਸਕੁਐਡ ਮੁਕਰਰ ਨਹੀਂ ਕਰਦੇ ਉਦੋਂ ਤਕ ਇਹ ਮਸਲਾ ਹਲ ਨਹੀਂ ਹੋਣਾ। 5-10 ਹਜ਼ਾਰ ਰੁਪਏ ਦੇ ਕਰਜ਼ੇ ਦੀਆਂ ਵਸੂਲੀਆਂ ਤਾਂ ਹੋ ਗਈਆਂ ਹਨ ਪਰ ਜਿਹੜੇ ਲੱਖਾਂ ਵਾਲੇ ਹਨ ਉਨ੍ਹਾਂ ਤੋਂ ਕੁਝ ਵੀ ਵਸੂਲ ਨਹੀਂ ਹੋ ਰਿਹਾ। ਮੈਂ ਅਰਜ਼ ਕਰਾਂ ਕਿ ਐਗਰੀਕਲਚਰ ਦੀਆਂ ਵਨ ਮੈਨ ਸੋਸਾਇਟੀਆਂ ਬਣੀਆਂ ਹੋਈਆਂ ਹਨ ਜੇ ਕਰ ਅੰਕੜੇ ਵੇਖੋ ਤਾਂ ਪਤਾ ਲਗੇਗਾ ਕਿ ਐਗਰੀਕਲਚਰਲ ਦੀਆਂ ਛੋਟੀਆਂ ਸੋਸਾਇਟੀਆਂ ਵਿਚ 5% ਗ਼ਬਨ ਨਹੀਂ ਹੋਣਾ। ਇਹ ਜਿੰਨੇ ਵੀ ਗ਼ਬਨ ਹਨ ਬੜੀਆਂ ਸੋਸਾਇਟੀਆਂ ਵਿਚ ਹਨ। ਇਸ ਦੇ ਨਾਲ ਮੈਂ ਇਕ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਕਿਸਾਨ ਹਨ ਅਗਰ ਕਿਸੇ ਦਾ ਬਾਪ ਕਿਸੇ ਸੋਸਾਇਟੀ ਦਾ ਮੈਂਬਰ ਸੀ ਔਰ ਉਹ ਮਰ ਜਾਂਦਾ ਹੈ ਜਾਂ ਕੋਈ ਔਰਤ ਵਿਧਵਾ ਹੋ ਜਾਂਦੀ ਹੈ ਤਾਂ ਉਸ ਕੇਸ ਵਿਚ ਇਹ ਕਰਜ਼ਾ ਮਾਫ ਹੋਣਾ ਚਾਹੀਦਾ ਹੈ। ਇਸ ਦੇ ਲਈ ਸਾਡੇ ਕੋਈ ਪ੍ਰੋਵੀਜ਼ਨ ਹੈ।

[ਗਿਆਨੀ ਅਰਜਣ ਸਿੰਘ ਲਿੱਟ]

ਇਸ ਤੋਂ ਇਲਾਵਾ ਜਿਹੜੀ ਸਾਡੀ ਸਰਕਾਰ ਹੈ ਇਹ ਵੀ ਬਣੀਏ ਵਾਂਗ ਹੋ ਗਈ ਹੈ। ਇਹ ਵੀ ਸੂਦ ਦਰ ਸੂਦ ਵਸੂਲੀ ਕਰਦੀ ਹੈ। ਮੈਂ ਅਰਜ਼ ਕਰਾਂਗਾ ਕਿ ਕਰਜ਼ੇ ਸੂਦ ਦਰ ਸੂਦ ਨਹੀਂ ਵਸੂਲ ਕਰਨੇ ਚਾਹੀਦੇ। ਇਹ ਜਿਹੜਾ ਪੀਨਲ ਇੰਟਰੈਸਟ ਹੈ ਇਹ ਬਣੀਏ ਦੇ ਸੂਦ ਦਰ ਸੂਦ ਵਾਲਾ ਮਾਮਲਾ ਹੈ। ਸਾਡੇ ਵਿਚ ਔਰ ਬਣੀਏ ਵਿਚ ਕੋਈ ਫਰਕ ਨਹੀਂ ਰਹਿੰਦਾ। ਸੂਦ ਦਰ ਸੂਦ ਵਾਲੀ ਜਿਹੜੀ ਰਕਮ ਹੈ ਉਹ 5 ਸਾਲਾਂ ਵਿਚ ਕਈ ਹਜ਼ਾਰ ਵੱਧ ਜਾਂਦੀ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਉਸ ਤੋਂ ਰਾਹਤ ਮਿਲਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਅਗਰ ਇਕ ਟੱਬਰ ਵਿਚ 5 ਮੈਂਬਰ ਹਨ ਤਾਂ ਉਥੇ ਇਹ ਰਿਆਇਤ ਨਹੀਂ ਮਿਲਣੀ ਚਾਹੀਦੀ। ਟੱਬਰ ਦੇ ਇਕ ਮੈਂਬਰ ਨੂੰ ਹੀ ਰਿਆਇਤ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮਾਰਕੀਟ ਕਮੇਟੀਆਂ ਅਤੇ ਡੀ.ਡਬਲਯੂ. ਐਸ ਦੇ ਜਿਹੜੇ ਹਿਸਾਬ ਹਨ ਉਹ ਆਪਸ ਵਿਚ ਨਹੀਂ ਮਿਲਦੇ। ਮੇਰੇ ਹਲਕੇ ਵਿਚ 8 ਸੋਸਾਇਟੀਆਂ ਹਨ ਉਨ੍ਹਾਂ ਵਿਚ 4-4 ਲੱਖ ਰੁਪਏ ਦੇ ਗ਼ਬਨ ਹਨ। ਉਨ੍ਹਾਂ ਦਾ ਘਰ ਨਹੀਂ, ਕੋਈ ਥਾਂ ਨਹੀਂ। ਉਨ੍ਹਾਂ ਨੇ ਮੁਲਾਜ਼ਮਾਂ ਨਾਲ ਮਿਲ ਕੇ ਕਰਜ਼ੇ ਆਪਣੇ ਬਚਿਆਂ ਦੇ ਨਾਮ ਕਰਾ ਲਏ। ਵਸੂਲੀ ਲਈ ਕੋਈ ਕਾਰਵਾਈ ਨਹੀਂ ਹੋ ਰਹੀ। ਉਹ ਵੱਡੇ ਵੱਡੇ ਧਨਾਢ ਹਨ। ਉਹ ਲੱਖਾਂ ਰੁਪਏ ਖਾ ਗਏ ਹਨ। ਮੈਂ ਕਹਿੰਦਾ ਹਾਂ ਕਿ ਸਾਰਿਆਂ ਤੋਂ ਵਸੂਲੀ ਕਰਨੀ ਚਾਹੀਦੀ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਗਿਆਨੀ ਜੀ, ਮੈਂ ਬੇਨਤੀ ਕਰਾਂਗਾ ਕਿ ਤੁਸੀਂ ਵਾਈਂਡ ਅਪ ਕਰ ਦਿਓ।

**ਗਿਆਨੀ ਅਰਜਣ ਸਿੰਘ ਲਿੱਟ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਸਾਰੀ ਦੀ ਸਾਰੀ ਸਖਤੀ ਕਿਸਾਨਾਂ ਤੇ ਨਹੀਂ ਕਰਨੀ ਚਾਹੀਦੀ। ਅਸੀਂ ਕਿਸਾਨਾਂ ਦੇ ਨੁਮਾਇੰਦੇ ਹਾਂ ਅਤੇ ਇਸ ਬਿਲ ਦਾ ਸਮਰਥਨ ਕਰਦੇ ਹਾਂ। ਮਨਿਸਟਰ ਸਾਹਿਬ ਨੇ ਇਹ ਬਿਲ ਲਿਆ ਕੇ ਚੰਗਾ ਕੀਤਾ ਹੈ ਅਤੇ ਇਸ ਦੇ ਪਾਸ ਹੋਣ ਤੇ ਇਸ ਤੇ ਪੂਰਾ ਅਮਲ ਕਰਨਾ ਚਾਹੀਦਾ ਹੈ ਤਾਂ ਕਿ ਪੈਸੇ ਵਸੂਲ ਹੋ ਸਕਣ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਡਿਪਟੀ ਸਪੀਕਰ ਸਾਹਿਬ, ਜਦੋਂ ਪਿਛਲੀ ਦਫਾ ਇਸ ਬਿਲ ਤੇ ਡਿਸਕਸ਼ਨ ਹੋਈ ਸੀ ਤਾਂ ਅਸੀਂ ਉਸ ਸੋਧ ਦਾ ਵਿਰੋਧ ਕੀਤਾ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਚੰਗਾ ਹੁੰਦਾ ਜੇ ਕਰ ਅਸੀਂ ਗਲਤ ਸਾਬਤ ਹੁੰਦੇ ਅਤੇ ਜਿਹੜੀ ਭਾਵਨਾ ਮਨਿਸਟਰ ਸਾਹਿਬ ਨੇ ਪ੍ਰਗਟ ਕੀਤੀ ਸੀ ਉਹ ਸਹੀ ਸਾਬਤ ਹੁੰਦੀ, ਪਰ ਉਹ ਸਹੀ ਨਹੀਂ ਹੋਈ। ਮੇਰੇ ਸਾਹਮਣੇ ਮਿਸਾਲਾਂ ਹਨ; ਲੋਕਾਂ ਨੂੰ ਹੱਥਕੜੀਆਂ ਲਾਈਆਂ ਗਈਆਂ ਉਨ੍ਹਾਂ ਨੂੰ ਰਗੜਿਆ ਗਿਆ ਡਿਪਟੀ ਸਪੀਕਰ ਸਾਹਿਬ, ਹਾਲੇ ਤੱਕ ਰਗੜਾ ਛੋਟੇ ਆਦਮੀ ਨੂੰ ਹੀ ਪੁਜਾ ਹੈ। ਇਹੋ ਸਾਨੂੰ ਖਦਸ਼ਾ ਸੀ। ਇਸ ਕਰਕੇ ਮੈਂ ਬਾਰ ਬਾਰ ਇਥੇ ਇਹ ਗਲ ਲਿਆਉਣ ਦੀ ਕੋਸ਼ਿਸ਼ ਕੀਤੀ ਸੀ। 5,000 ਰੁਪਏ ਤੋਂ ਉਪਰ ਵਾਲੇ ਨੂੰ ਭਾਵੇਂ ਦਬਾ ਕੇ ਸੇਕ ਲੱਗੇ ਪਰ ਹੇਠਲੇ ਨੂੰ ਰਿਆਇਤ ਦਿਓ। ਹੇਠਲੇ ਵਿੱਚ ਵੀ ਜੇਕਰ ਕੋਈ ਮੱਕਾਰ ਹੈ ਤਾਂ ਉਸ ਨੂੰ ਰਗੜਾ ਲਾਓ। ਜੇ ਉਸ ਨੇ ਪੈਸੇ ਲੈ ਲਏ ਹਨ ਅਤੇ ਦੁਰਵਰਤੋਂ ਕੀਤੀ ਹੈ, ਉਸ ਤੇ ਜ਼ਰੂਰ ਸਖ਼ਤੀ ਕਰੋ। ਲੇਕਿਨ ਜਿਨ੍ਹਾਂ ਲੋਕਾਂ ਦੇ ਹਾਲਾਤ ਕੁਝ ਐਸੇ ਹਨ ਕਿ ਉਨ੍ਹਾਂ ਨੂੰ ਬੜੀਆਂ ਭਾਰੀਆਂ ਮੁਸ਼ਕਲਾਂ ਪੇਸ਼ ਆਈਆਂ ਹਨ, ਉਨ੍ਹਾਂ ਦਾ ਕਾਰੋਬਾਰ ਵੀ ਸਹੀ ਹੁੰਦਾ ਹੈ, ਪਰ ਸੱਟ ਇਹੋ ਜਿਹੇ ਆਦਮੀ ਨੂੰ ਵਜਦੀ ਹੈ। ਉਹ ਵੇਲੇ ਸਿਰ ਪੈਸੇ ਨਹੀਂ ਦੇ ਸਕਦਾ। ਅੱਜ ਹਾਊਸ ਦੇ ਬਾਹਰ ਫਿਲੌਰ ਦੇ ਬਹੁਤ ਸਾਰੇ ਕਿਸਾਨ ਧਰਨਾ ਮਾਰ ਕੇ ਬੈਠੇ ਹਨ। ਉਨ੍ਹਾਂ ਨੇ ਆਪਣੀ ਗੱਲ ਇਸ਼ਤਿਹਾਰਾਂ ਰਾਹੀਂ ਦੱਸੀ ਹੈ। ਉਨ੍ਹਾਂ ਕਿਸਾਨਾਂ ਨੇ 12,000 ਬੋਰੀ ਆਲੂਆਂ ਦੀ ਇੱਕ ਕੋਲਡ ਸਟੋਰ ਵਿੱਚ ਰਖੀ ਹੋਈ ਸੀ। ਉਸ ਕੋਲਡ ਸਟੋਰ ਦੀ ਕਪੈਸਿਟੀ 8,000 ਬੋਰੀ ਰਖਣ ਦੀ ਸੀ। ਮਾਲਕ ਨੇ 12,000 ਬੋਰੀ ਰਖਾ ਲਈ। ਇਹ ਸਾਰੇ ਆਲੂ ਸੜ ਗਏ। ਨਾ ਉਹ ਬੀਜ ਦੇ ਕੰਮ ਅਤੇ ਨਾ ਹੀ ਰਾਸ਼ਨ ਦੇ ਉਨ੍ਹਾਂ ਵਿਚਾਰਿਆਂ ਕਿਸਾਨਾਂ ਨੇ ਖਾਦ ਲਈ,

ਬੀਜ ਲਈ ਅਤੇ ਮਿਹਨਤ ਲਈ ਪੈਸੇ ਚੁਕੇ ਹੋਏ ਹਨ।ਕੀ ਮਨਿਸਟਰ ਸਾਹਿਬ ਕੱਲ ਨੂੰ ਇਨ੍ਹਾਂ ਦੀਆਂ ਵੀ ਕੁਰਕੀਆਂ ਕਰਾਉਣ ਵੱਲ ਤੁਰ ਪੈਣਗੇ? ਇਸ ਕਿਸਮ ਦੀਆਂ ਮੁਸ਼ਕਲਾਤਾਂ ਹੋਰ ਕਿਸਾਨਾਂ ਨੂੰ ਵੀ ਆਉਂਦੀਆਂ ਹਨ। ਪੰਜਾਬ ਵਿੱਚ 80 ਫੀਸਦੀ ਏਰੀਏ ਨੂੰ ਨਹਿਰਾਂ ਦਾ ਜਾਂ ਟਿਊਬਵੈਲਾਂ ਦਾ ਪਾਣੀ ਲਗਦਾ ਹੈ। ਲੇਕਿਨ ਹੁਸ਼ਿਆਰਪੁਰ ਵਿੱਚ ਕਡੀ ਦਾ 80 ਫੀ ਸਦੀ ਐਸਾ ਏਰੀਆ ਹੈ, ਜਿਥੇ ਕਿ ਪਾਣੀ ਨਹੀਂ ਲੱਗਦਾ। ਹਰ ਦੂਜੇ ਤੀਜੇ ਸਾਲ ਉਥੇ ਕਾਲ ਵਾਲੇ ਹਾਲਾਤ ਪੈਦਾ ਹੁੰਦੇ ਹਨ। ਬਾਰਸ਼ ਨਹੀਂ ਹੁੰਦੀ। ਇਸ ਤਰੀਕੇ ਨਾਲ ਤਾਂ ਸਾਡੇ ਵਰਗੇ ਗਰੀਬ ਇਲਾਕੇ ਦੇ ਗਰੀਬ ਲੋਕਾਂ ਨੂੰ ਹਥਕੜੀਆਂ ਲਗਣਗੀਆਂ। ਇਸ ਲਈ ਮੈਂ ਫਿਰ ਦੁਬਾਰਾ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸ਼ਰਮਾਏਦਾਰ ਜਿਹੜਾ ਹੈ ਉਹ ਚੌਧਰੀ ਬਣ ਜਾਂਦਾ ਹੈ, ਚਾਹੇ ਕੋਆਪ੍ਰੇਟਿਵ ਦਾ ਮਹਿਕਮਾ ਹੋਵੇ ਜਾਂ ਕੋਈ ਹੋਰ, ਉਹ ਪੈਸੇ ਦੀ ਕੁਵਰਤੋਂ ਕਰਦਾ ਹੈ। ਆਪਣੇ ਹਿੱਤ ਲਈ ਸਾਰੀਆਂ ਚੀਜ਼ਾਂ ਨੂੰ ਵਰਤਦਾ ਹੈ। ਪਰ ਕਾਨੂੰਨ ਦੀ ਮਾਰ ਹੇਠਲੇ ਆਦਮੀ ਨੂੰ, ਗਰੀਬ ਆਦਮੀ ਨੂੰ ਪੈਂਦੀ ਹੈ। ਠੀਕ ਹੈ, ਰਿਕਵਰੀ ਕਰੋ। ਡਿਫਾਲਟਰਜ਼ ਦੇ ਮਗਰ ਪਓ। ਵੱਡੇ ਵੱਡੇ ਗਬਨ ਕਰਨ ਵਾਲਿਆਂ ਦੇ ਮਗਰ ਪਓ। ਲੇਕਿਨ ਜਿਨ੍ਹਾਂ ਲੋਕਾਂ ਦੀਆਂ ਜਾਇਜ਼ ਮੁਸ਼ਕਲਾਂ ਹਨ, ਉਨ੍ਹਾਂ ਨਾਲ ਹਮਦਰਦੀ ਕਰਕੇ ਲਾਜ਼ਮੀ ਤੌਰ ਤੇ ਛੋਟ ਦਿਓ। ਪੈਸੇ ਉਨ੍ਹਾਂ ਤੋਂ ਵੀ ਜ਼ਰੂਰ ਲਓ। ਪਰ ਉਨ੍ਹਾਂ ਨੂੰ ਕੁਝ ਰਿਆਇਤ ਹੋਣੀ ਚਾਹੀਦੀ ਹੈ। ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਤਨਾ ਚਿਰ ਮੈਂ ਬੈਠਾ ਹਾਂ ਮੈਂ ਇਸ ਗਲ ਤੇ ਜ਼ੋਰ ਦਿਆਂਗਾ ਕਿ ਗਰੀਬ ਆਦਮੀ ਨਾਲ ਧੱਕਾ ਨਾ ਹੋਵੇ। ਉਨ੍ਹਾਂ ਦੀ ਭਾਵਨਾ ਤੇ ਮੈਨੂੰ ਕੋਈ ਸ਼ਕ ਨਹੀਂ। ਪਰ ਜਿਸ ਕਿਸਮ ਦੀ ਬਿਉਰੋਕਰੇਸੀ ਹੇਠਾਂ ਤੋਂ ਉਪਰ ਤਕ ਹੈ, ਜਿਸ ਕਿਸਮ ਦਾ ਇਸਦਾ ਢਾਂਚਾ ਹੈ, ਮਨਿਸਟਰ ਸਾਹਿਬ ਕਿਤਨਾ ਵੀ ਮਰਜ਼ੀ ਧਿਆਨ ਰਖਣ, ਗਰੀਬ ਆਦਮੀ ਤੇ ਰਗੜਾ ਜ਼ਰੂਰ ਲਗੇਗਾ। ਅਮੀਰ ਆਦਮੀ ਫਾਇਦਾ ਉਠਾਉਂਦਾ ਚਲਾ ਜਾਵੇਗਾ। ਮੈਂ ਕਹਿੰਦਾ ਹਾਂ ਕਿ ਠੀਕ ਹੈ ਇਸ ਬਿਲ ਨੂੰ ਪਾਸ ਕਰ ਲਓ। ਲੇਕਿਨ ਇਹ ਹੱਦ ਰਖੋ ਕਿ ਪੰਜ ਹਜ਼ਾਰ ਰੁਪਏ ਤੋਂ ਉਤੇ ਦੇ ਲੋਨ ਦੀ ਵਸੂਲੀ ਲਈ ਹਰ ਕਿਸਮ ਦੀ ਸਖਤੀ ਵਰਤੀ ਜਾਵੇਗੀ। ਉਸ ਤੋਂ ਹੇਠਲੀ ਅਮਾਊਂਟ ਵਾਲੇ ਜਿਹੜੇ ਲੋਕ ਹਨ, ਜਿਹੜੇ ਕਿ ਡਿਸਟਰੈਸ ਵਿੱਚ ਹੁੰਦੇ ਹਨ, ਉਨ੍ਹਾਂ ਨੂੰ ਕੋਈ ਮੁਸ਼ਕਲ ਆ ਜਾਂਦੀ ਹੈ, ਜਿਸ ਤਰ੍ਹਾਂ ਹੜ੍ਹ ਆ ਜਾਂਦੇ ਹਨ ਜਾਂ ਫਿਰ ਕਿਸਾਨਾਂ ਦੇ ਆਲੂ ਸੜ ਗਏ ਹਨ ; ਇਸ ਕਿਸਮ ਦੇ ਲੋਕਾਂ ਨਾਲ ਰਿਆਇਤ ਹੋਣੀ ਚਾਹੀਦੀ ਹੈ ਕਿ ਇੱਕ ਫਸਲ ਨਹੀਂ ਤਾਂ ਦੂਜੀ ਜਾਂ ਤੀਜੀ ਫਸਲ ਤੇ ਆਪਣਾ ਕਰਜ਼ਾ ਮੋੜ ਸਕਣ।

**ਸ੍ਰੀ ਹਰਬੰਸ ਲਾਲ (ਰਾਜਪੁਰਾ)** : ਡਿਪਟੀ ਸਪੀਕਰ ਸਾਹਿਬ, ਕੁਆਪਰੇਟਿਵ ਸੁਸਾਇਟੀਆਂ ਵਲੋਂ ਦਿੱਤੇ ਗਏ ਕਰਜ਼ੇ ਦੀ ਵਸੂਲੀ ਦੇ ਸਬੰਧ ਵਿੱਚ ਬਿਲ ਪੇਸ਼ ਹੈ। ਕਰਜ਼ਾ ਵਸੂਲ ਹੋਣਾ ਚਾਹੀਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ। ਲੇਕਿਨ ਕਰਜ਼ਾ ਉਹ ਵਸੂਲ ਹੋਵੇ ਜਿਹੜਾ ਕਿ ਕਿਸਾਨ ਨੇ ਲਿਆ ਹੋਵੇ। ਅਗਰ ਲਿਆ ਨਾ ਹੋਵੇ ਅਤੇ ਕਿਸੇ ਪ੍ਰਧਾਨ ਨੇ ਹੁਸ਼ਿਆਰੀ ਨਾਲ ਉਸ ਦੇ ਨਾਂ ਡੈਬਿਟ ਕਰ ਦਿੱਤਾ ਹੋਵੇ, ਫਰਜ਼ੀ ਦਸਤਖਤ ਹੋਣ ਜਾਂ ਫਿਰ ਉਸ ਕੋਲੋਂ ਧੋਖੇ ਨਾਲ ਦਸਤਖਤ ਕਰਵਾ ਲਏ ਹੋਣ, ਉਸਦੇ ਮੁਤੱਲਕ ਕੁਝ ਨਹੀਂ ਪਤਾ ਲਗਦਾ ਕਿ ਕੀ ਕੀਤਾ ਜਾਵੇਗਾ। ਮੇਰੀ ਨਾਲਜ ਵਿੱਚ ਕਈ ਐਸੇ ਕੇਸਿਜ਼ ਹਨ। ਇੱਕ ਫਾਰਮ ਭਰਿਆ ਜਾਂਦਾ ਹੈ। ਜਿਹੜਾ ਕਰਜ਼ਾ ਲੈਂਦਾ ਹੈ ਉਹ ਦਸਤਖਤ ਕਰ ਦਿੰਦਾ ਹੈ ਕਿ ਕਰਜ਼ਾ ਵਸੂਲ ਪਾਇਆ। ਕੋਆਪਰੇਟਿਵ ਬੈਂਕ ਨੂੰ ਉਹ ਫਾਰਮ ਭੇਜ ਦਿੱਤਾ ਜਾਂਦਾ ਹੈ। ਇਹ ਗੱਲ ਮੇਰੇ ਨੋਟਿਸ ਵਿਚ ਆਈ ਹੈ ਕਿ ਕਈ ਕੇਸਾਂ ਵਿੱਚ ਸਾਰੇ ਦੇ ਸਾਰੇ ਸਾਈਨ ਬੋਗਸ ਹਨ। ਪਰ ਏ. ਆਰ. ਸਾਹਿਬ ਡੰਡਾ ਲੈ ਕੇ ਉਨ੍ਹਾਂ ਦੇ ਪਿੱਛੇ ਫਿਰਦੇ ਹਨ। ਇਹ ਗੱਲ ਕੋਈ ਅੱਜ ਦੀ ਨਹੀਂ। ਇਹ ਇਸ ਹਕੂਮਤ ਦੀ ਗਲ ਨਹੀਂ। ਅੱਜ ਤੋਂ 30 ਸਾਲ ਪੁਰਾਣੀ ਹਕੂਮਤ ਦੇ ਜਿਹੜੇ ਪ੍ਰਧਾਨ ਬਣੀ ਬੈਠੇ ਹਨ, ਉਨ੍ਹਾਂ ਦੇ ਕੰਮ ਹਨ। ਮੈਂ ਮਨਿਸਟਰ ਸਾਹਿਬ ਨੂੰ ਇਹ ਰਿਕੁਐਸਟ ਕਰਾਂਗਾ ਕਿ ਅਗਰ ਜਿਸ ਪਾਰਟੀ ਦੇ ਜ਼ਿਮੇਂ ਪੈਸਾ ਹੈ ਅਤੇ ਉਹ ਹਲਫੀਆ ਬਿਆਨ ਦਿੰਦਾ ਹੈ ਸਵਾ ਦੋ ਰੁਪਏ ਦੇ ਕਾਗਜ਼ ਤੇ ਕਿ ਮੈਂ

[ਸ੍ਰੀ ਹਰਬੰਸ ਲਾਲ]

ਪੈਸਾ ਨਹੀਂ ਲਿਆ ਤਾਂ ਵਸੂਲੀ ਵਿੱਚ ਸਟੇ ਹੋਣੀ ਚਾਹੀਦੀ ਹੈ ਅਤੇ ਕੇਸ ਪੁਲਿਸ ਨੂੰ ਦੇਣਾ ਚਾਹੀਦਾ ਹੈ। ਜਦੋਂ ਤਕ ਇਨਕੁਆਇਰੀ ਨਹੀਂ ਹੋ ਜਾਂਦੀ, ਉਸ ਤੋਂ ਕਰਜ਼ੇ ਦੀ ਵਸੂਲੀ ਨਹੀਂ ਹੋਣੀ ਚਾਹੀਦੀ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ 5,000 ਰੁਪਏ ਦੀ ਹੱਦ ਦਾ ਸਵਾਲ ਹੈ, ਠੀਕ ਹੈ। ਮੈਂ ਕਹਿੰਦਾ ਹਾਂ ਕਿ ਅਗਰ ਕਿਸੇ ਬੜੇ ਸਰਮਾਏਦਾਰ ਕੋਲੋਂ ਕੁਦਰਤੀ ਤੌਰ ਤੇ 4,000 ਰੁਪਏ ਲੈਣੇ ਹੋਣ ਤਾਂ ਕਿਉਂ ਉਸਨੂੰ ਛੋੜਿਆ ਜਾਵੇ। ਉਸ ਨੂੰ ਛੱਡਣਾ ਨਹੀਂ ਚਾਹੀਦਾ। ਠੀਕ ਹੈ, ਕੋਈ ਗਰੀਬ ਹੈ, ਮੁਫਲਿਸ ਹੈ, ਉਸਦੀ ਸਿਰਫ 15, 20 ਵਿੱਘੇ ਜ਼ਮੀਨ ਹੈ, ਉਸ ਨੂੰ ਅਗਰ ਛੋਟ ਦਿੱਤੀ ਜਾਵੇ ਤਾਂ ਕੋਈ ਹਰਜ਼ ਨਹੀਂ। ਕਮ-ਅਜ਼-ਕਮ ਇੰਟਰੈਸਟ ਜ਼ਰੂਰ ਛੱਡਣਾ ਚਾਹੀਦਾ ਹੈ। ਲੇਕਿਨ ਕੋਆਪਰੇਟਿਵ ਦੇ ਮਹਿਕਮੇ ਦੀ ਇਹ ਹਾਲਤ ਹੈ ਕਿ ਜਿਸ ਵੇਲੇ ਵਸੂਲੀ ਕਰਨਗੇ, 400, 500 ਰੁਪਏ ਵੈਸੇ ਹੀ ਉਸ ਤੇ ਲਗਾ ਦਿੰਦੇ ਹਨ। ਇਸ ਕਰਕੇ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਅਰਜ਼ ਕਰਾਂਗਾ ਕਿ ਜੇ ਕੋਈ ਗਰੀਬ ਆਦਮੀ ਇਹ ਐਫੀਡੇਵਿਟ ਦਿੰਦਾ ਹੈ ਕਿ ਮੈਂ ਇਹ ਪੈਸਾ ਨਹੀਂ ਲਿਆ, ਮੇਰੇ ਦਸਤਖਤ ਨਹੀਂ, ਅਗਰ ਦਸਤਖਤ ਹਨ ਵੀ ਤਾਂ ਵੀ ਮੈਂ ਪੈਸਾ ਨਹੀਂ ਲਿਆ ਔਰ ਗਲਤ ਅਤੇ ਨਾਜਾਇਜ਼ ਤਰੀਕੇ ਨਾਲ, ਧੋਖੇ ਨਾਲ ਉਸ ਕੋਲੋਂ ਦਸਤਖਤ ਕਰਾਏ ਗਏ ਹਨ, ਤਾਂ ਉਸ ਕੇਸ ਵਿੱਚ ਵਸੂਲੀ ਐਫੀਡੇਵਿਟ ਦੇ ਬੇਸਿਜ਼ ਤੇ ਸਟੇ ਕਰਨੀ ਚਾਹੀਦੀ ਹੈ। ਇਸਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਕੇਸ ਪੁਲਿਸ ਨੂੰ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਜੱਥੇਦਾਰ ਉਜਾਗਰ ਸਿੰਘ ਸੇਖਵਾਂ ਜੀ, ਤੁਸੀਂ ਪੰਜ ਮਿੰਟ ਬੋਲ ਲਓ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਡਿਪਟੀ ਸਪੀਕਰ ਸਾਹਿਬ, ਅੱਜ ਜੋ ਬਿਲ ਸਾਡੇ ਸਾਹਮਣੇ ਆਇਆ ਹੈ, ਮੈਂ ਇਸਦੇ ਬਾਰੇ ਵਿੱਚ ਥੋੜ੍ਹਾ ਜਿਹਾ ਕਹਿਣਾ ਚਾਹੁੰਦਾ ਹਾਂ। ਇਸ ਬਿਲ ਨੂੰ ਜਿਸ ਰੋਸ਼ਨੀ ਵਿੱਚ ਵੇਖਿਆ ਗਿਆ ਹੈ, ਅਸਲ ਵਿੱਚ ਬਿਲ ਦਾ ਉਹ ਮਕਸਦ ਨਹੀਂ। ਮੇਰੇ ਬੜੇ ਮੋਹਤਰਮ ਅਤੇ ਸਿਆਣੇ ਸਿਆਣੇ ਮਿੱਤਰਾਂ ਨੇ ਇਹ ਇਤਰਾਜ਼ ਕੀਤਾ ਹੈ ਕਿ ਇਹ ਬਿਲ ਛੋਟੇ ਜ਼ਿਮੀਂਦਾਰ ਨੂੰ ਮਾਰੇਗਾ। ਮੇਰੇ ਖਿਆਲ ਦੇ ਮੁਤਾਬਿਕ ਅੱਜ ਇਸ ਬਿਲ ਦੀ ਕਾਪੀ ਨੂੰ ਪੜ੍ਹ ਕੇ ਗੱਲ ਸਾਫ ਹੋ ਜਾਂਦੀ ਹੈ ਕਿ ਇਸਦੇ ਵਿੱਚ ਜ਼ਿਮੀਂਦਾਰ ਆ ਰਿਹਾ ਹੈ ਜਾਂ ਕੌਣ ਆ ਰਿਹਾ ਹੈ। ਜ਼ਿਮੀਂਦਾਰਾਂ ਨੇ ਜਿਹੜਾ ਗਊਆਂ ਅਤੇ ਮੱਝਾਂ ਵਾਸਤੇ ਕਰਜ਼ਾ ਲਿਆ ਹੋਇਆ ਹੈ, ਉਸਦੀ ਤਾਂ ਪਹਿਲਾਂ ਹੀ ਰੈਵੇਨਿਊ ਦੇ ਤਰੀਕੇ ਨਾਲ ਉਗਰਾਹੀ ਹੁੰਦੀ ਹੈ। ਇਹ ਚੀਜ਼ ਪਹਿਲਾਂ ਹੀ ਉਸ ਤੇ ਲਾਗੂ ਹੈ। ਅੱਜ ਦਾ ਜੋ ਸੋਧ ਬਿਲ ਹੈ, ਇਸ ਦੇ ਵਿੱਚ ਇਹ ਗਲ ਸਾਫ ਕੀਤੀ ਗਈ ਹੈ ਕਿ ਜਿਨ੍ਹਾਂ ਸੁਸਾਇਟੀਆਂ ਤੇ ਇਹ ਕਾਨੂੰਨ ਲਾਗੂ ਨਹੀਂ ਹੁੰਦਾ ਉਨ੍ਹਾਂ ਸੁਸਾਇਟੀਆਂ ਨੂੰ ਵੀ ਲਪੇਟ ਵਿੱਚ ਲੈ ਕੇ ਉਨ੍ਹਾਂ ਕੋਲੋਂ ਵੀ ਵਸੂਲੀ ਕੀਤੀ ਜਾਵੇਗੀ। ਇਸ ਨੂੰ ਚੰਗੀ ਤਰ੍ਹਾਂ ਨਾਲ ਪੜ੍ਹ ਕੇ ਵਿਚਾਰਨਾ ਚਾਹੀਦਾ ਹੈ। ਅੱਗੇ ਵੀ ਤਰਮੀਮ ਹੋ ਚੁਕੀ ਹੈ। ਮੈਂ ਬਰਾੜ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ। ਇੱਕੋ ਇੱਕ ਕੋ-ਆਪਰੇਟਿਵ ਐਕਟ ਸੀ ਜਿਹੜਾ ਗਰੀਬ ਲੋਕਾਂ ਦੀ ਹਮਾਇਤ ਕਰਦਾ ਸੀ ਔਰ ਇਸ ਐਕਟ ਨੂੰ ਇਸ ਤਰ੍ਹਾਂ ਪਿਛਲੇ ਸਮੇਂ ਅੰਦਰ ਤਬਾਹ ਕੀਤਾ ਗਿਆ ਕਿ ਕੋਆਪਰੇਟਿਵ ਐਕਟ ਦੇ ਤਹਿਤ ਜਿਨ੍ਹਾਂ ਲੋਕਾਂ ਨੂੰ ਸਹਾਇਤਾ ਮਿਲਣੀ ਚਾਹੀਦੀ ਸੀ, ਉਨ੍ਹਾਂ ਨੂੰ ਸਹਾਇਤਾ ਨਾ ਮਿਲੀ। ਸਹਾਇਤਾ ਅਮੀਰ ਲੋਕਾਂ ਨੇ ਲੈ ਲਈ। ਅੱਜ ਮੇਰੇ ਵੀਰਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੂੰ ਇਤਰਾਜ਼ ਹੈ ਕਿ 9, 9 ਲੱਖ ਰੁਪਏ ਇੱਕ ਇੱਕ ਆਦਮੀ ਵਲ ਕਰਜ਼ੇ ਦੇ ਹਨ। ਸੋਚ ਕੇ ਗੱਲ ਕਰੋ। ਇਹ ਜਿਹੜਾ 9, 9 ਲੱਖ ਰੁਪਿਆ, 4, 4 ਲੱਖ ਰੁਪਿਆ ਵੱਡੇ ਵੱਡੇ ਲੋਕਾਂ ਵੱਲ ਹੈ, ਉਹ ਕਿਹੜੇ ਸਮੇਂ ਵਿੱਚ ਗਿਆ ਹੈ ? ਉਹ ਤੁਹਾਡੀ ਸਰਕਾਰ ਦੇ ਸਮੇਂ ਵਿੱਚ ਗਿਆ ਹੈ ਜਾਂ ਅੱਜ ਦੀ ਸਰਕਾਰ ਦੇ ਸਮੇਂ ਵਿੱਚ ਗਿਆ ਹੈ, ਇਸ ਨੂੰ ਵਿਚਾਰ ਕੇ ਗੱਲ ਕਰੋ ਬਹੁਤੀ ਲੜਾਈ ਵਾਲੀ ਗਲ ਨਾ ਕਰੋ। ਕੋਆਪਰੇਟਿਵ ਐਕਟ ਦੇ ਤਹਿਤ ਇਤਨੀਆਂ ਜਿਹੜੀਆਂ

ਸੁਸਾਇਟੀਆਂ ਬਣੀਆਂ ਹਨ, ਇਨ੍ਹਾਂ ਦੀ ਮਿੱਟੀ ਪਲੀਤ ਕੀਤੀ ਗਈ। ਇਸ ਸਾਰੇ ਮਹਿਕਮੇ ਦੀ ਕੁਰਕੀ ਹੋ ਗਈ। ਕੋਆਪਰੇਟਿਵ ਐਕਟ ਜਿਹੜਾ ਗਰੀਬ ਲੋਕਾਂ ਦੀ ਹਿਫਾਜ਼ਤ ਕਰਦਾ ਸੀ, ਇਸ ਨੂੰ ਦੂਜੇ ਪਾਸੇ ਮੋੜ ਲਿਆ ਗਿਆ। ਬੋਗਸ ਸੁਸਾਇਟੀਆਂ ਬਣਾਈਆਂ ਗਈਆਂ। ਜੋ ਇਸਦਾ ਮਕਸਦ ਸੀ ਉਸ ਨੂੰ ਫੌਤ ਕਰ ਦਿਤਾ ਗਿਆ। ਫਿਰ ਹੋਰ ਕੀ ਹਾਲਤ ਹੋਈ ? ਕੋਈ ਪੈਸਾ ਜ਼ਿਮੀਂਦਾਰ ਨੂੰ ਨਹੀਂ ਦਿੱਤਾ ਗਿਆ। ਪਿਛਲੇ ਸਮੇਂ ਦੀਆਂ ਜੋ ਹੁਣ ਉਗਰਾਹੀਆਂ ਪਿਛਲੀ ਤਰਮੀਮ ਨਾਲ ਹੋਈਆਂ ਹਨ, ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ। ਕੋਆਪਰੇਟਿਵ ਬੈਂਕ ਮੁੜ ਕੇ ਪੈਰਾਂ ਤੇ ਖੜ੍ਹੇ ਹੋ ਗਏ ਹਨ। ਪਿੱਛੇ ਰਿਜ਼ਰਵ ਬੈਂਕ ਕੋਆਪਰੇਟਿਵ ਬੈਂਕਾਂ ਨੂੰ ਇੱਕ ਧੇਲਾ ਵੀ ਦੇਣ ਨੂੰ ਤਿਆਰ ਨਹੀਂ ਸੀ। ਸਾਰੀ ਮੂਵਮੈਂਟ ਖਤਮ ਹੋ ਗਈ ਸੀ। ਮੈਂ ਕਹਿੰਦਾ ਹਾਂ ਕਿ ਅੱਜ ਦਾ ਜਿਹੜਾ ਬਿਲ ਹੈ ਇਹ ਕਿਸਾਨ ਦੇ, ਜ਼ਿਮੀਂਦਾਰ ਦੇ ਖਿਲਾਫ ਨਹੀਂ, ਇਹ ਤਾਂ ਵੱਡੇ ਬੰਦਿਆਂ ਦੇ ਖਿਲਾਫ ਹੈ। ਬਲਕਿ ਮੈਂ ਤਾਂ ਕਹਿੰਦਾ ਹਾਂ ਕਿ ਬਰਾੜ ਸ਼ਾਹਿਬ ਨੇ ਇਕ ਅਕਲ ਦੀ ਗਲ ਕੀਤੀ ਹੈ। ਪਹਿਲੇ ਕਨੂੰਨ ਦੇ ਮੁਤਾਬਿਕ ਤਾਂ ਖੇਤੀਬਾੜੀ ਵਾਲਿਆਂ ਨੂੰ ਕਈ ਤਰ੍ਹਾਂ ਨਾਲ ਤੰਗ ਕੀਤਾ ਜਾਂਦਾ ਸੀ ਅਤੇ ਵਡੇ ਵਡੇ ਜ਼ਿਮੀਦਾਰ ਨੂੰ ਕੁਝ ਨਹੀਂ ਸੀ ਕਿਹਾ ਜਾਂਦਾ। ਪਰ ਹੁਣ ਇਸ ਸਰਕਾਰ ਨੇ ਉਨ੍ਹਾਂ ਸਾਰਿਆਂ ਨੂੰ ਬਰਾਬਰ ਕੀਤਾ ਹੈ। ਅਸੀਂ ਇਨ੍ਹਾਂ ਮਿੱਤਰਾਂ ਵਾਂਗ ਨਹੀਂ ਕਰਨਾ ਚਾਹੁੰਦੇ ਕਿ ਸਾਡੇ ਖਜ਼ਾਨੇ ਅੰਦਰ ਫੁੱਟੀ ਕੌਡੀ ਨਹੀਂ ਅਤੇ ਪਿਛਲੇ ਸਮੇਂ ਕੋਆਪ੍ਰੇਟਿਵ ਮਹਿਕਮੇ ਦੀ ਸੰਸਥਾ ਮਾਰਕਫੈਡ ਵਿਚੋਂ 15, 15 ਕਰੋੜ ਰੁਪਿਆ ਕੱਢ ਕੇ ਸਰਕਾਰੀ ਮੁਲਾਜਮਾਂ ਨੂੰ ਤਨਖਾਹ ਦਿੱਤੀਆਂ ਜਾਂਦੀਆਂ ਰਹੀਆਂ ਹਨ। ਇਹ ਇਸ ਤਰ੍ਹਾਂ ਹੋਇਆ ਕਿ ਜਿਵੇਂ ਮਾਂ ਬੱਚਿਆਂ ਨੂੰ ਖਾਕੇ ਕਮਜ਼ੋਰ ਕਰਦੀ ਹੈ ਕਿਉਂਕਿ ਸਰਕਾਰ ਮਾਂ ਹੈ ਤੇ ਸੰਸਥਾਵਾਂ ਬੱਚੇ ਹਨ। ਇਨ੍ਹਾਂ ਨੇ ਤਾਂ ਇਸ ਤਰ੍ਹਾਂ ਕਰਕੇ ਕੋਆਪਰੇਟਿਵ ਸੁਸਾਇਟੀਜ਼ ਦੀ ਤਬਾਹੀ ਕੀਤੀ ਸੀ। ਅਸੀਂ ਇਸ ਤਰ੍ਹਾਂ ਨਹੀਂ ਕਰਨਾ ਚਾਹੁੰਦੇ। ਮੈਂ ਸਮਝਦਾ ਹਾਂ ਕਿ ਬਰਾੜ ਸਾਹਿਬ ਦਾ ਦਿਲ ਬਹੁਤ ਸਾਫ ਹੈ ਅਤੇ ਉਹ ਲੋਕਾਂ ਦੇ ਬੜੇ ਹਮਦਰਦ ਹਨ; ਲੋਕ ਵੀ ਚਾਹੁੰਦੇ ਹਨ ਕਿ ਇਹ ਸੰਸਥਾਵਾਂ ਚਲਦੀਆਂ ਰਹਿਣ। ਇਸ ਵਾਸਤੇ ਹੀ ਇਨ੍ਹਾਂ ਨੇ 5, 5, ਅਤੇ 7, 7 ਸੋਸਾਇਟੀਆਂ ਨੂੰ ਇਕੱਠਾ ਕੀਤਾ ਹੈ ਕਿਉਂਕਿ ਇਕੱਲੀ ਇਕੱਲੀ ਸੋਸਾਇਟੀ ਚਲਣ ਯੋਗ ਨਹੀਂ। ਕੁਝ ਲੋਕ ਅਜਿਹੇ ਹਨ ਜਿਹੜੇ ਕਿ ਇਨ੍ਹਾਂ ਸੁਸਾਇਟੀਆਂ ਨੂੰ ਚਲਣ ਨਹੀਂ ਦੇਣਾ ਚਾਹੁੰਦੇ। ਪਰ ਬਰਾੜ ਸਾਹਿਬ ਨੇ ਉਨ੍ਹਾਂ 5, 7 ਸੁਸਾਇਟੀਆਂ ਨੂੰ ਇਕੱਠੇ ਕਰਕੇ ਉਨ੍ਹਾਂ ਦਾ ਕੰਮ ਚਲਾਇਆ ਹੈ ਤਾਂਕਿ ਲੋਕਾਂ ਨੂੰ ਫਾਇਦਾ ਮਿਲੇ।

ਮੈਂ ਇਸ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਚੈਕ ਸਿਸਟਮ ਸ਼ੁਰੂ ਕੀਤਾ ਹੈ, ਇਸ ਨਾਲ ਕੁਰੱਪਸ਼ਨ ਘਟੀ ਹੈ। ਜਿਹੜੇ ਕੁਰੱਪਟ ਆਦਮੀ ਸਨ ਉਨ੍ਹਾਂ ਦਾ ਕੁਰੱਪਸ਼ਨ ਕਰਨ ਵਾਸਤੇ ਦਾਅ ਨਹੀਂ ਲਗ ਸਕਿਆ। ਉਹ ਕੁਰੱਪਸ਼ਨ ਨਹੀਂ ਕਰ ਸਕੇ।

**Mr. Deputy Speaker** : Please try to wind up.

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਡਿਪਟੀ ਸਪੀਕਰ ਸਾਹਿਬ, ਮੈਂ 2 ਮਿੰਟਾਂ ਵਿਚ ਹੀ ਖਤਮ ਕਰ ਦਿਦਾ ਹਾਂ। ਮੈਂ ਜੋ ਵੀ ਗੱਲ ਕਹਿ ਰਿਹਾ ਹਾਂ ਇਹ ਆਪਣੇ ਤਜ਼ਰਬੇ ਦੀ ਬਿਨਾ ਤੇ ਕਹਿ ਰਿਹਾ ਹਾਂ। ਮੈਂ ਇਹ ਸਮਝਦਾ ਹਾਂ ਕਿ ਜੇ ਕੋਈ ਕਾਨੂੰਨ ਲੋਕਾਂ ਦੀ ਸਹਾਇਤਾ ਕਰਦਾ ਹੈ ਤਾਂ ਉਹ ਇਹ ਕੋਆਪ੍ਰੇਟਿਵ ਐਕਟ ਹੈ। ਮੈਂ ਇਸ ਨੂੰ ਜ਼ਿੰਦਾ ਵੇਖਣਾ ਚਾਹੁੰਦਾ ਹਾਂ। ਮੈਂ ਇਸ ਦੀਆਂ ਸ਼ਾਖਾਵਾਂ ਨੂੰ ਫਲਦਾ ਫੁਲਦਾ ਵੇਖਣਾ ਚਾਹੁੰਦਾ ਹਾਂ। ਮੈਂ ਆਪਣੀ ਸਰਕਾਰ ਦੀ ਦਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਇਹ ਬਿਲ ਲਿਆਂਦਾ ਹੈ। ਪਿੰਡਾਂ ਦੇ ਗਰੀਬ ਕਿਸਾਨਾਂ ਨੂੰ ਤਾਂ ਹੀ ਇਸ ਦਾ ਫਾਇਦਾ ਹੋ ਸਕਦਾ ਹੈ ਜੇ ਇਹ ਸੰਸਥਾਵਾਂ ਠੀਕ ਤਰ੍ਹਾਂ ਨਾਲ ਚਲਣ। ਐਨਾ ਕਹਿੰਦਾ ਹੋਇਆ ਮੈਂ ਇਸ ਬਿਲ ਦੀ ਬੜੇ ਜ਼ੋਰਦਾਰ ਸ਼ਬਦਾਂ ਨਾਲ ਸ਼ਲਾਘਾ ਕਰਦਾ ਹਾਂ ਅਤੇ ਇਹ ਚਾਹੁੰਦਾ ਹਾਂ ਕਿ ਇਹ ਸਰਵਸੰਮਤੀ ਨਾਲ ਪਾਸ ਕੀਤਾ ਜਾਣਾ ਚਾਹੀਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਕੋਆਪਰੇਟਿਵ ਮੂਵਮੈਂਟ ਦਾ ਸਬੰਧ ਹੈ ਇਸ ਨੇ ਸਿਰਫ਼ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਆਪਣਾ ਨਾਂ ਉਚਾ ਕੀਤਾ ਹੈ । ਜਿੰਨੀ ਵੀ ਪੰਜਾਬ ਵਿਚ ਖੁਸ਼ਹਾਲੀ ਆਈ ਹੈ ਅਤੇ ਹੋਰ ਸਟੇਟਸ ਨੂੰ ਅਨਾਜ ਚੋਣ ਵਿਚ ਸਫਲਤਾ ਮਿਲੀ ਹੈ, ਇਸ ਲਈ ਮੈਂ ਕਹਿ ਸਕਦਾ ਹਾਂ ਕਿ ਇਸ ਵਿਚ ਕੋਆਪਰੇਟਿਵ ਮੂਵਮੈਂਟ ਨੇ ਬਹੁਤ ਵਡਾ ਹਿੱਸਾ ਪਾਇਆ ਹੈ । ਅਗਰ ਅੱਜ ਮੇਰੇ ਸਾਥੀ ਪਿਛਲੇ 30 ਸਾਲਾਂ ਦਾ ਨਾਂ ਲੈ ਕੇ ਇਸ ਕੋਆਪਰੇਟਿਵ ਮੂਵਮੈਂਟ ਦੇ ਕੰਮ ਨੂੰ ਇਗਨੋਰ ਕਰਦੇ ਹਨ ਤਾਂ ਮੈਂ ਸਮਝਦਾ ਹਾਂ ਕਿ ਇਹ ਕੋਈ ਇਨਸਾਫ ਵਾਲੀ ਗੱਲ ਨਹੀਂ ਕਰਦੇ, ਇਨਸਾਫ਼ ਦੀ ਨਜ਼ਰ ਨਾਲ ਇਹ ਨਹੀਂ ਵੇਖਦੇ।

ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਕੋਆਪਰੇਟਿਵ ਮੂਵਮੈਂਟ ਵਿਚ ਇਹ ਜਿਹੜਾ ਪੈਸਾ ਆਉਂਦਾ ਹੈ ਅਤੇ ਲੋਕਾਂ ਨੂੰ ਦਿੱਤਾ ਜਾਂਦਾ ਹੈ ਇਹ ਜ਼ਰੂਰ ਰਿਕਵਰ ਹੋਣਾ ਚਾਹੀਦਾ ਹੈ। ਅਗਰ ਕਰਜ਼ਾ ਵਾਪਿਸ ਨਹੀਂ ਆਏਗਾ ਤਾਂ ਕੋਆਪਰੇਟਿਵ ਮੂਵਮੈਂਟ ਜ਼ੋਰ ਨਹੀਂ ਪਕੜ ਸਕੇਗੀ। ਲੇਕਿਨ ਮੈਂ ਸਮਝਦਾ ਹਾਂ ਕਿ ਇਸ ਦਾ ਨਜ਼ਲਾ ਗਰੀਬ ਕਿਸਾਨ ਤੇ ਨਹੀਂ ਪੈਣਾ ਚਾਹੀਦਾ। ਜਿਹੜੇ 5 ਹਜ਼ਾਰ ਰੁਪਏ ਤੋਂ ਘੱਟ ਕਰਜ਼ੇ ਵਾਲੇ ਹਨ ਉਨ੍ਹਾਂ ਨੂੰ ਰਿਆਇਤ ਮਿਲਣੀ ਚਾਹੀਦੀ ਹੈ। ਮੈਂ ਇਕ ਗੱਲ ਹੋਰ ਕਰਾਂ ਕਿ ਜਿਹੜੇ ਵਡੇ ਵਡੇ ਲੋਕ ਹਨ ਜਿਨ੍ਹਾਂ ਕੋਲ ਲੱਖ ਰੁਪਿਆ ਹੈ ਉਨ੍ਹਾਂ ਨੇ ਇਸ ਡੇਢ ਸਾਲ ਦੇ ਵਿਚ ਵੀ ਬਹੁਤ ਹੇਰਾਫੇਰੀ ਕਰਕੇ, ਚਾਹੇ ਉਹ ਸਰਕਾਰੀ ਕਰਮਚਾਰੀ ਸਨ ਜਾਂ ਕੋਈ ਹੋਰ ਸਨ ਉਨ੍ਹਾਂ ਨੇ ਕਈ ਵਡੇ ਰਾਜਨੀਤਕ ਆਗੂਆਂ ਦਾ ਸਹਾਰਾ ਲੈ ਕੇ ਬੜੀ ਵਡੀ ਵਡੀ ਰਕਮ ਗਬਨ ਕੀਤੀ ਹੈ। ਮੈਂ ਮਿਸਾਲ ਦਿੰਦਾ ਹਾਂ । ਕੋਆਪਰੇਟਿਵ ਸੈਂਟਰਲ ਬੈਂਕ ਹੁਸ਼ਿਆਰਪੁਰ ਦੇ ਮੈਨੇਜਿੰਗ ਡਾਇਰੈਕਟਰ ਨੇ 9 ਲੱਖ ਰੁਪਿਆ ਦੇਣਾ ਸੀ ਪਰ ਉਹ ਇਹ ਪੈਸਾ ਨਾ ਦੇ ਕੇ, ਕਈ ਆਦਮੀਆਂ ਨੂੰ ਮਿਲ ਮਿਲਾ ਕੇ ਕਨੇਡਾ ਚਲਾ ਗਿਆ ਹੈ। ਜਦੋਂ ਉਹ ਕਨੇਡਾ ਜਾਣ ਲਗਿਆ ਤਾਂ ਸ੍ਰੀ ਬਲਬੀਰ ਸਿੰਘ, ਮੈਂਬਰ ਪਾਰਲੀਮੈਂਟ ਨੇ ਡੀ. ਸੀ. ਨੂੰ ਕਿਹਾ ਕਿ ਫਲਾਂ ਆਦਮੀ ਨੇ ਐਨਾ ਪੈਸਾ ਦੇਣਾ ਹੈ ਅਤੇ ਉਹ ਹੁਣ ਕਨੇਡਾ ਜਾ ਰਿਹਾ ਹੈ ਪਰ ਕਿਸੇ ਨੇ ਉਸ ਨੂੰ ਨਹੀਂ ਰੋਕਿਆ ਅਤੇ ਵਡੇ ਵਡੇ ਪੋਲੀਟੀਸ਼ਨਜ਼ ਨੇ ਉਸ ਨੂੰ ਕਨੇਡਾ ਭੇਜ ਦਿੱਤਾ ਅਤੇ ਉਹ ਰੁਪਿਆ ਰਿਕਵਰ ਨਹੀਂ ਕੀਤਾ ਗਿਆ । ਮੈਂ ਇਹ ਇਲਜ਼ਾਮ ਲਾਉਂਦਾ ਹਾਂ। ਮੈਂ ਸਮਝਦਾ ਹਾਂ ਕਿ ਇਹ ਕੁਰੱਪਸ਼ਨ ਜਿਹੜੀ ਹੈ ਇਹ ਚਾਹੇ ਕੋਈ ਵੀ ਸਰਕਾਰ ਆਈ ਹੈ, ਵਧਦੀ ਰਹੀ ਹੈ । ਮੈਨੂੰ ਯਕੀਨ ਸੀ ਕਿ ਇਹ ਜਿਹੜੀ ਸਰਕਾਰ ਆਈ ਹੈ ਇਹ ਇਸ ਕੁਰੱਪਸ਼ਨ ਨੂੰ ਕੁਝ ਦੂਰ ਕਰ ਸਕੇਗੀ ਪਰ ਮੈਨੂੰ ਅਫਸੋਸ ਹੈ ਕਿ ਕੁਰੱਪਸ਼ਨ ਪਿਛਲੇ ਡੇਢ ਸਾਲ ਵਿਚ ਸਿਰਫ਼ ਕੋਆਪਰੇਟਿਵ ਮਹਿਕਮੇ ਵਿਚ ਹੀ ਨਹੀਂ ਬਲਕਿ ਹਰ ਮਹਿਕਮੇ ਵਿਚ ਵਧੀ ਹੈ ਅਤੇ ਕੋਆਪਰੇਟਿਵ ਸੁਸਾਇਟੀਆਂ ਜਿਹੜੀਆਂ ਹਨ ਇਹ ਅਫਸਰਾਂ ਦੇ ਖਾਣ-ਪੀਣ ਦਾ ਇਕ ਬਹੁਤ ਵੱਡਾ ਅੱਡਾ ਬਣ ਗਈਆਂ ਹਨ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਹੁਣ ਤਾਂ ਖੰਡ ਤੇ ਕੰਟਰੋਲ ਖਤਮ ਹੋ ਗਿਆ ਹੈ, ਪਰ ਜਦੋਂ ਖੰਡ ਦਾ ਕੰਟਰੋਲ ਹੁੰਦਾ ਸੀ ਤਾਂ ਜਿੰਨੀਆਂ ਵੀ ਕੋਆਪਰੇਟਿਵ ਸੁਸਾਇਟੀਆਂ ਪਿੰਡਾਂ ਵਿਚ ਸਨ ਉਹ ਸਾਰੇ ਪਿੰਡ ਦੇ ਕੋਆਪਰੇਟਿਵ ਅਫਸਰਾਂ ਨੂੰ ਖੰਡ ਸਪਲਾਈ ਕਰਦੀਆਂ ਸਨ ਅਤੇ ਦਿਹਾਤ ਦੇ ਲੋਕਾਂ ਨੂੰ ਖੰਡ ਨਹੀਂ ਸੀ ਮਿਲਦੀ । ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਢਾਂਚਾ ਹੈ ਇਹ ਹਾਲੇ ਵੀ ਸਾਫ ਨਹੀਂ ਹੋਇਆ। ਇਸ ਲਈ ਮੈਂ ਸਮਝਦਾ ਹਾਂ ਕਿ ਜਿੰਨਾ ਚਿਰ ਇਸ ਨੂੰ ਅਸੀਂ ਠੀਕ ਨਹੀਂ ਕਰਾਂਗੇ ਇਹ ਗਬਨ ਖਤਮ ਨਹੀਂ ਹੋ ਸਕਦਾ। ਜਦੋਂ ਇਹ ਆਰਡੀਨੈਂਸ ਕੀਤਾ ਗਿਆ ਸੀ ਤਾਂ ਉਸ ਵੇਲੇ ਵਡੇ ਵਡੇ ਆਦਮੀਆਂ ਨੂੰ ਰੱਖ ਨਹੀਂ ਪਾਇਆ ਗਿਆ । (ਘੰਟੀ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਅਜਿਹੇ ਗੈਰ ਅਮੈਂਡਮੈਂਟ ਬਿਲ ਦੀ ਮੁਖਾਲਫਤ ਕਰਦਾ ਹਾਂ । ਹਾਂ, ਅਗਰ ਇਹ ਇਸ ਵਿਚ ਅਜਿਹੀ ਅਮੈਂਡਮੈਂਟ ਕਰ ਲੈਣ ਤਾਂ ਅਸੀਂ ਇਸ ਦਾ ਸਮਰਥਨ ਕਰਾਂਗੇ। (ਇਸ ਵੇਲੇ ਸਹਿਕਾਰਤਾ ਮੰਤਰੀ ਬੋਲਣ ਲਈ ਖੜੇ ਹੋਏ ਪਰ ਉਨ੍ਹਾਂ ਦਾ ਮਾਈਕ ਠੀਕ ਕੰਮ ਨਹੀਂ ਸੀ ਕਰ ਰਿਹਾ)

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਜੇ ਤੁਹਾਡਾ ਮਾਈਕ ਠੀਕ ਕੰਮ ਨਹੀਂ ਕਰਦਾ ਤਾਂ ਤੁਸੀਂ ਨਾਲ ਦੇ ਮਾਈਕ ਤੇ ਬੋਲ ਲਵੋ ।

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਤੇ ਬੋਲਦਿਆਂ ਹੋਇਆਂ ਕਈ ਮੈਂਬਰਜ਼ ਸਾਹਿਬਾਨ ਨੇ ਸੁਝਾਵ ਵੀ ਦਿੱਤੇ ਹਨ ਅਤੇ ਕਈ ਮੈਂਬਰਜ਼ ਸਾਹਿਬਾਨ ਨੇ ਕਈ ਗੱਲਾਂ ਅਜਿਹੀਆਂ ਕਹੀਆਂ ਹਨ ਜਿਸ ਤੋਂ ਇਹ ਮਹਿਸੂਸ ਹੁੰਦਾ ਸੀ ਕਿ ਉਨ੍ਹਾਂ ਨੇ ਲੈਂਡ ਰੈਵੇਨਿਊ ਦੇ ਤੌਰ ਤੇ ਵਸੂਲੀ ਨੂੰ ਗਲਤ ਸਮਝਣ ਦੀ ਕੋਸ਼ਿਸ਼ ਕੀਤੀ ਹੈ ਜਾਂ ਬਿਲ ਪੂਰੀ ਤਰ੍ਹਾਂ ਪੜ੍ਹਿਆ ਨਹੀਂ ਗਿਆ। ਪਹਿਲੇ ਵੀ ਲੈਂਡ ਰੈਵੇਨਿਊ ਦੇ ਤੌਰ ਤੇ ਲੋਕਾਂ ਕੋਲੋਂ ਕਰਜ਼ਾ ਵਸੂਲ ਕੀਤਾ ਜਾਂਦਾ ਸੀ। ਪਰ ਇਹ ਇਸ ਤਰੀਕੇ ਨਾਲ ਕੀਤਾ ਜਾਂਦਾ ਸੀ ਕਿ ਇਕ ਸਮਾਂ ਆ ਗਿਆ ਸੀ ਜਦੋਂ ਕਿ ਆਰ. ਬੀ. ਆਈ. ਸਾਨੂੰ 2 ਆਨੇ ਵੀ ਦੇਣ ਲਈ ਤਿਆਰ ਨਹੀਂ ਸੀ। ਅਸੀਂ ਬੈਂਕਾਂ ਤੋਂ ਮੀਡੀਅਮ ਟਰਮ ਲੋਨ ਜਾਂ ਸ਼ਾਰਟ ਟਰਮ ਲੋਨ ਨਹੀਂ ਸੀ ਲੈ ਸਕਦੇ। ਮੇਰੇ ਜਿਨ੍ਹਾਂ ਸਾਥੀਆਂ ਵਲੋਂ ਇਸ ਦਾ ਵਿਰੋਧ ਕੀਤਾ ਗਿਆ ਹੈ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਸ ਨੂੰ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਪਹਿਲਾਂ ਵੀ ਇਹ ਕਰਜ਼ਾ ਵਸੂਲ ਕੀਤਾ ਜਾਂਦਾ ਸੀ।

**ਕਾਮਰੇਡ ਸੱਤ ਪਾਲ ਡਾਂਗ**(ਬੈਠੇ ਬੈਠੇ) : ਪਰ ਮਹਿਕਮੇ ਕੋਲ ਅਖਤਿਆਰ ਨਹੀਂ ਸਨ।

**ਸਹਿਕਾਰਤਾ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਸਪੱਸ਼ਟ ਹੈ ਕਿ ਪਹਿਲੇ ਜਿਹੜਾ ਪਰੋਸੀਜਰ ਸੀ ਉਹ ਠੀਕ ਨਹੀਂ ਸੀ। ਉਹ ਬੜਾ ਕੰਬਰਸਮ ਪਰੋਸੀਜਰ ਸੀ। ਉਸ ਪਰੋਸੀਜਰ ਦੇ ਮੁਤਾਬਿਕ ਲੋਕ 10, 10 ਜਾਂ 20, 20 ਸਾਲ ਹਾਈਕੋਰਟ ਵਿਚ ਹੀ ਟਪਾ ਦਿੰਦੇ ਸਨ ਅਤੇ ਵਸੂਲੀ ਨਹੀਂ ਸੀ ਹੋ ਸਕਦੀ। ਹਾਈ ਕੋਰਟਾਂ ਵਿਚ ਐਨਾ ਸਮਾਂ ਲੰਘ ਜਾਂਦਾ ਸੀ ਕਿ ਉਸ ਦੀ ਮਿਸਾਲ ਅੱਜ ਵੀ ਮਿਲਦੀ ਹੈ ਅਤੇ ਇਸ ਵੇਲੇ ਵੀ ਕਈ ਕਰਜ਼ੇ ਦੇ ਕੇਸ 20, 20 ਸਾਲ ਦੇ ਹਾਈਕੋਰਟ ਵਿਚ ਚਲਦੇ ਹਨ। ਉਹ ਆਦਮੀ ਹਾਈ ਕੋਰਟ ਅਤੇ ਸੁਪਰੀਮ ਕੋਰਟ ਦੇ ਵਿਚ ਚਲੇ ਜਾਂਦੇ ਹਨ ਅਤੇ ਉਸ ਤੋਂ ਬਾਅਦ ਰਹਿਮ ਦੀ ਅਪੀਲ ਕਰਨ ਲਈ ਰਾਸ਼ਟਰਪਤੀ ਦੇ ਕੋਲ ਜਾਣ ਲਈ ਤਿਆਰ ਰਹਿੰਦੇ ਹਨ। ਇਸ ਕਰਜ਼ੇ ਨੂੰ ਲੈਂਡ ਰੈਵੇਨਿਊ ਦੇ ਤੌਰ ਤੇ ਵਸੂਲ ਕਰਨ ਦੇ ਬਾਵਜੂਦ ਅਸੀਂ ਕਿਸੇ ਦੀ ਜ਼ਮੀਨ ਨੂੰ ਅਟੈਚ ਨਹੀਂ ਕੀਤਾ, ਜਿਵੇਂ ਚੌਧਰੀ ਸਾਹਿਬ ਨੇ ਇਥੇ ਖਦਸ਼ਾ ਜ਼ਾਹਿਰ ਕੀਤਾ ਹੈ, ਨਾ ਹੀ ਕਿਸੇ ਕਿਸਾਨ ਦੀ ਜ਼ਮੀਨ ਨੀਲਾਮ ਕੀਤੀ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਪੰਜਾਬ ਦੇ ਵਿਚ ਨਾ ਕਿਸੇ ਗਰੀਬ ਦੀ ਜ਼ਮੀਨ ਅਟੈਚ ਕੀਤੀ ਹੈ, ਨਾ ਕਿਸੇ ਕਿਸਾਨ ਦੀ ਜ਼ਮੀਨ ਖੋਹੀ ਹੈ ਅਤੇ ਨਾ ਕਿਸੇ ਮਜ਼ਦੂਰ ਦੀ ਅਤੇ ਨਾ ਹੀ ਕਿਸੇ ਸੋਸਾਇਟੀ ਦੇ ਮੈਂਬਰ ਦੀ ਜ਼ਮੀਨ ਅੱਟੈਚ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਕਿਧਰੇ ਕੋਈ ਗਲਤੀ ਹੋਈ ਹੈ ਤਾਂ ਉਹ ਜਾਣ ਬੁੱਝ ਕੇ ਨਹੀਂ ਕੀਤੀ ਗਈ ਹੋਵੇਗੀ। ਇਸ ਚੀਜ਼ ਨੂੰ ਖੁਦ ਮੇਰੇ ਆਪੋਜ਼ੀਸ਼ਨ ਦੇ ਸਾਥੀਆਂ ਨੂੰ ਵੇਖ ਲੈਣਾ ਚਾਹੀਦਾ ਸੀ ਕਿ ਸਰਕਾਰ ਦੀ ਮਨਸ਼ਾ ਗਰੀਬ ਆਦਮੀ ਨੂੰ ਤੰਗ ਕਰਨ ਦੀ ਕਦੇ ਨਹੀਂ ਹੋਈ ਅਤੇ ਨਾ ਹੀ ਐਸੀ ਕਦੇ ਮਨਸ਼ਾ ਹੋਵੇਗੀ। ਇਹ ਸਦਨ ਇਕ ਮੰਦਰ ਹੈ। ਚਾਹੇ ਕੋਈ ਵਿਅਕਤੀ ਹੋਵੇ, ਭਾਵੇਂ ਕਿਸੇ ਪੁਲਿਟੀਕਲ ਪਾਰਟੀ ਦੇ ਨਾਲ ਸਬੰਧ ਰੱਖਦਾ ਹੋਵੇ ਕਿਸੇ ਧਰਮ ਨਾਲ ਸਬੰਧ ਰੱਖਦਾ ਹੋਵੇ, ਕਿਸੇ ਨਾਲ ਬੇਇਨਸਾਫੀ ਨਹੀਂ ਹੋਵੇਗੀ ਪਰ ਜੇਕਰ ਕਿਸੇ ਬੇਇਮਾਨ ਅਫਸਰ ਨੇ ਕਿਸੇ ਗਰੀਬ ਦੇ ਨਾਲ ਧੱਕਾ ਜਾਂ ਤੰਗ ਕੀਤਾ ਹੈ ਜਾਂ ਕਿਸੇ ਖਾਸ ਆਦਮੀ ਦੀ ਮੱਦਦ ਕੀਤੀ ਹੋਵੇ ਜਾਂ ਕਿਸੇ ਖਾਸ ਸੰਸਥਾ ਦੀ ਮੱਦਦ ਕੀਤੀ ਹੈ ਔਰ ਵਿੱਤਕਰਾ ਕੀਤਾ ਹੈ ਤਾਂ ਮੈਂ ਉਸ ਬੰਦੇ ਦੇ ਖਿਲਾਫ ਜ਼ਿਆਦਾ ਐਕਸ਼ਨ ਲਵਾਂਗਾ ਬਲਕਿ ਮੇਰੇ ਇਨ੍ਹਾਂ ਹੱਥਾਂ ਦੇ ਨਾਲ ਕਿਸੇ ਨਾਲ ਵਿੱਤਕਰਾ ਨਹੀਂ ਹੋ ਸਕਦਾ। ਅਸੀਂ ਤਾਂ ਸਿਰਫ ਪ੍ਰੋਸੀਜਰ ਨੂੰ ਸਿੰਪਲੀਫਾਈ ਕੀਤਾ ਹੈ ਤਾਂਕਿ ਲੈਂਡ ਰੈਵੇਨਿਊ ਦਾ ਬਕਾਇਆ ਵਸੂਲ ਕੀਤਾ ਜਾ ਸਕੇ। ਇਸ ਦਾ ਨਤੀਜਾ ਕੀ ਨਿਕਲਿਆ ਹੈ, ਉਹ ਤੁਹਾਡੇ ਸਾਹਮਣੇ ਵੀ ਹੈ ਅਤੇ ਮੇਰੇ ਸਾਹਮਣੇ ਵੀ ਹੈ, ਉਹ ਮੈਂ ਇਥੇ ਹਾਊਸ ਦੇ ਵਿਚ ਦੱਸ ਦਿੰਦਾ ਹਾਂ। ਜਿੰਨੀ ਵੀ ਰਿਕਵਰੀ ਹੁੰਦੀ ਹੈ ਉਹ ਨਾ ਕਿਸੇ ਮਨਿਸਟਰ ਦੀ ਜੇਬ ਵਿਚ ਜਾਣੀ ਹੈ ਨਾ ਕਿਸੇ ਮੈਂਬਰ ਦੀ ਜੇਬ ਵਿਚ ਜਾਣੀ ਹੈ ਬਲਕਿ ਇਹ ਬੈਂਕਾਂ ਦੇ ਵਿਚ ਜਮ੍ਹਾਂ ਹੋਣੀ ਹੈ। ਜਿਸ ਕਰਕੇ ਮੈਂਬਰਸ਼ਿਪ ਯੂਨੀਵਰਸਲ ਕਰ ਦਿਤੀ ਗਈ ਹੈ। ਹੁਣ ਹਰ ਇਕ

[ਸਹਿਕਾਰਤਾ ਮੰਤਰੀ]

18 ਸਾਲ ਦਾ ਬਾਲਕ ਸੁਸਾਇਟੀ ਦਾ ਮੈਂਬਰ ਬਣ ਸਕਦਾ ਹੈ। ਇਹ ਪਹਿਲੀ ਪੰਜਾਬ ਸਰਕਾਰ ਹੈ ਜਿਸ ਨੇ ਇਹ 18 ਸਾਲ ਦੀ ਉਮਰ ਨੂੰ ਮੈਂਬਰ ਬਨਣ ਦਾ ਹੱਕ ਦਿਤਾ ਹੈ ਅਤੇ ਹਿੰਦੋਸਤਾਨ ਦੇ ਵਿਚ ਪਹਿਲਾਂ ਪੰਜਾਬ ਰਾਜ ਹੈ ਜਿਸ ਨੂੰ ਇਸ ਗੱਲ ਦਾ ਕਰੈਡਿਟ ਜਾਂਦਾ ਹੈ। ਇਸ ਦੇ ਨਾਲ ਜਿਹੜੇ ਕਾਫੀ ਦੇਰ ਤੋਂ ਘਾਪਲੇਬਾਜ਼ੀ ਚਲ ਰਹੀ ਸੀ ਉਹ ਖਤਮ ਹੋ ਜਾਵੇਗੀ। ਪਹਿਲੇ ਕੁਝ ਚੰਦ ਆਦਮੀਆਂ ਦਾ ਸੋਸਾਈਟੀਜ਼ ਦੇ ਉਤੇ ਕਬਜ਼ਾ ਹੁੰਦਾ ਸੀ। ਜਿਹੜੀ ਰਿਕਵਰੀ ਪਹਿਲੀ 30 ਪ੍ਰਤੀਸ਼ਤ ਜਾਂ 40 ਪ੍ਰਤੀਸ਼ਤ ਤੋਂ ਵੱਧ ਨਹੀਂ ਹੁੰਦੀ ਸੀ ਉਹ ਰਿਕਵਰੀ ਵੱਧ ਕੇ ਪਿਛਲੇ ਸਾਲ 68 ਪ੍ਰਤੀਸ਼ਤ ਹੋ ਗਈ ਸੀ ਔਰ ਇਹ ਹੁਣ ਵਧ ਕੇ ਇਸ ਸਾਲ 72 ਪ੍ਰਤੀਸ਼ਤ ਹੋ ਗਈ ਹੈ। ਮੈਂ ਸਮਝਦਾ ਹਾਂ ਕਿ ਇਹ ਕੰਮ ਬੜਾ ਮੁਸ਼ਕਿਲ ਸੀ ਔਰ ਕੌੜਾ ਪ੍ਰਸ਼ਨ ਸੀ। ਇਸ ਦਾ ਹੱਲ ਮੈਨੂੰ ਕਰਨਾ ਪਿਆ। ਮੈਂ ਨਾ ਕਰਦਾ ਤਾਂ ਹੋਰ ਕਿਸੇ ਨੂੰ ਵੀ ਇਸ ਦਾ ਹੱਲ ਲੱਭਣਾ ਹੀ ਪੈਣਾ ਸੀ। ਜਿਸ ਤਰ੍ਹਾਂ ਕਿਸੇ ਦੇ ਜ਼ਖ਼ਮ ਤੇ ਪਸ ਪਈ ਹੋਵੇ ਉਸ ਦਾ ਇਲਾਜ ਨਾ ਹੁੰਦਾ ਹੋਵੇ ਔਰ ਤਾਂ ਫਿਰ ਅਪਰੇਸ਼ਨ ਦੀ ਲੋੜ ਪੈਂਦੀ ਹੈ। ਮੈਨੂੰ ਇਸ ਦਾ ਆਪਰੇਸ਼ਨ ਕਰਨਾ ਪਿਆ। ਇਸ ਆਪਰੇਸ਼ਨ ਕਰਨ ਦੇ ਨਾਲ ਰਿਕਵਰੀ ਵੱਧ ਗਈ ਹੈ। ਹੁਣ ਜਿਹੜੀ ਬਾਕੀ 28 ਪ੍ਰਤੀਸ਼ਤ ਰਿਕਵਰੀ ਰਹਿ ਗਈ ਹੈ ਇਸ ਨੂੰ ਰਿਕਵਰ ਕਰਨ ਦੇ ਯਤਨ ਵਿਚ ਹਾਂ। ਪਰ ਚੂੰਕਿ ਸਾਡੇ ਮੁਲਕ ਵਿਚ ਡੈਮੋਕਰੇਸੀ ਹੈ ਇਸ ਲਈ ਉਹ ਲੋਕ ਅਦਾਲਤਾਂ ਵਿਚ ਚਲੇ ਜਾਂਦੇ ਹਨ। ਜਾਂ ਫਿਰ ਚਾਹੇ ਕੋਈ ਸਰਕਾਰ ਹੋਵੇ ਉਸ ਦੇ ਕੋਲੋਂ ਰਿਆਇਤ ਮੰਗਦੇ ਰਹਿੰਦੇ ਹਨ। ਸਰਕਾਰ ਚਾਹੇ ਕੋਈ ਹੋਵੇ, ਉਹ ਲੋਕ ਜਿਹੜੇ ਰਿਕਵਰੀਜ਼ ਦੇਣ ਲਈ ਤਿਆਰ ਨਹੀਂ ਹੁੰਦੇ ਉਹ ਸਰਕਾਰ ਦੇ ਕੋਲ ਅਪੀਲਾਂ ਕਰਦੇ ਰਹਿੰਦੇ ਹਨ, ਕਈ ਬੇਨਾਮੀ ਕਰਜ਼ੇ ਲਏ ਗਏ ਹਨ। ਇਸ ਤਰ੍ਹਾਂ ਬੜੀਆਂ ਖਾਮੀਆਂ ਸਨ ਜਿਸ ਨੂੰ ਦੂਰ ਕਰਨ ਲਈ ਮੈਂ ਸੋਚ ਰਿਹਾ ਹਾਂ। ਹੁਣ ਇਨ੍ਹਾਂ ਲੋਕਾਂ ਨੇ ਹੀ ਰਾਮ ਰੌਲਾ ਪਾਉਣਾ ਸ਼ੁਰੂ ਕੀਤਾ ਹੈ ਕਿ ਗਰੀਬ ਮਾਰਿਆ ਗਿਆ।

**ਚੌਧਰੀ ਸੁੰਦਰ ਸਿੰਘ :** ** **

**ਸ਼੍ਰੀ ਡਿਪਟੀ ਸਪੀਕਰ:** ਇਹ ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ਼੍ਰੀ ਡਿਪਟੀ ਸਪੀਕਰ** : ਚੇਅਰ ਦੀ ਪਰਮੀਸ਼ਨ ਤੋਂ ਬਗੈਰ ਜੋ ਕੁਝ ਡਾਂਗ ਸਾਹਿਬ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਹਿਕਾਰਤਾ ਮੰਤਰੀ:** ਮੈਂ ਯਕੀਨੀ ਤੌਰ ਤੇ ਅਤੇ ਇਮਾਨਦਾਰੀ ਦੇ ਨਾਲ ਇਸ ਸਦਨ ਵਿਚ ਕਹਿ ਸਕਦਾ ਹਾਂ ਕਿ ਕਿਸੇ ਸਰਮਾਏਦਾਰ ਦੀ ਇਸ ਹੱਥੋਂ ਕਿਸੇ ਤਰ੍ਹਾਂ ਦੀ ਮੱਦਦ ਨਹੀਂ ਹੋ ਸਕਦੀ ਅਤੇ ਨਾ ਹੀ ਕਿਸੇ ਦੇ ਨਾਲ ਜਾਣ ਬੁਝ ਕੇ ਵਿੱਤਕਰਾ ਕੀਤਾ ਜਾਵੇਗਾ। (ਵਿਘਨ)

**ਚੌਧਰੀ ਸੁੰਦਰ ਸਿੰਘ :** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪਆਇੰਟ ਆਫ ਆਰਡਰ ਨਹੀਂ ਹੈ।

**ਸਹਿਕਾਰਤਾ ਮੰਤਰੀ** : ਡਿਪਟੀ ਸਪੀਕਰ ਸਾਹਿਬ, ਰਿਕਵਰੀਜ਼ 72 ਪ੍ਰਤੀਸ਼ਤ ਦੇ ਕਰੀਬ ਹੋ ਗਈ ਹੈ। ਜਿਹੜੀ ਹੁਣ ਤਰਮੀਮ ਲਿਆਂਦੀ ਗਈ ਹੈ ਇਹ ਪਿਛਲੇ ਇਜਲਾਸ ਦੀ ਪ੍ਰੋਸੀਡਿੰਗਜ਼ ਨੂੰ ਮੱਦੇ-ਨਜ਼ਰ ਰੱਖਦੇ ਹੋਏ ਅਤੇ ਇਨ੍ਹਾਂ ਦੀਆਂ ਸੁਜੈਸ਼ਨਜ਼ ਦੇ ਕਰਕੇ ਲਿਆਂਦੀ ਗਈ ਹੈ। ਇਨ੍ਹਾਂ ਮੇਰੇ ਵੀਰਾਂ ਨੇ ਕਿਸਾਨ ਦਾ ਬੜਾ ਰੌਲਾ ਪਾਇਆ ਹੈ। ਮੈਂ ਦੱਸ ਦਿੰਦਾ ਹਾਂ ਕਿ ਕਿਸਾਨ ਦਾ ਸਭ ਤੋਂ ਵੱਡਾ ਹਮਦਰਦ ਹੋਰ ਸਾਡੇ ਸਿਵਾਏ ਕੋਈ ਨਹੀਂ ਹੋ ਸਕਦਾ। ਪਹਿਲੇ ਇਹ ਐਕਟ ਟਰਾਂਸਪੋਰਟਾਂ ਅਤੇ ਇੰਡਸਟਰੀਅਲਿਸਟਾਂ ਤੇ ਲਾਗੂ ਨਹੀਂ

**Not recorded/expunged as ordered by the chair.

ਹੁੰਦਾ ਸੀ ਪਰ ਹੁਣ ਲੈਂਡ ਰੈਵੇ-ਨਿਊ ਦੇ ਤੌਰ ਤੇ ਕਰਜ਼ਾ ਵਸੂਲ ਕੀਤਾ ਜਾਵੇਗਾ। ਇਸ ਤਰੀਕੇ ਨਾਲ ਜਿਹੜੀ ਘਪਲਾਬਾਜ਼ੀ ਸੀ ਉਹ ਬੰਦ ਹੋ ਜਾਵੇਗੀ। ਅਸੀਂ ਤਾਂ ਪ੍ਰੋਸੀਜਰ ਨੂੰ ਸਿੰਪਲੀਫਾਈ ਕੀਤਾ ਹੈ। ਇਕ ਗੱਲ, ਡਿਪਟੀ ਸਪੀਕਰ ਸਾਹਿਬ, ਇਹ ਕਹੀ ਗਈ ਸੀ ਕਿ ਬਹੁਤ ਸਾਰੇ ਆਦਮੀਆਂ ਨੂੰ ਪਕੜ ਕੇ ਜੇਲ੍ਹਾਂ ਵਿਚ ਬੰਦ ਕੀਤਾ ਗਿਆ ਹੈ। ਮੈਂ ਇਸ ਦੇ ਵਿਚ ਪੂਰੀ ਤਰ੍ਹਾਂ ਗਰੰਟੀ ਨਹੀਂ ਦੇ ਸਕਦਾ ਪਰ ਮੈਂ ਕਹਿ ਸਕਦਾ ਹਾਂ ਕਿ ਕਾਂਗਰਸ ਦੇ ਰਾਜ ਵਿਚ 4,880 ਬੰਦੇ ਫੜੇ ਗਏ ਸਨ ਜਦ ਕਿ ਸਾਡੇ ਰਾਜ ਵਿਚ 1,526 ਆਦਮੀ ਹੀ ਫੜੇ ਗਏ ਹਨ। ਅਸੀਂ ਤਾਂ 7 ਪਿੰਡਾਂ ਦੇ ਵਿਚੋਂ ਇਕ ਬੰਦਾ ਪਕੜਿਆ ਹੈ, ਉਹ ਵੀ ਜਿਹੜਾ ਡੀਫਾਲਟਰ ਸੀ, ਪੈਸੇ ਵਾਪਿਸ ਨਹੀਂ ਕਰਦਾ ਸੀ। 1978 ਦੇ ਵਿਚ 1,526 ਗ੍ਰਿਫਤਾਰੀਆਂ ਹੋਈਆਂ ਹਨ। ਹੁਣ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਆਇਆ 4,880 ਜ਼ਿਆਦਾ ਹੁੰਦੇ ਹਨ ਜਾਂ 1,526 ਜ਼ਿਆਦਾ ਹੁੰਦੇ ਹਨ। ਮੈਂ ਫਿਰ ਕਹਿੰਦਾ ਹਾਂ ਕਿ ਸਾਡੀ ਇਨਟੈਨਸ਼ਨ ਮਾੜੀ ਨਹੀਂ ਹੈ। ਬਾਕੀ ਇਥੇ ਇਮਬੇਜ਼ਲਮੈਂਟ ਦਾ ਜ਼ਿਕਰ ਹੋਇਆ ਹੈ। ਮੈਂ ਮਸ਼ਕੂਰ ਹਾਂ ਕਿ ਗਿਆਨੀ ਜੀ ਅਤੇ ਹੋਰ ਸੱਜਣਾਂ ਨੇ, ਚੰਗੀਆਂ ਚੰਗੀਆਂ ਸੁਜੈਸ਼ਨਾਂ ਦਿੱਤੀਆਂ ਹਨ। ਇਮਬੇਜਲਮੈਂਟ ਦੇ ਬਹੁਤ ਪੁਰਾਣੇ ਕੇਸ ਹਨ। ਕਈਆਂ ਦੀਆਂ ਕਿਤਾਬਾਂ ਹੀ ਨਹੀਂ ਹੁੰਦੀਆਂ। ਅਸੀਂ ਹਾਲੇ ਇਸ ਦਾ ਪ੍ਰੋਸੀਜਰ ਸਿੰਪਲੀਫਾਈ ਨਹੀਂ ਕਰ ਸਕੇ ਕਿਉਂਕਿ ਸਾਡੇ ਕੋਲ ਇਤਨਾ ਵਕਤ ਨਹੀਂ ਸੀ ਅਤੇ ਨਾ ਹੀ ਇਤਨਾ ਵਕਤ ਮਿਲਿਆ ਹੈ। ਡੈਮੋਕਰੇਸੀ ਦਾ ਸਮਾਂ ਹੈ, ਹਰ ਇਕ ਨੂੰ ਹੱਕ ਹੈ ਕਿ ਉਹ ਅਦਾਲਤ ਵਿਚ ਜਾ ਸਕਦਾ ਹੈ ਜਿਸ ਕਰਕੇ ਇਸ ਤਰ੍ਹਾਂ ਦੇ ਕੇਸਿਜ਼ ਵਿਚ ਦੇਰੀ ਹੋ ਜਾਂਦੀ ਹੈ। ਅਸੀਂ ਇਮਬੇਜ਼ਲਮੈਂਟ ਦੇ ਕੇਸਿਜ਼ ਨੂੰ ਪਕੜ ਕੇ ਐਕਸ਼ਨ ਲਵਾਂਗੇ। ਬਾਕੀ ਜਿਹੜਾ ਸੁਝਾਅ ਸ੍ਰੀ ਹਰਬੰਸ ਲਾਲ ਜੀ ਨੇ ਦਿਤਾ ਹੈ ਕਿ ਇਮਬੇਜ਼ਲਮੈਂਟ ਦੇ ਕੇਸਿਜ਼ ਵਿਚ ਗਲਤ ਅੰਗੂਠੇ ਲਗੇ ਹੋਏ ਹਨ ਜਿਸ ਕਰਕੇ ਬਾਪ ਦਾ ਲਿਆ ਹੋਇਆ ਕਰਜ਼ਾ ਉਸ ਦੇ ਬੱਚਿਆਂ ਨੂੰ ਉਤਾਰਨਾ ਪੈਂਦਾ ਹੈ, ਅਸੀਂ ਇਨ੍ਹਾਂ ਸੁਝਾਵਾਂ ਤੇ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ। ਮੈਂ ਫਿਰ ਕਹਿੰਦਾ ਹਾਂ ਕਿ ਅਸੀਂ ਇਮਬੇਜ਼ਲਮੈਂਟ ਦੇ ਜਿਹੜੇ ਕੇਸਿਜ਼ ਹਨ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਨਿਪਟਾਉਣ ਦਾ ਯਤਨ ਕਰਾਂਗੇ।

ਡਿਪਟੀ ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਹੁਣ ਅਸੀਂ ਹਰ ਕਿਸਾਨ, ਹਰ ਗਰੀਬ, ਹਰ ਮਜ਼ਦੂਰ, ਹਰ ਦਿਹਾੜੀਦਾਰ ਅਤੇ ਹਰ ਛੋਟੇ ਦੁਕਾਨਦਾਰ ਦਾ ਖਿਆਲ ਰਖਿਆ ਹੈ ਅਤੇ ਇਨ੍ਹਾਂ ਵਿਚੋਂ ਹਰ ਇੱਕ ਸੁਸਾਇਟੀ ਦਾ ਮੈਂਬਰ ਬਣ ਸਕਦਾ ਹੈ। ਇਸ ਪੰਜਾਬ ਸਰਕਾਰ ਨੇ ਹਰ ਕਿਸਾਨ ਨੂੰ, ਮਜ਼ਦੂਰ ਨੂੰ ਪਾਸ-ਬੁਕ ਦੇ ਦੇਣੀ ਹੈ। ਆਪਣੇ ਕਰਜ਼ਿਆਂ ਬਾਰੇ, ਉਹ ਆਪ ਪਾਸ-ਬੁਕ ਵਿਚ ਲਿਖ ਸਕਦਾ ਹੈ। ਇਹ ਡਿਪਟੀ ਸਪੀਕਰ ਸਾਹਿਬ, ਇਸ ਲਈ ਕੀਤਾ ਹੈ ਤਾਂ ਕਿ ਕੋਈ ਗਲਤ ਅੰਗੂਠਾ ਨਾ ਲਗਾ ਸਕੇ। (ਤਾੜੀਆਂ)

ਮੇਰੇ ਮਾਨਯੋਗ ਮੈਂਬਰ ਚੌਧਰੀ ਕਾਂਸ਼ੀ ਰਾਮ ਹੋਰਾਂ ਨੇ ਕੋਈ ਇਹੋ ਜਿਹੀ ਚੀਜ਼ ਨੋਟਿਸ ਵਿਚ ਨਹੀਂ ਲਿਆਂਦੀ ਜਿਹੜੇ ਗਰੀਬ ਲੋਕਾਂ ਨਾਲ ਧੱਕਾ ਹੋਇਆ ਹੈ। ਦਸਿਆ ਗਿਆ ਹੈ ਕਿ 20 ਸਾਲਾਂ ਤੋਂ ਕਬਜ਼ਾ ਲਈ ਬੈਠੇ ਹਨ। ਉਸ ਦਾ ਨਾਂ ਮੈਂ ਭੁੱਲ ਗਿਆ। ਮੇਰੇ ਨੋਟਿਸ ਵਿਚ ਲਿਆਉ ਅਤੇ ਮੈਂ ਇਨਕੁਆਇਰੀ ਕਰਾਵਾਂਗ ਜੋ ਆਦਮੀ 20 ਸਾਲਾਂ ਤੋਂ ਜ਼ਮੀਨ ਤੇ ਕਬਜ਼ਾ ਕਰੀ ਬੈਠਾ ਹੈ, ਉਹ ਹੁਣ ਕਬਜ਼ਾ ਨਹੀਂ ਕਰ ਸਕੇਗਾ। ਲੋਕ ਹੁਣ ਜਿਸ ਤਰ੍ਹਾਂ ਚਾਹੁਣਗੇ ਉਸੇ ਤਰ੍ਹਾਂ ਹੀ ਹੋਵੇਗਾ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ ਤੋਂ ਸਿਵਾਏ ਜੋ ਵੀ ਮੈਂਬਰ ਸਾਹਿਬਾਨ ਬੋਲਣ, ਉਹ ਰਿਕਾਰਡ ਤੇ ਨਾ ਲਿਆਂਦਾ ਜਾਵੇ।

**ਸਹਿਕਾਰਤਾ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਇਸ਼ ਹੈ **He spoke only to lay stress on true facts.** ਮੇਰੇ ਨੋਟਿਸ ਵਿਚ ਨਹੀਂ ਆਇਆ ਜਿਹੜੀ ਸ਼ਾਰਟੇਜ਼ ਹੈ, ਉਹ ਜ਼ਿਆਦਾ ਹੋ ਗਈ। ਬਲਕਿ ਮੈਂ ਬੇਨਤੀ ਕਰਾਂਗਾ ਕਿ ਸਾਡੀਆਂ ਉਹ ਗਲ੍ਹਾਂ ਜਿਹੜੀਆਂ ਆਪੋਜ਼ੀਸ਼ਨ ਨੂੰ ਅਪਰੂਵ ਕਰਨੀਆਂ ਚਾਹੀਦੀਆਂ ਸੀ ਨਹੀਂ ਕੀਤੀਆਂ। ਅਸੀਂ ਉਨ੍ਹਾਂ

[ਸਹਿਕਾਰਤਾ ਮੰਤਰੀ]

ਨੂੰ 120 ਰੁਪਏ ਪਰਾਵਿਟ ਦੇ ਦੁਆ ਦਿੱਤੇ । ਉਹ ਸੁਸਾਇਟੀਆਂ ਜਿਹੜੀਆਂ ਘਾਟੇ ਵਿਚ ਜਾਂਦੀਆਂ ਸਨ ਉਨ੍ਹਾਂ ਨੂੰ ਮੁਨਾਫਾ ਦੁਆ ਦਿੱਤਾ ਹੈ। ਜਿੰਨਾ ਚਿਰ ਹਿੰਦੁਸਤਾਨ ਵਿਚ ਮਨਾਪਲਿਸਟ ਹਨ ਉਨ੍ਹਾਂ ਚਿਰ ਲੋਕਾਂ ਦਾ ਭਲਾ ਨਹੀਂ ਹੋ ਸਕਦਾ। ਉਹ ਲੋਕ ਬਿਰਲਾ, ਟਾਟਾ, ਡਾਲਮੀਆਂ ਆਦਿ ਇਹ ਸਾਰੇ ਜਿਹੜੇ ਹਨ, ਉਹ ਪੰਜਾਬ ਦਾ ਪੈਸਾ ਇਕੱਠਾ ਕਰ ਲੈਂਦੇ ਹਨ ਅਤੇ ਦੂਜੀਆਂ ਸਟੇਟਾਂ ਦੇ ਵਿਚ ਖਰਚ ਕਰ ਲੈਂਦੇ ਹਨ। ਪਰ ਸਟੇਟ ਵਿਚ ਜਿਹੜੀ ਕੋਆਪਰੇਟਿਵ ਬੈਂਕ ਹੈ, ਉਸ ਦਾ 95 ਪ੍ਰਤੀਸ਼ਤ ਪੈਸਾ ਜੋ ਹੈ, ਉਹ ਪੰਜਾਬ ਦੀ ਰੂਰਲ ਡਿਵੈਲਪਮੈਂਟ ਤੇ ਲਗਦਾ ਹੈ। ਪੰਜਾਬੀ ਜਿਹੜੇ ਹਨ, ਜਾਂ ਇਥੇ ਜਿਹੜੇ ਬੈਂਕ ਹਨ, ਉਨ੍ਹਾਂ ਦਾ 95 ਪ੍ਰਤੀਸ਼ਤ ਤੋਂ 97 ਪ੍ਰਤੀਸ਼ਤ ਪੈਸਾ ਜੋ ਹੈ, ਉਹ ਦੂਜੇ ਸੂਬਿਆਂ ਵਿਚ ਲਗਾਉਂਦੇ ਹਨ ਜਿਥੇ ਵੱਧ ਫਾਇਦਾ ਹੁੰਦਾ ਹੈ ਜਾਂ ਸਹੂਲਤਾਂ ਮਿਲਦੀਆਂ ਹਨ। ਇਸ ਕੋਆਪਰੇਟਿਵ ਮਹਿਕਮੇ ਦੇ ਜਿਹੜੇ ਬੈਂਕ ਹਨ, ਇਹ ਟਰੈਜ਼ਰੀ ਬੈਂਚਿਜ਼ ਜਾਂ ਆਪੋਜ਼ੀਸ਼ਨ ਬੈਂਚਿਜ਼ ਦੇ ਨਹੀਂ ਹਨ। ਇਹ ਸਾਡੇ ਸਾਰਿਆਂ ਦੇ ਸਾਂਝੇ ਬੈਂਕ ਹਨ ਅਤੇ ਸਾਰਿਆਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਵੱਧ ਤੋਂ ਵੱਧ ਪੈਸਾ ਇਨ੍ਹਾਂ ਬੈਂਕਾਂ ਵਿਚ ਜਮ੍ਹਾਂ ਕਰਵਾਇਆ ਜਾਵੇ। ਡਿਪਟੀ ਸਪੀਕਰ ਸਾਹਿਬ, ਕਈ ਕਰੌਨਿਕ ਡੀਫਾਲਟਰ ਹੁੰਦੇ ਹਨ। ਉਨਾਂ ਦੀ ਗੱਲ ਮੈਂ ਕਰਨੀ ਚਾਹੁੰਦਾ ਹਾਂ। ਇਹ ਬਹੁਤ ਵੱਡੀ ਬਿਮਾਰੀ ਹੈ। ਮਿਸਾਲ ਦੇ ਤੌਰ ਤੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਇਹ ਕਿਹਾ ਗਿਆ ਹੈ ਕਿ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਕਿ ਪੰਜ ਹਜ਼ਾਰ ਰੁਪਏ ਵਾਲੇ ਨੂੰ ਨਾ ਫੜਿਆ ਜਾਵੇ। ਇਸ ਬਾਰੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਨੇ ਵੀਹ-ਵੀਹ; ਪੱਚੀ-ਪੱਚੀ ਸਾਲ ਕਰਜ਼ਾ ਲਿਤੇ ਨੂੰ ਹੋ ਗਏ ਹਨ, ਜਿਹੜੇ ਗਰੀਬ ਹਨ, ਉਨ੍ਹਾਂ ਲਈ ਇੱਕ ਹੋਰ ਚੀਜ ਕੀਤੀ ਹੈ । ਮੈਂ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਕੋਈ ਅਜਿਹੀ ਸਕੀਮ ਲਿਆਉ ਕਿ ਜਿਨ੍ਹਾਂ ਦੇ ਘਰ ਰੋਟੀ ਨਹੀਂ ਪੱਕਦੀ ਅਤੇ ਜੇਲ੍ਹ ਦੋ ਚਾਰ ਦਫਾ ਜਾ ਆਏ ਹਨ। ਉਨ੍ਹਾਂ ਨੂੰ ਕਿਸੇ ਤਰ੍ਹਾਂ ਮਾਫ ਕਰ ਸਕੋ ਅਤੇ ਉਹ ਸਕੀਮ ਅਸੀਂ ਸੈਂਟਰ ਦੀ ਸਰਕਾਰ ਨੂੰ ਭੇਜ ਸਕੀਏ ।

**ਸ੍ਰੀ ਡਿਪਟੀ ਸਪੀਕਰ**: ਬਰਾੜ ਸਾਹਿਬ, ਤੁਸੀਂ ਕਿਤਨਾ ਟਾਇਮ ਲਵੋਗੇ? ਜੇ 10–15 ਮਿੰਟ ਲੈਣੇ ਹਨ ਤਾਂ ਹਾਊਸ ਦਾ ਸਮਾਂ ਐਕਸਟੈਂਡ ਕੀਤਾ ਜਾਵੇ। ਜੇਕਰ ਪੰਜ ਮਿੰਟ ਵਿਚ ਖਤਮ ਕਰ ਦੇਵੋ ਤਾਂ ਠੀਕ ਹੈ।

**ਸਹਿਕਾਰਤਾ ਮੰਤਰੀ**: ਮੇਰੀ ਗੁਜ਼ਾਰਿਸ਼ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਹਾਊਸ ਦਾ ਨਹੀਂ ਲੈਣਾ ਚਾਹੁੰਦਾ, ਸਿਰਫ ਪੰਜ ਮਿੰਟ ਹੀ ਲਵਾਂਗਾ। ਬੇਨਾਮੀ ਕਰਜ਼ੇ ਲਏ ਹਨ, ਉਹ ਛੋੜੂਆਂ ਦੇ ਨਾਂ ਤੇ ਜਾਂ ਨੌਕਰਾਂ ਦੇ ਨਾਂ ਤੇ ਜਾਂ ਕਿਸੇ ਹੋਰ ਗਰੀਬ ਦੇ ਨਾਂ ਤੇ ਹਨ। ਜੇਕਰ ਇਸ ਤਰ੍ਹਾਂ ਉਨ੍ਹਾਂ ਤੋਂ ਪੈਸਾ ਨਾਂ ਵਾਪਸ ਲੈਣ ਦੀ ਕੋਸ਼ਿਸ਼ ਕਰੀਏ ਤਾਂ ਪੰਜਾਬ ਦੀ ਕੋਈ ਡਿਵੈਲਪਮੈਂਟ ਨਹੀਂ ਹੋ ਸਕਦੀ। ਅਸੀਂ ਹੁਣ ਉਨ੍ਹਾਂ ਤੋਂ ਪੈਸਾ ਵਾਪਸ ਲੈਣ ਦਾ ਉਪਰਾਲਾ ਕੀਤਾ ਹੈ ।

**ਸ੍ਰੀ ਚਮਨ ਲਾਲ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਹਿਕਾਰਤਾ ਮੰਤਰੀ**: ਇਹ ਰਕਮ ਮੇਰੀ ਨਹੀਂ ਬਲਕਿ ਸਾਰੇ ਪੰਜਾਬੀਆਂ ਦੀ ਸਾਂਝੀ ਹੈ। ਇਹ ਸਾਰੇ ਹਿੰਦੁਸਤਾਨੀਆਂ ਦੀ ਸਾਂਝੀ ਹੈ । ਐਕਟ ਪਾਸ ਹੋ ਜਾਵੇ **This is a matter of good faith. I will discuss with all the Members concerned and their representatives.** ਜੇ ਕਿਸੇ ਗਰੀਬ ਦੀ ਚੀਚੀ ਤੇ ਚੀਰ ਆਉਂਦਾ ਹੈ ਤਾਂ ਅਸੀਂ ਉਹ ਵੀ ਨਹੀਂ ਆਉਣ ਦਿਆਂਗੇ (ਥੰਪਿੰਗ) ਹੁਸ਼ਿਆਰਪੁਰ ਵਿਚ ਇੱਕ ਸੱਜਣ 9 ਲੱਖ ਰੁਪਿਆ ਲੈਕੇ ਭੱਜ ਗਿਆ । ਡੈਮੋਕ੍ਰੇਟਿਕ ਸੈਟ ਅੱਪ ਵਿਚ ਜੋ ਪ੍ਰੋਸੀਜਰ ਹੈ ਉਸ ਰਾਹੀਂ ਹੀ ਚਲਣਾ ਪੈਂਦਾ ਹੈ । ਤੁਸੀਂ ਵੇਖ ਲਉ ਪਿਛਲੇ 30 ਵਰ੍ਹਿਆਂ ਵਿਚ ਲੋਕ ਕਰੋੜਾਂ ਰੁਪਏ ਖਾ ਗਏ, ਲੋਕਾਂ ਨੇ ਆਪਣੀਆਂ ਕੋਠੀਆਂ ਪਾ ਲਈਆਂ,

**Expunged as ordered by the Chair.

ਸਕੂਟਰ ਲੈ ਲਏ, ਪਰ ਉਹ ਲੋਕ ਸਾਰੇ ਪਕੜੇ ਨਹੀਂ ਗਏ। ਉਹ ਲੋਕ ਬਲੈਕਿਟ ਬੇਲਾਂ ਕਰਾਈ ਫਿਰਦੇ ਹਨ। ਬਾਦਲ ਸਾਹਿਬ ਦੀ ਸਰਕਾਰ ਇਨ੍ਹਾਂ ਲੋਕਾਂ ਨੂੰ ਅਤੇ ਅਜਿਹੇ ਬਿਊਰੋਕ੍ਰੇਸੀ ਨੂੰ ਪਕੜਨਾ ਚਾਹੁੰਦੀ ਹੈ ਪਰ ਡੈਮੋਕ੍ਰੇਟਿਕ ਸੈਟ ਅੱਪ ਵਿਚ ਸਾਨੂੰ ਕਾਨੂੰਨ ਦੇ ਮੁਤਾਬਿਕ ਚਲਣਾ ਪੈਂਦਾ ਹੈ। (ਚੌਧਰੀ ਕਾਂਸ਼ੀ ਰਾਮ ਵਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ** : ਬਹੁਤ ਸਮਾਂ ਹੋ ਚੁੱਕਾ ਹੈ।

**ਸਹਿਕਾਰਤਾ ਮੰਤਰੀ** : ਚੈਕ ਬੁੱਕਸ ਚਾਲੂ ਕੀਤੀਆਂ ਗਈਆਂ ਹਨ। ਰੂਰਲ ਡਿਵੈਲਪਮੈਂਟ ਵਾਸਤੇ 95 ਪ੍ਰਤੀਸ਼ਤ ਕੰਮ ਕੀਤਾ ਹੈ। ਪਿੰਡਾਂ ਵਿਚ ਇਨਸਪੈਕਟਰਜ਼ ਡੋਰਸਟੈਪਸ ਤੇ ਜਾਕੇ ਕੰਮ ਕਰਦੇ ਹਨ। ਪ੍ਰੋਡਕਸ਼ਨ ਅੱਗੇ ਨਾਲੋਂ ਡਬਲ, ਟਰਿਪਲ ਹੋਈ ਹੈ। 400 ਮਾਰਕਿਟ ਸੋਸਾਇਟੀਆਂ ਬਣਾ ਦਿੱਤੀਆਂ ਹਨ। ਪੰਜਾਬ ਨੂੰ ਇਹੋ ਜਿਹਾ ਸੂਬਾ ਬਣਾਉਣਾ ਚਾਹੁੰਦੇ ਹਾਂ ਕਿ ਇਥੇ ਜਿਥੇ ਦੂਜੀਆਂ ਚੀਜ਼ਾਂ ਦੀ ਬਹੁਤਾਤ ਹੈ ਉਥੇ ਇਸ ਸੂਬੇ ਵਿਚ ਦੁਧ ਦੀਆਂ ਨਦੀਆਂ ਵਹਿਣ ਔਰ ਇਸ ਰਾਹੀਂ ਜੋ ਮੁਨਾਫਾ ਹੋਵੇ ਉਹ ਅਮੀਰਾਂ ਨੂੰ ਨਹੀਂ ਬਲਕਿ ਗਰੀਬਾਂ ਨੂੰ, ਹਰੀਜਨਾਂ ਨੂੰ ਜਾਵੇ। ਇਹ ਵੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਮੁਲਕ ਵਿਚ ਵੱਡੇ ਵੱਡੇ ਕਾਰਖਾਨੇ ਲਗਾਏ ਜਾਣ ਔਰ ਉਨ੍ਹਾਂ ਤੋਂ ਹੋਈ ਕਮਾਈ ਅਮੀਰਾਂ ਨੂੰ ਨਹੀਂ ਬਲਕਿ ਹਰ ਜ਼ਿਲ੍ਹੇ ਵਿਚ ਛੋਟੇ ਕਿਸਾਨਾਂ ਨੂੰ ਛੋਟੇ ਦੁਕਾਨਦਾਰਾਂ ਨੂੰ ਔਰ ਛੋਟੇ ਮੁਲਾਜ਼ਮਾਂ ਨੂੰ ਵੰਡੀ ਜਾਏ (ਘੰਟੀ) ਸੋਸਾਇਟੀਆਂ ਨੂੰ 20 ਲੱਖ ਰੁਪਏ ਦਾ ਮੁਨਾਫਾ ਹੋਇਆ ਹੈ ਔਰ ਐਤਕੀਂ ਸਾਡੀ ਕੋਸ਼ਿਸ਼ ਦਾ ਨਤੀਜਾ ਇਹ ਹੋਇਆ ਹੈ ਕਿ 80 ਲੱਖ ਰੁਪਏ ਦਾ ਮੁਨਾਫਾ ਗਰੀਬਾਂ ਨੂੰ ਹੋਇਆ ਹੈ। ਉਗਰਾਹੀ ਦੇ ਪੈਸਿਆਂ ਵਿਚੋਂ ਅੱਗੇ ਐਡਵਾਂਸਮੈਂਟ ਘੱਟ ਹੁੰਦੀ ਸੀ ਪਰ ਐਤਕੀਂ 80 ਪ੍ਰਤੀਸ਼ਤ ਐਡਵਾਂਸਮੈਂਟ ਹੋਈ ਹੈ। ਪੈਸੇ ਜੋ ਜ਼ਿਮੀਦਾਰਾਂ ਤੋਂ ਲਏ ਉਹ ਫਿਰ ਉਨ੍ਹਾਂ ਨੂੰ ਹੀ ਮੋੜ ਦਿੱਤੇ ਗਏ। ਇਨ੍ਹਾਂ ਸਾਰਿਆਂ ਮਾਨਯੋਗ ਮੈਂਬਰਾਂ ਦੇ ਹੁਕਮ ਨਾਲ ਹੀ ਜਿਸ ਤਰ੍ਹਾਂ ਕਿ ਇਨ੍ਹਾਂ ਨੇ ਕਿਹਾ ਸੀ, ਇਹ ਅਮੈਂਡਮੈਂਟ ਲਿਆਂਦੀ ਗਈ ਹੈ। ਸਾਡੀ ਮਨਸ਼ਾ ਇਹੀ ਹੈ ਕਿ ਸਾਰਿਆਂ ਨੂੰ ਬਰਾਬਰ ਕੀਤਾ ਜਾਏ ਔਰ ਕਿਸੇ ਗਰੀਬ ਨੂੰ ਤੰਗ ਨਾ ਕੀਤਾ ਜਾਏ। ਕਿਸੇ ਗਰੀਬ ਤੇ ਕੋਈ ਆਂਚ ਨਹੀਂ ਆਉਣੀ ਚਾਹੀਦੀ ਹੈ।

ਮੇਰੀ ਇਹੀ ਬੇਨਤੀ ਹੈ ਕਿ ਇਸ ਅਮੈਂਡਮੈਂਟ ਨੂੰ ਪਾਸ ਕਰ ਦੇਣਾ ਚਾਹੀਦਾ ਹੈ। ਐਨਾ ਕਹਿ ਕੇ ਮੈਂ ਬੈਠਦਾ ਹਾਂ।

**Mr. Deputy Speaker : Question is—**

That the Punjab Co-operative Societies (Third Amendment) Bill be taken into consideration at once.

*The motion was carried.*

**Mr. Deputy Speaker : Now the House will proceed to consider the Bill Clause by Clause.**

CLAUSE 2

**Mr. Deputy Speaker : There is a notice of amendment to this Clause by Comrade Satya Pal Dang.**

**Camrade Satya Pal Dang** : Sir, I beg to move—

That in line 3 of the proposed sub-section (1), *between* "loan" and "advanced" *insert* "exceeding Rs. 5,000/-".

ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਇਹ ਬੇਨਾਮੀਆਂ ਦਾ ਮਸਲਾ ਆਉਂਦਾ ਹੈ ਉਸ ਲਈ ਜੋ ਮਰਜ਼ੀ ਕਾਰਵਾਈ ਕਰਨ। ਪਰ ਜਿਹੜੇ ਗਰੀਬ ਆਦਮੀਆਂ ਨੂੰ ਪਕੜ ਲੈਂਦੇ ਹਨ, ਇਹ ਠੀਕ ਨਹੀਂ ਹੈ। ਇਹ ਕਹਿੰਦੇ ਹਨ ਕਿ ਜੇ ਕੋਈ ਗਰੀਬ ਆਦਮੀ ਅਜਿਹਾ ਪਕੜਿਆ

[ਕਾਮਰੇਡ ਸੱਤ ਪਾਲ ਡਾਂਗ]

ਗਿਆ ਹੋਵੇ ਤਾਂ ਮੇਰੇ ਨੋਟਿਸ ਵਿਚ ਲਿਆਉਣ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਆਪਣੇ ਜ਼ਿਲ੍ਹੇ ਵਿਚ ਦਰਮਿਆਨੇ ਔਰ ਛੋਟੇ ਆਦਮੀ ਪਕੜੇ ਗਏ ਹਨ। ਇਹ ਕਹਿੰਦੇ ਸੀ ਕਿ ਉਨ੍ਹਾਂ ਕੇਸਾਂ ਲਈ ਕਮੇਟੀ ਬਣਾ ਦਿਆਂਗੇ। ਇਸ ਲਈ ਮੇਰੀ ਬੇਨਤੀ ਹੈ ਕਿ ਕੋਈ ਰਾਹ ਲਭਣਾ ਚਾਹੀਦਾ ਹੈ, ਜਿਸ ਨਾਲ ਕਿ ਗਰੀਬ ਤੇ ਦਰਮਿਆਨਾ ਕਿਸਾਨ ਇਸ ਵਿਚੋਂ ਨਿਕਲ ਜਾਏ। ਬਾਕੀ ਅਸੀਂ ਸਹਿਮਤ ਹਾਂ।

**Mr. Deputy Speaker** : Motion moved—

That in line 3 of the proposed sub-section (1), *between* "loan" and "advanced" *insert* "exceeding Rs. 5,000/-".

**Mr. Deputy Speaker** : Question is—

That in line 3 of the proposed sub-section (1), *between* "loan" and "advanced" *insert* "exceeding Rs. 5,000/-".

*The motion was lost.*

**Mr. Deputy Speaker** : Question is—

That Clause 2 stand part of the Bill.

*The motion was carried.*

*Clause 1*

**Mr. Deputy Speaker** : Question is—

That Clause 1 stand part of the Bill.

*The motion was carried.*

*Title*

**Mr. Deputy Speaker** : Question is—

That Title be the title of the Bill.

*The motion was carried.*

**Co-Operation Minister** (Sardar Jaswinder Singh Brar) : Sir, I beg to move—

That the Punjab Co-operative Societies (Third Amendment) Bill be passed.

**Mr. Deputy Speaker** : Motion moved—

That the Punjab Co-operative Societies (Third Amendment) Bill be passed.

**Mr. Deputy Speaker** : Question is—

That the Punjab Co-operative Societies (Third Amendment) Bill be passed.

*The motion was carried.*

**Mr. Deputy Speaker** : The House stands adjourned till 2.00 P.M. on Wednesday, the 6th September, 1978.

*6.27 P. M. | *(The Sabha then *adjourned till 2.00 P.M. on Wednesday, the 6th September, 1978).*

# APPENDIX
## TO
## PUNJAB VIDHAN SABHA DEBATES

**Dated, the 4th September, 1978**

Vol. III—No. 1

**ਜ਼ਿਲ੍ਹਾ ਅੰਮ੍ਰਿਤਸਰ ਦੇ ਨੌਸ਼ਹਿਰਾਂ ਪੰਨੂੰਆਂ ਬਲਾਕ ਵਿਚ ਕੁਝ ਸੜਕਾਂ ਦੀ ਖਸਤਾ ਹਾਲਤ।**

190. **ਸਰਦਾਰ ਰਣਜੀਤ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਕੀ ਇਹ ਠੀਕ ਹੈ ਕਿ ਨੌਸ਼ਹਿਰਾ ਪੰਨੂਆਂ ਬਲਾਕ ਦੀਆਂ ਹੇਠ ਲਿਖੀਆਂ ਸੜਕਾਂ ਦੀ ਹਾਲਤ ਖਸਤਾ ਹੋਣ ਕਾਰਣ ਸਾਲ 1977-78 ਦੇ ਦੌਰਾਨ ਆਵਾਜਾਈ ਰੁਕੀ ਰਹੀ ;

(1) ਸੇਰੋਂ ਤੋਂ ਡੇਹਰਾ ਸਾਹਿਬ;
(2) ਨੌਸ਼ਹਿਰਾ ਪੰਨੂਆਂ ਤੋਂ ਡੇਹਰਾ ਸਾਹਿਬ;
(3) ਚੋਹਲਾ ਸਾਹਿਬ ਤੋਂ ਘੜਕਾ; ਅਤੇ
(4) ਨੌਸ਼ਹਿਰਾਂ ਪੰਨੂਆਂ ਤੋਂ ਕੈਰੋਂ;

(ਅ) ਜੇਕਰ ਉਪਰੋਕਤ 'ਭਾਗ' (ੳ) ਦਾ ਉਤਰ ਹਾਂ ਵਿੱਚ ਹੋਵੇ, ਤਾਂ ਕੀ ਸਰਕਾਰ ਉੱਕਤ ਸੜਕਾਂ ਦੀ ਮੁਰੰਮਤ ਕਰਵਾਉਣ ਲਈ ਤੁਰੰਤ ਪ੍ਰਬੰਧ ਕਰਨ ਦਾ ਵਿਚਾਰ ਰੱਖਦੀ ਹੈ;

(ੲ) ਚਾਲੂ ਵਿੱਤੀ ਸਾਲ ਦੇ ਦੌਰਾਨ ਉੱਕਤ ਬਲਾਕ ਵਿੱਚ ਸੜਕਾਂ ਦੀ ਮੁਰੰਮਤ ਲਈ ਸਰਕਾਰ ਦੁਆਰਾ ਕਿੰਨੀ ਰਕਮ ਮਨਜ਼ੂਰ ਕੀਤੀ ਗਈ ਹੈ?

**ਸਰਦਾਰ ਰਣਧੀਰ ਸਿੰਘ ਚੀਮਾ**: (ੳ) ਜੀ ਨਹੀਂ।

(ਅ) ਇਨ੍ਹਾਂ ਸੜਕਾਂ ਨੂੰ 1976-77 ਦੇ ਹੜ੍ਹਾਂ ਕਾਰਨ ਕਾਫ਼ੀ ਨੁਕਸਾਨ ਪੁਜਾ ਸੀ ਪਰ ਇਨ੍ਹਾਂ ਸਾਰੀਆਂ ਸੜਕਾਂ ਦੀ ਤੁਰੰਤ ਮੁਰੰਮਤ ਕਰਕੇ ਆਵਾਜਾਈ ਬਹਾਲ ਕਰ ਦਿੱਤੀ ਗਈ ਸੀ। 1977-78 ਵਿਚ ਲੜੀ ਨੰ: (1) ਅਤੇ (2) ਵਾਲੀਆਂ ਸੜਕਾਂ ਦੀ ਸਪੈਸ਼ਲ ਰਿਪੇਅਰ ਵੀ ਕਰ ਦਿੱਤੀ ਗਈ ਹੈ ਅਤੇ ਲੜੀ ਨੰ: (4) ਵਾਲੀ ਸੜਕ ਦੀ ਸਪੈਸ਼ਲ ਰਿਪੇਅਰ ਕੀਤੀ ਜਾ ਰਹੀ ਹੈ।

(ੲ) ਬਲਾਕ-ਵਾਈਜ਼ ਧਨ ਮਨਜ਼ੂਰ ਨਹੀਂ ਕੀਤਾ ਜਾਂਦਾ, ਸਰਕਲ ਅਨੁਸਾਰ ਧਨ ਵੰਡਿਆ ਜਾਂਦਾ ਹੈ। ਇਸ ਸਾਲ 90 ਲੱਖ ਰੁਪਏ ਅੰਮ੍ਰਿਤਸਰ ਹਲਕੇ ਵਿੱਚ ਸੜਕਾਂ ਦੀ ਮੁਰੰਮਤ ਤੇ ਖ਼ਰਚ ਕਰਨ ਦਾ ਪ੍ਰੋਗਰਾਮ ਹੈ।

34232PVS—Govt. Press, Chd.

S.P.

28

# PUNJAB VIDHAN SABHA

## DEBATES

*6th September, 1978*

Vol. III—No. 2

## OFFICIAL REPORT

CONTENTS

*Wednesday, the 6th September, 1978*


| | | PAGE |
|---|---|---|
| Announcement by the Secretary | .. | (2)1 |
| Starred Questions and Answers | .. | (2)1 |
| Written Answers to Starred Questions Laid on the Table of the House under Rule 38 | .. | (2)23 |
| Unstarred Questions and Answers | .. | (2)50 |
| Points of Order re. Adjournment Motion | .. | (2)62 |
| Call-Attention Notices Under Rule 66 | .. | (2)65 |
| Paper laid on the Table | .. | (2)74 |
| **Financial Business :** | | |
| (i) Presentation of Supplementary Estimates (First Instalment) for the year 1978-79 | .. | (2)74 |



Punjab Vidhan Sabha Secretariat, Chandigarh.

Price: Rs. 53—05

(ii) Presentation of Report of the Committee on Estimates on the Supplementary Estimates (First Instalment for the year 1978-79 .. (2)74

**Legislative Bussiness :**

Bill(s)

The Punjab Ex-Servicemen Corporation—, 1978 (*Withdrawn*) .. (2)74

The Punjab Town Improvement (Amendment)—, 1978 (*Withdrawn*) .. (2)75

The Salary and Allowances of Leader of Opposition in Legislative Assembly—, 1978 .. (2)76

The Punjab Good Conduct Prisioners (Temporary Release) Amendment—, 1978 .. (2)100

Resolution under Article 213 (2) (a) disapproving the Punjab Gram Panchayat (Amendment) Ordinance, 1978 (Punjab Ordinance No. 8 of 1978) ..

And

The Punjab Gram Panchayat (Amendment)—, 1978 .. (2)117

## PUNJAB VIDHAN SABHA

*Wednesday, the 6th September, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 p.m. of the Clock. Mr. Deputy Speaker (Shri Panna Lal Nayar) in the Chair.*

## ANNOUNCEMENT BY THE SECRETARY

**ਸ੍ਰੀ ਸਕੱਤਰ:** ਜਿਵੇਂ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(3) ਅਧੀਨ ਲੋੜੀਂਦਾ ਹੈ, ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਸਪੀਕਰ ਸਾਹਿਬ ਕੁਝ ਨਾ-ਟਾਲਨ ਯੋਗ ਕਾਰਣਾਂ ਕਰਕੇ ਹਾਜ਼ਰ ਨਹੀਂ ਹਨ ਅਤੇ ਇਸ ਲਈ ਡਿਪਟੀ ਸਪੀਕਰ ਸਾਹਿਬ ਪ੍ਰਧਾਨਗੀ ਕਰਨਗੇ ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

## STARRED QUESTIONS AND ANSWERS

### Focal Point, Abohar

*636. **Chaudhri Bal Ram Jakhar**: Will the Minister for Industries be pleased to state :—

(a) the date when the Focal Point, Abohar, was sanctioned;

(b) the steps taken by the Government for its development; if no steps have been taken so far the reasons therefor?

**Shri Balramji Dass Tandon:** (a) 24-6-1976.

(b) Land measuring 47.26 acres has been acquired for the setting up of Focal Point at Abohar and transferred to the Punjab State Small Industries Corporation. The lay-out Plan for this Focal Point has been prepared by the Corporation and necessary steps are being taken for its development.

**ਚੌਧਰੀ ਬਲਰਾਮ ਜਾਖੜ:** ਡਿਪਟੀ ਸਪੀਕਰ ਸਾਹਿਬ, ਕੀ ਮੰਤਰੀ ਮਹੋਦਯ ਦੱਸਣ ਦੀ ਕ੍ਰਿਪਾ ਕਰਨਗੇ ਕਿ ਕਿੰਨੇ ਹਫਤੇ, ਕਿੰਨੇ ਦਿਨਾਂ ਜਾਂ ਕਿੰਨੇ ਮਹੀਨਿਆਂ ਵਿਚ ਇਹ ਕੰਮ ਮੁਕੰਮਲ ਹੋ ਜਾਵੇਗਾ ?

**ਮੰਤਰੀ**: ਇਹ ਬਾਤ ਤਾਂ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਉਥੇ ਕਿੰਨੇ ਲੋਕੀਂ ਪਲਾਟ ਮੰਗਣ ਲਈ ਆਉਂਦੇ ਹਨ ਅਤੇ ਇਸ ਬਾਰੇ ਕਾਫੀ ਲੋਕ ਅੱਗੇ ਆਏ ਹਨ ।

**ਸ੍ਰੀ ਹਰਬੰਸ ਲਾਲ ਖੰਨਾ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਵਿਚ ਵੀ ਇਕ ਫੋਕਲ ਪੁਆਇੰਟ ਦੇ ਬਾਰੇ ਇਨ੍ਹਾਂ ਨੇ ਐਲਾਨ ਕੀਤਾ ਸੀ । ਕੀ ਉਥੇ ਵੀ ਇਸ ਕੰਮ ਲਈ ਜ਼ਮੀਨ ਐਕੁਆਇਰ ਕਰ ਲਈ ਹੈ ਅਤੇ ਲੇ-ਆਊਟ ਪਲਾਨ ਕਰ ਲਈ ਹੈ ਜਾਂ ਨਹੀਂ, ਜੇ ਨਹੀਂ; ਤਾਂ ਕਿੰਨਾ ਸਮਾਂ ਲੱਗੇਗਾ ਉਥੇ ਫੋਕਲ ਪੁਆਇੰਟ ਤਿਆਰ ਕਰਨ ਲਈ ?

**ਮੰਤਰੀ**: ਇਸ ਸਵਾਲ ਦੇ ਵਿਚੋਂ ਤਾਂ ਸਪਲੀਮੈਂਟਰੀ ਪੈਦਾ ਨਹੀਂ ਹੁੰਦੀ । ਜੇਕਰ ਮਾਨਯੋਗ ਮੈਂਬਰ ਇਸ ਬਾਰੇ ਨੋਟਿਸ ਦੇ ਦੇਣਗੇ ਤਾਂ ਮੈਂ ਡਿਪਾਰਟਮੈਂਟ ਕੋਲੋਂ ਸਾਰੀ ਤਫਸੀਲ ਪਤਾ ਕਰਕੇ ਇਨ੍ਹਾਂ ਨੂੰ ਦੱਸ ਦਿਆਂਗਾ। ਪਰ ਮੈਂ ਇਤਨਾ ਜ਼ਰੂਰ ਕਹਿਣਾ ਚਾਹੁੰਦਾਂ ਹਾਂ ਕਿ ਸਾਡੀ ਇਹ ਕੋਸ਼ਿਸ਼ ਹੈ ਕਿ ਜਿਨ੍ਹਾਂ ਜਿਨ੍ਹਾਂ ਜਗ੍ਹਾਂ ਤੇ ਸਰਕਾਰ ਨੇ ਫੋਕਲ ਪੁਆਇੰਟ ਬਣਾਉਣ ਦਾ ਫੈਸਲਾ ਕੀਤਾ ਹੈ ਉਸ ਨੂੰ ਜਲਦੀ ਤੋਂ ਜਲਦੀ ਡਿਵੈਲਪ ਕਰਨ ਦੀ ਕੋਸ਼ਿਸ਼ ਕਰਨੀ ਹੈ ।

**ਚੌਧਰੀ ਕਾਂਸ਼ੀ ਰਾਮ**: ਡਿਪਟੀ ਸਪੀਕਰ ਸਾਹਿਬ, ਹੁਣੇ ਹੁਣੇ ਦੱਸਿਆ ਗਿਆ ਹੈ ਕਿ ਜ਼ਮੀਨ ਐਕੁਆਇਰ ਕਰ ਲਈ ਹੈ ਅਤੇ ਨਸੈਸਰੀ ਸਟੈਪਸ ਲਏ ਜਾ ਰਹੇ ਹਨ । ਦੂਸਰੇ ਸਪਲੀਮੈਂਟਰੀ ਦਾ ਜਵਾਬ ਦਿੰਦੇ ਹੋਏ ਕਿਹਾ ਗਿਆ ਹੈ ਕਿ ਹਾਲਾਂ ਐਪਲੀਕੇਸ਼ਨਜ਼ ਇਕੱਠੀਆਂ ਨਹੀਂ ਹੋਈਆਂ । ਇਹ ਜਿਹੜੀ ਡਿਲੇ ਹੋ ਰਹੀ ਹੈ ਅਤੇ ਦੂਸਰੇ ਪਾਸੇ ਇਹ ਕਹਿੰਦੇ ਹਨ ਕਿ ਨਸੈਸਰੀ ਸਟੈਪਸ ਉਠਾਏ ਜਾ ਰਹੇ ਹਨ, ਕੀ ਨਸੈਸਰੀ ਸਟੈਪਸ ਦਾ ਮਤਲਬ ਇਹ ਹੈ ਕਿ ਐਪਲੀਕੇਸ਼ਨਜ਼ ਨਹੀਂ ਲੈਣੀਆਂ ? Are these necessary steps ?

**ਮੰਤਰੀ**: ਡਿਪਟੀ ਸਪੀਕਰ ਸਾਹਿਬ, ਹੁਣ ਇਨ੍ਹਾਂ ਨੂੰ ਜਿਸ ਗੱਲ ਦਾ ਪਤਾ ਨਹੀਂ ਉਸ ਬਾਰੇ ਮੈਂ ਇਨ੍ਹਾਂ ਦੀ ਨਾ-ਇਲਮੀ ਸਮਝਾਂਗਾ । ਅਸੀਂ ਅਖਬਾਰਾਂ ਦੇ ਰਾਹੀਂ ਐਪਲੀ-ਕੇਸ਼ਨਜ਼ ਮੰਗਦੇ ਹਾਂ ਕਿ ਇਸ ਜਗ੍ਹਾਂ ਤੇ ਫੋਕਲ ਪੁਆਇੰਟ ਬਣਾਉਣਾ ਹੈ ਅਤੇ ਉਸ ਵਿਚ ਦੱਸਿਆ ਜਾਂਦਾ ਹੈ ਕਿ ਜਿਸ ਨੇ ਏਕੜ ਦਾ ਪਲਾਟ ਲੈਣਾ ਹੈ ਜਾਂ ਜਿਸ ਨੇ ਅਧੇ ਏਕੜ ਦਾ ਪਲਾਟ ਲੈਣਾ ਹੈ, ਜਿੰਨਾ ਵੀ ਪਲਾਟ ਚਾਹੀਦਾ ਹੈ ਉਸ ਬਾਰੇ ਉਹ ਐਪਲੀਕੇਸ਼ਨਜ਼ ਦੇਣ ਅਤੇ ਫਲਾਣੀ ਤਾਰੀਖ ਤੱਕ ਐਪਲੀਕੇਸ਼ਨਜ਼ ਦੇਣ । ਉਹ ਐਪਲੀਕੇਸ਼ਨਜ਼ ਇਸ ਕੇਸ ਦੇ ਵਿਚ ਮੰਗੀਆਂ ਗਈਆਂ ਸਤਵੇਂ ਮਹੀਨੇ ਦੀ 16 ਤਾਰੀਖ ਤੱਕ । ਜਿਹੜੀਆਂ ਐਪਲੀਕੇਸ਼ਨਜ਼ ਆਈਆਂ ਹਨ, ਉਹ ਬਹੁਤ ਘੱਟ ਸਨ । ਇਸ ਕਰਕੇ ਇਸ ਵਿਚ ਕੁਝ ਦੇਰ ਹੋ ਗਈ । ਇਸ ਬਾਰੇ ਨੋਟਿਸ ਦੇ ਕੇ ਲੋਕਾਂ ਕੋਲੋਂ ਐਪਲੀਕੇਸ਼ਨਜ਼ ਇਨਵਾਈਟ ਕਰਾਂਗੇ ਤਾਂਕਿ ਨੰਬਰ ਆਫ ਐਪਲੀਕੇਸ਼ਨਜ਼ ਪੂਰੀਆਂ ਆ ਜਾਣ ।

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਵਜ਼ੀਰ ਸਾਹਿਬ ਦੱਸਣਗੇ ਕਿ ਮੰਡੀ ਗੋਬਿੰਦਗੜ੍ਹ ਵਿਖੇ ਵਜ਼ੀਰ ਸਾਹਿਬ ਆਪ ਗਏ ਸਨ । ਉਥੇ ਫੋਕਲ ਪੁਆਇੰਟ ਬਣਾਉਣ ਬਾਰੇ ਇਨ੍ਹਾਂ ਨੇ ਕਿਹਾ ਸੀ । ਇਹ ਮੰਡੀ ਗੋਬਿੰਦਗੜ੍ਹ ਜੀ. ਟੀ. ਰੋਡ ਤੇ ਹੈ ਅਤੇ ਇਸ ਬਾਰੇ ਸ਼ਹਿਰ ਦੇ ਲੋਕਾਂ ਦੀ ਬੜੀ ਭਾਰੀ ਮੰਗ ਹੈ । ਇਸ ਲਈ, ਕੀ ਉਥੇ ਵਜ਼ੀਰ ਸਾਹਿਬ ਕੰਮ ਛੇਤੀ ਸ਼ੁਰੂ ਕਰਾਉਣ ਦੀ ਕੋਸ਼ਿਸ਼ ਕਰਨਗੇ ਅਤੇ ਲੋਕਾਂ ਨੂੰ ਰਿਲੀਫ ਦੇਣਗੇ ?

**ਮੰਤਰੀ**: ਜ਼ਰੂਰ ਕਰਾਂਗੇ ।

**ਮਾਸਟਰ ਬਾਬੂ ਸਿੰਘ**: ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਫੋਕਲ ਪੁਆਇੰਟ ਦੀ ਸਿਲੈਕਸ਼ਨ ਹੁੰਦੀ ਹੈ ਕੀ ਉਹ ਉਥੋਂ ਦੇ ਲੋਕਲ ਐਮ. ਐਲ. ਏਜ਼. ਦੀ ਰਿਕੂਮੈਂਡੇਸ਼ਨ ਤੇ ਹੁੰਦੀ ਹੈ ਜਾਂ ਜਨਤਾ ਪਾਰਟੀ ਦੇ ਆਦਮੀਆਂ, ਜਥੇਦਾਰਾਂ ਅਤੇ ਜਨਸੰਘੀ ਮੈਂਬਰਾਂ ਦੀ ਰਿਕੂਮੈਂਡੇਸ਼ਨ ਤੇ ਹੁੰਦੀ ਹੈ ?

**ਮੰਤਰੀ**: ਅਸੀਂ ਮੈਰਿਟ ਤੇ ਦੇਖਦੇ ਹਾਂ ਅਤੇ ਹਰ ਇਕ ਐਪਲੀਕੇਸ਼ਨ ਦੇਖਦੇ ਹਾਂ ਕਿ ਉਸ ਨੇ ਕਿਸ ਵਾਸਤੇ ਪਲਾਟ ਲੈਣਾ ਹੈ । ਬਾਕੀ ਜਿਹੜਾ ਮਾਸਟਰ ਬਾਬੂ ਸਿੰਘ ਜੀ ਕਹਿੰਦੇ ਹਨ, ਐਸੀ ਕੋਈ ਗੱਲ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ**: ਜਲੰਧਰ ਇੰਡਸਟਰੀਅਲ ਏਰੀਆ ਵਿਚ ਫੋਕਲ ਪੁਆਇੰਟ ਬਣਾਉਣ ਦਾ ਐਲਾਨ ਕੀਤਾ ਸੀ ਪਰ ਉਸ ਬਾਰੇ ਅਗਲੀ ਕਾਰਵਾਈ ਨਹੀਂ ਕੀਤੀ ਗਈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਫੋਕਲ ਪੁਆਇੰਟ ਵਿਚ ਪਲਾਟ ਕਦੋਂ ਤਕ ਲੋਕਾਂ ਨੂੰ ਅਲਾਟ ਹੋ ਜਾਣਗੇ ?

**ਮੰਤਰੀ**: ਮੈਂ ਪਹਿਲਾਂ ਵੀ ਦੱਸਿਆ ਹੈ ਕਿ ਇਹ ਕੁਐਸ਼ਚਨ ਅਬੋਹਰ ਦੇ ਬਾਰੇ ਵਿਚ ਸੀ ਉਸ ਦੀ ਤਫਸੀਲ ਮੇਰੇ ਕੋਲ ਹੈ । ਅਗਰ ਇਹ ਕਿਸੇ ਹੋਰ ਜਗ੍ਹਾਂ ਦੇ ਬਾਰੇ ਜਾਨਣਾ ਚਾਹੁੰਦੇ ਹਨ ਤਾਂ ਉਸ ਬਾਰੇ ਉਹ ਨੋਟਿਸ ਦੇ ਦੇਣ । ਮੈਂ ਮਹਿਕਮੇ ਤੋਂ ਸਾਰੀ ਤਫਸੀਲ ਮੰਗਵਾ ਲਵਾਂਗਾ ਅਤੇ ਇਨ੍ਹਾਂ ਨੂੰ ਦੱਸ ਦਿਆਂਗਾ । ਮੈਂ ਫਿਰ ਦੱਸ ਦਿੰਦਾ ਹਾਂ ਕਿ ਸਰਕਾਰ ਦੀ ਇਹ ਕੋਸ਼ਿਸ਼ ਹੈ ਕਿ ਜਿਨ੍ਹਾਂ ਜਿਨ੍ਹਾਂ ਜਗ੍ਹਾਂ ਤੇ ਸਰਕਾਰ ਨੇ ਫੋਕਲ ਪੁਆਇੰਟ ਬਣਾਉਣ ਦਾ ਫੈਸਲਾ ਕੀਤਾ ਹੈ ਉਸ ਨੂੰ ਜਲਦੀ ਤੋਂ ਜਲਦੀ ਡਿਵੈਲਪ ਕਰਨ ਦੀ ਕੋਸ਼ਿਸ਼ ਕਰਨੀ ਹੈ ।

---

ਜ਼ਿਲ੍ਹਾ ਹੁਸ਼ਿਆਰਪੁਰ ਦੇ ਟਾਂਡਾ ਅਤੇ ਭੂੰਗਾ ਬਲਾਕਾਂ ਵਿਚ ਸ਼ੁਰੂ ਕੀਤੀ ਗਈ ਮਾਡਲ ਗਰਾਮ ਸਕੀਮ

*619. **ਸਰਦਾਰ ਉਪਕਾਰ ਸਿੰਘ ਰੰਧਾਵਾ**: ਕੀ ਵਿਕਾਸ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਚਾਲੂ ਮਾਲੀ ਸਾਲ ਅਰਥਾਤ 1978–79 ਦੇ ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕਾਂ ਟਾਂਡਾ ਅਤੇ ਭੂੰਗਾ ਵਿਚ ਸ਼ੁਰੂ ਕੀਤੀ ਗਈ ਮਾਡਲ ਗਰਾਮ ਸਕੀਮ ਦੇ ਸਬੰਧ ਵਿਚ ਕੀ ਪ੍ਰਗਤੀ ਹੋਈ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬਲਾਕਾਂ ਵਿਚ ਕਿਹੜੇ ਕਿਹੜੇ ਪਿੰਡ ਉਕਤ ਸਕੀਮ ਵਿਚ ਸ਼ਾਮਲ ਕੀਤੇ ਗਏ ਹਨ ;

(ੲ) ਕੀ ਉਪਰੋਕਤ ਮਾਡਲ ਗਰਾਮਾਂ ਨੂੰ ਮੁਕੰਮਲ ਕਰਨ ਲਈ ਕੋਈ ਸਮਾਂ, ਸੀਮਾਂ ਨਿਯਤ ਕੀਤੀ ਗਈ ਹੈ ?

**ਸਰਦਾਰ ਆਤਮਾ ਸਿੰਘ:** (ੳ) ਕੋਈ ਪ੍ਰਗਤੀ ਨਹੀਂ ।

(ਅ) ਡੱਫਰ, ਰਾਮਦਾਸਪੁਰ, ਹੁਸੈਨਪੁਰ, ਜਨੌੜੀ, ਧੂਤਾਂ ਕਲਾਂ, ਮਹਿੰਗਰੋਵਾਲ, ਅਰਗੋਵਾਲ, (ਭੂੰਗਾ ਬਲਾਕ)

ਅੰਬਾਲਾ ਜੱਟਾਂ, ਜਲਾਲਪੁਰ, ਰੱੜਾ, ਸਾਹਬਾਜ਼ਪੁਰ, ਗਿੱਲਾਂ, ਤਲਵੰਡੀ ਸਲਾਂ, ਢੇਰੀਵਾਲ, ਕੰਧਾਲਾ ਜੱਟਾਂ, ਕੁਰਾਲਾ, ਗਿਲਜ਼ੀਆਂ ਅਤੇ ਪੰਡੋਰੀ । (ਟਾਂਡਾ ਬਲਾਕ)

(ੲ) ਨਹੀਂ ਜੀ ।

**ਸਰਦਾਰ ਉਪਕਾਰ ਸਿੰਘ ਰੰਧਾਵਾ:** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕਈ ਸਾਲਾਂ ਤੋਂ ਕਈ ਪਿੰਡਾਂ ਨੇ ਇਨ੍ਹਾਂ ਕੋਲ 10-10 ਹਜ਼ਾਰ ਰੁਪਏ ਜਮ੍ਹਾਂ ਕਰਵਾਏ ਹੋਏ ਹਨ ਪਰ ਕੀ ਕਾਰਨ ਹੈ ਕਿ ਉਥੇ ਕੋਈ ਪ੍ਰਗਤੀ ਨਹੀਂ ਹੋ ਰਹੀ ਅਤੇ ਕੀ ਇਨ੍ਹਾਂ ਦਾ ਉਥੇ ਕੋਈ ਕੰਮ ਕਰਨ ਦਾ ਇਰਾਦਾ ਹੈ ?

**ਮੰਤਰੀ:** ਹਾਂ ਜੀ । 1969-70 ਵਿਚ ਬਾਦਲ ਸਾਹਿਬ ਦੀ ਸਰਕਾਰ ਨੇ ਮਾਡਲ ਗਰਾਮ ਸਕੀਮ ਸ਼ੁਰੂ ਕੀਤੀ ਸੀ । 1974-75 ਅਤੇ 1975-76 ਵਿਚ ਕਾਂਗਰਸ ਦੀ ਸਰਕਾਰ ਆਈ ਅਤੇ ਉਨ੍ਹਾਂ ਨੇ ਇਹ ਸਕੀਮ ਠੱਪ ਦਿੱਤੀ । ਬਾਅਦ ਵਿਚ ਫਿਰ ਜਦ ਬਾਦਲ ਸਾਹਿਬ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ 1976-77 ਵਿਚ 20 ਲੱਖ ਰੁਪਿਆ ਰੱਖਿਆ । 1977-78 ਵਿਚ 15 ਲੱਖ ਰੁਪਿਆ ਰੱਖਿਆ ਅਤੇ ਚਾਲੂ ਮਾਲੀ ਸਾਲ ਵਿਚ 10 ਲੱਖ ਰੁਪਿਆ ਰੱਖਿਆ ਗਿਆ ਹੈ । 973 ਪਿੰਡ ਹਨ ਜਿਹੜੇ ਮਾਡਲ ਗਰਾਮ ਸਕੀਮ ਅਧੀਨ ਆਉਂਦੇ ਹਨ । ਇਸ ਵੇਲੇ 379 ਪਿੰਡ ਐਸੇ ਹਨ ਜਿਹੜੇ ਕਿ ਨਾ-ਮੁਕੰਮਲ ਹਨ ਅਤੇ ਇਸ ਕੰਮ ਵਾਸਤੇ ਇਸ ਸਾਲ 10 ਲੱਖ ਰੁਪਿਆ ਪ੍ਰੋਵਾਈਡ ਕੀਤਾ ਗਿਆ ਹੈ । ਜਿਉਂ ਜਿਉਂ ਫੰਡਜ਼ ਦਾ ਇੰਤਜ਼ਾਮ ਹੁੰਦਾ ਜਾਵੇਗਾ ਤਿਉਂ ਤਿਉਂ ਕਰੀ ਜਾਵਾਂਗੇ ।

**ਡਾਕਟਰ ਕੇਵਲ ਕ੍ਰਿਸ਼ਨ:** ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 1976-77 ਵਿਚ ਵੀ ਬਾਦਲ ਸਰਕਾਰ ਨੇ ਕੁਝ ਰੁਪਿਆ ਅਲਾਟ ਕੀਤਾ ਸੀ । ਕੀ ਇਹ ਠੀਕ ਹੈ ਅਤੇ ਇਸ ਨੂੰ ਦਰੁਸਤ ਤਸਲੀਮ ਕੀਤਾ ਜਾਵੇਗਾ ?

**ਮੰਤਰੀ:** ਅਸੀਂ ਇਥੇ ਆਏ ਹੀ ਸੀ ਕਿ ਅਸੀਂ ਆ ਕੇ ਰੁਪਿਆ ਪ੍ਰੋਵਾਈਡ ਕੀਤਾ ਸੀ ।

**ਮਾਸਟਰ ਚੰਦ ਸਿੰਘ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਤੋਂ ਪਹਿਲਾਂ ਫਰੰਟ ਦੀ ਸਰਕਾਰ ਨੇ ਮਾਡਲ ਗਰਾਮ ਸਕੀਮ ਚਾਲੂ ਕੀਤੀ ਸੀ ਅਤੇ ਕਈ ਪਿੰਡ ਅਧੂਰੇ ਰਹਿ ਗਏ ਸਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਪਿੰਡ ਕਿੰਨੇ ਹਨ ਅਤੇ ਉਹ ਕਦੋਂ ਤੱਕ ਪੂਰੇ ਹੋ ਜਾਣਗੇ ?

**ਮੰਤਰੀ:** ਇਨ੍ਹਾਂ ਨੇ ਸ਼ਾਇਦ ਮੇਰੀ ਗੱਲ ਸੁਣੀ ਨਹੀਂ ਹੈ । ਮੈਂ ਦਸਿਆ ਹੈ ਕਿ 379 ਪਿੰਡ ਅਜੇ ਨਾ-ਮੁਕੰਮਲ ਹਨ । ਕੁਝ ਕੰਮ ਹੋਇਆ ਹੈ ਅਤੇ ਕੁਝ ਰਹਿੰਦਾ ਹੈ । ਜਿਉਂ ਜਿਉਂ ਫੰਡਜ਼ ਮਿਲਦੇ ਜਾਣਗੇ ਕੰਮ ਹੁੰਦਾ ਜਾਵੇਗਾ । 10 ਲੱਖ ਰੁਪਿਆ ਇਸ ਸਾਲ ਪ੍ਰੋਵਾਈਡ ਕੀਤਾ ਹੈ ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਨ੍ਹਾਂ ਨੇ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਸ਼ੁਰੂ ਕੀਤੀ ਹੈ ਅਤੇ ਉਸ ਵਿਚ ਪੰਜ ਪੰਜ ਪਿੰਡ ਲਏ ਹਨ ਪਿਛਲੇ ਸਾਲ ਤੋਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਕੀਮ ਦੇ ਅਧੀਨ ਇਹ ਜਿਹੜੇ ਪੰਜ ਪੰਜ ਪਿੰਡ ਲਏ ਗਏ ਹਨ ਕੀ ਉਨ੍ਹਾਂ ਵਿਚ ਕੋਈ ਤਰੱਕੀ ਹੋਈ ਹੈ, ਕੀ ਉਥੇ ਦੀਆਂ ਗਲੀਆਂ ਪੱਕੀਆਂ ਕੀਤੀਆਂ ਹਨ ਜਾਂ ਕਿ ਕੱਚੀਆਂ ਹੀ ਹਨ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਇਹ ਸਕੀਮ ਸ਼ੁਰੂ ਕੀਤੀ ਹੈ ਔਰ ਇਹ ਪ੍ਰਕਾਸ਼ਤ ਹੋਈ ਹੈ । ਸਤਿਕਾਰਯੋਗ ਮੈਂਬਰ ਸਾਹਿਬਾਨ ਅਗਰ ਸਰਕਾਰ ਦੇ ਅੰਕੜੇ ਜੋ ਪ੍ਰਕਾਸ਼ਤ ਹੁੰਦੇ ਹਨ ਉਨ੍ਹਾਂ ਨੂੰ ਧਿਆਨ ਨਾਲ ਪੜ੍ਹਨ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਪੰਜਾਬ ਦੇ ਪਿੰਡਾਂ ਵਿਚ ਜਿਥੇ ਪਹਿਲਾਂ 4% ਅਨਾਜ ਦੀ ਪੈਦਾਵਾਰ ਵਿਚ ਵਾਧਾ ਹੋਇਆ ਹੈ ਉਥੇ ਫੋਕਲ ਪੁਆਇੰਟਸ ਵਿਚ ਹੁਣ ਜਿਹੜੇ ਪਿੰਡ ਆਏ ਹਨ ਉਨ੍ਹਾਂ ਵਿਚ ਅਨਾਜ ਦੀ ਪੈਦਾਵਾਰ ਦਾ ਵਾਧਾ 14% ਹੋਇਆ ਹੈ ।

**ਸਰਦਾਰ ਗੁਰਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜੋ ਪਹਿਲੀ ਮਾਡਲ ਵਿਲੇਜ ਸਕੀਮ ਸੀ ਉਸ ਦੇ ਜਨਮਦਾਤਾ ਬਾਦਲ ਸਾਹਿਬ ਸਨ ਅਤੇ ਹੁਣ ਦੀ ਫੋਕਲ ਪੁਆਇੰਟਸ ਦੀ ਜਿਹੜੀ ਸਕੀਮ ਹੈ ਉਸ ਦੇ ਜਨਮਦਾਤਾ ਵੀ ਬਾਦਲ ਸਾਹਿਬ ਹੀ ਹਨ । ਪਹਿਲੀ ਸਕੀਮ ਜਿਹੜੀ ਚਾਲੂ ਕੀਤੀ ਗਈ ਸੀ ਉਹ ਮੁਕੰਮਲ ਨਹੀਂ ਹੋਈ ਤਾਂ ਫਿਰ ਇਹ ਨਵਾਂ ਬੱਚਾ ਕਿਉਂ ਪੈਦਾ ਕੀਤਾ ਗਿਆ ਹੈ ? (ਵਿਘਨ)

ਮੰਤਰੀ : ਮੈਂ ਫਾਲੋ ਨਹੀਂ ਕੀਤਾ ਜੀ ।

**ਸਰਦਾਰ ਗੁਰਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਜਿਵੇਂ ਕਿ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜਿਹੜੀ ਪਹਿਲਾਂ ਮਾਡਲ ਗਰਾਮ ਸਕੀਮ ਸੀ ਉਸ ਦੇ ਜਨਮਦਾਤਾ ਵੀ ਬਾਦਲ ਸਾਹਿਬ ਸਨ ਅਤੇ ਹੁਣ ਜਿਹੜੀ ਫੋਕਲ ਪੁਆਇੰਟਸ ਦੀ ਸਕੀਮ ਸ਼ੁਰੂ ਕੀਤੀ ਹੈ ਉਸ ਦੇ ਜਨਮਦਾਤਾ ਵੀ ਬਾਦਲ ਸਾਹਿਬ ਹੀ ਹਨ, ਪਹਿਲਾ ਬੱਚਾ ਅਜੇ ਤਕੜਾ ਹੀ ਨਹੀਂ ਸੀ ਹੋਇਆ ਤਾਂ ਨਵੇਂ ਬੱਚੇ ਨੂੰ ਕਿਉਂ ਜਨਮ ਦਿਤਾ ਗਿਆ ਹੈ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਉਸ ਬੱਚੇ ਨੂੰ ਇਨ੍ਹਾਂ ਨੇ ਮਾਰਨ ਦੀ ਕੋਸ਼ਿਸ਼ ਕੀਤੀ ਸੀ ਔਰ ਬਾਦਲ ਸਾਹਿਬ ਨੇ ਉਸ ਬੱਚੇ ਵਿਚ ਫਿਰ ਜਾਨ ਪਾਈ ਹੈ ਅਤੇ ਇਸ ਵਿਚ ਕੋਈ ਸ਼ੱਕ ਨਹੀਂ ਕਿ ਫੋਕਲ ਪੁਆਇੰਟਸ ਦੀ ਸਕੀਮ ਵੀ ਜੋ ਹੈ ਉਹ ਬਾਦਲ ਸਾਹਿਬ ਦੀ ਹੀ ਸਰਕਾਰ ਨੇ ਸ਼ੁਰੂ ਕੀਤੀ ਹੈ ਔਰ ਇਹ ਕੰਮ ਬੜੀ ਅੱਛੀ ਤਰ੍ਹਾਂ ਹੋ ਰਿਹਾ ਹੈ । (ਵਿਘਨ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ ਮੇਰੇ ਸਵਾਲ ਦਾ ਜਵਾਬ ਨਹੀਂ ਸੀ ਆਇਆ । (ਵਿਘਨ) ਇਹ ਤਾਂ ਉਹ ਗੱਲ ਹੋਈ ਕਿ ਸਵਾਲ ਗੰਦਮ ਔਰ ਜਵਾਬ ਚਨਾ । (ਵਿਘਨ) ਮੇਰੇ ਸਵਾਲ ਦਾ ਜਵਾਬ ਦਿਵਾਓ ਜੀ ।

**Mr. Deputy Speaker** : Sardar Beant Singh Ji, please resume your seat. (*Interruption*)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਫੋਕਲ ਪੁਆਇੰਟਸ ਬਣਾਏ ਜਾ ਰਹੇ ਹਨ ਔਰ ਉਨ੍ਹਾਂ ਵਿਚ 5-5 ਪਿੰਡ ਲਏ ਜਾ ਰਹੇ ਹਨ। ਲੋਕਾਂ ਨੂੰ ਇਸ ਗੱਲ ਦਾ ਡਰ ਹੈ ਕਿ ਜਿਹੜੇ ਪਹਿਲਾਂ ਮਾਡਲ ਸਕੀਮ ਵਿਚ ਪਿੰਡ ਲਏ ਗਏ ਸਨ ਉਨ੍ਹਾਂ ਪਿੰਡਾਂ ਨੂੰ ਇਨ੍ਹਾਂ ਫੋਕਲ ਪੁਆਇੰਟਾਂ ਵਿਚ ਲੈਣਾ ਬੰਦ ਕਰ ਦੇਣਾ ਹੈ ਔਰ ਆਮ ਤੌਰ ਤੇ ਇਸ ਤਰ੍ਹਾਂ ਜਾਪਦਾ ਵੀ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਾਡਲ ਵਿਲੇਜ ਸਕੀਮ ਉਸੇ ਤਰ੍ਹਾਂ ਚਾਲੂ ਰੱਖੀ ਜਾਵੇਗੀ ਜਾਂ ਉਨ੍ਹਾਂ ਪਿੰਡਾਂ ਨੂੰ ਉਨ੍ਹਾਂ ਵਿਚ ਲਿਆ ਜਾਵੇਗਾ ਜਾਂ ਕੀ ਕੀਤਾ ਜਾਵੇਗਾ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਾਮਰੇਡ ਸਾਹਿਬ ਨੂੰ ਇਸ ਗੱਲ ਦਾ ਯਕੀਨ ਰੱਖਣਾ ਚਾਹੀਦਾ ਹੈ ਕਿ ਉਨ੍ਹਾਂ ਪਿੰਡਾਂ ਨਾਲ ਕੋਈ ਵਿਤਕਰਾ ਨਹੀਂ ਹੋਵੇਗਾ। ਜਿਹੜੇ ਮਾਡਲ ਗਰਾਮਜ਼ ਹਨ ਉਨ੍ਹਾਂ ਨੂੰ ਵੀ ਨਵੀਂ ਸਕੀਮ ਵਿਚ ਸ਼ਾਮਲ ਕੀਤਾ ਗਿਆ ਹੈ। (ਵਿਘਨ)

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਕ ਫੈਸਲਾ ਕੀਤਾ ਸੀ ਕਿ ਜਿਹੜੇ ਪੁਰਾਣੇ ਮਾਡਲ ਵਿਲਿਜਿਜ਼ ਹਨ ਉਨ੍ਹਾਂ ਨੂੰ ਫੋਕਲ ਪੁਆਇੰਟਸ ਵਿਚ ਸ਼ਾਮਲ ਨਹੀਂ ਕੀਤਾ ਜਾਵੇਗਾ, ਕੀ ਸਰਕਾਰ ਉਸੇ ਪਾਲਿਸੀ ਤੇ ਚਲ ਰਹੀ ਹੈ ਜਾਂ ਕੋਈ ਪਾਲਿਸੀ ਬਦਲ ਦਿੱਤੀ ਹੈ ?

ਮੰਤਰੀ : ਹੁਣ ਬਦਲ ਦਿਤੀ ਹੈ। ਹੁਣ ਇਹ ਕੋਈ ਬੈਨ ਨਹੀਂ ਕਿ ਜਿਹੜਾ ਮਾਡਲ ਪਿੰਡ ਹੈ ਉਸ ਨੂੰ ਫੋਕਲ ਪੁਆਇੰਟ ਨਹੀਂ ਬਣਾਉਣਾ। ਅਗਰ ਉਹ ਪਿੰਡ ਸ਼ਰਤਾਂ ਪੂਰੀਆਂ ਕਰਦਾ ਹੈ ਤਾਂ ਬਣਾਇਆ ਜਾਵੇਗਾ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਅਕਾਲੀ ਸਰਕਾਰ ਨੇ ਜਿਹੜੀ ਮਾਡਲ ਵਿਲੇਜ ਸਕੀਮ ਬਣਾਈ ਸੀ ਉਸ ਵਿਚ ਸਾਰੇ ਪਿੰਡ ਦੀਆਂ ਗਲੀਆਂ, ਨਾਲੀਆਂ ਪੱਕੀਆਂ ਕੀਤੀਆਂ ਸਨ, ਹੁਣ ਜਿਹੜੇ ਫੋਕਲ ਪੁਆਇੰਟਾਂ ਵਿਚ ਪਿੰਡ ਆਏ ਹਨ ਕੀ ਉਨ੍ਹਾਂ ਵਿਚ ਵੀ ਗਲੀਆਂ, ਨਾਲੀਆਂ ਪੱਕੀਆਂ ਕਰਨੀਆਂ ਹਨ ਜਾਂ ਨਹੀਂ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫੋਕਲ ਪੁਆਇੰਟਸ ਬਣੇ ਹਨ ਉਨ੍ਹਾਂ ਦੇ ਨਾਲ ਜਿਹੜੇ ਪਿੰਡ ਹਨ, ਕਿਉਂਕਿ ਸਰਕਾਰ ਦੀ ਪਾਲਿਸੀ ਹੈ ਕਿ ਜਿਹੜੇ ਪਿੰਡ ਰਹਿ ਗਏ ਹਨ ਉਨ੍ਹਾਂ ਨੂੰ ਨਵੀਆਂ ਲਿੰਕ ਸੜਕਾਂ ਨਾਲ ਜੋੜਨਾ ਹੈ ਕੀ ਉਹ ਪਿੰਡ ਜਿਹੜੇ ਫੋਕਲ ਪੁਅਇੰਟਸ ਵਿਚ ਆਏ ਹਨ ਉਨ੍ਹਾਂ ਨੂੰ ਸੜਕਾਂ ਨਾਲ ਜੋੜਨਾ ਹੈ ਜਾਂ ਬਾਕੀਆਂ ਨੂੰ ਵੀ ਜੋੜਨਾ ਹੈ ?

ਮੰਤਰੀ : ਸਰਕਾਰ ਦੀ ਪਾਲਿਸੀ ਹੈ ਕਿ ਅਪਰੈਲ, 1979 ਤੱਕ ਸਾਰਿਆਂ ਪਿੰਡਾਂ ਨੂੰ ਸੜਕਾਂ ਨਾਲ ਜੋੜ ਦੇਣਾ ਹੈ।

**Mr. Deputy Speaker** : Next question.

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਪੂਰਾ ਨਹੀਂ ਆਇਆ ਜੀ। (ਵਿਘਨ)

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਸਪਲੀਮੈਂਟਰੀਜ਼ ਕਰਨ ਲਈ ਖੜੇ ਸਨ।)

ਕੁਝ ਆਵਾਜ਼ਾਂ : ਇਹ ਬੜਾ ਇਮਪਾਰਟੈਂਟ ਕੁਐਸਚਨ ਹੈ ਜੀ। (ਵਿਘਨ)

ਸ੍ਰੀ ਡਿਪਟੀ ਸਪੀਕਰ : ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਕਰਾਂਗਾ ਕਿ 5 ਸਪਲੀਮੈਂਟਰੀਜ਼ ਇਕ ਕੁਐਸਚਨ ਤੇ ਅਲਾਉਡ ਹਨ ਲੇਕਿਨ ਇਸ ਕੁਐਸਚਨ ਤੇ 7-8 ਸਪਲੀਮੈਂਟਰੀਜ਼ ਹੋ ਚੁੱਕੀਆਂ ਹਨ। ਹੋਰ ਵੀ ਬਹੁਤ ਸਾਰੇ ਕੁਐਸਚਨਜ਼ ਪਏ ਹਨ, ਇਸ ਲਈ ਨੈਕਸਟ ਕੁਐਸਚਨ ਮੈਂ ਕਾਲ ਅਪੌਨ ਕੀਤਾ ਹੈ।

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਅਗਰ ਮੈਂਬਰ ਸਾਹਿਬ ਕੋਈ ਸਵਾਲ ਹੋਰ ਕਰਦੇ ਹਨ ਅਤੇ ਉਸ ਦਾ ਜਵਾਬ ਮਨਿਸਟਰ ਸਾਹਿਬ ਹੋਰ ਦਿੰਦੇ ਹਨ ਤਾਂ ਉਹ ਸਪਲੀਮੈਂਟਰੀਜ਼ ਇਸ ਤਰ੍ਹਾਂ ਨਹੀਂ ਗਿਣਨੀਆਂ ਚਾਹੀਦੀਆਂ।

ਸ੍ਰੀ ਡਿਪਟੀ ਸਪੀਕਰ : ਕਿਸੇ ਨੇ ਇਸ ਦਾ ਗਿਲਾ ਨਹੀਂ ਕੀਤਾ, ਤੁਸੀਂ ਤਸ਼ਰੀਫ ਰਖੋ।

ਸਰਦਾਰ ਉਮਰਾਓ ਸਿੰਘ : ਸਰਦਾਰ ਸਰੂਪ ਸਿੰਘ ਜੀ ਦੇ ਸਵਾਲ ਦਾ ਜਵਾਬ ਸਪੱਸ਼ਟ ਕਰਵਾਓ ਜੀ। ਉਹ ਕਹਿੰਦੇ ਹਨ ਕਿ ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। (ਵਿਘਨ) ਇਸੇ ਤਰ੍ਹਾਂ ਸਰਦਾਰ ਬੇਅੰਤ ਸਿੰਘ ਜੀ ਨੂੰ ਗਿਲਾ ਹੈ।

ਮੰਤਰੀ : ਡਿਪਟੀ ਸਪੀਕਰ ਸਾਹਿਬ, ਸਰਕਾਰ ਦੀ ਨੀਤੀ ਜੋ ਹੈ ਉਹ ਇਹ ਹੈ ਕਿ ਜਿਹੜੇ ਪਿੰਡ ਫੋਕਲ ਪੁਆਇੰਟਸ ਵਿਚ ਸ਼ਾਮਲ ਨਹੀਂ ਉਥੇ ਉਨ੍ਹਾਂ ਪਿੰਡਾਂ ਦੀਆਂ ਗਲੀਆਂ, ਨਾਲੀਆਂ ਪੱਕੀਆਂ ਕਰਨੀਆਂ ਹਨ ਜਿਹੜੇ ਸ਼ਰਤਾਂ ਪੂਰੀਆਂ ਕਰਨਗੇ। ਸ਼ਰਤ ਇਹ ਹੈ ਕਿ ਉਨ੍ਹਾਂ ਪਿੰਡਾਂ ਵਿਚ ਗਲੀਆਂ, ਨਾਲੀਆਂ ਵਾਸਤੇ ਮਿੱਟੀ ਪਿੰਡ ਵਲਿਆਂ ਨੇ ਪਵਾ ਕੇ ਦੇਣੀ ਹੈ ਅਤੇ ਜਿੰਨਾ ਖਰਚ ਆਉਣਾ ਹੈ ਉਸ ਦਾ 25% ਹਿੱਸਾ ਪਿੰਡ ਵਾਲਿਆਂ ਨੇ ਦੇਣਾ ਹੈ ਅਤੇ ਬਾਕੀ ਪੈਸਾ ਸਰਕਾਰ ਨੇ ਦੇਣਾ ਹੈ। ਜਿਹੜੇ ਪਿੰਡ ਮਿੱਟੀ ਪਾ ਦੇਣ ਅਤੇ 25% ਖਰਚ ਦੇ ਦੇਣਗੇ ਉਥੇ ਪੱਕੀਆਂ ਕਰਵਾ ਦਿਆਂਗੇ। (ਵਿਘਨ) (ਸ਼ੋਰ)

ਸ੍ਰੀ ਹਰਬੰਸ ਲਾਲ : ** ** **

ਚੌਧਰੀ ਕਾਂਸ਼ੀ ਰਾਮ : ** ** **

ਸ੍ਰੀ ਡਿਪਟੀ ਸਪੀਕਰ : ਜੋ ਕੁਝ ਬਗੈਰ ਪ੍ਰਮਿਸ਼ਨ ਦੇ ਕਿਹਾ ਜਾ ਰਿਹਾ ਹੈ that should not be recorded. Next question.

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

ਸ੍ਰੀ ਹਰਬੰਸ ਲਾਲ : ਮੈਂ ਸਪਲੀਮੈਂਟਰੀ ਕਰਨਾ ਚਾਹੁੰਦਾ ਹਾਂ। (ਵਿਘਨ) ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ....(ਵਿਘਨ)

---

**Not recorded as ordered by the Chair.

ਸ੍ਰੀ ਡਿਪਟੀ ਸਪੀਕਰ: ਹਰਬੰਸ ਲਾਲ ਜੀ, ਮੈਂ ਅਗਲਾ ਸਵਾਲ ਕਾਲ ਅਪੋਨ ਕਰ ਲਿਆ ਹੈ । ਤੁਸੀਂ ਤਸ਼ਰੀਫ ਰਖੋ ।

(ਮਾਨਯੋਗ ਮੈਂਬਰ ਸ੍ਰੀ ਹਰਬੰਸ ਲਾਲ ਵੱਲੋਂ ਵਿਘਨ)

(ਇਸ ਵਕਤ ਕੁਝ ਮਾਨਯੋਗ ਮੈਂਬਰ ਸਾਹਿਬਾਨ ਮਾਨਯੋਗ ਮੈਂਬਰ ਸ੍ਰੀ ਹਰਬੰਸ ਲਾਲ ਨੂੰ ਬਿਠਾਉਣ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਸਨ)

ਸ੍ਰੀ ਡਿਪਟੀ ਸਪੀਕਰ : ਕੁਐਸਚਨ ਆਵਰ ਵਿਚ ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ । (ਵਿਘਨ)

---

ਖੰਨਾ ਸ਼ਹਿਰ ਨੂੰ ਬਲਾਕ ਸਦਰ ਮੁਕਾਮ ਬਣਾਉਣਾ

*622. **ਸਰਦਾਰ ਬਚਨ ਸਿੰਘ ਚੀਮਾ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਖੰਨਾ ਸ਼ਹਿਰ ਦੀ ਆਬਾਦੀ ਨੂੰ ਮੁੱਖ ਰੱਖਦੇ ਹੋਏ ਇਲਾਕੇ ਦੇ ਪਿੰਡਾਂ ਦਾ ਕੇਂਦਰ ਹੋਣ ਕਰਕੇ ਅਤੇ ਰਾਜ ਵਿਚ ਸਭ ਤੋਂ ਵੱਡੀਆਂ ਦਾਣਾ ਮੰਡੀਆਂ ਵਿਚੋਂ ਇਕ ਹੋਣ ਕਰਕੇ ਇਸ ਨੂੰ ਬਲਾਕ ਸਦਰ ਮੁਕਾਮ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਲਗਭਗ ਕਿੰਨੇ ਸਮੇਂ ਤੱਕ ਇਸ ਤੇ ਅਮਲ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਆਤਮਾ ਸਿੰਘ : (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਬਚਨ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਖੰਨਾ ਦਾ ਜੋ ਸਿਟੀ ਹੈ ਉਹ ਉਸ ਇਲਾਕੇ ਦੇ ਅਨਾਜ ਦਾ ਬਹੁਤ ਵੱਡਾ ਕੇਂਦਰ ਹੈ, ਕੀ ਉਥੇ ਬਲਾਕ ਦਾ ਦਫਤਰ ਬਣਾਇਆ ਜਾਏਗਾ ?

**ਮੰਤਰੀ** : ਇਹ ਮੈਂਬਰ ਸਾਹਿਬ ਦਾ ਸੁਝਾਅ ਹੈ, ਇਸ ਤੇ ਵਿਚਾਰ ਕਰ ਲਵਾਂਗੇ ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਹਾਡੀ ਤਵੱਜੋਹ ਮੇਰੇ ਵਲ ਨਹੀਂ ਆਉਂਦੀ । ਤੁਸੀਂ ਮੇਰੇ ਨਾਲ ਅੱਖ ਮਿਲਾ ਕੇ ਗੱਲ ਕਰਿਆ ਕਰੋ । 2 ਦਿਨ ਹੋ ਗਏ ਹਨ, ਮੇਰਾ ਕਦ ਛੋਟਾ ਹੋਣ ਦਾ ਤੁਸੀਂ ਨਾਜਾਇਜ਼ ਫ਼ਾਇਦਾ ਉਠਾ ਰਹੇ ਹੋ । ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਮੈਨੂੰ ਇਗਨੋਰ ਨਾ ਕਰਿਆ ਕਰੋ ।

**ਸ੍ਰੀ ਡਿਪਟੀ ਸਪੀਕਰ** : ਪਲੀਜ਼, ਤਸ਼ਰੀਫ ਰਖੋ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਵਿਚ ਬਹੁਤ ਸਾਰੇ ਬਲਾਕਾਂ ਨੂੰ ਮੁੜ ਬਣਾਉਣ ਲਈ ਸਕੀਮ ਆਈ ਹੋਈ ਹੈ ।

ਜਿਵੇਂ ਕਿ ਪਟਿਆਲਾ ਜ਼ਿਲ੍ਹੇ ਵਿਚ 5 ਹੋਰ ਬਲਾਕ ਯਾਨੀ ਸ਼ਤਰਾਣਾ, ਅਮਲੋਹ ਆਦਿ ਬਣਾਉਣੇ ਹਨ । ਮੈਂ ਕਹਿੰਦਾ ਹਾਂ ਕਿ ਕੀ ਮੁੜ ਕੇ ਸਾਰੇ ਪੰਜਾਬ ਦਾ ਸਰਵੇ ਕਰਾਕੇ ਬਲਾਕ ਨਵੇਂ ਸਿਰਿਓਂ ਬਣਵਾਉਣਗੇ ਕਿਉਂਕਿ ਕਈ ਬਲਾਕ ਤਾਂ ਬਹੁਤ ਹੀ ਵੱਡੇ ਹਨ ਅਤੇ ਕਈ ਬਹੁਤ ਛੋਟੇ ਹਨ । ਇਸ ਗੱਲ ਨੂੰ ਮਦੇਨਜ਼ਰ ਰਖਦੇ ਹੋਏ ਪੰਜਾਬ ਦੇ ਕਿਸੇ ਵੀ ਖੇਤਰ ਨਾਲ ਵਿਤਕਰਾ ਨਾ ਹੋਵੇ ?

**ਮੰਤਰੀ** : ਇਹ ਚੰਗਾ ਸੁਝਾਅ ਹੈ, ਵਿਚਾਰ ਕਰ ਲਵਾਂਗੇ ।

**ਸਰਦਾਰ ਬੇਅੰਤ ਸਿੰਘ** : ਕੀ ਮੰਤਰੀ ਸਾਹਿਬ ਕਿਰਪਾ ਕਰਕੇ ਦਸਣਗੇ ਕਿ ਬਲਾਕਾਂ ਦੀ ਜਿਹੜੀ ਡਿਮਾਰਕੇਸ਼ਨ ਹੈ ਉਹ ਸਭ ਡਵੀਜ਼ਨਾਂ ਨਾਲ ਜੁੜੀ ਹੋਈ ਹੈ । ਮੈਂ ਮਨਿਸਟਰ ਸਾਹਿਬ ਤੋਂ ਵਾਜ਼ੇ ਤੌਰ ਤੇ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਦੋਂ ਸਾਰੇ ਬਲਾਕਾਂ ਦੀ ਡਿਮਾਰਕੇਸ਼ਨ ਕਰਨਗੇ ਤਾਂ ਕੀ ਉਸ ਦੇ ਨਾਲ ਸਭ-ਡਵੀਜ਼ਨਾਂ ਦਾ ਵੀ ਧਿਆਨ ਰੱਖਣਗੇ ?

**ਮੰਤਰੀ** : ਇਹ ਚੀਜ਼ ਵੀ ਮਹਿਕਮੇ ਦੇ ਵਿਚਾਰ ਅਧੀਨ ਹੈ ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਆਪਣੇ ਮਤਲਬ ਦੇ ਬਲਾਕ ਬਣਾਏ ਹੋਏ ਸੀ । ਮੈਂ ਦਸਦਾ ਹਾਂ ਕਿ ਦਰੇਡਾ ਪਿੰਡ ਵੈਸਟ ਬਲਾਕ ਦੇ ਬਿਲਕੁਲ ਨਾਲ ਹੈ ਅਤੇ ਉਸ ਨੂੰ ਆਦਮਪੁਰ ਦੇ ਨਾਲ ਲਾ ਦਿਤਾ ਜਿਹੜਾ ਕਿ ਉਥੋਂ 15 ਕਿਲੋਮੀਟਰ ਤੇ ਹੈ । ਕੀ ਜਿਹੜੇ ਪਿੰਡਾਂ ਦੇ ਨੇੜੇ ਬਲਾਕ ਹਨ ਉਨ੍ਹਾਂ ਨੂੰ ਉਨ੍ਹਾਂ ਨਾਲ ਜੋੜ ਦਿਤਾ ਜਾਏਗਾ ?

**ਮੰਤਰੀ** : ਜ਼ਰੂਰ ਵਿਚਾਰ ਕਰ ਲਵਾਂਗੇ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਮੰਤਰੀ ਸਾਹਿਬ ਨੇ ਕਿਹਾ ਹੈ ਕਿ ਵਿਚਾਰ ਕਰਾਂਗੇ । ਮੈਂ ਕਹਿੰਦਾ ਹਾਂ ਕਿ ਸਮਾਣਾ ਸਾਰੇ ਜ਼ਿਲ੍ਹੇ ਵਿਚ ਬਹੁਤ ਵੱਡਾ ਬਲਾਕ ਹੈ ਪਾਤੜਾਂ ਵੀ ਉਸ ਵਿਚ ਪਾਇਆ ਹੋਇਆ ਹੈ । ਬਲਾਕ ਸਮਤੀ, ਸਮਾਣਾ ਨੇ ਸਰਬਸੰਮਤੀ ਨਾਲ ਮਤਾ ਪਾਸ ਕੀਤਾ ਹੋਇਆ ਹੈ ਕਿ ਪਾਤੜਾਂ ਬਲਾਕ ਅਲਹਿਦਾ ਬਣਾ ਦਿਤਾ ਜਾਵੇ, ਕੀ ਉਸ ਤੇ ਵਿਚਾਰ ਕਰਨ ਲਈ ਵੀ ਤਿਆਰ ਹਨ ?

**ਮੰਤਰੀ** : ਅਜੇ ਕੁਝ ਨਹੀਂ ਕਿਹਾ ਜਾ ਸਕਦਾ । ਸਾਰੇ ਪੰਜਾਬ ਦਾ ਮਸਲਾ ਵਿਚਾਰ ਅਧੀਨ ਹੈ ।

**ਸਰਦਾਰ ਦਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬਲਾਕ ਪਛੜੇ ਹੋਏ ਹਨ ਔਰ ਉਨ੍ਹਾਂ ਦੇ ਕੋਲ ਕੋਈ ਫੰਡਜ਼ ਨਹੀਂ ਔਰ ਮੁਲਾਜ਼ਮਾਂ ਨੂੰ ਤਨਖਾਹਾਂ ਨਹੀਂ ਦਿਤੀਆਂ ਜਾਂਦੀਆਂ ਬਲਕਿ ਜੋ ਦਫਤਰ ਦੀਆਂ ਛੱਤਾਂ ਹਨ ਉਨ੍ਹਾਂ ਵਿਚੋਂ ਮਿਟੀ ਡਿਗ ਰਹੀ ਹੈ । ਗੱਡੀ ਵਿੰਡ ਅੰਮ੍ਰਿਤਸਰ ਜ਼ਿਲ੍ਹੇ ਵਿਚ ਬਹੁਤ ਹੀ ਕਮਜ਼ੋਰ ਹੈ, ਉਨ੍ਹਾਂ ਕੋਲ ਕੋਈ ਪੈਸਾ ਨਹੀਂ, ਕੀ ਉਸ ਨੂੰ ਕੋਈ ਪੈਸਾ ਦੇਣ ਦਾ ਵੀ ਪ੍ਰਬੰਧ ਕਰਨਗੇ ?

(ਕੋਈ ਉਤਰ ਨਹੀਂ ਆਇਆ)

ਸੀਮਿੰਟ ਦੀ ਸਪਲਾਈ ਲਈ ਜੈਪੁਰ ਉਦਯੋਗ ਨੂੰ ਪੇਸ਼ਗੀ ਅਦਾ ਕੀਤੀ ਗਈ ਰਕਮ

*448. ਸ੍ਰੀ **ਰਮੇਸ਼ ਚੰਦਰ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਰਾਜ ਦੇ ਅਧਿਕਾਰੀਆਂ ਦੇ ਕਹਿਣ ਤੇ ਰਾਜ ਦੇ ਸੀਮਿੰਟ ਵਪਾਰੀਆਂ ਨੇ ਲੱਖਾਂ ਰੁਪਏ ਸੀਮਿੰਟ ਦੀ ਤੁਰਤ ਸਪਲਾਈ ਕਰਨ ਵਾਸਤੇ ਜੈਪੁਰ ਉਦਯੋਗ ਨੂੰ ਪੇਸ਼ਗੀ ਹੀ ਦੇ ਦਿਤੇ,

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਫੈਕਟਰੀ ਉਸ ਤੋਂ ਤੁਰਤ ਬਾਅਦ ਚਲਣੀ ਬੰਦ ਹੋ ਗਈ;

(ੲ) ਕੀ ਸੀਮਿੰਟ ਦੇ ਵਪਾਰੀਆਂ ਦੁਆਰਾ ਸਾਲ 1974 ਦੇ ਦੌਰਾਨ ਪੇਸ਼ਗੀ ਦਿੱਤੀਆਂ ਗਈਆ ਰਕਮਾਂ ਵਾਪਸ ਕਰ ਦਿੱਤੀਆਂ ਗਈਆਂ ਸਨ ਜਾਂ ਸਪਲਾਈਜ਼ ਵਿਚ ਐਡਜਸਟ ਕਰ ਦਿੱਤੀਆਂ ਗਈਆਂ; ਜੇਕਰ ਨਹੀਂ ਤਾਂ ਸਰਕਾਰ ਨੇ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਹੈ;

(ਸ) ਕੀ ਇਹ ਠੀਕ ਹੈ ਕਿ ਸਰਕਾਰ ਨੇ ਉਤਪਾਦਕਾਂ ਨੂੰ ਵਪਾਰੀਆਂ ਵੱਲੋਂ ਦਿੱਤੀ ਗਈ ਉਪਰੋਕਤ ਭਾਗ (ੳ) ਵਿਚ ਵਰਣਿਤ ਪੇਸ਼ਗੀ ਰਕਮ ਨੂੰ ਭਵਿੱਖ ਦੀਆਂ ਸਪਲਾਈਜ਼ ਵਿਚ ਐਡਜਸਟ ਕਰਨ ਤੇ ਜੋਰ ਦਿੱਤਾ ਜੇਕਰ ਅਜਿਹਾ ਹੋਵੇ ਤਾਂ ਉਸ ਦਾ ਕੀ ਸਿੱਟਾ ਨਿਕਲਿਆ ;

(ਹ) ਕੀ ਇਹ ਵੀ ਠੀਕ ਹੈ ਕਿ ਜੈਪੁਰ ਉਦਯੋਗ ਨੇ ਰਾਜ ਦੇ ਵਪਾਰੀਆਂ ਵੱਲੋਂ ਪੇਸ਼ਗੀ ਦਿੱਤੀ ਗਈ ਰਕਮ ਵਾਪਸ ਨਹੀਂ ਕੀਤੀ ਅਤੇ ਉਤਪਾਦਕਾਂ ਨੇ ਨਵੇਂ ਸਟਾਕਿਸਟ ਨਿਯੁਕਤ ਕਰ ਦਿੱਤੇ ਹਨ, ਜੇਕਰ ਅਜਿਹਾ ਹੋਵੇ, ਤਾਂ ਰਾਜ ਦੇ ਸੀਮਿੰਟ ਵਪਾਰੀਆਂ ਨੂੰ ਪੇਸ਼ ਆਈ ਮੁਸ਼ਕਲ ਨੂੰ ਦੂਰ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਹਰਭਜਨ ਸਿੰਘ** : (ੳ) ਮੈਸ: ਜੈਪੁਰ ਉਦਯੋਗ ਸੀਮਿੰਟ ਫੈਕਟਰੀ ਦੇ ਡੀਲਰਾਂ ਨੇ ਆਪਣੇ ਵਿਵਹਾਰਕ ਪ੍ਰਥਾ ਅਨੁਸਾਰ ਫੈਕਟਰੀ ਨੂੰ ਐਡਵਾਂਸ ਰਕਮਾਂ ਜਮ੍ਹਾਂ ਕਰਵਾਈਆਂ ।

(ਅ) ਇਹ ਸੀਮਿੰਟ ਫੈਕਟਰੀ ਸੰਤਬਰ, 1975 ਵਿਚ ਬੰਦ ਹੋ ਗਈ ।

(ੲ ਅਤੇ ਸ) ਡੀਲਰਾਂ ਦੀ ਐਡਵਾਂਸ ਰਕਮਾਂ ਦੇ ਵਿਰੁੱਧ ਅਜੇ ਸੀਮਿੰਟ ਦੀ ਸਪਲਾਈ ਫੈਕਟਰੀ ਵੱਲੋਂ ਨਹੀਂ ਦਿੱਤੀ ਗਈ, ਫਿਰ ਵੀ ਸਰਕਾਰ ਦੇ ਲਗਾਤਾਰ ਯਤਨਾਂ ਨਾਲ ਫੈਕਟਰੀ ਵੱਲੋਂ ਇਹ ਅਸੂਲਣ ਪ੍ਰਵਾਨ ਕਰ ਲਿਆ ਗਿਆ ਹੈ ਕਿ ਡੀਲਰਾਂ ਦੇ ਐਡਵਾਂਸਾ ਵਿਰੁੱਧ ਸੀਮਿੰਟ ਦੀ ਸਪਲਾਈ ਦੇਣ ਲਈ ਫੈਕਟਰੀ ਕਾਨੂੰਨੀ ਤੌਰ ਤੇ ਪਾਬੰਦ ਹੋਵੇਗੀ ।

(ਹ) ਡੀਲਰਾਂ ਦੀ ਐਡਵਾਂਸ ਰਕਮ ਨੂੰ ਸੀਮਿੰਟ ਦੀ ਸਪਲਾਈ ਵਿਰੁੱਧ ਐਡਜਸਟ ਕਰਨ ਲਈ ਫੈਕਟਰੀ ਵੱਲੋਂ ਜ਼ਿੰਮੇਵਾਰੀ ਲੈ ਲੈਣ ਮਗਰੋਂ ਹੀ ਨਵੇਂ ਡੀਲਰ ਨਿਯੁਕਤ ਕੀਤੇ ਗਏ ਹਨ ।

ਸ੍ਰੀ ਰਮੇਸ਼ ਚੰਦਰ : ਡਿਪਟੀ ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਫੈਕਟਰੀਆਂ ਨੇ ਪੁਰਾਣੇ ਡੀਲਰਜ਼ ਦੇ ਜਿਹੜੇ ਐਡਵਾਂਸਿਜ ਹਨ ਉਹ ਵਾਪਸ ਕਰਨ ਦੀ ਜਾਂ ਐਡਜਸਟ ਕਰਨ ਦੀ ਜਿਮੇਂਵਾਰੀ ਲੈ ਲਈ ਹੈ। ਤਾਂ ਹੀ ਨਵੇਂ ਸਟਾਕਿਸਟ ਅਪੁਆਇੰਟ ਕਰਨ ਦੀ ਇਜਾਜ਼ਤ ਦਿਤੀ ਗਈ ਹੈ। ਜਿਨ੍ਹਾਂ ਦੇ ਐਡਵਾਂਸਿਜ਼ ਕਈ ਕਈ ਸਾਲਾਂ ਤੋਂ ਉਨ੍ਹਾਂ ਫੈਕਰੀਆਂ ਵਾਲਿਆਂ ਕੋਲ ਪਏ ਹਨ ਔਰ ਅਮਾਉਂਟ ਵੀ ਲੱਖਾਂ ਰੁਪਏ ਹੈ, ਉਹ ਰੁਪਏ ਕਿਸ ਸ਼ਕਲ ਵਿਚ ਔਰ ਕਦੋਂ ਤਕ ਦੇ ਦੇਣਗੇ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਂ ਇਸ ਤਰਾਂ ਹੀ ਕਹਿ ਸਕਦਾ ਹਾਂ ਕਿ ਅਸੂਲਨ ਤੌਰ ਤੇ ਤਾਂ ਮਨਵਾ ਲਿਆ ਹੈ। ਜਾਂ ਉਹ ਸੀਮਿੰਟ ਦੇਣਗੇ ਜਾਂ ਹੋਰ ਕਿਸੇ ਤਰ੍ਹਾਂ ਐਡਜਸਟ ਕਰਨਗੇ। ਸਾਨੂੰ ਇਤਲਾਹ ਹੈ ਕਿ ਜੈਪੁਰ ਉਦਯੋਗ ਸੀਮਿੰਟ ਫੈਕਟਰੀ ਕੋਈ 23 ਲੱਖ ਰੁਪਏ ਦਾ ਸੀਮਿੰਟ ਭੇਜ ਚੁੱਕੀ ਹੈ ਜਿਹੜਾ ਕਿ ਬਾਅਦ ਵਿਚ ਐਡਜਸਟ ਕਰਨ ਦੀ ਸੰਭਾਵਨਾ ਹੈ।

ਸਰਦਾਰ ਸੁਖਦੇਵ ਸਿੰਘ ਢਿੱਲੋਂ : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਡੀਲਰਾਂ ਦਾ ਜ਼ਿਕਰ ਕੀਤਾ ਹੈ ਇਸੇ ਤਰ੍ਹਾਂ ਪ੍ਰਾਈਵੇਟ ਪਾਰਟੀਆਂ ਦੇ ਕਰੋੜਾਂ ਰੁਪਏ ਉਨ੍ਹਾਂ ਫੈਕਟਰੀਆਂ ਕੋਲ ਜਮ੍ਹਾਂ ਹਨ, ਸਰਕਾਰ ਨੇ ਪਰਮਿਟ ਕਟ ਦਿਤੇ ਔਰ ਰੂਲਜ਼ ਮੁਤਾਬਕ ਪੈਸੇ ਜਮਾਂ ਹੋ ਗਏ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਉਹ ਪੰਜਾਬ ਦੀਆਂ ਪ੍ਰਾਈਵੇਟ ਪਾਰਟੀਆਂ ਨੂੰ ਵੀ ਉਨ੍ਹਾਂ ਫੈਕਟਰੀਆਂ ਤੋਂ ਪੈਸੇ ਜਾਂ ਸੀਮਿੰਟ ਦਿਵਾ ਦੇਣਗੇ ?

ਮੰਤਰੀ : ਇਹ ਜਿਹੜਾ ਫੈਸਲਾ ਹੋਇਆ ਹੈ ਜਿਹੜੇ ਬਲਕ ਪਰਚੇਜ਼ਰ ਸਨ, ਜਿਨੀਆਂ ਪ੍ਰਾਈਵੇਟ ਪਾਰਟੀਆਂ ਸਨ, ਗੌਰਮਿੰਟ ਅੰਡਰ ਟੇਕਿੰਗਜ਼ ਸਨ ਉਨ੍ਹਾਂ ਸਾਰਿਆਂ ਵਾਸਤੇ ਹੀ ਹੈ।

ਸਰਦਾਰ ਗੁਰਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬ, ਜੋ ਮਾਲ—ਪ੍ਰੈਕਟਿਸ ਸਟਾਕਿਸਟਸ ਨੇ ਕੀਤੀ ਹੈ, ਅੱਗੇ ਨੂੰ ਇਹ ਪ੍ਰੈਕਟਿਸ ਰੋਕਣ ਵਾਸਤੇ ਸਰਕਾਰ ਨੇ ਕੀ ਐਕਸ਼ਨ ਸੋਚਿਆ ਹੈ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਨੂੰ ਕਹਿਣ ਵਿਚ ਸੰਕੋਚ ਹੁੰਦਾ ਹੈ ਕਿ ਜਿਨ੍ਹਾਂ ਨੇ ਇਜਾਜ਼ਤ ਦਿਤੀ ਸੀ ਉਹ ਸੁਆਲ ਕਰਦੇ ਹਨ।

ਸਰਦਾਰ ਗੁਰਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਮੰਤਰੀ ਸਾਹਿਬ ਆਪਣੀ ਫ਼ਾਇਲ ਪੜ੍ਹੇ ਬਿਨਾ ਹੀ ਜਵਾਬ ਦੇ ਰਹੇ ਹਨ। ਸਭ ਤੋਂ ਪਹਿਲਾਂ ਮੈਂ ਹਿੰਦ ਸਰਕਾਰ ਨਾਲ ਮੈਟਰ ਟੇਕ-ਅੱਪ ਕੀਤਾ ਸੀ ਅਤੇ ਹਿੰਦ ਸਰਕਾਰ ਨੂੰ ਰਿਕੁਐਸਟ ਕੀਤੀ ਸੀ ਕਿ ਇਹ ਪ੍ਰੈਕਟਿਸ ਬੰਦ ਕੀਤੀ ਜਾਵੇ। ਜੋ ਕੁਝ ਮਨਿਸਟਰ ਸਾਹਿਬ ਨੇ ਕਿਹਾ ਹੈ ਇਹ ਬਰੀਚ ਆਫ਼ ਪ੍ਰਿਵਿਲਜ ਬਣਦਾ ਹੈ। The Minister is talking without sense. He is iving the reply without seeing the files.

ਡਿਪਟੀ ਸਪੀਕਰ : ਤੁਸੀਂ ਸਟ੍ਰੇਟ ਵੇ ਕੁਐਸਚਨ ਪੁੱਟ ਕਰੋ ਜੀ।

**Sardar Gurdarshan Singh** : I have said that the Minister is giving the reply without checking up and seeing the files and if he accepts my statement then I will move a question of privilege against the Minister.

ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਦਾ ਹਾਂ ਕਿ ਕੀ ਮਨਿਸਟਰ ਸਾਹਿਬ ਨੇ ਇਹ ਜਵਾਬ ਫਾਇਲ ਪੜ੍ਹ ਕੇ ਦਿਤਾ ਹੈ । ਮੈਂ ਕਹਿੰਦਾ ਹਾਂ ਕਿ ਸਭ ਤੋਂ ਪਹਿਲਾਂ ਮੈਂ ਹੀ ਮੂਵ ਕੀਤਾ ਸੀ ਹਿੰਦ ਸਰਕਾਰ ਨੂੰ ਕਿ ਜੋ ਪੈਸਾ ਪੰਜਾਬ ਦਾ ਜਮ੍ਹਾ ਹੈ . . . . .

**ਸ੍ਰੀ ਡਿਪਟੀ ਸਪੀਕਰ** : ਮੈਂ ਮਾਨਯੋਗ ਮੈਂਬਰ ਸਾਹਿਬਾਨ ਅਗੇ ਇਕ ਰਿਕੁਐਸਟ ਕਰਾਂਗਾ ਕਿ ਕੋਈ ਚੁਭਵਾਂ ਲਫਜ਼ ਇਸਤੇਮਾਲ ਨਾ ਕੀਤਾ ਜਾਵੇ । (ਵਿਘਨ) ਸਰਦਾਰ ਗੁਰਦਰਸ਼ਨ ਸਿੰਘ ਜੀ, ਤੁਸੀਂ ਤਸ਼ਰੀਫ ਰਖੋ ।

**ਸਰਦਾਰ ਗੁਰਦਰਸ਼ਨ ਸਿੰਘ** : ਤੁਸੀਂ ਮੈਨੂੰ ਅਲਾਉ ਕੀਤਾ ਹੈ ਜੀ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਪੁੱਛ ਲਿਆ ਹੈ ।

**ਸਰਦਾਰ ਗੁਰਦਰਸ਼ਨ ਸਿੰਘ** : ਮੈਂ ਦੂਸਰਾ ਸਵਾਲ ਨਹੀਂ ਪੁਛਿਆ ਜੀ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਪੁੱਛ ਲਿਆ ਹੈ ।

**ਸਰਦਾਰ ਗੁਰਦਰਸ਼ਨ ਸਿੰਘ** : ਮੈਂ ਦੂਸਰਾ ਸਪਲੀਮੈਂਟਰੀ ਕੁਐਸਚਨ ਨਹੀਂ ਪੁੱਛਿਆ ਜੀ ।

**ਸਰਦਾਰ ਕਿਰਪਾਲ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਕ ਬੜਾ ਵੱਡਾ ਧੋਖਾ ਹੋਇਆ ਹੈ, ਪੰਜਾਬ ਦੇ ਵਪਾਰੀਆਂ ਨਾਲ ਹੋਰ ਲੋਕਾਂ ਦਾ ਜਿਹੜਾ ਰੁਪਿਆ ਹੈ ਉਹ ਉਸ ਵੇਲੇ ਦੇ ਕਾਂਗਰਸ ਦੇ ਜਿਹੜੇ ਲੀਡਰਜ਼ ਸਨ ਉਨ੍ਹਾਂ ਦੀ ਕਨਾਇਵੈਂਸ ਨਾਲ ਹੀ ਹੜੱਪ ਕੀਤਾ ਗਿਆ । ਇਸ ਰਾਜ ਵਿਚ ਅਗਰ ਉਹ ਫ਼ਰਮ ਵਪਾਰੀਆਂ ਨੂੰ ਪੈਸੇ ਨਾ ਦੇਵੇ ਅਤੇ ਜੇ ਵਜ਼ੀਰ ਸਾਹਿਬ ਲੈ ਨਹੀਂ ਸਕਦੇ ਤਾਂ ਕੀ ਉਸਦੇ ਵਾਸਤੇ ਪੰਜਾਬ ਸਰਕਾਰ ਕੋਈ ਚੀਟਿੰਗ ਦਾ ਮੁਕੱਦਮਾ ਦਰਜ ਕਰਾਉਣ ਦਾ ਇਰਾਦਾ ਰੱਖਦੀ ਹੈ ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਅਸੀਂ ਗੌਰਮਿੰਟ ਆਫ਼ ਇੰਡੀਆ ਨਾਲ ਟੇਕ-ਅਪ ਕੀਤਾ ਹੈ । ਉਨ੍ਹਾਂ ਦੇ ਰਾਹੀਂ ਅਸੀਂ ਇਸ ਫ਼ਰਮ ਨੂੰ ਪਰਸੁਏਡ ਕੀਤਾ ਹੈ ਅਤੇ ਉਨ੍ਹਾਂ ਨੇ 23 ਲੱਖ ਰੁਪਏ ਦਾ ਸੀਮੈਂਟ ਦੇ ਦਿੱਤਾ ਹੈ ।

---

** Expunged as ordered by the Chair.

**श्री अ. विश्वनाथन :** डिप्टी स्पीकर साहिब, इस कम्पनी ने चंडीगढ़ में आफिस खोला था। लाखों रुपए जमां करके हज़म कर गए। वह आफिस उन्होंने बंद कर दिया मिनिस्टर साहिब ने कहा हैं कि Govt. of India ने undertake कर लिया है और हम उन्हें persuade कर रहे हैं। जब वह करोड़ों रुपए जमा करके हज़म कर गए हैं तो सरकार उनके खिलाफ दावा क्यों नहीं करती ?

Sardar Gurdarshan Singh has said that the Minister is talking without sense. Though he may be right but he should not say so.

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਰੁਪਿਆ ਇਸ ਫਰਮ ਕੋਲ ਲੋਕਾਂ ਨੇ ਜਮ੍ਹਾਂ ਕਰਾਇਆ ਸੀ, ਜਿਥੋਂ ਤਕ ਮੈਨੂੰ ਰਿਕਾਰਡ ਮਿਲ ਸਕਿਆ ਹੈ ਉਹ ਮੈਂ ਕਨਸਲਟ ਕਰਕੇ ਦੱਸ ਦਿੱਤਾ ਹੈ। ਰੁਪਿਆ ਸਰਕਾਰ ਦੇ ਕਹਿਣ ਤੇ ਨਹੀਂ ਜਮ੍ਹਾਂ ਕਰਾਇਆ ਗਿਆ। ਪ੍ਰਾਈਵੇਟ ਪਾਰਟੀਆਂ ਨੇ ਵੇਵਾਹਰਿਕ ਤੌਰ ਤੇ ਆਪਣੇ ਆਪ ਇਹ ਪੈਸਾ ਉਨ੍ਹਾਂ ਪਾਸ ਜਮ੍ਹਾਂ ਕਰਾਇਆ ਸੀ। ਅਗਰ ਉਹ ਦਾਅਵਾ ਕਰਨਾ ਚਾਹੁੰਦੇ ਹਨ ਤਾਂ ਕਰ ਦੇਣ। ਉਨ੍ਹਾਂ ਨੇ ਸਾਨੂੰ ਰਿਪਰਜ਼ੈਂਟ ਕੀਤਾ। ਉਹ ਫੈਕਟਰੀ ਇਸ ਸਟੇਟ ਤੋਂ ਬਾਹਰ ਹੈ। ਇਸ ਲਈ ਅਸੀਂ ਗੌਰਮਿੰਟ ਆਫ ਇੰਡੀਆ ਦੇ ਮਨਿਸਟਰ ਕਨਸਰੰਡ ਨੂੰ ਕਿਹਾ ਕਿ ਫੈਕਟਰੀ ਵਾਲਿਆਂ ਨੂੰ ਕਹੋ ਕਿ ਆਪਣੀ ਮਾਰਲ ਅਤੇ ਕਾਨੂੰਨੀ ਰਿਸਪਾਂਸੀਬਿਲਟੀ ਨੂੰ ਮੰਨਣ। ਉਨ੍ਹਾਂ ਨੇ ਆਪਣੀ ਰਿਸਪਾਂਸੀਬਿਲਟੀ ਮੰਨ ਲਈ ਹੈ ਅਤੇ ਅਸੂਲਨ ਤੌਰ ਤੇ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਜਾਂ ਸੀਮਿੰਟ ਭੇਜਾਂਗੇ ਜਾਂ ਪੈਸੇ ਵਾਪਸ ਕਰਾਂਗੇ। 23 ਲੱਖ ਰੁਪਏ ਦਾ ਸੀਮਿੰਟ ਆ ਚੁੱਕਾ ਹੈ। ਉਨ੍ਹਾਂ ਨੇ ਇਸ ਸੀਮਿੰਟ ਦਾ ਡੀਲਰਾਂ ਤੋਂ ਪੈਸਾ ਕੋਈ ਅਜੇ ਨਹੀਂ ਲਿਆ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਹ ਇਸ ਵਿਚ ਅਡਜਸਟ ਕਰ ਦੇਣ।

**श्री अ. विश्वनाथन :** डिप्टी स्पीकर साहिब यह परमिट मन्दिरों गुरुद्वारों, फैक्ट्रीयां के लिए Defence Ministery ने ईशु किये हैं। सरकारी परमिट मिलने के बाद उन्होंने पैसे जमां करवाये। क्या सरकार उस फरम के खिलाफ रिपोर्ट दर्ज करवाएगी ?

**ਮੰਤਰੀ :** ਮੈਂ ਫਿਰ ਇਹ ਕਹਿੰਦਾ ਹਾਂ ਕਿ ਅਸੀਂ ਪਰਮਿਟ ਦਿੰਦੇ ਜ਼ਰੂਰ ਹਾਂ ਕਿ ਫਲਾਣੀ ਫਲਾਣੀ ਥਾਂ ਤੋਂ ਸੀਮਿੰਟ ਲੈ ਸਕਦੇ ਹੋ ਲੇਕਿਨ ਲੈਣ ਦੀਆਂ ਟਰਮਜ਼ ਉਹ ਆਪ ਤੈ ਕਰਦੇ ਹਨ। ਗਰਮਿੰਟ ਵੱਲੋਂ ਮੇਰੇ ਰਿਕਾਰਡ ਦੇ ਮੁਤਾਬਿਕ ਇਹੋ ਜਿਹੀਆਂ ਕੋਈ ਇਨਸਟਰੱਕਸ਼ਨਜ਼ ਨਹੀਂ ਕਿ ਪੇਸ਼ਗੀ ਪੈਸੇ ਦੇਣੇ ਹਨ।

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਜਿਨ੍ਹਾਂ ਲੋਕਾਂ ਨਾਲ ਚੀਟਿੰਗ ਕੀਤੀ ਹੈ, ਭਾਵੇਂ ਉਹ ਕਨਾਈਵੈਂਸ ਸਾਡੇ ਸਾਬਕਾ ਮਨਿਸਟਰਾਂ ਦੀ ਸੀ ਜਾਂ ਕਿਸੇ ਹੋਰ ਦੀ, ਉਨ੍ਹਾਂ ਦੇ ਪੈਸੇ ਵਾਪਸ ਦਿਵਾਉਣ ਲਈ ਕੀ ਤੁਸੀਂ ਗੌਰਮਿੰਟ ਆਫ ਇੰਡੀਆ ਨੂੰ ਉਸ ਮਿਲ ਨੂੰ ਸਿਕ ਮਿਲ ਦੇ ਤੌਰ ਤੇ ਕਬਜ਼ਾ ਕਰਨ ਲਈ ਸਿਫਾਰਸ਼ ਕੀਤੀ ਹੈ ਤਾਂ ਕਿ ਲੋਕਾਂ ਨੂੰ ਪੈਸਾ ਦਿੱਤਾ ਜਾ ਸਕੇ। ਜਾਂ ਕੋਈ ਸਰਕਾਰ ਨੇ ਮੁਤਾਲਬਾ ਕੀਤਾ ਹੈ, ਜੇ ਨਹੀਂ ਤਾਂ ਕੀ ਇਹ ਮੁਤਾਲਬਾ ਕਰਨ ਲਈ ਤਿਆਰ ਹਨ ਕਿ ਇਸ ਨੂੰ ਸਿੱਕ ਮਿਲ ਕਰਾਰ ਦੇ ਕੇ ਟੇਕ-ਓਵਰ ਕੀਤਾ ਜਾਵੇ ਅਤੇ ਲੋਕਾਂ ਦੇ ਪੈਸੇ ਉਨ੍ਹਾਂ ਨੂੰ ਵਾਪਸ ਦਿਵਾਏ ਜਾਣ ?

ਮੰਤਰੀ : ਉਸ ਮਿਲ ਨੂੰ ਸਿੱਕ ਮਿਲ ਕਰਾਰ ਦੇ ਕੇ ਅਸੀਂ ਕਬਜ਼ਾ ਲੈਣ ਲਈ ਰਿਕੁਮੈਂਡ ਨਹੀਂ ਕੀਤਾ । ਲੇਕਿਨ ਇਨ੍ਹਾਂ ਦੇ ਸਵਾਲ ਤੇ ਅਸੀਂ ਵਿਚਾਰ ਕਰ ਲਵਾਂਗੇ ।

ਸਾਥੀ ਰੂਪ ਲਾਲ : ਡਿਪਟੀ ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਜਿਵੇਂ ਉਨ੍ਹਾਂ ਨੇ ਕਿਹਾ ਹੈ ਕਿ ਜੈਪੁਰ-ਉਦਯੋਗ ਨੇ ਕਰੋੜਾਂ ਰੁਪਿਆ ਲੋਕਾਂ ਦਾ ਦਬਾ ਲਿਆ ਸੀ ਔਰ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਰੁਪਿਆ ਉਨ੍ਹਾਂ ਨੂੰ ਵਾਪਸ ਦਿਵਾਉਣ ਦੀ ਕੋਸ਼ਿਸ਼ ਕਰ ਰਹੇ ਹਾਂ । ਮੈਂ ਇਨ੍ਹਾਂ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਜਿਹੜਾ ਬਲੈਕ ਦਾ ਟਿੱਕਾ ਸਾਡੇ ਪੰਜਾਬ ਦੇ ਮੱਥੇ ਲੱਗਾ ਹੈ ਕਿ ਇਥੇ ਸੀਮਿੰਟ ਬਲੈਕ ਹੁੰਦੀ ਹੈ, ਉਹ ਸੀਮਿੰਟ ਲੋਕਾਂ ਨੂੰ ਦਿਵਾ ਕੇ ਕੀ ਉਸ ਟਿੱਕੇ ਦੇ ਲੱਗਣ ਵਿੱਚ ਕੋਈ ਕਮੀ ਕਰਨਗੇ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਨੂੰ ਤਾਂ ਸਵਾਲ ਦੀ ਸਮਝ ਹੀ ਨਹੀਂ ਆਈ ਜੀ ।

ਸ੍ਰੀ ਡਿਪਟੀ ਸਪੀਕਰ : ਸਾਥੀ ਜੀ, ਤੁਸੀਂ ਆਪਣਾ ਸਵਾਲ ਰਿਪੀਟ ਕਰੋ ।

ਸਾਥੀ ਰੂਪ ਲਾਲ : ਡਿਪਟੀ ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ ਗਿਆ ।

ਸ੍ਰੀ ਡਿਪਟੀ ਸਪੀਕਰ : ਤੁਸੀਂ ਆਪਣਾ ਸਵਾਲ ਦੁਬਾਰਾ ਕਰੋ ।

ਸਾਥੀ ਰੂਪ ਲਾਲ : ਡਿਪਟੀ ਸਪੀਕਰ ਸਾਹਿਬ, ਜੈਪੁਰ ਉਦਯੋਗ ਨੇ ਕਰੋੜਾਂ ਰੁਪਏ ਲੋਕਾਂ ਦੇ ਦਬਾ ਲਏ ਸੀ । ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਹ ਫਰਮ ਮੰਨ ਗਈ ਹੈ ਕਿ ਲੋਕਾਂ ਦਾ ਰੁਪਿਆ ਵਾਪਸ ਕੀਤਾ ਜਾਵੇਗਾ ਜਾਂ ਸੀਮਿੰਟ ਦਿੱਤਾ ਜਾਵੇਗਾ । ਮੈਂ ਬੇਨਤੀ ਕਰਦਾ ਹਾਂ ਕਿ ਵਜ਼ੀਰ ਸਾਹਿਬ ਆਪਣਾ ਅਸਰ-ਰਸੂਖ ਵਰਤ ਕੇ ਰੁਪਏ ਦੀ ਬਜਾਏ ਸੀਮਿੰਟ ਲੋਕਾਂ ਨੂੰ ਦਿਵਾਉਣ ਦੀ ਕੋਸ਼ਿਸ਼ ਕਰਨਗੇ ਤਾਂ ਕਿ ਪੰਜਾਬ ਦੇ ਜ਼ਿੰਮੇ ਜਿਹੜਾ ਬਲੈਕ ਦਾ ਕਲੰਕ ਲੱਗਾ ਹੈ ਉਸਦੇ ਵਿਚ ਕਮੀ ਆ ਜਾਵੇ । ਕੀ ਵਜ਼ੀਰ ਸਾਹਿਬ ਇਸ ਬਾਰੇ ਕੋਸ਼ਿਸ਼ ਕਰਨਗੇ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਨੂੰ ਤਾਂ ਸਮਝ ਕੋਈ ਨਹੀਂ ਲੱਗੀ । ਵੈਸੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਲੋਕਾਂ ਨੂੰ ਸੀਮਿੰਟ ਦਿੱਤਾ ਜਾਵੇ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਗੁਰਦਰਸ਼ਨ ਸਿੰਘ ਆਪਣੀ ਸੀਟ ਤੇ ਖੜੇ ਹੋ ਕੇ ਸਪਲੀਮੈਂਟਰੀ ਸੁਆਲ ਪੁੱਛਣ ਦੀ ਮੰਗ ਕਰ ਰਹੇ ਸਨ)

ਸ੍ਰੀ ਡਿਪਟੀ ਸਪੀਕਰ : ਸਰਦਾਰ ਗੁਰਦਰਸ਼ਨ ਸਿੰਘ ਜੀ, ਤੁਸੀਂ ਪਹਿਲਾਂ ਦੋ ਸਪਲੀਮੈਂਟਰੀਜ਼ ਕਰ ਲਏ ਹਨ । ਸਰਦਾਰ ਬੇਅੰਤ ਸਿੰਘ ਜੀ ।

ਸਰਦਾਰ ਬੇਅੰਤ ਸਿੰਘ : ਡਿਪਟੀ ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਣਗੇ ਕਿ ਇਨ੍ਹਾਂ ਨੇ ਇੱਕ ਬੋਗਸ ਫਰਮ ਬਾਰੇ ਇਥੇ ਦੱਸਿਆ ਹੈ, ਕੀ ਇਨ੍ਹਾਂ ਦੀ ਨਜ਼ਰ ਵਿਚ ਹੋਰ ਵੀ ਐਸੇ ਬੰਦੇ ਹਨ ਜਿਹੜੇ ਕਿ ਅੱਜ ਦੀ ਹੁਕਮਰਾਨ ਪਾਰਟੀ ਨਾਲ

ਠਲ ਕੇ ਪੈਸੇ ਲੋਕਾਂ ਤੋਂ ਲੈਂਦੇ ਹਨ ਅਤੇ ਸੀਮਿੰਟ ਬਲੈਕ ਵਿਚ ਖੁਲ੍ਹਾ ਵਿਕਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਬਾਰੇ ਕੋਈ ਸਟੈਪਸ ਉਨ੍ਹਾਂ ਨੇ ਚੁੱਕੇ ਹਨ, ਕੀ ਕੋਈ ਬਲੈਕ ਮਾਰਕੀਟੀਅਰ ਸੀਮਿੰਟ ਦਾ ਫੜਿਆ ਹੈ ? ਸੀਮਿੰਟ ਅੱਜ ਬਲੈਕ ਵਿਚ ਆਮ ਮਿਲਦਾ ਹੈ । ਕੀ ਇਹ ਦਸੱਣਗੇ ਕਿ ਹੁਣ ਤਕ ਕਿਤਨੇ ਸੀਮਿੰਟ ਵਿਚ ਬਲੈਕ ਕਰਨ ਵਾਲੇ ਬੰਦੇ ਇਨ੍ਹਾਂ ਨੇ ਫੜੇ ਹਨ ?

ਮੰਤਰੀ : ਮੇਰੇ ਕੋਲ ਐਸਾ ਕੋਈ ਕੇਸ ਨਹੀਂ ਆਇਆ । ਅਗਰ ਕੋਈ ਕੇਸ ਇਨ੍ਹਾਂ ਦੇ ਖਿਆਲ ਵਿਚ ਹੈ ਤਾਂ ਇਹ ਲਿਖ ਕੇ ਭੇਜ ਦੇਣ, ਅਸੀਂ ਜ਼ਰੂਰ ਉਸ ਤੇ ਕਾਰਵਾਈ ਕਰਾਂਗੇ ।

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਮਿਲ ਰਾਜਸਥਾਨ ਵਿਚ ਹੈ । ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਗਰਮਿੰਟ ਮਹਿਸੂਸ ਕਰਦੀ ਹੈ ਕਿ ਲੋਕਾਂ ਨਾਲ ਧੱਕਾ ਹੋਇਆ ਹੈ, ਕੀ ਉਹ ਕ੍ਰਿਮੀਨਲ ਪ੍ਰੋਸੀਜਰ ਕੋਡ ਜਾਂ ਆਈ. ਪੀ. ਸੀ. ਥੱਲੇ ਉਨ੍ਹਾਂ ਦੇ ਖਿਲਾਫ ਚੀਟਿੰਗ ਦਾ ਕੇਸ ਰਜਿਸਟਰ ਕਰਵਾਉਣਗੇ ।

ਮੰਤਰੀ : ਇਹ ਲਿਖ ਕੇ ਦੇਣ, ਮੈਂ ਜਵਾਬ ਦੇ ਦੇਵਾਂਗਾ ਜੀ ।

---

ਛੱਤ ਰਹਿਤ ਵੈਗਨਾਂ ਵਿਚ ਸੀਮਿੰਟ ਦੀ ਸਪਲਾਈ ।

*462. ਸ਼੍ਰੀ ਰਮੇਸ਼ ਚੰਦਰ : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਸਰਕਾਰ ਨੂੰ ਇਸ ਗੱਲ ਦਾ ਪਤਾ ਹੈ ਕਿ ਪਹਿਲੀ ਪ੍ਰਥਾ ਤੋਂ ਉਲਟ ਏ. ਸੀ. ਸੀ. ਨੇ ਜੋ ਕਿ ਰਾਜ ਵਿਚ ਸੀਮਿੰਟ ਦੀ ਮੁੱਖ ਸਪਲਾਈ ਕਰਦਾ ਹੈ ਖੁਲੀ ਵਿਕਰੀ ਲਈ ਸੀਮਿੰਟ ਛੱਤ ਰਹਿਤ ਵੈਗਨਾਂ ਵਿਚ ਤਰਪਾਲਾਂ ਨਾਲ ਢੱਕ ਕੇ ਜਾਂ ਬਿਨਾਂ ਤਰਪਾਲਾਂ ਦੇ ਸਪਲਾਈ ਕਰਨ ਦੀ ਪੇਸ਼ਕਸ਼ ਕੀਤੀ ਹੈ ਬਸ਼ਰਤੇ ਕਿ ਵਪਾਰੀ ਇਸ ਪੇਸ਼ਕਸ਼ ਨੂੰ ਆਪਣੇ ਜ਼ੋਖਮ ਤੇ ਸਵੀਕਾਰ ਕਰਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸੀਮਿੰਟ ਵਪਾਰੀਆਂ ਨੇ ਉਪਰੋਕਤ ਪੇਸਕਸ਼ ਮੰਨਜ਼ੂਰ ਕਰ ਲਈ ਹੈ ; ਜੇਕਰ ਨਹੀਂ ਤਾਂ ਸੀਮਿੰਟ ਵਪਾਰੀਆਂ ਦੇ ਜਾਇਜ਼ ਹਿੱਤਾਂ ਦੀ ਰੱਖਿਆ ਲਈ ਸਰਕਾਰ ਦੀ ਕੀ ਕਾਰਵਾਈ ਕਰਨ ਦੀ ਤਜਵੀਜ਼ ਹੈ ?

ਸਰਦਾਰ ਹਰਭਜਨ ਸਿੰਘ : (ੳ) ਹਾਂ ਜੀ ।

(ਅ) ਰਾਜ ਵਿਚ ਜ਼ਿਲ੍ਹਾ ਫਿਰੋਜ਼ਪੁਰ ਦੇ ਕੇਵਲ 4 ਸੀਮਿੰਟ ਡੀਲਰਾਂ ਨੇ ਹੀ ਕੰਪਨੀ ਦੀ ਇਹ ਪੇਸ਼ਕਸ਼ ਪਰਵਾਨ ਕੀਤੀ ਸੀ ਬਾਕੀ ਡੀਲਰਾਂ ਨੇ ਨਹੀਂ । ਰਾਜ ਨੇ ਭਾਰਤ ਸਰਕਾਰ ਦੇ ਅਧਿਕਾਰੀਆਂ ਨਾਲ ਤਾਲਮੇਲ ਕੀਤਾ ਅਤੇ ਫਿਰ ਬਾਰਸ਼ਾਂ ਸ਼ੁਰੂ ਹੋਣ ਕਾਰਨ ਇਹ ਸਕੀਮ ਠੱਪ ਕਰ ਦਿੱਤੀ ਗਈ । ਇਸ ਸਕੀਮ ਤੇ ਕੰਪਨੀ ਵੱਲੋਂ ਕੋਈ ਅਮਲ ਨਹੀਂ ਕੀਤਾ ਗਿਆ ।

ਸ੍ਰੀ ਰਮੇਸ਼ ਚੰਦਰ : ਡਿਪਟੀ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦਰੁਸਤ ਨਹੀਂ ਕਿ ਇਸ ਸਕੀਮ ਦੇ ਲਾਗੂ ਹੋਣ ਦੇ ਨਾਲ 10,000 ਟਨ ਸੀਮਿੰਟ ਜਿਹੜਾ ਕਿ ਪੰਜਾਬ ਨੂੰ ਮਿਲਣਾ ਸੀ ਉਹ ਦੂਸਰਿਆਂ ਸੂਬਿਆਂ ਨੂੰ ਭੇਜ ਦਿੱਤਾ ਗਿਆ। ਉਹ ਕਮੀ ਹਾਲੇ ਤੱਕ ਪੂਰੀ ਨਹੀਂ ਹੋਈ । ਕੀ ਮਨਿਸਟਰ ਸਾਹਿਬ, ਏ. ਸੀ. ਸੀ, ਵਾਲਿਆਂ ਨੂੰ ਕਹਿਣਗੇ ਕਿ ਇਸ ਕਮੀ ਨੂੰ ਪੂਰਾ ਕਰਨ ਲਈ ਹੁਣ ਸਾਨੂੰ ਸੀਮਿੰਟ ਸਪਲਾਈ ਕਰਨ ।

ਮੰਤਰੀ : ਡਿਪਟੀ ਸਪੀਕਰ ਸਾਹਿਬ, ਉਹ ਸਕੀਮ ਤਾਂ ਚਾਲੂ ਹੀ ਨਹੀਂ ਹੋਈ ਸੀ । ਅਜੇ ਗੱਲ ਬਾਤ ਹੀ ਚਲ ਰਹੀ ਸੀ। ਮੈਨੂੰ ਕੋਈ ਐਸੀ ਇਤਲਾਹ ਨਹੀਂ ਕਿ ਉਸ ਸਕੀਮ ਨਾਲ ਕੋਈ ਨੁਕਸਾਨ ਹੋਇਆ ਹੈ ।

ਮਾਸਟਰ ਬਾਬੂ ਸਿੰਘ : ਡਿਪਟੀ ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦਸੱਣਗੇ ਕਿ ਗੱਡੀਆਂ ਦੇ ਬੰਦ ਹੋਣ ਕਾਰਣ ਜਾਂ ਕਮੀ ਹੋਣ ਕਾਰਣ, ਕੋਈ ਐਸੀ ਸਕੀਮ ਬਣਾਈ ਸੀ ਕਿ ਟਰੱਕਾਂ ਤੇ ਇਹ ਸੀਮਿੰਟ ਢੋਹਿਆ ਜਾਵੇਗਾ ? ਕੀ ਉਹ ਪਾਲਿਸੀ ਹੁਣ ਵੀ ਚਲ ਰਹੀ ਹੈ ਜਾਂ ਫਿਰ ਕੰਮ ਸਟੈਂਡ-ਸਟਿਲ ਹੈ ?

ਮੰਤਰੀ : ਵੈਸੇ ਡਿਪਟੀ ਸਪੀਕਰ ਸਾਹਿਬ, ਇਸਦਾ ਸਵਾਲ ਨਾਲ ਕੋਈ ਸਬੰਧ ਨਹੀਂ । ਪਰ ਮੈਂ ਫਿਰ ਵੀ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਟਰੱਕਾਂ ਰਾਹੀਂ ਸੀਮਿੰਟ ਲਿਆਉਣ ਦੀ ਇਜਾਜ਼ਤ ਦਿੱਤੀ ਹੋਈ ਹੈ ਅਤੇ ਉਹ ਪਾਲਿਸੀ ਹੁਣ ਵੀ ਚਲ ਰਹੀ ਹੈ।

प्रिंसिपल श्रोम प्रकाश बग्गा : डिप्टी स्पीकर साहिब, जिस मैम्बर ने स्वाल किया है उस का जवाब तो आता नहीं है और आप दुसरे मैम्बर को टाईम दे देते है । मै यह कहना चाहता हुं, डिप्टी स्पीकर साहिब, जब एक मैम्बर प्रश्न करता है तो उस का जवाब भी उसे ठीक ढंग से मिलना चाहिए । आपको पहले श्री रमेश चन्द्र जी को टाईम देना चाहिए । .....

Mr. Deputy Speaker : Please take your seat. (Interruptions)

प्रिंसिपल श्रोम प्रकाश बग्गा : ** ** **

ਸ੍ਰੀ ਡਿਪਟੀ ਸਪੀਕਰ: ਜੋ ਕੁਝ ਵੀ ਬੱਗਾ ਸਾਹਿਬ ਚੇਅਰ ਦੀ ਆਗਿਆ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

ਸਰਦਾਰ ਦਲੀਪ ਸਿੰਘ ਪਾਂਧੀ : ਡਿਪਟੀ ਸਪੀਕਰ ਸਾਹਿਬ, ਜਿੱਥੇ ਪੰਜਾਬ ਵਿਚ ਸੀਮਿੰਟ ਦੀ ਭਾਰੀ ਸ਼ਾਰਟੇਜ ਵੀ ਹੈ ਉਥੇ ਸਰਕਾਰ ਕੋਸ਼ਿਸ਼ ਵੀ ਕਰ ਰਹੀ ਹੈ, ਗਲਤੀਆਂ ਤਾਂ ਭਾਵੇਂ ਪਿਛਲੀ ਸਰਕਾਰ ਦੀਆਂ ਹਨ, ਉਸ ਦੇ ਬਾਰੇ ਇਹ ਪੜਤਾਲ ਵੀ ਕਰਨ । ਔਰ ਕੀ ਇਹ ਹੋਰ ਕੋਸ਼ਿਸ਼ ਕਰਨਗੇ ਕਿ ਪੰਜਾਬ ਵਿਚ ਸੀਮਿੰਟ ਦੀ ਸ਼ਾਰਟੇਜ ਹੀ ਨਾ ਰਹੇ ?

ਮੰਤਰੀ : ਪੰਜਾਬ ਸਰਕਾਰ ਵੱਲੋਂ ਪੂਰੇ ਯਤਨ ਕੀਤੇ ਜਾ ਰਹੇ ਹਨ ਔਰ ਇਹ ਯਤਨ ਜਾਰੀ ਰਹਿਣਗੇ, ਯਤਨ ਕਰਨ ਬਾਰੇ ਕੋਈ ਸ਼ੱਕ ਨਹੀਂ ਕਰਨਾ ਚਾਹੀਦਾ ।

** Not recorded as ordered by the Chair.

ਸ੍ਰੀ ਰਮੇਸ਼ ਚੰਦਰ : ਡਿਪਟੀ ਸਪੀਕਰ ਸਾਹਿਬ, ਜਵਾਬ ਵਿਚ ਕਿਹਾ ਗਿਆ ਹੈ ਕਿ ਚਾਰ ਡੀਲਰਾਂ ਨੇ ਆਫਰ ਨੂੰ ਐਕਸੈਪਟ ਕੀਤਾ ਔਰ ਇਸ ਦਾ ਮਤਲਬ ਹੈ ਕਿ ਇਹ ਸਕੀਮ ਚਲੀ ਲੇਕਿਨ ਬਾਕੀ ਡੀਲਰ ਇਸ ਸਮਰੱਥਾ ਵਿਚ ਨਹੀਂ ਸਨ ਕਿ ਉਹ ਗਿੱਲਾ ਸੀਮਿੰਟ ਲੈਕੇ ਅੱਗੇ ਵੇਚ ਸਕਦੇ । ਮੈਂ ਸਰਕਾਰ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕਿਤਨਾ ਨੁਕਸਾਨ ਹੋਇਆ ਹੈ ਔਰ ਦੂਸਰਾ ਇਹ ਕਿ ਜਿਤਨਾ ਚਿਰ ਸੀਮਿੰਟ ਨਹੀਂ ਮਿਲਿਆ ਉਸ ਟਾਈਮ ਦੌਰਾਨ ਕਿਸ ਤਰ੍ਹਾਂ ਕੀਤਾ ਗਿਆ ਹੈ ? ਮੈਂ ਇਹ ਕਹਿਣਾ ਚਾਹੁਦਾ ਹਾਂ ਕਿ ਪਿਛਲੇ ਸਾਲ ਲਈ ਜਿਹੜੇ ਸੀਮਿੰਟ ਮੈਨੂਫੈਕਚਰਰਜ਼ ਐਸੋਸੀਏਸ਼ਨ ਵਾਲੇ ਅਦਾਦੋ-ਸ਼ੁਮਾਰ ਦਿਦੇ ਹਨ ਉਨ੍ਹਾਂ ਦੇ ਮੁਤਾਬਕ ਪੰਜਾਬ ਨੂੰ ਪਿਛਲੇ ਇਕ ਸਾਲ ਦੌਰਾਨ ਪਹਿਲਾਂ ਦੀ ਨਿਸਬਤ ਇਕ ਲੱਖ 15 ਹਜ਼ਾਰ ਟੰਨ ਸੀਮਿੰਟ ਘੱਟ ਮਿਲਿਆ ਹੈ । ਸਾਡੇ ਜਿਹੜੇ ਪੜੋਸੀ ਸੂਬੇ ਹਨ ਜਿਸ ਤਰ੍ਹਾਂ ਦਿੱਲੀ, ਹਰਿਆਣਾ ਔਰ ਜੰਮੂ ਕਸ਼ਮੀਰ ਹਨ ਉਨ੍ਹਾਂ ਨੂੰ 40/50 ਹਜ਼ਾਰ ਟੰਨ ਸੀਮਿੰਟ ਵੱਧ ਮਿਲਿਆ ਹੈ ਔਰ ਸਾਡੀ ਸਟੇਟ ਨੂੰ ਉਨ੍ਹਾਂ ਦੇ ਮੁਕਾਬਲੇ ਘੱਟ ਮਿਲਿਆ ਹੈ, ਕੀ ਵਜ਼ੀਰ ਸਾਹਿਬ, ਇਸ ਦੇ ਕਾਰਣ ਦੱਸਣਗੇ ?

ਮੰਤਰੀ : ਇਸ ਕੁਐਸਚਨ ਵਿਚ ਤਾਂ ਇਹ ਗੱਲ ਨਹੀਂ ਆਉਂਦੀ । ਮੈਂ ਫਿਰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਚਾਰ ਡੀਲਰਾਂ ਨੇ ਇਹ ਗੱਲ ਐਕਸੈਪਟ ਕੀਤੀ ਸੀ । ਫਿਰ ਗੌਰਮਿੰਟ ਆਫ ਇੰਡੀਆ ਨੂੰ ਕਿਹਾ ਕਿ ਸੀਮਿੰਟ ਖਰਾਬ ਹੋ ਜਾਵੇਗਾ, ਇਨ ਦੀ ਮੀਨ ਟਾਈਮ ਬਾਰਿਸ਼ਾਂ ਸ਼ੁਰੂ ਹੋ ਗਈਆਂ, ਔਰ ਇਹ ਸਕੀਮ ਠੱਪ ਹੋ ਗਈ ।

ਸਰਦਾਰ ਗੁਰਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਕਿਹੜੇ ਸਾਲ ਵਿਚ ਸੀਮਿੰਟ ਦੀ ਕਿੱਲਤ ਮਹਿਸੂਸ ਹੋਈ ਹੈ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਇਹ ਇਸ ਦਾ ਨੋਟਿਸ ਦੇ ਦੇਣ ਮੈਂ ਸਾਰੇ ਅੰਕੜੇ ਕੱਢ ਕੇ ਦੱਸ ਦੇਵਾਂਗਾ ।

ਮਾਸਟਰ ਚੰਦ ਸਿੰਘ: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ....(ਮਾਨਯੋਗ ਮੈਂਬਰ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਵੱਲੋਂ (ਵਿਘਨ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਚੁੱਪ ਕਰਾਓ ਜੀ, ਇਹ ਧੱਕੇ ਨਾਲ ਹੀ ਵਾਰੀ ਲੈਣਾ ਚਾਹੁੰਦੇ ਹਨ....(ਹਾਸਾ)

Mr. Deputy Speaker : Bagga ji, please listen,

ਮਾਸਟਰ ਚੰਦ ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਪੰਜਾਬ ਵਿਚ ਸੀਮਿੰਟ ਦੀ ਬਲੈਕ ਹੋ ਰਹੀ ਹੈ, ਲੋਕਾਂ ਵਿਚ ਹਾਹਾਕਾਰ ਮਚੀ ਹੋਈ ਹੈ ਔਰ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕਦਮ ਪੁਟੇ ਜਾ ਰਹੇ ਹਨ, ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਕਹਿਣ ਨਾਲ ਗੱਲ ਨਹੀਂ ਬਣਦੀ, ਇਹ ਵੇਗ ਜਿਹੀ ਗੱਲ ਹੈ। ਕੀ ਵਜ਼ੀਰ ਸਾਹਿਬ ਇਹ ਗੱਲ ਦੱਸਣਗੇ ਕਿ ਕੀ ਕੀ ਕਦਮ ਪੁੱਟੇ ਗਏ ਹਨ ਔਰ ਕੀ ਕੁਝ ਕੀਤਾ ਗਿਆ ਹੈ ?

ਮੰਤਰੀ : ਜਿਥੇ ਸਾਨੂੰ ਸ਼ਿਕਾਇਤ ਆਈ ਛਾਣ ਬੀਣ ਕਰਕੇ ਲਾਈਸੈਂਸ ਕੈਂਸਲ ਕੀਤੇ ਗਏ ਹਨ, ਜਾਂ ਪੁਲਿਸ ਨੂੰ ਕੇਸ ਦਿਤੇ, ਕੁਝ ਗਰਿਫਤਾਰੀਆਂ ਹੋਈਆਂ ਔਰ ਕੁਝ ਦੀਆਂ ਸਿਕਿਉਰਿਟੀਆਂ ਜ਼ਬਤ ਕੀਤੀਆਂ ਗਈਆਂ ਹਨ । ਪਰ ਜਿਹੜੀ ਇਨਫਾਰਮੇਸ਼ਨ ਇਹ ਪੁੱਛਦੇ ਹਨ ਇਹ ਮੇਰੇ ਪਾਸ ਨਹੀਂ ਹੈ, ਜੇਕਰ ਇਸ ਬਾਰੇ ਪਹਿਲਾਂ ਮੈਨੂੰ ਸਵਾਲ ਪੁੱਛਿਆ ਹੁੰਦਾ ਤਾਂ ਮੈਂ ਦੱਸ ਵੀ ਦਿੰਦਾ ।

**ਸਰਦਾਰ ਬਲਦੇਵ ਸਿੰਘ ਮਾਨ** : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸੀਮਿੰਟ ਦੀ ਆਮਦ ਘੱਟ ਹੋਈ ਹੈ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਘੱਟ ਆਮਦ ਦੇ ਕੀ ਕਾਰਣ ਸਨ ਔਰ ਜਿਨ੍ਹਾਂ ਅਫਸਰਾਂ ਦੀ ਇਸ ਵਿਚ ਜ਼ਿੰਮੇਵਾਰੀ ਹੈ ਔਰ ਜਿਨ੍ਹਾਂ ਡੀਲਰਾਂ ਨੇ ਸੀਮਿੰਟ ਘੱਟ ਮੰਗਵਾਇਆ ਹੈ, ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਹੈ ?

ਮੰਤਰੀ : ਬਹੁਤ ਸਾਰੀ ਤਾਂ ਸ਼ਾਰਟੇਜ ਰੇਲਵੇ ਵੈਗਨਜ਼ ਦੀ ਘੱਟ ਸਪਲਾਈ ਕਰਕੇ ਹੋਈ ਹੈ ਔਰ ਇਸ ਵਾਸਤੇ ਹੀ ਆਗਿਆ ਦੇ ਦਿੱਤੀ ਗਈ ਹੈ ਕਿ ਟਰੱਕਾਂ ਰਾਹੀਂ ਵੀ ਸੀਮਿਟ ਡੀਲਰ ਲਿਆ ਸਕਦੇ ਹਨ ਤਾਂਕਿ ਸ਼ਾਰਟੇਜ਼ ਨਾ ਹੋਵੇ ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਸੀਮਿੰਟ ਦੀ ਬਲੈਕ ਪੰਜਾਬ ਵਿਚ ਬੇ-ਇੰਤਹਾ ਹੋ ਰਹੀ ਹੈ ਜਿਸ ਦੀ ਵਜ੍ਹਾ ਇਹ ਹੈ ਕਿ ਵਜ਼ੀਰ ਸਾਹਿਬ ਦੇ ਬਹੁਤ ਸਾਰੇ ਟਾਊਟ ਸੀਮਿੰਟ ਲੈ ਜਾਂਦੇ ਹਨ ਔਰ ਉਨ੍ਹਾਂ ਵਿਚੋਂ ਇਕ ਟਾਊਟ ਮੋਗੇ ਅੰਦਰ ਹੈ । ਉਸ ਨੇ ਭਾਰੀ ਤਾਦਾਦ ਵਿਚ ਸੀਮਿੰਟ ਲਿਆ ਹੈ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਕੀ ਵਜ਼ੀਰ ਸਾਹਿਬ ਉਨ੍ਹਾਂ ਦੀ ਇਨਕੁਆਇਰੀ ਕਰਵਾਉਣਗੇ ? ਉਨ੍ਹਾਂ ਬਾਰੇ ਵਜ਼ੀਰ ਸਾਹਿਬ ਨੂੰ ਪਤਾ ਹੈ ।

ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ ਅਤੇ ਮੈਨੂੰ ਅਫਸੋਸ ਹੈ ਕਿ ਇਹ ਕਿਸ ਤਰ੍ਹਾਂ ਦੇ ਲਫਜ਼ ਇਸਤੇਮਾਲ ਕਰ ਰਹੇ ਹਨ ਔਰ ਕਹਿੰਦੇ ਹਨ ਕਿ ਮੈਨੂੰ ਪਤਾ ਹੈ । ਲੇਕਿਨ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਸੀਮਿੰਟ ਦੀ ਕੋਈ ਚੰਡੀਗੜ੍ਹ ਅਲਾਟਮੈਂਟ ਨਹੀਂ ਹੁੰਦੀ, ਅਗਰ ਕਿਸੇ ਨੂੰ ਸੀਮਿੰਟ ਮਿਲਦਾ ਹੈ ਤਾਂ ਨਕਸ਼ਾ ਵਗੈਰਾ ਪਹਿਲਾਂ ਪਾਸ ਹੁੰਦਾ ਹੈ । ਫਿਰ ਡਿਸਟ੍ਰਿਕਟ ਲੈਵਲ ਤੇ ਅਫਸਰ ਵੈਰੀਫਿਕੇਸ਼ਨ ਕਰਦੇ ਹਨ । ਅਗਰ ਗਲਤ ਵੈਰੀਫਿਕੇਸ਼ਨ ਕੀਤੀ ਗਈ ਹੈ ਤਾਂ ਇਸ ਤਰ੍ਹਾਂ ਕੋਈ ਵੀ ਕੇਸ ਮੇਰੇ ਨੋਟਿਸ ਵਿਚ ਲੈ ਆਉਣ, ਮੈਂ ਪੁੱਛ ਲਵਾਂਗਾ ।

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੀਮਿੰਟ ਦਾ ਥੈਲਾ 37 ਕਿਲੋ ਦਾ ਹੁੰਦਾ ਹੈ ਜਾਂ 50 ਕਿਲੋ ਦਾ ਹੁੰਦਾ ਹੈ, ਕਿਉਂਕਿ ਬਹੁਤ ਸਾਰੀਆਂ ਸ਼ਿਕਾਇਤਾਂ ਕਰਨ ਦੇ ਬਾਵਜੂਦ ਵੀ ਕਿ ਸੀਮਿੰਟ ਥੈਲੇ ਵਿਚ ਘੱਟ ਹੁੰਦਾ ਹੈ, ਕੋਈ ਕਾਰਵਾਈ ਨਹੀਂ ਕੀਤੀ ਗਈ ?

(ਕੋਈ ਜਵਾਬ ਨਹੀਂ ਆਇਆ ।)

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਸਰਦਾਰ ਹਰਭਜਨ ਸਿੰਘ ਜੀ, ਦੱਸੋ ਮੈਂਬਰ ਸਾਹਿਬ ਪੁੱਛਦੇ ਹਨ ਕਿ ਥੈਲੇ ਵਿਚ ਸੀਮਿੰਟ ਕਿਤਨਾ ਹੁੰਦਾ ਹੈ ?

**ਵਿਰੋਧੀ ਧਿਰਾਂ ਵੱਲੋਂ ਆਵਾਜ਼ਾਂ** : ਨਹੀਂ ਪਤਾ ਜੀ, ਇਨ੍ਹਾਂ ਨੂੰ ਨਹੀਂ ਪਤਾ ।

ਮੰਤਰੀ : ਇਕ ਟਨ ਵਿਚ 20 ਬੋਰੀਆਂ ਹੁੰਦੀਆਂ ਹਨ ਜੀ. ਬਾਕੀ ਇਹ ਹਿਸਾਬ ਲਗਾ ਲੈਣ । (ਹਾਸਾ)

ਕਾਮਰੇਡ ਸੱਤ ਪਾਲ ਡਾਂਗ : ਡਿਪਟੀ ਸਪੀਕਰ ਸਾਹਿਬ, ਸੀਮਿੰਟ ਵਾਲੀਆਂ ਜਿਹੜੀਆਂ ਕੰਪਨੀਆਂ ਹਨ, ਇਹ ਉਨ੍ਹਾਂ ਵੱਲੋਂ ਕਲੀਅਰਕੱਟ ਬਲੈਕ ਮੇਲ ਕਰਨ ਦੀ ਕੋਸ਼ਿਸ਼ ਹੈ ਕਿ ਖੁਲ੍ਹੀਆਂ ਗੱਡੀਆਂ ਵਿਚ ਸੀਮਿੰਟ ਲੈਣਾ ਹੈ ਤਾਂ ਲੈ ਲਵੋ, ਉਸ ਤਰ੍ਹਾਂ ਨਹੀਂ ਦਿੰਦੇ, ਭਾਰਤ ਉਦਯੋਗ ਵਾਲਿਆਂ ਨੇ ਜੋ ਕੁਝ ਕੀਤਾ ਹੈ, ਉਹ ਤੁਸੀਂ ਸੁਣ ਹੀ ਲਿਆ ਹੈ, ਸੈਂਟਰਲ ਗੌਰਮਿੰਟ ਨੇ ਆਪ ਇਹ ਚੀਜ਼ ਨੋਟ ਕੀਤੀ ਹੈ ਕਿ ਸੀਮਿੰਟ ਓਨਰਜ਼ ਜਿਹੜੇ ਹਨ ਉਹ ਕੰਟਰੀ ਨੂੰ ਬਲੈਕ-ਮੇਲ ਕਰਨ ਦੀ ਕੋਸ਼ਿਸ਼ ਕਰ ਰਹੇ ਹਨ । ਉਨ੍ਹਾਂ ਨੇ ਸਾਰੀਆਂ ਸਟੇਟਾਂ ਨੂੰ ਕਿਹਾ ਹੈ ਕਿ ਸੀਮਿੰਟ ਦੀ ਡਿਸਟ੍ਰੀਬਿਊਸ਼ਨ ਆਪਣੇ ਹੱਥ ਵਿਚ ਲਵੋ । ਬੰਗਾਲ ਨੇ ਇਸ ਨੂੰ ਐਕਸੈਪਟ ਕਰ ਲਿਆ ਹੈ, ਕੇਰਲਾ ਨੇ ਐਕਸੈਪਟ ਕਰ ਲਿਆ ਹੈ ਕਿ ਡਿਸਟ੍ਰੀਬਿਊਸ਼ਨ ਆਪਣੇ ਹੱਥ ਵਿਚ ਲਈ ਜਾਵੇ । ਇਹ ਕੌੜਾ ਤਜਰਬਾ ਪੰਜਾਬ ਨੂੰ ਵੀ ਹੋਇਆ ਹੈ ਜੈਪੁਰ ਵਾਲਿਆਂ ਤੋਂ ਔਰ ਏ. ਸੀ. ਸੀ. ਵਾਲਿਆਂ ਤੋਂ । ਕੀ ਇਹ ਵੀ ਜੋ ਗੌਰਮਿੰਟ ਆਫ ਇੰਡੀਆਂ ਨੇ ਕਿਹਾ ਹੈ ਕਿ ਸੀਮਿੰਟ ਦੀ ਡਿਸਟ੍ਰੀਬਿਊਸ਼ਨ ਆਪਣੇ ਹੱਥ ਵਿਚ ਲਵੋ, ਇਸ ਤਰ੍ਹਾਂ ਆਪਣੇ ਹੱਥ ਵਿਚ ਲੈਣ ਨੂੰ ਤਿਆਰ ਹਨ ? ਔਰ ਕੀ ਸਰਕਾਰ ਗੌਰਮਿੰਟ ਆਫ ਇੰਡੀਆ ਨੂੰ ਇਹ ਚੀਜ ਰਿਕੁਮੈਂਡ ਕਰਨ ਨੂੰ ਤਿਆਰ ਹੈ ਕਿ ਸਾਰੀ ਸੀਮਿੰਟ ਇੰਡਸਟਰੀ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ ਤਾਂਕਿ ਸਾਰੀ ਸੀਮਿੰਟ ਦੀ ਪ੍ਰੋਡਕਸ਼ਨ ਗੌਰਮਿੰਟ ਆਫ ਇੰਡੀਆ ਆਪਣੇ ਹੱਥ ਲੈ ਕੇ ਡਿਸਟ੍ਰੀਬਿਊਸ਼ਨ ਦਾ ਇੰਤਜ਼ਾਮ ਕਰੇ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਪਹਿਲਾਂ ਵੀ ਸਾਰੀ ਡਿਸਟ੍ਰੀਬਿਊਸ਼ਨ ਸਟੇਟ ਦੇ ਪਰਮਿੱਟਾਂ ਤੇ ਹੁੰਦੀ ਹੈ । ਜਿਥੋਂ ਤੱਕ ਇਨ੍ਹਾਂ ਦੀ ਅਗਲੀ ਗੱਲ ਦਾ ਸਵਾਲ ਹੈ ਕਿ ਕੀ ਅਸੀਂ ਸੀਮਿੰਟ ਦੀ ਸਪਲਾਈ ਆਪਣੇ ਹੱਥ ਵਿਚ ਲੈਣ ਨੂੰ ਤਿਆਰ ਹਾਂ ਜਾਂ ਨਹੀਂ, ਉਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਕੁਝ ਅੰਕੜੇ ਇਕੱਠੇ ਕਰ ਰਹੇ ਹਾਂ ਜਿਨ੍ਹਾਂ ਇਲਾਕਿਆਂ ਵਿਚ ਡੀਲਰਾਂ ਨੇ ਹੇਰਾਫ਼ੇਰੀ ਕੀਤੀ ਹੈ, ਜਾਂ ਸਰਕਾਰ ਵੱਲੋਂ ਡੀਲਰਾਂ ਦੇ ਲਾਈਸੈਂਸ ਕੈਂਸਲ ਕੀਤੇ ਹਨ, ਡੀਲਰਾਂ ਨੇ ਸੀਮਿੰਟ ਨਹੀਂ ਮੰਗਵਾਇਆ ਐਸੀਆਂ ਥਾਵਾਂ ਦੀਆਂ ਅਸੀਂ ਫਿੱਗਰਜ਼ ਇਕੱਠੀਆਂ ਕਰ ਰਹੇ ਹਾਂ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਇਲਾਕਿਆਂ ਵਿਚ ਡਿਸਟ੍ਰੀਬਿਊਸ਼ਨ ਦਾ ਕੰਮ ਗੌਰਮਿੰਟ ਜਾਂ ਗੌਰਮਿੰਟ ਦੀਆਂ ਏਜੰਸੀਆਂ ਪਾਸ ਜਾਵੇ ।

श्री अ. विश्वनाथन : डिप्टी स्पीकर साहिब बम्बई (Bombay) में एक पूरी की पूरी गाड़ी Defence purposes के लिये वाईट सीमिन्ट की आई । डिफैंस वालों ने कहा कि आप कुछ दिनों के लिये गाड़ी को रोकीए । वह गाड़ी की गाड़ी सीमिन्ट वहां से ही चोरी हो गया । हमारे पंजाब में भी आया है और उसमें अडल्ट्रेशन भी हुई है । अगर वज़ीर साहिब कहें तो मैं उनको दिखा देता हूँ । मैं वज़ीर साहिब से यह पूछना चाहता हूँ कि क्या यह इस मामले की पड़ताल कराएंगे ?

ਮੰਤਰੀ: ਡਿਪਟੀ ਸਪੀਕਰ ਸਾਹਿਬ, ਗੱਡੀ ਬੰਬਈ ਆਈ ਹੈ । ਸਾਡਾ ਇਸ ਨਾਲ ਤੁਅੱਲਕ ਨਹੀਂ ਹੈ । ਅਗਰ ਕੋਈ ਗੱਡੀ ਸੀਮਿੰਟ ਦੀ ਇਥੇ ਚੋਰੀ ਹੋਈ ਹੈ ਤਾਂ ਇਹ ਇਤਲਾਹ ਦੇ ਦੇਣ ।

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਥੇ ਜਿਥੇ ਵੀ ਹੇਰਾਫੇਰੀ ਹੋਈ ਹੈ ਉਥੇ ਦੇ ਅੰਕੜੇ ਇਕੱਠੇ ਕਰ ਰਹੇ ਹਾਂ । ਇਸ ਲਈ ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਪੰਜਾਬ ਵਿਚ ਕੋਈ ਐਸੀ ਜਗ੍ਹਾ ਹੈ, ਜਿਥੇ ਹੇਰਾਫੇਰੀ ਨਾ ਹੋਈ ਹੋਵੇ ?

ਮੰਤਰੀ : ਮੈਂ ਕਿਹਾ ਹੈ ਕਿ ਜਿਥੇ ਵੀ ਸੀਮਿੰਟ ਸਪਲਾਈ ਦੀ ਸ਼ਾਰਟੇਜ ਹੈ ਜਾਂ ਕਿਸੇ ਹੋਰ ਕਾਰਣ ਸੀਮਿੰਟ ਦੀ ਕਮੀ ਹੋਈ ਹੈ, ਉਥੋਂ ਦੇ ਅਸੀਂ ਅੰਕੜੇ ਇੱਕਠੇ ਕਰਵਾ ਰਹੇ ਹਾਂ । ਹੇਰਾਫੇਰੀ ਦੀ ਕੋਈ ਖਬਰ ਮੈਂਬਰ ਸਾਹਿਬ ਕੋਲ ਹੋਵੇ ਤਾਂ ਮੈਨੂੰ ਦੱਸ ਦੇਣ ।

ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ : ਵਜ਼ੀਰ ਸਾਹਿਬ ਨੇ ਇਹ ਦੱਸਿਆ ਹੈ ਕਿ ਡੇਢ ਲੱਖ ਟੰਨ ਬੋਰੀ ਸੀਮਿੰਟ ਦੀ ਪੰਜਾਬ ਨੂੰ ਘੱਟ ਮਿਲੀ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਵਾਉਣਗੇ ਕਿ ਇਹ ਸ਼ਾਰਟੇਜ ਕਿਉਂ ਹੋਈ ਹੈ ? ਕੀ ਇਸ ਵਿਚ ਕਿਸੇ ਵੱਡੇ ਆਦਮੀ ਦਾ ਹੱਥ ਤਾਂ ਨਹੀਂ ?

ਮੰਤਰੀ: ਮੈਂ ਕੋਈ ਅਜਿਹੀ ਸਟੇਟਮੈਂਟ ਫਿੱਗਰ ਦੇ ਬਾਰੇ ਤਾਂ ਦਿੱਤੀ ਹੀ ਨਹੀਂ । ਇਨ੍ਹਾਂ ਨੇ ਆਪੇ ਹੀ ਇਹ ਗੱਲ ਕਹਿ ਦਿਤੀ ਹੈ । ਮੈਂ ਤਾਂ ਇਹ ਕਿਹਾ ਸੀ ਕਿ ਜਿਹੜਾ ਸੀਮਿੰਟ ਦਾ ਇਥੇ ਨਾ ਆਉਣ ਕਰਕੇ ਨੁਕਸਾਨ ਹੋਇਆ ਹੈ ਉਸ ਸਪਲਾਈ ਨੂੰ ਪੂਰਾ ਕਰਨ ਲਈ ਅਸੀਂ ਧਿਆਨ ਦੇ ਰਹੇ ਹਾਂ ।

ਡਾਕਟਰ ਕੇਵਲ ਕ੍ਰਿਸ਼ਨ : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਡੇਢ ਹਜ਼ਾਰ ਬੋਰੀ ਸੀਮਿੰਟ ਦੀ ਡੀ. ਸੀ. ਫਿਰੋਜ਼ਪੁਰ ਦੇ ਇਕ ਕਲਰਕ ਨੇ ਪਰਮਿਟ ਕਟ ਕੇ ਦੇ ਦਿਤੀ ਅਤੇ ਉਹ ਬਾਅਦ ਵਿਚ ਫੜਿਆ ਵੀ ਗਿਆ । ਇਸ ਗੱਲ ਦੀ ਚਰਚਾ ਅਖਬਾਰਾਂ ਵਿਚ ਆਈ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਦੇ ਪਿਛੇ ਕੀ ਕੋਈ ਰਾਜਨੀਤਿਕ ਬੈਕਗ੍ਰਾਊਂਡ ਤਾਂ ਨਹੀਂ ਸੀ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਮੈਨੂੰ ਤਾਂ ਪਤਾ ਨਹੀਂ ਕਿ ਇਸ ਦੀ ਕੀ ਬੈਕਗ੍ਰਾਊਂਡ ਹੋ ਸਕਦੀ ਹੈ । ਮੈਂ ਤਾਂ ਕਿਹਾ ਹੈ ਕਿ ਜੇ ਕੋਈ ਇਹ ਇਹੋ ਜਿਹੀ ਗੱਲ ਮੇਰੇ ਨੋਟਿਸ ਵਿਚ ਲਿਆਉਣਗੇ ਤਾਂ ਅਸੀਂ ਐਕਸ਼ਨ ਲਵਾਂਗੇ ।

ਸਾਥੀ ਰੂਪ ਲਾਲ : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ, ਹਰ ਗੱਲ ਗਲ ਵਿਚ ਕਹਿੰਦੇ ਹਨ ਕਿ ਇਤਲਾਹ ਦਿਉ, ਇਤਲਾਹ ਦਿਉ ਤਾਂ ਮੈਂ ਇਨਕੁਆਇਰੀ ਕਰਾਂਗਾ ਮੈਂ ਇਹ ਕਹਿੰਦਾ ਹਾਂ ਕਿ ਇਤਲਾਹ ਅਸੀਂ ਦੇਈਏ ਵਜ਼ੀਰੀ ਇਹ ਕਰਨ (ਹਾਸਾ)

(ਕੋਈ ਜਵਾਬ ਨਹੀਂ ਆਇਆ)

ਸਰਦਾਰ ਗੁਰਦਰਸ਼ਨ ਸਿੰਘ : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਨੇ ਇਕ ਸਪਲੀਮੈਂਟਰੀ ਦੇ ਜਵਾਬ ਵਿਚ ਕਿਹਾ ਹੈ ਕਿ ਸੀਮਿੰਟ ਜਿਹੜੀ ਟਰੇਨ ਵਿਚ ਆ ਰਿਹਾ ਸੀ, ਉਸ ਦੀ ਚੋਰੀ ਹੋ ਗਈ ਅਤੇ ਇਹ ਕੁਝ ਨਹੀਂ ਕਰ ਸਕੇ । ਮੈਂ ਇਹ ਪੁੱਛਣਾ ਹੈ ਕਿ ਕੀ ਇਹ ਸਰਕਾਰ ਇਤਨੀ ਇਨਇਫੈਕਟਿਵ ਹੈ ਕਿ ਇਹ ਕੁਝ ਨਹੀਂ ਕਰ ਸਕਦੀ ?

ਮੰਤਰੀ: ਮੈਂ ਤਾਂ ਇਹ ਕਿਹਾ ਹੈ ਕਿ ਕੋਈ ਚੋਰੀ ਦਾ ਕੇਸ ਨੋਟਿਸ ਵਿਚ ਹੀ ਨਹੀਂ ਆਇਆ ।

ਸਰਦਾਰ ਸਰੂਪ ਸਿੰਘ : ਮੈਂ ਇਹ ਪੁੱਛਦਾ ਹੈ ਕਿ ਸਾਡੇ ਗੁਆਂਢੀ ਸਟੇਟਸ ਵਿਚ ਹਰਿਆਣਾ, ਦਿੱਲੀ ਯੂ. ਪੀ. ਆਦਿ ਵਿਚ ਸੀਮਿੰਟ ਦੀ ਕੋਈ ਸ਼ਾਰਟੇਜ ਨਹੀਂ ਹੈ, ਪਰ ਸਾਡੀ ਸਟੇਟ ਵਿਚ 1.15 ਲੱਖ ਟੱਨ ਬੋਰੀ ਸੀਮਿੰਟ ਦੀ ਘੱਟ ਆਈ ਹੈ । ਮੈਂ ਪੁੱਛਦਾ ਹਾਂ ਕਿ ਕੀ ਇਸ ਦੇ ਪਿਛੇ ਕੋਈ ਸਾਜ਼ਸ਼ ਤਾਂ ਨਹੀਂ, ਜਿਸ ਕਰਕੇ ਸਾਨੂੰ ਸੀਮਿੰਟ ਘੱਟ ਆਇਆ ਹੈ ?

ਮੰਤਰੀ : ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਕਿ ਸੀਮਿਟ ਦੀ ਹੋਰ ਕਿਤੇ ਕੋਈ ਕਮੀ ਨਹੀਂ ਹੈ, ਇਹ ਤਾਂ ਗਲਤ ਹੈ । ਅਸੀਂ ਇਸ ਬਾਰੇ ਰੋਜ਼ ਅਖਬਾਰਾਂ ਵਿਚ ਪੜ੍ਹਦੇ ਹਾਂ । ਲੇਕਿਨ ਜਿਹੜੀ ਪੰਜਾਬ ਵਿਚ ਘੱਟ ਸਪਲਾਈ ਹੋਈ ਹੈ ਉਸ ਦੀ ਵਜ੍ਹਾ ਗੱਡੀਆਂ ਦਾ ਘੱਟ ਮਿਲਣਾ ਸੀ । ਗੱਡੀਆਂ ਨਾ ਪਹੁੰਚਣ ਕਾਰਨ ਇਹ ਸੀਮਿੰਟ ਨਹੀਂ ਆਇਆ । ਇਸ ਕਰਕੇ ਅਸੀਂ ਹੁਣ ਇਹ ਕਰ ਦਿੱਤਾ ਹੈ ਕਿ ਸਾਰਾ ਸੀਮਿੰਟ ਟਰੱਕਾਂ ਵਿਚ ਲੈ ਆਉਣ ।

ਸ੍ਰੀ ਡਿਪਟੀ ਸਪੀਕਰ : ਮੈਂ ਸਮਝਦਾ ਹਾਂ ਕਿ ਇਸ ਕੁਐਸਚਨ ਤੇ ਕਾਫੀ ਸਪਲੀ-ਮੈਂਟਰੀ ਹੋ ਚੁੱਕੇ ਹਨ . . . । (ਵਿਘਨ)

ਸ੍ਰੀ ਮਦਨ ਮੋਹਨ ਮਿੱਤਲ: ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਸ਼ਹਿਰਾਂ ਵਿਚ ਪੁਲਿਟੀਕਲ ਵਰਕਰਜ਼ ਨੇ ਸੀਮਿੰਟ ਦੀ ਬਲੈਕ ਰੋਕਣ ਵਾਸਤੇ ਧਰਨੇ ਮਾਰੇ ਤਾਂਕਿ ਕੁਰੱਪਸ਼ਨ ਰੁਕ ਸਕੇ । ਜਿਵੇਂ ਕਿ ਮੇਰੇ ਜ਼ਿਲ੍ਹੇ ਵਿਚ ਖਾਸ ਕਰਕੇ ਆਨੰਦਪੁਰ ਸਾਹਿਬ ਵਿਖੇ ਅਸੀਂ ਇਸ ਦੇ ਖਿਲਾਫ ਧਰਨੇ ਮਾਰੇ ਅਤੇ ਇਸ ਕਾਰਣ ਕੁਝ ਬਲੈਕ ਮਾਰਕਿਟ ਵਿਚ ਕਮੀ ਵੀ ਆਈ ਅਤੇ ਕੁਰੱਪਸ਼ਨ ਵੀ ਰੁਕੀ । ਇਨ੍ਹਾਂ ਥਾਂਵਾਂ ਤੇ ਬਲੈਕ ਮਾਰਕਿਟ ਖਤਮ ਹੋਣ ਕਾਰਣ ਕੁਝ ਡੀਲਰਾਂ ਨੇ ਸੀਮਿੰਟ ਮੰਗਵਾਉਣਾ ਹੀ ਬੰਦ ਕਰ ਦਿੱਤਾ । ਮੈਂ ਇਹ ਪੁਛਦਾ ਹਾਂ ਕਿ ਕੀ ਮਨਿਸਟਰ ਸਾਹਿਬ ਉਨ੍ਹਾਂ ਡੀਲਰਾਂ ਦੇ ਬਦਲੇ ਹੋਰ ਡੀਲਰਾਂ ਨੂੰ ਸੀਮਿੰਟ ਦਾ ਲਾਇਸੈਂਸ ਦੇਣਗੇ ਅਤੇ ਜਿਨ੍ਹਾਂ ਡੀਲਰਾਂ ਨੇ ਸੀਮਿੰਟ ਮੰਗਵਾਉਣਾ ਬੰਦ ਕਰ ਦਿੱਤਾ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨਗੇ ?

ਮੰਤਰੀ : ਮੈਂ ਤਾਂ ਪਹਿਲਾਂ ਕਿਹਾ ਹੈ ਕਿ ਸੀਮਿੰਟ ਦੀ ਬਲੈਕ ਵਿਚ ਕਮੀ ਹੋਈ ਹੈ । ਪਰ ਜਿਥੇ ਸੀਮਿੰਟ ਨਹੀਂ ਪਹੁੰਚਿਆ ਉਥੇ ਅਸੀਂ ਅੰਕੜੇ ਸੀਮਿੰਟ ਪਹੁੰਚਾਉਣ ਵਾਸਤੇ ਇਕੱਠੇ ਕਰ ਰਹੇ ਹਾਂ ਅਤੇ ਉਥੇ ਹੁਣ ਗੌਰਮਿੰਟ ਦੀ ਏਜੰਸੀ ਰਾਹੀਂ ਸੀਮਿੰਟ ਭੇਜਿਆ ਜਾਵੇਗਾ ।

ਸ੍ਰੀ ਮਨਮੋਹਨ ਕਾਲੀਆ : ਡਿਪਟੀ ਸਪੀਕਰ ਸਾਹਿਬ, ਸਪਲੀਮੈਂਟਰੀ ਜਿਹੜੀ ਮੋਸਟ ਰਲੇਵੈਂਟ ਸੀ ਉਹ ਸ੍ਰੀ ਰਮੇਸ਼ ਚੰਦਰ ਜੀ ਦੀ ਇਹ ਸੀ ਕਿ ਡੇਢ ਲੱਖ ਟੰਨ ਸੀਮਿੰਟ ਘੱਟ ਮਿਲਿਆ ਹੈ, ਕੀ ਇਹ ਮਿਲਿਆ ਹੈ ਜਾਂ ਨਹੀਂ ? ਪਰ ਮਨਿਸਟਰ ਸਾਹਿਬ ਨੇ ਇਸ ਦਾ ਜਵਾਬ ਨਹੀਂ ਦਿੱਤਾ । ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਡੇਢ ਲੱਖ ਬੋਰੀ ਘੱਟ ਮਿਲਿਆ ਹੈ, ਜਾਂ ਨਹੀਂ ?

ਮੰਤਰੀ : ਮੈਂ ਇਸ ਵੇਲੇ ਤਾਂ ਇਨ੍ਹਾਂ ਦੇ ਸਵਾਲ ਬਾਰੇ ਨਹੀਂ ਕਹਿ ਸਕਦਾ, ਪਰ ਮੈਂ ਅੰਕੜੇ ਲੈਕੇ ਦੱਸ ਦੇਵਾਂਗਾ । (ਵਿਘਨ)

ਸਰਦਾਰ ਗੁਰਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬ, ਇਸ ਕੁਐਸਚਨ ਨੂੰ ਪੋਸਟਪੋਨ ਕਰ ਦਿਉ । Minister is not informed.

ਡਾਕਟਰ ਦੇਵ ਰਾਜ ਨਸ਼ਰਾਲਾ : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ, ਫਿਰੋਜ਼ਪੁਰ, ਅੰਮ੍ਰਿਤਸਰ, ਹੁਸ਼ਿਆਰਪਰ ਅਤੇ ਲੁਧਿਆਣਾ ਵਿਚ ਜਿੰਨ੍ਹਾਂ ਕਿਸਾਨਾਂ ਦੇ ਜਾਂ ਹੋਰ ਗਰੀਬ ਆਦਮੀਆਂ ਦੇ ਮਕਾਨ ਬਾਰਸ਼ਾਂ ਨਾਲ ਢਹਿ ਗਏ ਹਨ, ਕੀ ਵਜ਼ੀਰ ਸਾਹਿਬ ਉਨ੍ਹਾਂ ਨੂੰ ਸੀਮਿੰਟ ਪਹੁੰਚਾਉਣ ਦਾ ਇੰਤਜ਼ਾਮ ਕਰਨਗੇ ?

ਮੰਤਰੀ : ਇਸ ਬਾਰੇ ਮੈਂ ਆਪਣੇ ਸਾਰੇ ਮਹਿਕਮੇ ਨੂੰ ਇੰਸਟ੍ਰਕਸ਼ਨਜ ਦੇ ਦਿੱਤੀਆਂ ਹਨ ਕਿ ਜਿਥੇ ਜਿਥੇ ਵੀ ਫਲੱਡਾਂ ਕਾਰਨ ਮਕਾਨ ਢਹਿ ਗਏ ਹਨ, ਉਨ੍ਹਾਂ ਨੂੰ ਸੀਮਿੰਟ ਦੇਣ ਵਿਚ ਪਹਿਲ ਦਿੱਤੀ ਜਾਵੇ ।

ਸ਼੍ਰੀ ਰਮੇਸ਼ ਚੰਦਰ : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ 1 ਲੱਖ 15 ਹਜ਼ਾਰ ਟਨ ਸੀਮਿੰਟ ਘੱਟ ਆਇਆ ਹੈ ਅਤੇ ਉਸ ਦੀ ਵਜਾ ਆਵਾਜਾਈ ਦੇ ਸਾਧਨਾਂ ਦੀ ਦਿੱਕਤ ਸੀ । ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਦਿੱਕਤ ਪੰਜਾਬ ਵਿਚ ਹੀ ਕਿਉਂ ਸੀ ਜਦੋਂ ਕਿ ਇਹ ਦਿੱਕਤ ਦਿੱਲੀ, ਹਰਿਆਣਾ ਚੰਡੀਗੜ੍ਹ ਜਾਂ ਜੰਮੂ ਕਸ਼ਮੀਰ ਆਦਿ ਸਟੇਟਸ ਵਿਚ ਤਾਂ ਨਹੀਂ ਸੀ ?

ਮੰਤਰੀ: ਦਿੱਕਤ ਦੀ ਗੱਲ ਮੈਂ ਹੋਰਾਂ ਸਟੇਟਾਂ ਬਾਰੇ ਤਾਂ ਕੁਝ ਨਹੀਂ ਕਹਿ ਸਕਦਾ । ਮੈਂ ਤਾਂ ਆਪਣੀ ਸਟੇਟ ਦੀ ਗੱਲ ਦੱਸ ਸਕਦਾ ਹਾਂ ।

(ਇਸ ਵੇਲੇ ਮਾਨਯੋਗ ਮੈਂਬਰ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਅਤੇ ਕਈ ਹੋਰ ਮੈਂਬਰ ਸਾਹਿਬਾਨ ਖੜੇ ਹੋਕੇ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ)

ਸ਼੍ਰੀ ਡਿਪਟੀ ਸਪੀਕਰ : ਬੱਗਾ ਸਾਹਿਬ ਤਸ਼ਰੀਫ਼ ਰਖੋ । (ਵਿਘਨ) ਮੇਰੀ ਪਰਮਿਸ਼ਨ ਤੋਂ ਬਿਨਾਂ ਜੋ ਵੀ ਮੈਂਬਰ ਸਾਹਿਬਾਨ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

ਸ਼੍ਰੀ ਓਮ ਪ੍ਰਕਾਸ਼ ਗੁਪਤਾ : ਡਿਪਟੀ ਸਪੀਕਰ ਸਾਹਿਬ, ਕਾਫ਼ੀ ਸਮੇਂ ਤੋਂ ਸੀਮਿੰਟ ਦੀ ਬਲੈਕ ਪੰਜਾਬ ਵਿਚ ਹੋ ਰਹੀ ਹੈ । ਇਸ ਬਾਰੇ ਜਨਤਾ ਪਾਰਟੀ ਦੇ ਮੈਂਬਰਾਂ ਨੇ ਵੀ ਕਿਹਾ ਹੈ । ਅਤੇ ਇਕ ਵਜ਼ੀਰ ਤੇ ਇਸ ਵਾਸਤੇ ਇਲਜ਼ਾਮ ਵੀ ਲਾਇਆ ਗਿਆ ਹੈ । ਕੀ ਮਨਿਸਟਰ ਸਾਹਿਬ ਜਾਂ ਚੀਫ਼ ਮਨਿਸਟਰ ਸਾਹਿਬ ਕੋਈ ਹਾਊਸ ਦੀ ਕਮੇਟੀ ਮੁਕੱਰਰ ਕਰਨਗੇ ਤਾਂਕਿ ਜਿਹੜੇ ਇਲਜ਼ਾਮ ਇਥੇ ਮਨਿਸਟਰ ਤੇ ਲਾਏ ਜਾਂਦੇ ਹਨ, ਉਨ੍ਹਾਂ ਦੀ ਇਨਕੁਆਰੀ ਕੀਤੀ ਜਾ ਸਕੇ ?

ਸ਼੍ਰੀ ਡਿਪਟੀ ਸਪੀਕਰ : ਹਾਂ ਜੀ, ਮਨਿਸਟਰ ਸਾਹਿਬ ।

**ਮੰਤਰੀ** : ਇਹ ਸਵਾਲ ਤਾਂ ਮੈਨੂੰ ਨਹੀਂ ਪੁੱਛਿਆ ਗਿਆ। ਮੁੱਖ ਮੰਤਰੀ ਨੂੰ ਸਵਾਲ ਕੀਤਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਜਵਾਬ ਦੇ ਦਿਓ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਦੀ ਕੋਈ ਲੋੜ ਤਾਂ ਹੈ ਨਹੀਂ। ਪਰ ਜੇ ਕੋਈ ਗੱਲ ਹੈ ਤਾਂ ਇਹ ਨੋਟਿਸ ਵਿਚ ਲਿਆਉਣ।

**Mr. Deputy Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

ਅਧੀਨ ਸਕੱਤਰਾਂ ਦੀਆਂ ਆਸਾਮੀਆਂ ਲਈ ਤਰੱਕੀਆਂ।

*478. **ਮਾਸਟਰ ਚੰਦ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 6 ਮਾਰਚ, 1974 ਤੋਂ 17 ਮਾਰਚ, 1978 ਤੱਕ ਦੇ ਸਮੇਂ ਦੇ ਦੌਰਾਨ ਵਿੱਤ ਕਮਿਸ਼ਨਰ, ਪੰਜਾਬ ਦੇ ਦਫਤਰ ਵਿੱਚ ਅਧੀਨ ਸਕੱਤਰਾਂ ਦੀਆਂ ਕਿੰਨੀਆਂ ਆਸਾਮੀਆਂ ਸੁਪਰਡੈਂਟਾਂ ਨੂੰ ਤਰੱਕੀ ਦੇ ਕੇ ਭਰੀਆਂ ਗਈਆਂ ;

(ਅ) ਉਕਤ ਭਾਗ (ੳ) ਵਿੱਚ ਵਰਣਿਤ ਵਿਅੱਕਤੀਆਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅੱਕਤੀਆਂ ਦੀ ਗਿਣਤੀ ਕਿੰਨੀ ਹੈ; ਜੇਕਰ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅੱਕਤੀਆਂ ਨੂੰ ਤਰੱਕੀ ਨਹੀਂ ਦਿੱਤੀ ਗਈ ਤਾਂ ਉਸਦੇ ਕੀ ਕਾਰਣ ਹਨ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) 6 ਮਾਰਚ, 1974 ਤੋਂ 17 ਮਾਰਚ, 1978 ਤੱਕ ਦੇ ਸਮੇਂ ਵਿੱਚ ਵਿਤੀ ਕਮਿਸ਼ਨਰਜ਼, ਪੰਜਾਬ ਦੇ ਦਫ਼ਤਰ ਵਿਚ 7 ਸੁਪਰਡੰਟਾਂ ਨੂੰ ਤਰੱਕੀ ਦੇ ਕੇ ਅਧੀਨ ਸਕੱਤਰ ਦੀ ਆਸਾਮੀ ਤੇ ਸੇਵਾ ਨਿਯਮਾਂ ਅਨੁਸਾਰ ਨਿਯੁਕਤ ਕੀਤਾ ਗਿਆ।

(ਅ) ਉਪਰ ਦੱਸੀਆਂ ਅਧੀਨ ਸਕੱਤਰ ਦੀਆਂ 7 ਆਸਾਮੀਆਂ ਤੇ ਕੋਈ ਵੀ ਅਨੁਸੂਚਿਤ ਜਾਤੀਆਂ ਦਾ ਸੁਪਰਡੰਟ ਤਰੱਕੀ ਦੁਆਰਾ ਨਿਯੁਕਤ ਨਹੀਂ ਕੀਤਾ ਗਿਆ ਸੀ ਕਿਉਂ ਜੋ ਅਨੁਸੂਚਿਤ - ਜਾਤੀਆਂ ਨਾਲ ਸਬੰਧ ਰੱਖਣ ਵਾਲੇ ਸੁਪਰਡੰਟਾਂ ਵਿਚੋਂ ਕੋਈ ਵੀ ਸੁਪਰਡੰਟ ਅਧੀਨ ਸਕੱਤਰ ਦੀ ਆਸਾਮੀ ਤੇ ਸੇਵਾ ਨਿਯਮਾਂ ਅਧੀਨ ਨਿਸਚਿਤ 7 ਸਾਲ ਦੇ ਤਜਰਬੇ ਨੂੰ ਪੂਰਾ

[ਮਾਲ ਮੰਤਰੀ]

ਨਹੀਂ ਕਰਦਾ ਸੀ । ਸਮਾਜ ਭਲਾਈ ਵਿਭਾਗ ਵੱਲੋਂ ਜਾਰੀ ਕੀਤੀਆਂ ਹਦਾਇਤਾਂ ਅਨੁਸਾਰ ਅਨੁਸੂਚਿਤ ਜਾਤੀਆਂ ਲਈ ਰਾਖਵੀਂ ਆਸਾਮੀ ਤੇ ਕੇਵਲ ਉਸ ਕਰਮਚਾਰੀ ਨੂੰ ਤਰੱਕੀ ਦਿੱਤੀ ਜਾ ਸਕਦੀ ਹੈ ਜੋ ਤਰੱਕੀ ਲਈ ਨਿਸ਼ਚਿਤ ਘੱਟ ਤੋਂ ਘਟ ਤਜਰਬਾ ਤੇ ਵਿਦਿਅਕ ਯੋਗਤਾਵਾਂ ਰੱਖਦਾ ਹੋਵੇ ।

ਖੰਨਾ ਸ਼ਹਿਰ ਨੂੰ ਸਬ-ਡਵੀਜ਼ਨ ਵਜੋਂ ਐਲਾਨ ਕਰਨਾ

*621. **ਸਰਦਾਰ ਬਚਨ ਸਿੰਘ ਚੀਮਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਖੰਨਾਂ ਸ਼ਹਿਰ ਨੂੰ ਸਬ-ਡਵੀਜ਼ਨ ਬਣਾਏ ਜਾਣ ਦਾ ਇਲਾਨ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸ਼ਬੰਧ ਵਿਚ ਗਜ਼ਟ ਨੋਟੀਫਿਕੇਸ਼ਨ ਜਾਰੀ ਕਰਨ ਵਿਚ ਦੇਰੀ ਦੇ ਕੀ ਕਾਰਨ ਹਨ ?

ਜਥੇਦਾਰ ਜੀਵਨ ਸਿੰਘ ਉਮਰਾਨੰਗਲ : ਨਹੀਂ ਜੀ।

ਖੰਨਾ ਸਬ-ਤਹਿਸੀਲ ਨੂੰ ਤਹਿਸੀਲ /ਸਬ-ਡਵੀਜ਼ਨ ਬਨਾਉਣ ਦਾ ਮਾਮਲਾ ਵਿਚਾਰ ਅਧੀਨ ਹੈ ।

ਵਰਕ ਚਾਰਜ ਅਮਲੇ ਨੂੰ ਨਿਯਮਿਤ ਅਮਲੇ ਵਿਚ ਲਿਆਉਣਾ

*597. **ਡਾਕਟਰ ਦੇਵ ਰਾਜ ਨਸਰਾਲਾ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਬੇਲਦਾਰਾਂ ਦੇ ਵਰਕ ਚਾਰਜ ਅਮਲੇ ਜਿਨ੍ਹਾਂ ਦੀ ਸੇਵਾ 10 ਸਾਲ ਜਾਂ ਜ਼ਿਆਦਾ ਸੀ ਉਨ੍ਹਾਂ ਨੂੰ 15 ਅਗਸਤ, 1972 ਤੋਂ ਨਿਯਮਿਤ ਅਮਲੇ ਵਿਚ ਲਿਆਂਦਾ ਗਿਆ ਸੀ ;

(ਅ) ਕੀ ਸ਼ਾਹ ਮਾਰਗ ਡਵੀਜ਼ਨ, ਹੁਸ਼ਿਆਰਪੁਰ ਵਿਚ ਹੁਸ਼ਿਆਰਪੁਰ-ਜਲੰਧਰ ਸੜਕ ਤੇ ਗੈਂਗ ਨੰ: 1 ਅਤੇ ਦੂਜੇ ਗੈਂਗਾਂ ਦੇ ਕੁਝ ਬੇਲ-ਦਾਰਾਂ ਨੂੰ ਜਿਨ੍ਹਾਂ ਦੀ ਸੇਵਾ 10 ਸਾਲ ਤੋਂ ਜ਼ਿਆਦਾ ਸੀ, ਨਿਯਮਨਤ ਅਮਲੇ ਦੀ ਸੂਚੀ ਵਿਚ ਸ਼ਾਮਲ ਨਹੀਂ ਕੀਤਾ ਗਿਆ; ਜੇਕਰ ਅਜਿਹਾ ਹੋਵੇ ਤਾਂ ਉਸਦੇ ਕੀ ਕਾਰਣ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਉਸ ਸੂਚੀ ਵਿਚ ਸ਼ਾਮਲ ਕੀਤਾ ਜਾਵੇਗਾ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਹਾਂ ਜੀ ।

(ਅ) ਹੁਸ਼ਿਆਰਪੁਰ-ਜਲੰਧਰ ਸੜਕ ਤੇ ਸੈਕਸ਼ਨ ਹੁਸ਼ਿਆਰਪੁਰ, ਆਦਮਪੁਰ ਗੈਂਗ ਨੰ: 1 ਵਿਚ ਕੰਮ ਕਰਦਾ ਇਕ ਬੇਲਦਾਰ ਜਿਸ ਦੀ 15 ਅਗਸਤ, 1972 ਨੂੰ 10 ਸਾਲ ਦੀ ਸੇਵਾ ਪੂਰੀ ਹੋ ਚੁੱਕੀ ਸੀ ਦਾ ਨਾਂ ਰੈਗੂਲਰ ਹੋਣ ਵਾਲੇ ਵਰਕ ਚਾਰਜਡ ਕਰਮਚਾਰੀਆਂ ਦੀ ਲਿਸਟ ਵਿਚ ਸ਼ਾਮਲ ਹੋਣ ਤੋਂ ਅਣਭੋਲ ਹੀ ਰਹਿ ਗਿਆ ਸੀ । ਇਸ ਕਰਮਚਾਰੀ ਨੂੰ ਜਲਦੀ ਹੀ ਰੈਗੂਲਰ ਕੀਤੇ ਜਾਣ ਦੀ ਆਸ ਹੈ ।

ਰਾਜ ਦੇ ਕਾਲਜਾਂ ਦੇ ਵਿਦਿਆਰਥੀ ਕਾਫੀ ਹਦ ਤਕ, ਰਾਜ ਸਰਕਾਰ ਦੁਆਰਾ ਉਚੇਰੀ ਵਿਦਿਆ ਦੇ ਸਬੰਧ ਵਿਚ ਕੀਤੇ ਗਏ ਪ੍ਰਬੰਧ ਤੋਂ ਸੰਤੁਸ਼ਟ ਹਨ। ਵਿਦਿਆਰਥੀ ਜਥੇਬੰਦੀ ਵਿਚ ਕੋਈ ਅਸੰਤੋਸ਼ ਨਹੀਂ ਹੈ। ਪਰ ਇਹ ਸੱਚ ਹੈ ਕਿ ਕੁਝ ਵੈਸਟਿਡ ਇੰਟਰੈਸਟਸ ਵਿਦਿਆਥੀਆਂ ਨੂੰ ਪ੍ਰਸ਼ਾਸਨ ਵਾਸਤੇ ਸਮੱਸਿਆ ਪੈਦਾ ਕਰਨ ਅਤੇ ਕਿਸੇ ਨਾ ਕਿਸੇ ਬਹਾਨੇ ਨਾਲ ਅੰਦੋਲਨ ਕਰਨ ਲਈ ਉਕਸਾ ਰਹੇ ਹਨ। ਸਰਕਾਰ ਇਹ ਆਸ ਰਖਦੀ ਹੈ ਕਿ ਵਿਦਿਆਰਥੀ ਉਨ੍ਹਾ ਦੇ ਜਾਲ ਵਿਚ ਨਹੀਂ ਫੱਸਣਗੇ ਅਤੇ ਈਮਾਨਦਾਰੀ ਨਾਲ ਆਪਣੀ ਪੜ੍ਹਾਈ ਕਰਦੇ ਰਹਿਣਗੇ।

**ਕਾਮਰੇਡ ਦਲੀਪ ਸਿੰਘ ਟਪਿਆਲਾ :** ਮੈਂ ਸਭ ਤੋਂ ਪਹਿਲਾਂ ਇਹ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਕਾਲਜਾਂ ਦੀ ਗਰਾਂਟ ਅੱਗੇ ਨਾਲੋਂ ਕਾਫੀ ਵੱਧ ਗਈ ਹੈ। ਉਨ੍ਹਾਂ ਲਈ ਸਰਕਾਰੀ ਏਡ ਅੱਗੇ ਨਾਲੋਂ ਕਾਫੀ ਵੱਧ ਗਈ ਹੈ। ਇਸ ਹਾਲਤ ਵਿਚ ਸਰਕਾਰ ਪ੍ਰਾਈਵੇਟ ਕਾਲਜਾਂ ਦੀ ਮੈਨੇਜਿੰਗ ਕਮੇਟੀਆਂ ਨੂੰ ਮਜਬੂਰ ਕਰੇ ਕਿ ਉਹ ਫੀਸਾਂ ਗੌਰਮਿੰਟ ਕਾਲਜਾਂ ਦੇ ਬਰਾਬਰ ਲੈਣ। ਦੂਸਰਾ ਸਵਾਲ ਮੇਰਾ ਇਹ ਹੈ ਕਿ ਜਿਥੋਂ ਤੱਕ ਪੇਪਰਾਂ ਦੀ ਰੀਵੈਲਿਊਏਸ਼ਨ ਦਾ ਤੁਅੱਲਕ ਹੈ, ਇਸ ਬਾਰੇ ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪੰਜਾਬ ਯੂਨੀਵਰਸਿਟੀ ਅਤੇ ਐਜੂਕੇਸ਼ਨ ਬੋਰਡ ਵਾਲੇ ਇਕ ਪੇਪਰ ਦੀ ਰੀਵੈਲਿਊਏਸ਼ਨ ਦੇ 40 ਰੁਪਏ ਲੈਂਦੇ ਹਨ ਜਦ ਕਿ ਇਕ ਐਗਜ਼ਾਮੀਨਰ ਨੂੰ ਸਿਰਫ 5 ਰੁਪਏ ਇਕ ਪੇਪਰ ਦੇ ਮਿਲਦੇ ਹਨ। ਬਾਕੀ 35 ਰੁਪਏ ਨਾਜਾਇਜ਼ ਸਟੂਡੈਂਟਸ ਤੇ ਬੋਝ ਹੈ ਅਤੇ ਇਸ ਤਰ੍ਹਾਂ ਇਹ ਲੁੱਟ ਮਚੀ ਹੋਈ ਹੈ। ਕੀ ਇਸ ਲੁੱਟ ਨੂੰ ਸਰਕਾਰ ਖ਼ਤਮ ਕਰੇਗੀ ?

**ਸਹਿਕਾਰਤਾ ਮੰਤਰੀ :** ਪਹਿਲੇ ਸਵਾਲ ਵਿਚ ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਸਰਕਾਰ ਪ੍ਰਾਈਵੇਟ ਕਾਲਜਾਂ ਦੀਆਂ ਮੈਨੇਜਿੰਗ ਕਮੇਟੀਆਂ ਨੂੰ ਮਜਬੂਰ ਕਰੇ ਕਿ ਉਹ ਫੀਸਾਂ ਘੱਟ ਲੈਣ। ਇਸ ਦੇ ਬਾਰੇ ਮੈਂ ਦੱਸਦਾ ਹਾਂ ਕਿ ਹਾਇਰ ਐਜੂਕੇਸ਼ਨ ਉਤੇ ਖਰਚਾ ਬਹੁਤ ਜ਼ਿਆਦਾ ਹੁੰਦਾ ਹੈ। ਪ੍ਰਾਈਵੇਟ ਕਾਲਜਾਂ ਕੋਲ ਆਪਣੀ ਜ਼ਿਮੇਵਾਰੀ ਨਿਭਾਉਣ ਵਿਚ ਇਤਨੀ ਸਮਰੱਥਾ ਨਹੀਂ ਹੁੰਦੀ, ਇਸ ਲਈ 95% ਏਡ ਦਿਤੀ ਗਈ ਹੈ ਤਾਕਿ ਉਹ ਆਪਣੇ ਖਰਚੇ ਪੂਰੇ ਕਰ ਲੈਣ। ਇਹ ਜਿਹੜਾ ਕਹਿੰਦੇ ਹਨ ਕਿ ਫੀਸਾਂ ਵਧਾਈਆਂ ਗਈਆਂ ਹਨ, ਇਹ ਵਾਧਾ ਜ਼ਰੂਰ ਹੋਇਆ ਹੈ ਪਰ ਇਹ ਵਾਧਾ ਕੋਈ ਜ਼ਿਆਦਾ ਨਹੀਂ ਹੈ ਅਤੇ ਮਾਰਜਨਲ ਹੀ ਹੈ। ਬਾਕੀ ਇਹ ਕਹਿੰਦੇ ਹਨ ਕਿ ਯੂਨੀਵਰਸਿਟੀਆਂ ਨੂੰ ਮਜਬੂਰ ਕੀਤਾ ਜਾਵੇ ਉਸ ਬਾਰੇ ਇਸ ਤਰ੍ਹਾਂ ਹੈ ਕਿ ਇਹ ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਹਨ ਅਤੇ ਇਸ ਵਿਚ ਗੌਰਮਿੰਟ ਜ਼ਿਆਦਾ ਮੁਦਾਖਲਤ ਨਹੀਂ ਕਰ ਸਕਦੀ।

ਦੂਸਰੇ ਸਵਾਲ ਵਿਚ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਯੂਨੀਵਰਸਿਟੀਆਂ ਵਾਲੇ ਪੇਪਰ ਦੀ ਰੀਵੈਲਿਊਏਸ਼ਨ ਦੇ 40 ਰੁਪਏ ਲੈਂਦੇ ਹਨ। ਇਸ ਬਾਰੇ ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਮੈਂ ਅੱਗੇ ਵੀ ਦੱਸਿਆ ਹੈ ਕਿ ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਹਨ। ਇਸ ਬਾਰੇ ਇਨ੍ਹਾਂ ਨੂੰ ਵੀ ਪਤਾ ਹੈ ਅਤੇ ਇਸ ਲਈ ਅਸੀਂ ਇਸ ਵਿਚ ਜ਼ਿਆਦਾ ਦਖਲ ਨਹੀਂ ਦੇ ਸਕਦੇ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਮੰਨਿਆ ਹੈ ਕਿ ਪ੍ਰਾਈਵੇਟ ਕਾਲਜਾਂ ਵਾਲਿਆਂ ਨੇ ਫੀਸਾਂ ਵਧਾ ਦਿਤੀਆਂ ਹਨ। ਮਨਿਸਟਰ ਸਾਹਿਬ ਨੂੰ ਸ਼ਾਇਦ ਇਹ ਗੱਲ ਭੁੱਲ ਗਈ, ਮੈਂ ਉਨ੍ਹਾਂ ਨੂੰ ਯਾਦ ਕਰਾਉਂਦਾ ਹਾਂ ਕਿ ਪ੍ਰਾਈਵੇਟ ਕਾਲਜਾਂ ਨੇ ਸਰਕਾਰ ਕੋਲੋਂ ਮਨਜ਼ੂਰੀ ਲਏ ਬਿਨਾਂ ਹੀ ਫੀਸਾਂ ਵੱਧਾ ਦਿਤੀਆਂ ਹਨ। ਇਸ ਤਰ੍ਹਾਂ ਉਨ੍ਹਾਂ ਨੇ

[ਕਾਮਰੇਡ ਸੱਤ ਪਾਲ ਡਾਂਗ]

ਸਰਕਾਰ ਨੂੰ ਡਿਫਾਈ ਕੀਤਾ ਹੈ । ਉਨ੍ਹਾਂ ਨੇ ਇਨ੍ਹਾਂ ਨੂੰ ਡਿਫਾਈ ਕਰਕੇ ਫੀਸਾਂ ਵਧਾ ਦਿੱਤੀਆਂ ਹਨ, ਵਜ਼ੀਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਅਸੀਂ ਉਨ੍ਹਾਂ ਨੂੰ ਮਜਬੂਰ ਨਹੀਂ ਕਰ ਸਕਦੇ । ਇਸ ਬਾਰੇ ਮੈਂ ਦੱਸਦਾ ਹਾ ਕਿ ਕੇਰਲਾ ਦੀ ਮਿਸਾਲ ਸਾਡੇ ਸਾਹਮਣੇ ਹੈ । ਉਨ੍ਹਾਂ ਨੇ ਪ੍ਰਾਈਵੇਟ ਇੰਸਟੀਚਿਊਸ਼ਨਜ਼ ਵਾਲਿਆਂ ਨੂੰ ਕੰਪੈਲ ਕੀਤਾ ਅਤੇ ਫੋਰਸ ਕੀਤਾ ਕਿ ਜਿੰਨੀ ਫੀਸ ਸਰਕਾਰੀ ਕਾਲਜਾਂ ਵਿਚ ਹੋਵੇਗੀ ਉਤਨੀ ਫੀਸ ਪ੍ਰਾਈਵੇਟ ਕਾਲਜਾਂ ਵਿਚ ਹੋਵੇਗੀ । ਪਰ ਇਹ ਕਹਿੰਦੇ ਹਨ ਕਿ ਅਸੀਂ ਕੁਝ ਨਹੀਂ ਕਰ ਸਕਦੇ । ਬਾਕੀ ਇਹ ਕਹਿੰਦੇ ਹਨ ਕਿ ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਹਨ । ਪਿਛੇ ਜਿਹੇ ਬੀ. ਐਡ. ਦਾ ਦਾਖਲਾ ਹੋਇਆ ਤਾਂ ਉਦੋਂ ਇਨ੍ਹਾਂ ਨੇ ਤਿੰਨਾਂ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਜ਼ ਬੁਲਾ ਕੇ ਪਿਛਲੇ ਆਰਡਰ ਮਨਸੂਖ ਕਰਕੇ ਫਿਰ ਐਡਮਿਸ਼ਨਜ਼ ਕੀਤੀਆਂ । ਅਜਿਹੇ ਕੰਮਾਂ ਵਾਸਤੇ ਤਾਂ ਵਾਈਸ-ਚਾਂਸਲਰਜ਼ ਬੁਲਾ ਲੈਂਦੇ ਹਨ । ਸਾਰੇ ਹਿੰਦੁਸਤਾਨ ਦੀਆਂ ਯੂਨੀਵਰਸਿਟੀਆਂ ਦਾ ਇਹ ਟਰੈਂਡ ਹੈ ਕਿ ਵਿਦਿਆ ਕਾਰਸਪੌਂਡੈਂਸ ਕੋਰਸਿਜ਼ ਰਾਹੀਂ ਦਿਤੀ ਜਾਵੇ ਪਰ ਸਾਡੇ ਇਥੇ ਯੂਨੀਵਰਸਿਟੀਆਂ ਪ੍ਰਾਈਵੇਟ ਸਟੂਡੈਂਟਸ ਨੂੰ ਇਮਤਿਹਾਨ ਦੇਣ ਦੀ ਆਗਿਆ ਨਹੀਂ ਦਿੰਦੀਆਂ । ਮੈਂ ਕਹਿੰਦਾ ਹਾਂ ਤਿੰਨਾਂ ਯੂਨੀਵਰਸਿਟੀਆਂ ਦੇ ਵਾਈਸ-ਚਾਂਸਲਰਜ਼ ਨੂੰ ਸੱਦ ਕੇ ਕਿਉਂ ਨਹੀਂ ਇਸ ਬਾਰੇ ਫੈਸਲਾ ਕੀਤਾ ਜਾਂਦਾ ! ਮੈਂ ਕਹਿੰਦਾ ਹਾਂ ਕਿ ਕਾਲਜਾਂ ਵਿਚ ਡੈਮੋਕਰੈਟਿਕ ਇੰਸਟੀਚਿਊਸ਼ਨ ਕੋਈ ਨਹੀਂ ਹੈ ਪਰ ਇਨ੍ਹਾਂ ਨੂੰ ਕੋਈ ਫ਼ਿਕਰ ਨਹੀਂ ਹੈ । ਇਹ ਕਹਿੰਦੇ ਹਨ ਕਿ ਵਿਦਿਆਰਥੀਆਂ ਵਿਚ ਕੋਈ ਬੇਚੈਨੀ ਨਹੀਂ ਹੈ ਅਤੇ ਕੁਝ ਲੋਕ ਉਨ੍ਹਾਂ ਵਿਚ ਬੇਚੈਨੀ ਫੈਲ੍ਹਾ ਰਹੇ ਹਨ । ਪਤਾ ਨਹੀਂ ਐਜੂਕੇਸ਼ਨ ਮਨਿਸਟਰ ਸਾਹਿਬ ਅਮਰੀਕਾ ਗਏ ਹੋਏ ਹਨ, ਉਨ੍ਹਾਂ ਦੀ ਗੈਰ-ਹਾਜ਼ਰੀ ਵਿਚ ਬਰਾੜ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਵਿਦਿਆਰਥੀਆਂ ਵਿਚ ਬੇਚੈਨੀ ਨਹੀਂ ਹੈ ਸਗੋਂ ਕੁਝ ਲੋਕ ਬੇਚੈਨੀ ਪੈਦਾ ਕਰ ਰਹੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ....

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਉਹ ਮੂਵਰ ਹਨ । ਮੂਵਰ ਸਪਲੀਮੈਂਟਰੀ ਪੁੱਛ ਸਕਦਾ ਹੈ । ਡਾਂਗ ਸਾਹਿਬ ਤੁਸੀਂ ਸਪਲੀਮੈਂਟਰੀ ਪੁੱਛੋ, ਸਪੀਚ ਨਾ ਕਰੋ ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਮੈਂ ਕੀਤੀ ਹੈ ਉਸ ਦੀ ਰੋਸ਼ਨੀ ਵਿਚ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਦੇ ਵਿਚ ਤਿੰਨ ਮੇਜਰ ਸਟਡੈਂਟਸ ਆਰਗੇਨਾਈਜ਼ੇਸ਼ਨਜ਼ ਹਨ-ਆਲ ਇੰਡੀਆ ਸਟੂਡੈਂਟਸ ਫੈਡਰੇਸ਼ਨ, ਸਟੂਡੈਂਟਸ ਫੈਡਰੇਸ਼ਨ ਆਫ਼ ਇੰਡੀਆ ਅਤੇ ਪੰਜਾਬ ਸਟੂਡੈਂਟਸ ਫੈਡਰੇਸ਼ਨ । ਪੰਜਾਬ ਵਿਚ ਕੋਈ ਐਸਾ ਕਾਲਜ ਨਹੀਂ ਹੋਵੇਗਾ ਜਿਥੇ ਕਿ ਹੜਤਾਲ ਨਾ ਹੋਈ ਹੋਵੇ । ਇਸ ਲਈ ਇਸ ਸਰਕਾਰ ਨੂੰ ਚਾਹੀਦਾ ਹੈ ਕਿ ਇਹ ਕੁੰਭ ਕਰਨ ਦੀ ਨੀਂਦ ਤੋਂ ਉਠਕੇ ਇਨ੍ਹਾਂ ਸਟੂਡੈਂਟਸ ਦੀਆਂ ਜਥੇਬੰਦੀਆਂ ਦੇ ਲੀਡਰਾਂ ਨੂੰ ਬੁਲਾਕੇ ਉਨ੍ਹਾਂ ਨਾਲ ਗੱਲ ਕੀਤੀ ਜਾਵੇ । ਇਹ ਕਿਉਂ ਜਾਣ ਬੁੱਝ ਕੇ ਅਨਰੈਸਟ ਨੂੰ ਇਨਵਾਈਟ ਕਰਦੇ ਹਨ । ਇਨ੍ਹਾਂ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੇ ਲੀਡਰਾਂ ਨਾਲ ਗੱਲ ਬਾਤ ਕੀਤੀ ਜਾਵੇ ।

---

**Expunged as ordered by the Chair.

**ਸਹਕਾਰਤਾ ਮੰਤਰੀ** : ਡਾਂਗ ਸਾਹਿਬ ਨੇ ਕਿਹਾ ਹੈ ਕਿ ਤਿੰਨ ਜੱਥੇਬੰਦੀਆਂ ਹਨ ਪਰ ਮੈਂ ਉਨ੍ਹਾਂ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਇਸ ਤੋਂ ਇਲਾਵਾ ਹੋਰ ਵੀ ਜੱਥੇਬੰਦੀਆਂ ਹਨ, ਜਿਸ ਤਰ੍ਹਾਂ ਇਕ ਸਿੱਖ ਸਟੂਡੈਂਟਸ ਫੈਡਰੇਸ਼ਨ ਹੈ ਅਤੇ ਇਕ ਅਖਿਲ ਭਾਰਤੀਅ ਫੈਡਰੇਸ਼ਨ ਹੈ । ਇਸ ਤਰ੍ਹਾਂ 5-6 ਯੂਨੀਅਨਜ਼ ਹਨ । ਇਹ ਮੈਂ ਮਾਨਯੋਗ ਮੈਂਬਰ ਦੀ ਗਿਆਤ ਵਿਚ ਵਾਧਾ ਕਰਨਾ ਚਾਹੁੰਦਾ ਸੀ, ਜਿਸ ਕਰਕੇ ਦੱਸਿਆ ਹੈ । ਠੀਕ ਹੈ, ਉਨ੍ਹਾਂ ਨੇ ਹੜਤਾਲ ਕੀਤੀ ਹੋਵੇਗੀ ਪਰ ਹਰ ਇਕ ਨੂੰ ਹੱਕ ਹੈ ਕਿ ਡੈਮੋਕਰੇਸੀ ਵਿਚ ਉਹ ਆਪਣੇ ਹੱਕਾਂ ਦੀ ਮੰਗ ਕਰੇ ਬਾਕੀ ਜਿਹੜਾ ਕਹਿੰਦੇ ਹਨ ਕਿ ਪੈਸੇ ਵਧੇ ਹਨ, ਉਸ ਬਾਰੇ ਇਸ ਤਰ੍ਹਾਂ ਹੈ ਕਿ ਖਰਚਾ ਵੱਧ ਗਿਆ ਹੈ । ਦੂਸਰਾ ਇਹ ਵੀ ਹੈ ਕਿ ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਹਨ ਅਤੇ ਇਸ ਕਰਕੇ ਗੌਰਮਿੰਟ ਉਨ੍ਹਾਂ ਵਿਚ ਜ਼ਿਆਦਾ ਦਖਲ ਨਹੀਂ ਦੇ ਸਕਦੀ । ਪ੍ਰਾਈਵੇਟ ਕਾਲਜਾਂ ਨੂੰ 95% ਏਡ ਦਿਤੀ ਗਈ ਹੈ ਕਿਉਂਕਿ ਕਈ ਕਾਲਜਾਂ ਦੀ ਪੁਜ਼ੀਸ਼ਨ ਠੀਕ ਨਹੀਂ ਹੁੰਦੀ ਅਤੇ ਉਹ ਕਾਲਜ ਨੂੰ ਚਲਾ ਨਹੀਂ ਸਕਦੇ ਅਤੇ ਇਸ ਤਰ੍ਹਾਂ 95% ਏਡ ਦੇਣ ਨਾਲ ਉਨ੍ਹਾਂ ਨੂੰ ਕੁਝ ਸਹੂਲਤ ਮਿਲੀ ਹੈ । ਬਾਕੀ ਜਿਹੜੀ ਡਾਂਗ ਸਾਹਿਬ ਨੇ ਕੇਰਲਾ ਜਾਂ ਬੰਗਾਲ ਦੀ ਗੱਲ ਕੀਤੀ ਹੈ ਉਹ ਸਾਡੇ ਨਾਲੋਂ ਕੋਈ ਵੱਖਰੇ ਨਹੀਂ ਹਨ । ਜੇ ਉਨ੍ਹਾਂ ਨੇ ਕੋਈ ਅੱਛੀ ਗੱਲ ਕੀਤੀ ਅਤੇ ਠੀਕ ਹੋਈ ਤਾਂ ਅਸੀਂ ਵੀ ਇਸ ਤਰ੍ਹਾਂ ਦੇਖ ਲਵਾਂਗੇ । ਬੀ. ਐਡ. ਦੇ ਦਾਖਲੇ ਬਾਰੇ ਕਿਹਾ ਗਿਆ ਹੈ । ਮੈਨੂੰ ਰੂਲਜ਼ ਦਾ ਪਤਾ ਨਹੀਂ ਹੈ । ਪਰ ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਅਸੀਂ ਕਿਸੇ ਨਾਲ ਕਿਸੇ ਕਿਸਮ ਦਾ ਕੋਈ ਵਿੱਤਕਰਾ ਨਹੀਂ ਕੀਤਾ । ਜਿਹੜੇ ਲੋਕ ਬੈਕਵਰਡ ਹਨ ਅਤੇ ਜਿਹੜੇ ਗਰੀਬ ਹੋਣ ਦੇ ਨਾਤੇ ਪੜ੍ਹਾਈ ਨਹੀਂ ਕਰਦੇ ਅਸੀਂ ਉਨ੍ਹਾਂ ਨਾਲ ਹਮਦਰਦੀ ਰੱਖਦੇ ਹਾਂ ਅਤੇ ਉਨ੍ਹਾਂ ਦੇ ਅਧਿਕਾਰਾਂ ਦੀ ਇਹ ਸਰਕਾਰ ਰਾਖੀ ਕਰਦੀ ਹੈ । ਇਸ ਕਰਕੇ ਕਾਰਸਪੌਂਡੈਂਸ ਕੋਰਸਿਜ਼ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਕਲੇ ਪੰਜਾਬ ਵਿਚ 3 ਯੂਨੀਵਰਸਿਟੀਆਂ ਹਨ— ਪੰਜਾਬੀ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ।

**ਕਾਮਰੇਡ ਸੱਤ ਪਾਲ ਡਾਂਗ** : ਇਕ ਲੁਧਿਆਣੇ ਵੀ ਹੈ ।

**ਸਹਿਕਾਰਤਾ ਮੰਤਰੀ** : ਉਹ ਐਗਰੀਕਲਚਰ ਯੂਨੀਵਰਸਿਟੀ ਹੈ ।

ਇਹ ਕਰੈਡਿਟ ਸਾਰਾ ਪੰਜਾਬ ਨੂੰ ਜਾਂਦਾ ਹੈ, ਸਾਰੇ ਮੈਂਬਰਾਂ ਨੂੰ ਜਾਂਦਾ ਹੈ ਕਿ ਪੰਜਾਬ ਦੀਆਂ ਯੂਨੀਵਰਸਿਟੀਆਂ ਵਰਗੀ ਪੜ੍ਹਾਈ ਸਾਰੇ ਹਿੰਦੁਸਤਾਨ ਵਿਚ ਹੋਰ ਕਿਧਰੇ ਵੀ ਨਹੀਂ (ਥੰਪਿੰਗ) ਔਰ ਇਥੇ ਦੇ ਵਿਦਿਆਰਥੀ ਵੀ ਹਿੰਦੁਸਤਾਨ ਦੀਆਂ ਹੋਰ ਸਟੇਟਾਂ ਦੀਆਂ ਯੂਨੀਵਰਸਿਟੀਆਂ ਨਾਲ ਬੜੇ ਡੈਮੋਕਰੈਟਿਕ ਢੰਗ ਨਾਲ ਕੰਮ ਕਰਦੇ ਹਨ ।

(Serial No. 11)

**Comrade Satya Pal Dang**
**Comrade Dalip Singh Tapiala** } Sir, I beg to draw the attention of the Government towards a matter of urgent public importance, namely, there has not been any upward revision in the minimum wages fixed under the Minimum Wages Act in any industry in the State. The Committees appointed to make recommendations to the Government in this respect finished their work, long back, but the Government have not yet taken any decision.

[Comrade Satya Pal Dang]

In view of the low wage level in the State, there is acute discontentment in the entire working class of Punjab.

In view of the obvious and urgent importance of the matter, the Government may please be asked to make a statement in the House.

**ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ** (ਸਾਥੀ ਧਰਮ ਪਾਲ ਸੱਭਰਵਾਲ) : ਡਿਪਟੀ ਸਪੀਕਰ ਸਾਹਿਬ, ਪੰਜਾਬ ਰਾਜ ਵਿਚ ਕੁਝ ਰੋਜ਼ਗਾਰਾਂ ਵਿਚ ਘੱਟ ਤੋਂ ਘੱਟ ਉਜਰਤਾਂ ਜੁਲਾਈ, 1975 ਵਿਚ ਨਿਸ਼ਚਿਤ ਕੀਤੀਆਂ ਗਈਆਂ ਸਨ । ਕਾਨੂੰਨ ਅਧੀਨ ਇਹ ਉਜਰਤਾਂ ਆਮ ਤੌਰ ਤੇ ਪੰਜਾਂ ਸਾਲਾਂ ਬਾਅਦ ਸੋਧੀਆਂ ਜਾਣੀਆਂ ਚਾਹੀਦੀਆਂ ਹਨ । ਲੇਕਿਨ ਪੰਜਾਬ ਸਰਕਾਰ ਨੇ ਕਾਮਿਆਂ ਦੇ ਹਿੱਤਾਂ ਨੂੰ ਮੁੱਖ ਰੱਖਦਿਆਂ ਹੋਇਆਂ ਇਹ ਉਜਰਤਾਂ ਤਿੰਨਾਂ ਸਾਲਾਂ ਦੇ ਬਾਅਦ ਸੋਧਣ ਦਾ ਫੈਸਲਾ ਕੀਤਾ ਹੋਇਆ ਹੈ (ਥੰਪਿੰਗ) ਅਤੇ ਇਹ ਵਰਤਮਾਨ ਸਾਲ ਵਿਚ ਸੋਧੀਆਂ ਜਾਣੀਆਂ ਹਨ। ਇਸ ਮਨੋਰਥ ਦੀ ਪੂਰਤੀ ਲਈ ਮਿਨੀਮਮ ਵੇਜਿਜ਼ ਐਕਟ ਦੀ ਧਾਰਾ 5(1) (ੲ) ਦੇ ਅਧੀਨ 10 ਸਲਾਹਕਾਰ ਕਮੇਟੀਆਂ ਬਣਾਈਆਂ ਗਈਆਂ ਸਨ । ਨਿਸ਼ਚਿਤ ਸਮੇਂ ਅਨੁਸਾਰ ਇਨ੍ਹਾਂ ਕਮੇਟੀਆਂ ਨੇ ਆਪਣਾ ਕੰਮ ਮੁਕੰਮਲ ਕਰਕੇ ਸਰਕਾਰ ਨੂੰ ਹੁਣੇ ਹੁਣੇ ਰਿਪੋਰਟ ਭੇਜੀ ਹੈ ਜਿਸ ਦਾ ਨਿਰੀਖਣ ਕੀਤਾ ਜਾ ਰਿਹਾ ਹੈ ਅਤੇ ਯੋਗ ਫੈਸਲਾ ਬਿਨਾਂ ਕਿਸੇ ਦੇਰੀ ਦੇ ਕੀਤੇ ਜਾਣ ਦੀ ਆਸ ਹੈ ।

(2) ਜੋ ਉਜਰਤਾਂ ਇਸ ਸਮੇਂ ਰਾਜ ਵਿਚ ਚਾਲੂ ਹਨ, ਉਹ ਇਕ ਹੀ ਪੱਧਰ ਤੇ ਖਲੋਤੀਆਂ ਨਹੀਂ ਰਹਿੰਦੀਆਂ ਕਿਉਂਕਿ ਕਾਨੂੰਨ ਅਧੀਨ ਕੀਮਤਾਂ ਦੇ ਵੱਧਣ ਨਾਲ ਇਹ ਉਜਰਤਾਂ ਵੀ 75 ਪੈਸੇ ਪ੍ਰਤੀ ਪੁਆਇੰਟ ਇੰਡੈਕਸ ਨੰਬਰ ਦੇ ਹਿਸਾਬ ਨਾਲ ਵਧਾ ਦਿੱਤੀਆਂ ਜਾਂਦੀਆਂ ਹਨ ।

(3) ਇਨ੍ਹਾਂ ਹਾਲਾਤ ਦੇ ਅਧੀਨ ਰਾਜ ਦੇ ਕਾਮਿਆਂ ਵਿਚ ਅਸੰਤੁਸ਼ਟੀ ਦਾ ਕੋਈ ਕਾਰਨ ਨਹੀ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਕਿਹਾ ਹੈ ਮੈਨੂੰ ਉਸ ਤੇ ਬੜਾ ਅਫ਼ਸੋਸ ਹੈ । ਇਨ੍ਹਾਂ ਨੇ ਕਿਹਾ ਹੈ ਕਿ ਮਿਨੀਮਮ ਵੇਜਿਜ਼ ਐਕਟ ਦੇ ਕਾਨੂੰਨ ਅਧੀਨ ਇਹ ਉਜਰਤਾਂ ਆਮ ਤੌਰ ਤੇ ਪੰਜਾਂ ਸਾਲਾਂ ਬਾਅਦ ਸੋਧੀਆਂ ਜਾਣੀਆਂ ਚਾਹੀਦੀਆ ਹਨ, ਡਿਪਟੀ ਸਪੀਕਰ ਸਾਹਿਬ, ਇਹ ਗਲਤ ਬਿਆਨੀ ਇਨ੍ਹਾਂ ਨੇ ਕੀਤੀ ਹੈ । ਕਾਨੂੰਨ ਇਹ ਹੈ ਕਿ ਕਿਸੇ ਵੀ ਹਾਲਤ ਦੇ ਵਿਚ 5 ਸਾਲ ਤੋਂ ਅਰਸਾ ਟੱਪਣਾ ਨਹੀਂ ਚਾਹੀਦਾ ਇਸ ਤੋਂ ਅੱਗੇ ਸਰਕਾਰ ਦਾ ਇਹ ਫੈਸਲਾ ਵੀ ਹੋਇਆ ਸੀ ਕਿ ਹਰ ਦੋ ਸਾਲ ਦੇ ਬਾਅਦ ਮੁੜ ਕੇ ਦੇਖਣ । ਇਹ ਇਨ੍ਹਾਂ ਨੇ ਮੰਨਿਆ ਹੈ ਕਿ ਕਮੇਟੀ ਨੇ ਇਨ੍ਹਾਂ ਨੂੰ ਆਪਨੀ ਰਿਪੋਰਟ ਦੇ ਦਿੱਤੀ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਸਾਰੀਆ ਟਰੇਡ ਯੂਨੀਅਨਾਂ, ਜਥੇਬੰਦੀਆਂ ਸਣੇ ਉਹ ਟਰੇਡ ਯੂਨੀਅਨਾਂ ਜੱਥੇਬੰਦੀਆਂ ਦੇ ਜਿਨ੍ਹਾਂ ਦਾ ਸਬੰਧ ਰੂਲਿੰਗ ਪਾਰਟੀ ਨਾਲ ਹੈ, ਨੇ ਸਰਬ ਸਮਤੀ ਨਾਲ ਇਕ ਡੈਪੂਟੇਸ਼ਨ ਦੀ ਸ਼ਕਲ ਵਿਚ ਇਨ੍ਹਾਂ ਨੂੰ ਮੈਮੋਰੰਡਮ ਦੇ ਕੇ ਮੰਗ ਕੀਤੀ ਹੈ ਕਿ ਮਜ਼ੀਦ ਡੇਟ ਤੋਂ ਮਿਨਿਮਮ ਵੇਜਿਜ਼ ਦਾ ਫੈਸਲਾ ਕੀਤਾ ਜਾਵੇ, ਇਹ ਕਹਿੰਦੇ ਹਨ ਕਿ 75 ਪੈਸੇ ਪ੍ਰਤੀ ਪੁਆਇੰਟ ਇੰਡੈਕਸ ਨੰਬਰ ਦੇ ਹਿਸਾਬ ਨਾਲ ਉਜਰਤਾਂ ਵੱਧਾ ਦਿੱਤੀਆਂ ਜਾਂਦੀਆਂ ਹਨ । ਇਸ ਦੇ ਨਾਲ ਅਨਸਕਿਲਡ ਵਰਕਰਜ਼ ਦੀਆਂ ਵੇਜਿਜ਼ ਨਿਊਟਰੇਲਾਈਜ਼ ਨਹੀਂ ਹੁੰਦੀਆਂ । ਕੀ

ਇਹ ਦੱਸਣਗੇ ਕਿ ਪੰਜਾਬ ਦੀਆਂ ਸਾਰੀਆਂ ਟਰੇਡ ਯੂਨੀਅਨਾਂ, ਜੱਥੇਬੰਦੀਆਂ ਦਾ ਇਹ ਸੁਝਾਓ ਕਿ ਅਨਸਕਿਲਡ ਵਰਕਰ ਨੂੰ ਘੱਟ ਤੋਂ ਘੱਟ ਤਨਖਾਹ 350/- ਰੁਪਏ ਅਤੇ ਲਿੰਕ ਰੇਟ ਜੋ ਹੈ ਉਹ ਡੇਢ ਰੁਪਿਆ ਫੀ ਪੁਆਇੰਟ ਮੰਨੇ ਕਿ ਇਹ ਮਿਨੀਮਮ ਵੇਜਿਜ਼ ਰਿਵਾਈਜ਼ ਕਰਨਗੇ ਅਤੇ ਉਨ੍ਹਾਂ ਦੀ ਨੋਟੀਫੀਕੇਸ਼ਨ ਛੇਤੀ ਹੋ ਜਾਵੇਗੀ ? ਇਹ ਕਹਿੰਦੇ ਹਨ ਕਿ ਉਨ੍ਹਾਂ ਵਿਚ ਡਿਸਕੰਟੈਂਟਮੈਂਟ ਦਾ ਕਈ ਕਾਰਨ ਨਹੀਂ ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਪਤਾ ਨਹੀਂ ਕਿ ਸਾਰੀਆਂ ਜੱਥੇਬੰਦੀਆਂ ਨੇ, ਸਾਰੀਆਂ ਟਰੇਡ ਯੂਨੀਅਨਾਂ ਨੇ, ਸਣੇ ਰੂਲਿੰਗ ਪਾਰਟੀ ਵਾਲਿਆਂ ਦੀਆਂ ਟਰੇਡ ਯੂਨੀਅਨਾਂ/ਜੱਥੇਬੰਦੀਆਂ ਨੇ ਇਹ ਕਿਹਾ ਹੈ ਕਿ ਜੇ 15 ਦਿਨਾਂ ਦੇ ਅੰਦਰ ਅੰਦਰ ਨੋਟੀਫਾਈ ਨਹੀਂ ਹੁੰਦੀਆਂ ਤਾਂ ਸਾਰੇ ਪੰਜਾਬ ਵਿਚ ਸਾਰੀਆਂ ਟਰੇਡ ਯੂਨੀਅਨਾਂ, ਜੱਥੇਬੰਦੀਆਂ ਸਣੇ ਰੂਲਿੰਗ ਪਾਰਟੀ ਦੇ ਜੱਥੇਬੰਦੀਆਂ ਵਾਲੇ ਇਕ ਦਿਨ ਇੰਡਸਟਰੀ ਬੰਦ ਕਰਨਗੇ ? (ਵਿਘਨ)

**ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ :** ਡਿਪਟੀ ਸਪੀਕਰ ਸਾਹਿਬ, ਜਿਹੜੀ ਗੱਲ ਸਤਿਕਾਰ ਯੋਗ ਮੈਂਬਰ ਕਾਮਰੇਡ ਸੱਤਪਾਲ ਡਾਂਗ ਨੇ ਕਹੀ ਹੈ ਕਿ ਕੁਝ ਜੱਥੇਬੰਦੀਆਂ ਨੇ ਲਿਖਤੀ ਰੂਪ ਵਿਚ ਕੋਈ ਮੈਮੋਰੈਂਡਮ ਦਿੱਤਾ ਹੈ, ਸਰਕਾਰ ਉਨ੍ਹਾਂ ਨੂੰ ਵੀ ਸੁਣਨ ਲਈ ਤਿਆਰ ਹੈ। ਵੇਜਿਜ਼ ਫਿਕਸ ਕਰਨ ਤੋਂ ਪਹਿਲਾਂ ਉਨ੍ਹਾਂ ਨੂੰ ਵੀ ਸਮਾਂ ਦਿੱਤਾ ਜਾਵੇਗਾ। ਇਕ ਗੱਲ ਮੈਂ ਇਨ੍ਹਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਪੰਜਾਬ ਰਾਜ ਵਿਚ 21 ਅਦਾਰਿਆਂ ਵਿਚ ਘੱਟੋ ਘੱਟ ਉਜਰਤਾਂ ਲਾਗੂ ਸਨ ਪਰ ਅੱਜ ਪੰਜਾਬ ਵਿਚ ਅਕਾਲੀ-ਜਨਤਾ ਸਰਕਾਰ ਨੇ 10 ਹੋਰ ਅਦਾਰਿਆਂ ਵਿਚ ਘੱਟੋ ਘੱਟ ਉਜਰਤਾਂ ਲਾਗੂ ਕਰਨ ਦਾ ਫੈਸਲਾ ਕੀਤਾ ਹੈ ਅਤੇ ਇਸ ਦੇ ਨਾਲ 31 ਅਦਾਰਿਆਂ ਵਿਚ, ਪੰਜਾਬ ਵਿਚ ਹੁਣ 31 ਅਦਾਰੇ ਐਸੇ ਹੋਣਗੇ ਜਿਨ੍ਹਾਂ ਵਿਚ ਘੱਟੋ ਘੱਟ ਉਜਰਤਾਂ ਲਾਗੂ ਕੀਤੀਆਂ ਜਾਣਗੀਆਂ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਇਹ ਫਿਰ ਵੀ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਅਕਾਲੀ-ਜਨਤਾ ਸਰਕਾਰ ਦਾ ਇਹ ਮੰਤਵ ਹੀ ਹੈ ਕਿ ਗਰੀਬ ਕਿਸਾਨ ਲਈ, ਗਰੀਬ ਮਜ਼ਦੂਰ ਲਈ ਉਹ ਸਭ ਤੋਂ ਅੱਗੇ ਵੱਧ ਕੇ ਕੰਮ ਕਰ ਰਹੀ ਹੈ ਪਰ ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਮੇਰੇ ਇਨ੍ਹਾਂ ਵੀਰਾਂ ਨੂੰ ਨਜ਼ਰ ਕਿਉਂ ਨਹੀਂ ਆਉਂਦਾ ਹੈ। ਜਿਸ ਤਰ੍ਹਾਂ ਇਥੇ ਇਕ ਕਹਾਵਤ ਬੜੀ ਸੋਹਣੀ ਢੁਕਦੀ ਹੈ ਕਿ ਜੇ ਸੂਰਜ ਦੇ ਚੜ੍ਹਨ ਨਾਲ ਉਲੂ ਨੂੰ ਕੁਝ ਨਜ਼ਰ ਨਾ ਆਏ ਤਾਂ ਫਿਰ ਸੂਰਜ ਦਾ ਇਸ ਦੇ ਵਿਚ ਕੀ ਦੋਸ਼ ਹੈ। (ਵਿਘਨ) (ਥੰਪਿੰਗ)

**ਕੁਝ ਆਵਾਜ਼ਾਂ :** ਕੀ ਇਹ ਪਾਰਲੀਮੈਂਟਰੀ ਹੈ ਜੀ? (ਵਿਘਨ)

**ਕਾਮਰੇਡ ਦਲੀਪ ਸਿੰਘ ਟਪਿਆਲਾ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਮਜ਼ਦੂਰਾਂ ਦੀਆਂ ਜਿਹੜੀਆਂ ਯੂਨੀਅਨਾਂ ਹਨ ਅਤੇ ਉਨ੍ਹਾਂ ਦੇ ਜਿਹੜੇ ਰਿਪ੍ਰੈਜ਼ੈਂਟੇਟਿਵਜ਼ ਹਨ ਉਨ੍ਹਾਂ ਨੇ ਇਕ ਮੈਮੋਰੈਂਡਮ ਵਜ਼ੀਰ ਸਾਹਿਬ ਨੂੰ ਭੇਜਿਆ ਸੀ ਅਤੇ ਉਸ ਦੀ ਇਕ ਕਾਪੀ ਚੀਫ ਮਨਿਸਟਰ ਸਾਹਿਬ ਨੂੰ ਵੀ ਭੇਜੀ ਗਈ ਸੀ ਜਿਸ ਵਿਚ ਮਿਨੀਮਮ ਵੇਜਿਜ਼ ਦੇ ਫਿਕਸੇਸ਼ਨ ਸਬੰਧੀ ਗੱਲ ਬਾਤ ਕਰਨ ਦਾ, ਮੁਲਾਕਾਤ ਦਾ ਟਾਈਮ ਲਿਆ ਸੀ, ਅੱਜ ਤਕ ਉਸ ਉਤੇ ਵਜ਼ੀਰ ਸਾਹਿਬ ਨੇ ਕੀ ਅਮਲ ਕੀਤਾ ਹੈ, ਕੀ ਉਨ੍ਹਾਂ ਨੂੰ ਮੁਲਾਕਾਤ ਵਾਸਤੇ ਬੁਲਾਇਆ ਹੈ ? ਜੇ ਨਹੀਂ ਬੁਲਾਇਆ ਤਾਂ ਕੀ ਫੌਰੀ ਤੌਰ ਤੇ ਉਨ੍ਹਾਂ ਨੂੰ ਬੁਲਾ ਕੇ ਗਲਬਾਤ ਕਰਨਗੇ ?

ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ : ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਮੋਰੈਂਡਮ ਉਨ੍ਹਾਂ ਵਲੋਂ ਭੇਜਿਆ ਗਿਆ ਹੈ ਉਹ ਮੈਨੂੰ ਪੁੱਜ ਗਿਆ ਹੈ ਅਤੇ ਛੇਤੀ ਹੀ ਉਨ੍ਹਾਂ ਨੂੰ ਬੁਲਾ ਕੇ ਇਸ ਦੇ ਬਾਰੇ ਗੱਲਬਾਤ ਕੀਤੀ ਜਾਵੇਗੀ ।

ਸ੍ਰੀ ਡਿਪਟੀ ਸਪੀਕਰ : ਟੰਡਨ ਸਾਹਿਬ ।

ਕਾਮਰੇਡ ਸੱਤ ਪਾਲ ਡਾਂਗ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਕ ਬਹੁਤ ਅਹਿਮ ਗੱਲ ਵਲ ਦੁਆਉਣਾ ਚਾਹੁੰਦਾ ਹਾਂ ।

ਸ੍ਰੀ ਡਿਪਟੀ ਸਪੀਕਰ : ਡਾਂਗ ਸਾਹਿਬ, ਮੈਂ ਟੰਡਨ ਸਾਹਿਬ ਨੂੰ ਕਾਲ ਅਪੌਨ ਕਰ ਲਿਆ ਹੈ । ਤੁਸੀਂ ਇਨ੍ਹਾਂ ਦੇ ਬਾਅਦ ਆਪਣੀ ਗੱਲ ਕਹਿ ਲੈਣਾ ।

## PAPER LAID ON THE TABLE

**Industries Minister** (Shri Balramji Dass Tandon) : Sir I beg to lay on the Table the Punjab Affiliated Colleges (Security of Service) Rules, 1974 as required under section 12(3) of the Punjab Affiliated Colleges (Security of Services) Act, 1974.

**Comrade Satya Pal Dang** : ** ** **

**Mr. Deputy Speaker** : This should not be recorded.

## FINANCIAL BUSINESS

### (i) PRESENTATION OF SUPPLEMENTARY ESTIMATES (FIRST INSTALMENT) FOR THE YEAR 1978-79

**Excise and Taxation Minister** (Shri Hit Abhilashi) : Sir, I beg to present the Supplementary Estimates (First Instalment) for the year 1978-79.

### (ii) PRESENTATION OF REPORT OF THE COMMITTEE ON ESTIMATES ON THE SUPPLEMENTARY ESTIMATES (FIRST INSTALMENT) FOR THE YEAR 1978-79

ਸਰਦਾਰ ਕਿਰਪਾਲ ਸਿੰਘ (ਸਭਾਪਤੀ, ਅਨੁਮਾਨ ਕਮੇਟੀ) : ਡਿਪਟੀ ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਐਸਟੀਮੇਟਸ (ਪਹਿਲੀ ਕਿਸ਼ਤ) ਸਾਲ 1978-79 ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

## LEGISLATIVE BUSINESS

### THE PUNJAB EX-SERVICEMEN CORPORATION BILL, 1978 (BILL NO. 9-PLA F 1978)

**Chief Minister** (Sardar Parkash Singh Badal) : Sir, I beg to move for leave to withdraw the Punjab Ex-Servicemen Corporation Bill (Bill No. 9-PLA of 1978).

** Not recorded as ordered by the Chair.

**Mr. Deputy Speaker**: Motion moved—

> That leave be granted to withdraw the Punjab Ex-Servicemen Corporation Bill (Bill No. 9-PLA of 1978)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਅਰਜ਼ ਕਰਦਾ ਹਾਂ ਕਿ ਉਹ ਇਸ ਬਾਰੇ ਥੋੜ੍ਹਾ ਜਿਹਾ ਦੱਸਣ ਕਿ ਇਸ ਦੇ ਵਿਦਡਰਾ ਕਰਨ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ**: ਇਸ ਲਈ ਕੋਈ ਖਾਸ ਰੀਜ਼ਨ ਨਹੀਂ । ਟੈਕਨੀਕਲ ਗੱਲ ਹੈ । ਪਿਛਲੀ ਦਫਾ ਇਹ ਬਿਲ ਲਿਆਂਦਾ ਸੀ ਔਰ ਇੰਟਰੋਡਿਊਸ ਹੋ ਗਿਆ ਅਤੇ ਪਾਸ ਨਹੀਂ ਹੋਇਆ ਸੀ । ਉਸ ਦੇ ਬਾਅਦ ਆਰਡੀਨੈਂਸ ਹੋ ਗਿਆ; ਇਸ ਲਈ ਇਹ ਜ਼ਰੂਰੀ ਸੀ ਕਿ ਪਹਿਲਾਂ ਜੋ ਬਿਲ ਸੀ ਉਹ ਵਾਪਸ ਲੈ ਲਿਆ ਜਾਵੇ । ਇਸੇ ਸੈਸ਼ਨ ਵਿਚ ਅਸੀਂ ਨਵਾਂ ਬਿਲ ਲਿਆ ਰਹੇ ਹਾਂ ।

**Mr. Deputy Speaker**: Question is—

> That leave be granted to withdraw the Punjab Ex-servicemen Corporation Bill, (Bill No. 9-PLA of 1978)

*The motion was carried.*

**Chief Minster**: (Sardar Parkash Singh Badal) Sir, I withdraw the Punjab Ex-Servicemen Corporation Bill (Bill No. 9-PLA of 1978).

(*Interruptions*)

**Sardar Umrao Singh**: You have to say 'is it the pleasure of the House.' ?

**Mr. Deputy Speaker**: Leave for the withdrawal of the Punjab Ex-Servicemen Corporation Bill has been granted and the Bill has been withdrawn.

## THE PUNJAB TOWN IMPROVEMENT (AMENDMENT) BILL, 1978 (BILL NO. 10-PLA OF 1978)

**Excise and Taxation Minister** (Shri Hit Abhilashi): Sir, I beg to move for leave to withdraw the Punjab Town Improvement (Amendment) Bill (Bill No. 10-PLA of 1978).

**Mr. Deputy Speaker**: Motion moved —

> That leave be granted to withdraw the Puujab Town Improvement (Amednmeut) Bill (Bill No. 10-PLA of 1978).

**ਸਰਦਾਰ ਗੁਰਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਇਹ ਦੱਸਣ ਕਿ ਇਸ ਦੇ ਵਿਦਡਰਾ ਕਰਨ ਦੇ ਕਾਰਨ ਕੀ ਹਨ ?

**ਆਬਕਾਰੀ ਤੇ ਕਰ ਮੰਤਰੀ** : ਕਾਰਨ ਤਾਂ ਉਹੀ ਹਨ ਜੋ ਪਹਿਲੇ ਬਿਲ ਬਾਰੇ ਦੱਸੇ ਗਏ ਹਨ । ਇਹ ਟੈਕਨੀਕਲ ਗਰਾਊਂਡਜ਼ ਤੇ ਵਿਦਡਰਾ ਕਰ ਰਹੇ ਹਾਂ ।

**Mr. Deputy Speaker** : Question is—

> That leave be granted to wihdraw the Punjab Town Improvement (Amendment) Bill (Bill No. 10-PLA of 1978).

*The motion was carried.*

**Excise & Taxation Minister** (Shri Hit Abhilashi): Sir, I withdraw the Punjab Town Improvement (Amendment) Bill (Bill No. 10-PLA of 1978).

---

## THE SALARY AND ALLOWANCES OF LEADER OF OPPOSITION IN LEGISLATIVE ASSEMBLY BILL, 1978

**Industries Minister** (Shri Balramji Dass Tandon) : Sir, I beg to move —

> That the Salary and Allowances of Leader of Opposition in Legislative Assembly Bill be taken into consideration at once.

**Mr. Deputy Speaker**: Motion moved.

> That the Salary and Allowances of Leader of Opposition in Legislative Assembly Bill be taken into consideration at once.

**ਸਰਦਾਰ ਉਮਰਾਓ ਸਿੰਘ (ਨਕੋਦਰ)** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਅਲਾਊਂਸਿਜ਼ ਔਰ ਸੈਲਰੀਜ਼ ਦੇਣ ਦਾ ਬਿਲ ਲਿਆਂਦਾ ਹੈ ਇਹ ਮੈਂ ਸਮਝਦਾ ਹਾਂ ਕਿ ਇਹ ਬੜਾ ਅੱਛਾ ਕੀਤਾ ਹੈ ਅਤੇ ਇਕ ਡੈਮੋਕਰੈਟਿਕ ਹੈਲਦੀ ਟਰੇਡੀਸ਼ਨ ਹੈ । ਇਸ ਨੂੰ ਮੈਂ ਵੈਲਕਮ ਕਰਦਾ ਹਾਂ । ਪਰ ਜਿਸ ਢੰਗ ਦੇ ਨਾਲ ਇਹ ਬਿਲ ਲਿਆਂਦਾ ਗਿਆ ਹੈ ਇਸ ਬਿਲ ਦੀ ਜਿਹੜੀ ਲੀਗੈਲਿਟੀ ਹੈ ਉਹ ਬੜੀ ਡਾਊਟਫੁਲ ਹੈ ਅਤੇ ਸਾਫ਼ ਨੀਅਤ ਨਾਲ ਸਾਰੇ ਕਾਨੂੰਨੀ ਪਹਿਲੂਆਂ ਨੂੰ ਵੇਖ ਕੇ ਨਹੀਂ ਲਿਆਂਦਾ ਗਿਆ । (ਵਿਘਨ) ਪਹਿਲਾਂ ਤਾਂ ਜਦੋਂ ਅਨਾਊਂਸ ਕੀਤਾ ਸੀ ਚੀਫ਼ ਮਨਿਸਟਰ ਸਾਹਿਬ ਨੇ ਡੇਢ ਸਾਲ ਤਾਂ ਲੰਘਾ ਦਿਤਾ ਔਰ ਹੁਣ ਜਦੋਂ ਹਾਊਸ ਵਿਚ ਲਿਆਂਦਾ ਹੈ ਤਾਂ ਇਹ ਲੀਗਲੀ ਕਾਂਸਟੀਚਿਊਸ਼ਨਲੀ ਡਿਫੈਕਟਿਵ ਫਾਰਮ ਵਿਚ ਲਿਆਂਦਾ ਹੈ ।

In Clause 1 Sub-Clause (2) it is stated that:

> "It shall come into force on such date as the State Government may, by notification in the Official Gazette, appoint."

ਇਹ ਬਿਲ ਪਾਸ ਕਰਨ ਤੋਂ ਬਾਅਦ ਫਿਰ 6 ਮਹੀਨੇ ਗੌਰਮਿੰਟ ਆਪਣੇ ਕੋਲ ਰਖ ਸਕਦੀ ਹੈ । ਕਿਉਂਕਿ ਡੇਢ ਸਾਲ ਅਗੇ ਲੰਘਾ ਦਿਤਾ ਹੈ ਇਸ ਬਿਲ ਨੂੰ ਲਿਆਉਂਦਿਆਂ ਨੂੰ ਔਰ ਹੁਣ ਇਸ ਦੀ ਐਨਫੋਰਸਮੈਂਟ ਜਿਹੜੀ ਹੈ ਉਹ ਗਵਰਨਰ ਸਾਹਿਬ ਦੇ ਵਲੋਂ ਆਫੀਸ਼ਲ ਗਜ਼ਟ

ਹੋਣ ਤੇ ਹੋਵੇਗੀ; ਇਸ ਲਈ ਮੈਂ ਸਮਝਦਾ ਹਾਂ ਕਿ ਇਸ ਦੀ ਐਨਫੋਰਸਮੈਂਟ ਇਮੀਜੀਏਟਲੀ ਨਹੀਂ ਹੋਵੇਗੀ ਜਿਹੜੀ ਕਿ ਇਮੀਜੀਏਟਲੀ ਹੋਣੀ ਚਾਹੀਦੀ ਹੈ। ਜਿਥੋਂ ਤਕ ਬਿੱਲ ਦੀ ਡਰਾਫ਼ਟਿੰਗ ਦਾ ਤੁਅਲਕ ਹੈ, ਮੈਨੂੰ ਸ਼ੱਕ ਹੈ ਕਿ ਕਾਂਸਟੀਚਿਊਸ਼ਨ ਵਿਚ ਜੋ ਅਸੈਂਬਲੀ ਨੂੰ ਅਖ਼ਤਿਆਰ ਹਨ ਉਸ ਦੇ ਮੁਤਾਬਿਕ ਨਹੀਂ ਲਿਆਂਦਾ ਕਿਉਂਕਿ ਕਾਂਸਟੀਚਿਊਸ਼ਨ ਵਿਚ ਜੋ ਪੰਜਾਬ ਅਸੈਂਬਲੀ ਨੂੰ ਅਖਤਿਆਰ ਹਨ ਉਸ ਬਾਰੇ ਆਰਟੀਕਲ 164 ਦੀ ਸਬ-ਕਲਾਜ਼ 5 ਹੈ, ਜਿਸ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ।

Article 164 sub-clause (5) reads as under :

> 'The salaries and allowances of Ministers shall be such as the Legislature of the State may from time to time by law determine and, until the Legislature of the State so determines, shall be as specified in the Second Schedule.'

ਪਹਿਲਾਂ ਤਾਂ, ਡਿਪਟੀ ਸਪੀਕਰ ਸਾਹਿਬ, ਇਸ ਦੇ ਮੁਤਾਬਿਕ ਮਨਿਸਟਰ ਦੀ ਸੈਲਰੀ ਜਿਹੜੀ ਹੈ ਉਹ ਅਸੈਂਬਲੀ ਪਾਸ ਕਰ ਸਕਦੀ ਹੈ। ਇਸ ਤੋਂ ਅਗੇ ਇਕ ਆਰਟੀਕਲ ਹੈ ......

**ਸ੍ਰੀ ਡਿਪਟੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ, ਮੈਂ ਇਕ ਗੱਲ ਜਾਣਨਾ ਚਾਹਵਾਂਗਾ ਕਿ ਕੀ ਇਹ ਸਾਰੇ ਪੁਆਇੰਟ ਰੇਜ਼ ਕਰਨ ਦੀ ਸਟੇਜ ਹੈ ? This is no stage। ਮੈਂ ਤੁਹਾਡੇ ਗਿਆਤ ਵਾਸਤੇ ਦਸਾਂ ਕਿ ਇਹ ਪੁਆਇੰਟ ਤੁਸੀਂ ਉਸ ਵੇਲੇ ਰੇਜ਼ ਕਰ ਸਕਦੇ ਸੀ ਜਿਸ ਵੇਲੇ ਬਿਲ ਇੰਟਰੋਡਿਊਸ ਹੋਇਆ ਸੀ।

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਬਿਲ ਦੀ ਡਿਟੇਲਜ਼ ਡਿਸਕੱਸ ਕਰ ਰਿਹਾ ਹਾਂ ਔਰ ਇਹ ਮੈਂ ਇਸ ਵੇਲੇ ਵੀ ਕਰ ਸਕਦਾ ਹਾਂ। ਮੇਰੇ ਤੇ ਇਸ ਕਿਸਮ ਦੀ ਕੋਈ ਪਾਬੰਧੀ ਨਹੀਂ; ਇਹ ਬਿਲ ਕੰਸਿਡਰੇਸ਼ਨ ਸਟੇਜ ਤੇ ਹੈ।

**Mr. Deputy Speaker** : It is not proper.

**ਸਰਦਾਰ ਸੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਦਾਰ ਉਮਰਾਓ ਸਿੰਘ ਹੋਰੀਂ ਜਿਹੜੀਆਂ ਕਿਤਾਬਾਂ ਇਥੇ ਪੜ੍ਹ ਰਹੇ ਹਨ ਮੈਂ ਸਮਝਦਾ ਹਾਂ ਕਿ ਇਹ ਇਨ੍ਹਾਂ ਨੇ ਕਦੇ ਕਚਹਿਰੀ ਵਿਚ ਨਹੀਂ ਪੜ੍ਹੀਆਂ। ਇਕ, ਇਕ ਵਕੀਲ ਇਕ, ਇਕ ਕੇਸ ਦੇ ਦੋ, ਦੋ, ਤਿੰਨ, ਤਿੰਨ ਹਜ਼ਾਰ ਰੁਪਏ ਲੈਂਦਾ ਹੈ, ਇਹ 500 ਰੁਪਏ ਪਿਛੇ ਇਥੇ ਕਿਤਾਬਾਂ ਫੜੀ ਬੈਠੇ ਹਨ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਆਪਣਾ ਪੁਆਇੰਟ ਆਫ਼ ਆਰਡਰ ਦੱਸੋ।

**ਸਰਦਾਰ ਸੰਤ ਸਿੰਘ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਨੂੰ ਬੇਨਤੀ ਕੀਤੀ ਜਾਵੇ ਕਿ ਉਹ ਇਸ ਤਰ੍ਹਾਂ ਹਾਊਸ ਦਾ ਸਮਾਂ ਖਰਾਬ ਨਾ ਕਰਨ।

**Sardar Umrao Singh :** Article 186 ......

**Mr .Deputy Speaker :** I am sorry, I cannot allow you to raise this question at this stage.

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਮੋਸ਼ਨ ਹਾਊਸ ਦੇ ਸਾਹਮਣੇ ਅੰਡਰ ਕੰਸਿਡਰੇਸ਼ਨ ਹੈ, ਇਹ ਗਲਤ ਲਿਆਂਦੀ ਹੈ।ਇਹ ਗੌਰਮਿੰਟ ਆਨੈਸਟ ਨਹੀਂ,I can say this thing.

**Mr. Deputy Speaker :** It is the accepted practice in the Lok Sabha that the Speaker does not give any ruling on a point of order raised, whether the Bill is constitutionally within the legislative competence of the House or not. The House also does not take a decision on the specific question of vires of the Bill It is open to the Members to express their views in the matter and to advance arguments for and against a Bill . . .

**Sardar Umrao Singh :** This is what I am doing.

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਅਸੈਂਬਲੀ ਸਪੀਕਰ, ਡਿਪਟੀ ਸਪੀਕਰ ਦੀ ਤਨਖਾਹ ਅਤੇ ਅਲਾਉਂਸਿਜ਼ ਆਰਟੀਕਲ 186 ਦੇ ਥੱਲੇ ਫਿਕਸ ਕਰ ਸਕਦੀ ਹੈ। ਉਸ ਤੋਂ ਇਲਾਵਾ, ਇਸ ਅਸੈਂਬਲੀ ਨੂੰ ਅਖਤਿਆਰ ਹੈ ਆਰਟੀਕਲ 195 ਥੱਲੇ, ਇਹ ਮੈਂਬਰਜ਼ ਦੀ ਸੈਲਰੀ ਅਤੇ ਅਲਾਉਂਸਿਜ਼ ਫਿਕਸ ਕਰ ਸਕਦੀ ਹੈ । ਮਨਿਸਟਰਜ਼ ਦੀ ਤਨਖਾਹ ਅਤੇ ਭੱਤੇ ਵੀ ਫਿਕਸ ਕਰ ਸਕਦੀ ਹੈ । ਹੁਣ ਲੀਗਲ ਪੁਜੀਸ਼ਨ ਇਹ ਹੈ । ਇਸਨੂੰ ਇਸ ਤਰੀਕੇ ਨਾਲ ਕੱਵਰ-ਅੱਪ ਕੀਤਾ ਜਾ ਸਕਦਾ ਹੈ । ਜੇ ਗੌਰਮਿੰਟ ਦੀ ਇੰਟੈਨਸ਼ਨ ਠੀਕ ਹੋਵੇ ਤਾਂ ਮੈਂਬਰਜ਼ ਦੇ ਅਲਾਉਂਸਿਜ਼ ਦਾ ਬਿਲ ਜਿਹੜਾ ਹੈ ਉਸ ਬਿਲ ਨੂੰ ਅਮੈਂਡ ਕਰਕੇ ਉਸ ਵਿਚ ਇਹ ਚੀਜ਼ ਲਿਆਂਦੀ ਜਾ ਸਕਦੀ ਹੈ । ਇਹ ਨਵਾਂ ਬਿਲ ਜਿਹੜਾ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਤਨਖਾਹ ਆਦਿ ਦੇਣ ਦਾ ਲਿਆਂਦਾ ਗਿਆ ਹੈ, ਇਹ ਇਸ ਅਸੈਂਬਲੀ ਦੀ ਕੰਪੀਟੈਂਸ ਵਿਚ ਨਹੀਂ ਹੈ । ਮੈਂ ਸਮਝਦਾ ਹਾਂ ਕਿ ਕਿਸੇ ਵੇਲੇ ਵੀ ਇਹ ਕੋਰਟ ਵਿਚ ਚੈਲੰਜ ਹੋ ਸਕਦਾ ਹੈ। ਗੌਰਮਿੰਟ ਫਿਰ ਇਹ ਵੀ ਕਹਿ ਸਕਦੀ ਹੈ ਕਿ ਅਸੀਂ ਤਾਂ ਇਮਾਨਦਾਰੀ ਨਾਲ ਆਪੋਜ਼ੀਸ਼ਨ ਦੇ ਲੀਡਰ ਨੂੰ ਇਹ ਪੱਦਵੀ ਦਿੱਤੀ ਹੈ ਪਰ ਕਾਨੂੰਨ ਇਜਾਜ਼ਤ ਨਹੀਂ ਦਿੰਦਾ ਤਾਂ ਅਸੀਂ ਕੀ ਕਰ ਸਕਦੇ ਹਾਂ । ਮੈਂ ਸਮਝਦਾ ਹਾਂ ਕਿ ਜਿਸ ਸ਼ਕਲ ਵਿਚ ਕਾਨੂੰਨ ਇਜਾਜ਼ਤ ਦਿੰਦਾ ਹੈ, ਉਸੇ ਸ਼ਕਲ ਵਿਚ ਇਹ ਬਿਲ ਲਿਆਉਣਾ ਚਾਹੀਦਾ ਹੈ ।

ਸਰਦਾਰ ਬਲਦੇਵ ਸਿੰਘ ਮਾਨ : ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਇਹ ਪੜ੍ਹੇ ਲਿਖੇ ਸਾਹਿਬ ਹਨ । ਮੈਂ ਜੋ ਕਾਂਸਟੀਚਿਊਸ਼ਨ ਵਿਚ ਦਿੱਤਾ ਹੈ ਉਹ ਪੜ੍ਹ ਕੇ ਦੱਸ ਦਿੱਤਾ ਹੈ । ਇਸ ਦੀ ਕੰਪੀਟੈਂਸੀ ਹੈ ਜਾਂ ਨਹੀਂ । ਇੰਟੈਨਸ਼ਨ ਤਾਂ ਇਨ੍ਹਾਂ ਦੀ ਠੀਕ ਨਹੀਂ । ਮੇਰੀ ਇੰਨਟੈਨਸ਼ਨ ਤਾਂ ਸਾਫ ਹੈ । ਮੈਂ ਤਾਂ ਪਹਿਲਾਂ ਹੀ ਇਸ ਨੂੰ ਵੈਲਕਮ ਕੀਤਾ ਹੈ । ਹਾਊਸ ਨੇ ਇਹ ਬਿਲ ਪਾਸ ਕਰਨਾ ਹੈ । ਮੈਂ ਤਾਂ ਤੁਹਾਡੇ ਧਿਆਨ ਵਿਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਬਿਲ ਹਾਊਸ ਦੇ ਸਾਹਮਣੇ ਹੈ ਉਹ ਵਿਧਾਨ ਦੇ ਮੁਤਾਬਿਕ ਠੀਕ ਨਹੀਂ । ਇਹ ਹਾਊਸ ਇਸ

**Expunged as ordered by the Chair.

ਸਦਨ ਦੇ ਮੈਂਬਰ, ਮਨਿਸਟਰਜ਼, ਸਪੀਕਰ ਅਤੇ ਡਿਪਟੀ ਸਪੀਕਰ ਦੇ ਤਨਖਾਹ ਅਤੇ ਭੱਤੇ ਫਿਕਸ ਕਰ ਸਕਦੀ ਹੈ । ਇਹ ਤਿੰਨ ਬਿਲ ਬਣੇ ਹੋਏ ਹਨ । ਇਕ ਸਪੀਕਰ ਅਤੇ ਡਿਪਟੀ ਸਪੀਕਰ ਦਾ ਸੈਲਰੀ ਐਕਟ ਹੈ । ਇਕ ਮੈਂਬਰਜ਼ ਦਾ ਸੈਲਰੀ ਐਕਟ ਹੈ ਅਤੇ ਇਕ ਮਨਿਸਟਰਜ਼ ਦਾ ਸੈਲਰੀ ਐਕਟ ਹੈ, ਜੇ ਹਾਊਸ ਦੇ ਬਾਕੀ ਮੈਂਬਰ ਸਾਹਿਬਾਨ ਵਿਚੋਂ ਕਿਸੇ ਨੂੰ ਕੋਈ ਸਪੈਸ਼ਲ ਸਟੇਟਸ ਦੇਣਾ ਹੈ, ਤਾਂ ਮੇਰਾ ਸੁਝਾਓ ਹੈ ਕਿ ਮੈਂਬਰਜ਼ ਦਾ ਜਿਹੜਾ ਸੈਲਰੀ ਅਤੇ ਅਲਾਊਂਸਿਜ਼ ਦਾ ਬਿਲ ਹੈ, ਉਸ ਨੂੰ ਅਮੈਂਡ ਕਰਕੇ ਲਿਆਓ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਇਹ ਸਹੂਲਤਾਂ ਅਸੀਂ ਦੇਣਾ ਚਾਹੁੰਦੇ ਹਾਂ । ਉਸ ਦੇ ਨਾਲ ਇਸ ਦੀ ਕਾਂਸਟੀਚਿਊਸ਼ਨਲ ਵੈਲੇਡਿਟੀ ਠੀਕ ਹੋ ਜਾਵੇਗੀ । ਇਸ ਤਰੀਕੇ ਨਾਲ ਜਿਹੜਾ ਇਹ ਨਵਾਂ ਬਿਲ ਲਿਆਂਦਾ ਗਿਆ ਹੈ, ਉਸ ਤੋਂ ਸਾਬਤ ਹੁੰਦਾ ਹੈ ਕਿ ਗੌਰਮਿੰਟ ਇਸ ਗੱਲ ਲਈ ਸਿਨਸੀਅਰ ਨਹੀਂ ਹੈ ਅਤੇ ਇਹ ਸਿਰਫ ਵਿਖਾਵੇ ਲਈ ਕੀਤਾ ਜਾ ਰਿਹਾ ਹੈ ।

श्री अ. विश्वनाथन (लुधियाना पश्चिम) : सरदार उमराओ सिंह ने जो विचार रखे हैं मैं, डिप्टी स्पीकर साहिब, उनके साथ काफी हद तक सहमत हूँ। संविधान के अंदर एक Council of Ministers और इसके इलावा स्पीकर, डिप्टी स्पीकर और सदन के मैंबर्ज़ के लिये Salary and Allowances का provision है । संविधान के अंदर Leader of the Opposition के लिये कोई paid job नहीं है ।

The Leader of Opposition unless the Constitution is amended, holds status equivalent to the other Members.

अगर फाइनैन्शल तौर पर, सोसल तौर पर हम उसे कोई पदवी देना चाहते हैं तो जैसे सरदार उमराओ सिंह ने कहा है जो मैम्बरज़ के allowances का बिल आने वाला है उसके अंदर इसके लिये हम अलग प्रोवीज़न कर सकते हैं Leader of the Opposition नाम की चीज़ constitution में प्रोवाईडि ही नहीं है ।

डिप्टी स्पीकर साहिब, दूसरी बात यह है कि इस बिल में एक सैक्शन–9 है । मेरे पास यह हिन्दी version है । इसमें लिखा है —

"9. वह तिथि जिस से कोई व्यक्ति प्रतिपक्ष का नेता बने अथवा पद पर न रहे सरकारी गजेट में प्रकाशित की जाएगी तथा ऐसी अधिसूचना इस अधिनियम के सभी प्रयोजनों के लिये इस तथ्य का निर्णायक साक्ष्य होगी कि वह उस तिथि को प्रतिपक्ष का नेता बना अथवा नहीं रहा ।"

मैं समझता हूँ कि यहां पर मैं इसकी constitutional validity से सहमत नहीं हूँ, इस के पीछे जो democratic conventions, जो लोकतंत्रीय परमपराएं हैं उसके लिए हमारी सरकार ने अच्छा पग उठाया है । इसी भावना से मैं सहमत हूँ । लेकिन मैं यह कहूंगा कि इसमें धारा 9 में थोड़ा सा परिवर्तन किया जाए । अगर इसको अमैंड करके इसे Select Committee को दिया जाए तो इसके अंदर संशोधन होना चाहिए कि Leader of the Opposition ऐसा आदमी बनेगा या बना रहेगा जो जिस पार्टी के टिकट पर चुनाव लड़ा हो उसी पार्टी में रहे । अगर वह पार्टी छोड़ कर आ जाए तो ऐसे दल-बदलू को Leader of

[श्री अ. विश्वनाथन]

the Opposition की पदवी और मान्यता नहीं दी जाएगी । यह इसके अंदर आना चाहिए अगर ऐसा आदमी जनता के सामने लाकर खड़ा कर दिया जाए जो एक पार्टी की टिकट पर जीता हो और दूसरे दिन किसी दूसरे गरुप में मिल कर Leader of the Opposition बन जाता है तो यह Healthy democratic conventions लोकतंत्रीय परम्पराओं के अनुकूल नहीं होगा मैं इतना सुझाव देना चाहता हूँ कि इस बिल को Select Committee के हवाले कर दिया जाये । वैसे मैं इस बिल की भावना से सहिमत हूँ । इसके अंदर जो संविधानिक अड़चन है उसे दूर करने के लिए इसे Select Committee के हवाले किया जाये ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੰਜਾਬ ਦੀ ਸਰਕਾਰ ਨੇ ਲਿਆਂਦਾ ਹੈ ਮੈਂ ਸਮਝਦਾ ਹਾਂ ਕਿ ਇਸ ਨੂੰ ਸਰਵ-ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ । ਜਿਵੇਂ ਬਾਹਰਲੇ ਮੁਲਕਾਂ ਵਿਚ ਹੈ ਕਿ ਆਪੋਜ਼ੀਸ਼ਨ ਸਰਕਾਰ ਨੂੰ ਚਲਾਉਣ ਲਈ ਬਹੁਤ ਜ਼ਰੂਰੀ ਹੈ, ਉਸੇ ਤਰ੍ਹਾਂ ਇਥੇ ਵੀ ਆਪੋਜ਼ੀਸ਼ਨ ਦੇ ਲੀਡਰ ਦੀ ਹਮਾਇਤ ਸਰਕਾਰ ਲਈ ਜ਼ਰੂਰੀ ਹੈ ਲੇਕਿਨ ਬਦਕਿਸਮਤੀ ਨਾਲ ਜਿਵੇਂ ਹੁਣੇ ਦਸਿਆ ਗਿਆ ਹੈ ਕਿ ਕਾਂਸਟੀਚਿਊਸ਼ਨ ਵਿਚ ਐਸੀ ਕੋਈ ਪ੍ਰੋਵੀਜ਼ਨ ਨਹੀਂ ਹੈ । ਪਰ ਕਾਂਸਟੀਚਿਊਸ਼ਨ ਵੀ ਅਮੈਂਡ ਕੀਤਾ ਜਾ ਸਕਦਾ ਹੈ। ਇਹ ਜਿਹੜੇ ਕਾਨੂੰਨ ਦਾਨ ਅੱਜ ਸਾਹਮਣੇ ਬੈਠੇ ਹਨ, ਇਹ ਐਮਰਜੈਂਸੀ ਵਿਚ ਇਹੀ ਕੁਝ ਕਰਦੇ ਰਹੇ ਹਨ । ਲੇਕਿਨ, ਡਿਪਟੀ ਸਪੀਕਰ ਸਾਹਿਬ, ਤੁਸੀਂ ਸਰਕਾਰ ਦੀ ਭਾਵਨਾ ਦੇਖੋ। ਇਨ੍ਹਾਂ ਦੇ ਵੇਲੇ ਸਾਡੀ ਪਾਰਟੀ ਦਾ ਲੀਡਰ ਆਫ਼ ਦੀ ਆਪੋਜ਼ੀਸ਼ਨ ਸੀ, ਜਿਹੜਾ ਕਿ ਇਨ੍ਹਾਂ ਦੀ ਮੇਹਰਬਾਨੀ ਨਾਲ ਪੰਜਾਬ ਦੀ ਜਨਤਾ ਨੇ ਚੀਫ਼ ਮਨਿਸਟਰ ਬਣਾ ਦਿੱਤਾ ਹੈ । ਕਿਸ ਤਰੀਕੇ ਨਾਲ ਇਹ ਹੋਇਆ, ਕੈਸੇ ਇਥੇ ਹਾਲਾਤ ਹੋਏ । ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ 30 ਸਾਲ ਇਹ ਸੱਜਣ ਇਥੇ ਰਾਜ ਕਰਦੇ ਰਹੇ । ਪੰਜਾਬ ਵਿਚ ਵੀ ਕਰਦੇ ਰਹੇ । ਕੇਂਦਰ ਵਿਚ ਵੀ ਇਨ੍ਹਾਂ ਦਾ ਰਾਜ ਰਿਹਾ। ਇਥੇ ਖਰੀਦੋ-ਫਰੋਖਤ ਵੀ ਹੁੰਦੀ ਰਹੀ । ਵਪਾਰੀ ਦਿੱਲੀ ਤੋਂ ਆਉਂਦੇ ਰਹੇ। ਹੁਣ ਵਪਾਰ ਖ਼ਤਮ ਹੋ ਗਿਆ ਹੈ। ਵੰਡਣ ਲਈ ਇਨ੍ਹਾਂ ਕੋਲ ਰਿਹਾ ਹੀ ਕੁਝ ਨਹੀਂ । ਅੱਜ ਦਿੱਲੀ ਦੀ ਸਰਕਾਰ ਠੀਕ ਚਲ ਰਹੀ ਹੈ । ਇਨ੍ਹਾਂ ਦੀ ਪਾਰਟੀ ਮਾੜੇ ਕਾਰਨਾਮੇ ਕਰਦੀ ਰਹੀ । ਪਰ ਸਾਡੀ ਪਾਰਟੀ ਦੀ ਸਰਕਾਰ ਇਨ੍ਹਾਂ ਗੱਲਾਂ ਦੇ ਵਿਚ ਨਹੀਂ ਪਈ । ਜੋ ਕੁਝ ਇਨ੍ਹਾਂ ਨੇ ਸਾਡੇ ਨਾਲ ਕੀਤਾ ਜਾਂ ਪੰਜਾਬ ਦੀ ਜਨਤਾ ਨਾਲ ਕੀਤਾ ਜਾਂ ਉਸ ਵੇਲੇ ਦੇ ਪੰਜਾਬ ਦੇ ਆਪੋਜ਼ੀਸ਼ਨ ਦੇ ਲੀਡਰ ਨਾਲ ਕੀਤਾ, ਤੁਸੀਂ ਸਾਰਾ ਰਿਕਾਰਡ ਪੜ੍ਹ ਕੇ ਦੇਖ ਲਓ । ਇਸ ਚੇਅਰ ਤੋਂ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਕਿਤਨੀ ਇੰਟਰੱਪਸ਼ਨ ਹੁੰਦੀ ਰਹਿੰਦੀ ਸੀ । ਕਿਸੇ ਨੂੰ ਬੋਲਣ ਨਹੀ ਸੀ ਦਿੱਤਾ ਜਾਂਦਾ । ਆਪੋਜ਼ੀਸ਼ਨ ਦੇ ਸਾਰੇ ਮੈਂਬਰਾਂ ਨੂੰ ਇਨ੍ਹਾਂ ਨੇ ਜੇਲ ਵਿਚ ਸੁੱਟ ਦਿੱਤਾ ਅਤੇ ਕਿਸੇ ਨੂੰ ਬੋਲਣ ਦੀ ਇਜਾਜ਼ਤ ਨਹੀਂ ਦਿੱਤੀ । ਇਸ ਪਵਿੱਤਰ ਸਦਨ ਦੀ ਆਵਾਜ਼ ਨੂੰ ਵੀ ਇਸ ਗੁੰਬਦ ਵਿਚ ਹੀ ਬੰਦ ਕੀਤਾ ਗਿਆ । ਤੁਹਾਨੂੰ ਪਤਾ ਹੈ ਕਿ ਹੁਣ ਇਹ ਜੋ ਮਰਜ਼ੀ ਕਹੀ ਜਾਣ, ਰੌਲਾ ਰੱਪਾ ਪਾਈ ਜਾਣ । ਦਿੱਲੀ ਵਿਚ ਵੀ ਇਹ ਪਾ ਰਹੇ ਹਨ ਕਿ ਲਾ ਐਂਡ ਆਰਡਰ ਦੀ ਪੁਜ਼ੀਸ਼ਨ ਬਹੁਤ ਖਰਾਬ ਹੈ ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਹੈ, ਇਸ ਨਾਲ ਲੀਡਰ ਆਫ ਦੀ ਆਪੋਜ਼ੀਸ਼ਨ ਤੇ ਇਕ ਸਾਲ ਦਾ 1,50 ਲੱਖ ਰੁਪਿਆ ਖਰਚ ਆਉਣਾ ਹੈ 1500 ਰੁਪਏ

ਤਨਖਾਹ ਵੀ ਦੇਣੀ ਹੈ, ਕਾਰ ਵੀ ਮੁਫ਼ਤ ਦੇਣੀ ਹੈ, ਜਿਥੇ ਮਰਜ਼ੀ ਉਹ ਫਿਰੇ। ਇਸ ਬਿਲ ਵਿਚ ਕੋਈ ਰੁਕਾਵਟ ਨਹੀਂ ਪਾਈ। ਇਥੇ ਪ੍ਰੋਵੀਜ਼ਨ ਕੀਤਾ ਗਿਆ ਹੈ ਕਿ ਬਤੌਰ ਲੀਡਰ ਆਫ ਦੀ ਆਪੋਜ਼ੀਸ਼ਨ ਜਿਥੇ ਮਰਜ਼ੀ ਹੈ ਜਾ ਸਕਦਾ ਹੈ। ਉਸ ਦਾ ਸਟੇਟਸ ਵੀ ਕੈਬਨਿਟ ਮਨਿਸਟਰ ਦੇ ਬਰਾਬਰ ਦਿੱਤਾ ਹੈ ਅਤੇ ਸਟਾਫ ਵੀ ਜੋ ਹੋਣਾ ਹੈ ਉਹ ਵੀ ਦਿੱਤਾ ਜਾਵੇਗਾ। ਕੋਠੀ ਦਿੱਤੀ ਜਾਵੇਗੀ। ਬਿਜਲੀ ਫਰੀ ਹੈ ਜਿਤਨੀ ਮਰਜ਼ੀ ਖਰਚ ਕਰਨ ਇਸ ਤਰ੍ਹਾਂ ਬਹੁਤ ਸਾਰੀਆਂ ਸਹੂਲਤਾਂ ਹਨ ਔਰ ਪੰਜਾਬ ਦੀ ਜਨਤਾਂ ਤੇ ਇਸ ਗਲ ਦਾ ਬੋਝ ਵੀ ਪਵੇਗਾ ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡੈਮੋਕ੍ਰੈਟਿਕ ਸੈਟ-ਅੱਪ ਵਿਚ ਇਹ ਚੀਜ਼ ਹੋਣੀ ਹੀ ਚਾਹੀਦੀ ਹੈ, ਕਰਿਟੀਸਿਜ਼ਮ ਕੰਸਟਰੱਕਟਿਵ ਹੋਣਾ ਚਾਹੀਦਾ ਹੈ ਔਰ ਮੈਂ ਕਹਾਂਗਾ ਕਿ ਇਸ ਬਿਲ ਤੇ ਬਹੁਤੀ ਨੁਕਤਾ ਚੀਨੀ ਨਹੀਂ ਹੋਣੀ ਚਾਹੀਦੀ। ਜਿਨ੍ਹਾਂ ਸੱਜਣਾ ਨੂੰ ਸ਼ੰਕਾ ਹੈ, ਉਹ ਵੀ ਆਪੋਜ਼ੀਸ਼ਨ ਦੇ ਲੀਡਰ ਬਣ ਜਾਣ, ਸਾਨੂੰ ਕੀ ਇਤਰਾਜ਼ ਹੈ, ਉਹ ਪੰਜਾਬ ਦੀ ਜਨਤਾ ਦੀ ਸੇਵਾ ਕਰਨ ਔਰ ਮਜਾਰਿਟੀ ਵਿਚ ਆ ਜਾਣ। ਇਸ ਬਿੱਲ ਵਿਚ ਇਹ ਵੀ ਚੀਜ਼ ਹੈ ਕਿ ਜਿਹੜਾ ਵੀ ਮਜਾਰਿਟੀ ਵਿਚ ਆਪੋਜ਼ੀਸ਼ਨ ਵਿਚ ਆ ਜਾਵੇਗਾ ਸਪੀਕਰ ਸਾਹਿਬ ਨੂੰ ਅਧਿਕਾਰ ਦਿੱਤਾ ਗਿਆ ਹੈ ਕਿ ਉਹ ਸਹੂਲਤਾਂ ਉਸ ਨੂੰ ਦੇ ਦੇਣ। ਇਸ ਦੇ ਵਾਸਤੇ ਮੈਂ ਸਰਕਾਰ ਨੂੰ ਮੁਬਾਰਿਕਬਾਦ ਦੇਣੀ ਚਾਹੁੰਦਾ ਹਾਂ। ਪੰਜਾਬ ਦੇ ਲੋਕਾਂ ਦੇ ਅੰਦਰ ਇਸ ਕਿਸਮ ਦੀ ਬੜੀ ਦੇਰ ਦੀ ਭਾਵਨਾ ਸੀ ਕਿ ਜਿਹੜਾ ਵੀ ਕੋਈ ਰੂਲਿੰਗ ਪਾਰਟੀ ਦਾ ਮੈਂਬਰ ਨਾ ਹੋਵੇਗਾ ਉਸ ਦੀ ਸਰਕਾਰ ਵਿਚ ਗੱਲ ਨਹੀਂ ਮੰਨੀ ਜਾਵੇਗੀ। ਇਸ ਕਿਸਮ ਦਾ ਸ਼ੰਕਾ ਜਿਹੜਾ ਪਾਇਆ ਗਿਆ ਸੀ ਉਹ ਵੀ ਦੂਰ ਹੋ ਗਿਆ ਹੈ।

ਸ੍ਰੀ ਡਿਪਟੀ ਸਪੀਕਰ: ਤੁਸੀਂ ਵਾਈਂਡ ਅੱਪ ਕਰੋ ਜੀ।

ਸਰਦਾਰ ਦਲੀਪ ਸਿੰਘ ਪਾਂਧੀ: ਮੈਂ ਛੇਤੀ ਹੀ ਵਾਈਂਡ ਅੱਪ ਕਰ ਦਿੰਦਾ ਹਾਂ ਜੀ। ਡਿਪਟੀ ਸਪੀਕਰ ਸਾਹਿਬ ਅਸੀਂ ਵੀ ਆਪੋਜ਼ੀਸ਼ਨ ਵਿਚ ਰਹੇ ਹਾਂ, ਅਸੀਂ ਵੀ ਦੇਖਦੇ ਰਹੇ ਹਾਂ ਕਿ ਪਿਛਲੇ ਸਮੇਂ ਵਿਚ ਪਿਛਲੀ ਸਰਕਾਰ ਵੇਲੇ ਲੀਡਰ ਆਫ ਦੀ ਆਪੋਜ਼ੀਸ਼ਨ ਦੀ ਬਿਲਕੁਲ ਪਰਵਾਹ ਨਹੀਂ ਸੀ ਕੀਤੀ ਜਾਂਦੀ, ਕੋਈ ਸੜਕ ਬਣਾਉਣੀ ਹੈ, ਕੋਈ ਸੁਝਾਓ ਦੇਣਾ ਹੈ, ਕੋਈ ਸਕੂਲ ਬਣਾਉਣਾ ਹੈ, ਆਪੋਜ਼ੀਸ਼ਨ ਨੂੰ ਬਿਲਕੁਲ ਇਗਨੋਰ ਕੀਤਾ ਜਾਂਦਾ ਰਿਹਾ ਹੈ। ਮੈਂ ਪਿਛਲੇ ਪਜਾਂ ਸਾਲਾਂ ਦੀ ਪ੍ਰੋਸੀਡਿੰਗਜ਼ ਪੜ੍ਹੀਆਂ ਹਨ। ਸਾਡੇ ਵਜ਼ੀਰ ਸਾਹਿਬ, ਜਦੋਂ ਕੋਈ ਗੱਲ ਆਉਂਦੀ ਹੈ ਤਾਂ ਕਹਿੰਦੇ ਹਨ 'ਵਿਚਾਰ ਕਰਾਂਗੇ' ਸੋਚਾਂਗੇ। ਲੇਕਿਨ ਪਿਛਲੇ ਮੰਤਰੀ ਕਹਿੰਦੇ ਹੁੰਦੇ ਸੀ, ਸਵਾਲ ਹੀ ਪੈਦਾ ਨਹੀਂ ਹੁੰਦਾ (ਹਾਸਾ) ਫਿਰ ਜੇਕਰ ਕੋਈ ਆਸ਼ਵਾਸਨ ਦਿੱਤਾ ਜਾਂਦਾ ਸੀ ਤਾਂ ਉਸ ਨੂੰ ਪੂਰਾ ਨਹੀਂ ਸੀ ਕੀਤਾ ਜਾਂਦਾ। ਸੰਨ 1952-53 ਦੀਆਂ ਆਸ਼ਵਾਸਨਾਂ ਪੈਂਡਿੰਗ ਪਈਆਂ ਹਨ, ਪੂਰੀਆਂ ਨਹੀਂ ਹੋਈਆਂ। ਇਸ ਲਈ ਮੈਂ ਕਹਾਂਗਾ ਕਿ ਇਹ ਚੰਗਾ ਬਿੱਲ ਹੈ। ਆਪੋਜ਼ੀਸ਼ਨ ਦੀਆਂ ਵਿਰੋਧਪੁਣੇ ਦੀਆਂ ਗੱਲਾਂ ਵੀ ਘੱਟਣਗੀਆਂ। ਆਪੋਜ਼ੀਸਨ ਦਾ ਲੀਡਰ ਸਰਕਾਰੀ ਖ਼ਰਚੇ ਤੇ ਪੰਜਾਬ ਦੀ ਜਨਤਾ ਦੇ ਪੈਸਿਆਂ ਤੇ ਅਪਣੀ ਪਾਰਟੀ ਦੀ ਸੇਵਾ ਕਰੇਗਾ ਔਰ ਅਸੈਂਬਲੀ ਵਿਚ ਸੁਝਾਓ ਵੀ ਦੇਵੇਗਾ।

ਮੈਂ ਸ਼੍ਰੋਮਣੀ ਅਕਾਲੀ ਦਲ ਦੀ ਔਰ ਜਨਤਾ ਪਾਰਟੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਔਰ ਆਸ ਕਰਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਇਸ ਨੂੰ ਪਾਸ ਕਰ ਦੇਣਗੇ।

ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਹੋਰੀਂ ਇਸ ਬਿੱਲ ਦੇ ਹੱਕ ਵਿਚ ਹਨ ਜਾਂ ਇਸ ਦੇ ਖਿਲਾਫ਼ ਹਨ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ। (ਹਾਸਾ) ਪੰਜਾਬ ਦੀ ਅਸੈਂਬਲੀ ਦੇ ਵਿਚ ਇਹ ਬਿਲ ਪੇਸ਼ ਹੋਣ ਤੋਂ ਪਹਿਲਾਂ ਲੋਕ ਸਭਾ ਦੇ ਵਿਚ ਵੀ ਪੇਸ਼ ਹੋਇਆ ਸੀ ਔਰ ਪਾਸ ਵੀ ਹੋਇਆ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਫੈਸਿਲਿਟੀਜ਼ ਦਿਤੀਆਂ ਜਾਣ। ਲੋਕ ਸਭਾ ਵਿਚ ਵੀ ਸਾਡੀ ਪਾਰਟੀ ਨੇ ਵੀ ਔਰ ਮਾਰਕਸਵਾਦੀ ਕਮਿਊਨਿਸਟ ਪਾਰਟੀ ਨੇ ਵੀ ਇਸ ਦਾ ਵਿਰੋਧ ਕੀਤਾ ਔਰ, ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਇਸ ਬਿਲ ਦਾ ਵਿਰੋਧ ਕਰਨ ਵਾਸਤੇ ਖੜਾ ਹੋਇਆ ਹਾਂ ...(ਵਿਘਨ)

ਡਿਪਟੀ ਸਪੀਕਰ ਸਾਹਿਬ, ਸੰਨ 1947 ਦੇ ਵਿਚ ਹਿੰਦੁਸਤਾਨ ਦੀ ਪਾਰਟੀਸ਼ਨ ਹੋਈ। ਅਸੀਂ ਪਾਰਲੀਮੈਂਟਰੀ ਡੈਮੋਕ੍ਰੈਟਿਕ ਸਿਸਟਮ ਅਡਾਪਟ ਕੀਤਾ। ਇੰਗਲੈਂਡ ਵਿਚ ਕੀ ਟਰੈਡੀਸ਼ਨਜ਼ ਹਨ, ਹੋਰ ਮੁਲਕਾਂ ਵਿਚ ਕੀ ਟਰੈਡੀਸ਼ਨਜ਼ ਹਨ, ਉਨ੍ਹਾਂ ਵਿਚੋਂ ਕੁਝ ਨੂੰ ਅਸੀਂ ਅਪਣਾਇਆ ਔਰ ਕੁਝ ਨੂੰ ਰੱਦ ਕੀਤਾ। ਇੰਗਲੈਂਡ ਵਿਚ ਇਕ ਟਰੈਡੀਸ਼ਨ ਹੈ ਕਿ ਉਥੇ ਆਪੋਜ਼ੀਸ਼ਨ ਦਾ ਨਾਉਂ ਜੋ ਹੈ, ਜੇਕਰ ਤਾਂ ਬਾਦਸ਼ਾਹ ਗੱਦੀ ਤੇ ਹੋਵੇ ਤਾਂ ਹਿੱਜ਼ ਮੈਜਸਟੀਜ਼ ਔਰ ਜੇਕਰ ਮਲਕਾ ਹੋਵੇ ਤਾਂ 'ਹਰ ਮੈਜਸਟੀਜ਼' 'ਲਾਇਲ ਆਪੋਜ਼ੀਸ਼ਨ' ਕਹਿੰਦੇ ਹਨ। ਹਾਊਸ ਆਫ ਕਾਮਨਜ਼ ਦੇ ਵਿਚ ਵੀ ਉਸ ਨੂੰ 'ਹਿੱਜ਼ ਮੈਜਸਟੀਜ਼ ਲਾਇਲ ਆਪੋਜ਼ੀਸ਼ਨ' ਜਾ ਹਰ ਮੈਜਸਟੀਜ਼ ਲਾਇਲ ਆਪੋਜ਼ੀਸ਼ਨ' ਕਿਹਾ ਜਾਂਦਾ ਹੈ। ਇਸ ਐਕਸਪ੍ਰੈਸ਼ਨ ਦਾ ਵੀ ਮਤਲਬ ਹੈ। ਇਸ ਦਾ ਕੀ ਮਤਲਬ ਹੈ ? ਇਸ ਦਾ ਇਸ ਤਰ੍ਹਾਂ ਦਾ ਕਿਉਂ ਨਾਮ ਰੱਖਿਆ ਹੋਇਆ ਹੈ ? ਦਰਅਸਲ, ਡਿਪਟੀ ਸਪੀਕਰ ਸਾਹਿਬ, ਉਥੇ ਟੂ ਪਾਰਟੀ ਸਿਸਟਮ ਹੈ। ਇਕ ਪਾਰਟੀ ਆ ਜਾਵੇ ਗੱਦੀ ਤੇ ਤਾਂ ਦੂਜੀ ਆਪੋਜ਼ੀਸ਼ਨ ਵਿਚ ਚਲੀ ਜਾਵੇ। ਜਦੋਂ ਦੂਜੀ ਤੋਂ ਲੋਕ ਥੱਕ ਜਾਣ ਤਾਂ ਪਹਿਲੀ ਆ ਜਾਵੇ। ਇਸ ਤਰ੍ਹਾਂ ਉਹ ਪਾਰਟੀਆਂ ਆਪਸ ਵਿਚ ਬਦਲਦੀਆਂ ਰਹਿੰਦੀਆਂ ਹਨ। ਇਸ ਕਾਂਸੈਪਟ ਪਿੱਛੇ ਇੰਗਲੈਂਡ ਔਰ ਅਮਰੀਕਾ ਕਿਉਂ ਹਨ ? ਗੱਲ ਇਹ ਹੈ ਕਿ ਉਹ ਚਾਹੁੰਦੇ ਹਨ ਕਿ ਇਸ ਤਰ੍ਹਾਂ ਦਾ ਸਿਸਟਮ ਹੋਵੇ ਜਿਸ ਪਿੱਛੇ ਟਾਪ ਮਨਾਪਲਿਸਟ ਹੋਣ। ਸਰਕਾਰ ਦਾ ਫੱਟਾ ਕੋਈ ਹੋਵੇ। ਉਥੇ ਸਰਕਾਰ ਦਾ ਫੱਟਾ ਕਿਸੇ ਵੀ ਪਾਰਟੀ ਦਾ ਹੋਵੇ ਪਰ ਬੁਨਿਆਦੀ ਨੀਤੀਆਂ ਸਰਕਾਰ ਦੀਆਂ ਉਹੀ ਹੋਣਗੀਆਂ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਵਿਚ ਬੇਨਤੀ ਕਰਾਂਗਾ ਕਿ ਸਾਨੂੰ ਸੀਰੀਅਸਲੀ ਸੋਚਣਾ ਚਾਹੀਦਾ ਹੈ। ਜਦੋਂ 30 ਸਾਲ ਕਾਂਗਰਸ ਪਾਰਟੀ ਦਾ ਰਾਜ ਰਿਹਾ ਉਸ ਵੇਲੇ ਇਹ ਮੰਗ ਨਹੀਂ ਕੀਤੀ ਗਈ। ਇਹ ਕਹਿੰਦੇ ਸਨ ਕਿ ਆਪੋਜ਼ੀਸ਼ਨ ਦਾ ਲੀਡਰ ਪੇਡ ਨਹੀਂ ਹੋਣਾ ਚਾਹੀਦਾ। ਪਹਿਲਾਂ ਵੀ ਇਹ ਕਾਂਸੈਪਟ ਇੰਗਲੈਂਡ ਵਿਚ ਸੀ ਕਿ 'ਹਿੱਜ਼ ਮੈਜਸਟੀਜ਼ ਲਾਇਲ ਆਪੋਜ਼ੀਸ਼ਨ' ਹੋਵੇ। ਉਸ ਵੇਲੇ ਇਥੇ ਕਾਂਗਰਸ ਦਾ ਰਾਜ ਸੀ, ਉਸ ਵੇਲੇ ਇਹ ਕਾਂਸੈਪਟ ਸਾਨੂੰ ਮਨਜ਼ੂਰ ਨਹੀਂ ਹੋਈ ਤਾਂ ਹੁਣ ਕਿਉਂ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਜਨਤਾ ਪਾਰਟੀ ਦੇਸ਼ ਦੇ ਵਿਚ ਆਈ, 30 ਸਾਲਾਂ ਦੇ ਕਾਂਗਰਸ ਰਾਜ ਤੋਂ ਲੋਕ ਤੰਗ ਆ ਗਏ, ਰਾਜ ਬਦਲ ਗਿਆ, ਜਨਤਾ ਪਾਰਟੀ ਦੀ ਸਰਕਾਰ ਦਿੱਲੀ ਵਿਚ ਆਉਣ ਤੋਂ ਬਾਅਦ ਇਕ ਨਾਅਰਾ ਵਜਾ। ਨਾਅਰਾ ਕੀ ਸੀ ? ਨਾਅਰਾ ਇਹ ਸੀ ਕਿ 'ਟੂ-ਪਾਰਟੀ ਸਿਸਟਮ' ਹੋਣਾ ਚਾਹੀਦਾ ਹੈ। ਜਨਤਾ ਪਾਰਟੀ ਦੇ ਲੀਡਰਾਂ ਨੇ ਕਿਹਾ ਕਿ ਅਸੀਂ ਤਕੜੀ ਆਪੋਜ਼ੀਸ਼ਨ ਚਾਹੁੰਦੇ ਹਾਂ। ਆਈਡੀਆ ਇਹ ਸੀ ਕਿ ਅਗਰ ਪੰਜਾਂ ਸਾਲਾਂ ਬਾਅਦ ਅਸੀਂ ਹਾਰ ਜਾਈਏ ਤਾਂ ਉਹ ਆ ਜਾਣ ਅਤੇ ਜਦੋਂ ਉਹ ਹਾਰ ਜਾਣ ਤਾਂ ਫਿਰ ਅਸੀਂ ਆ ਜਾਈਏ। ਪਰ ਇਹ ਨਾਹਰਾ ਜਨਤਾ ਪਾਰਟੀ ਦੇ ਕੁਝ ਲੀਡਰਾਂ ਦੇ ਵਿਰੁਧ ਸੀ ਔਰ

ਕੁਝ ਕਾਂਗਰਸੀ ਲੀਡਰਾਂ ਦੇ ਵੀ ਵਿਰੁਧ ਸੀ। ਔਰ ਜੋ ਚਰਚਾ ਇਸ ਬਾਰੇ ਹੋਈ ਉਹ ਵੀ ਤੁਸੀਂ ਜਾਣਦੇ ਹੋ।ਇਤਿਹਾਸ ਗਵਾਹ ਹੈ ਕਿ ਜਿਹੜਾ ਪ੍ਰੈਸ ਪਹਿਲਾਂ ਪਹਿਲੀ ਸਰਕਾਰ ਦੇ ਹੱਥ ਵਿਚ ਸੀ ਉਹ ਹੀ ਹੁਣ ਇਨ੍ਹਾਂ ਦੇ ਹੱਥ ਵਿਚ ਹੈ, ਸੋ ਕਾਲਡ ਨੈਸ਼ਨਲ ਪ੍ਰੈਸ ਬਿਰਲੇ ਦਾ ਹੈ, ਟਾਟੇ ਦਾ ਹੈ। ਉਨ੍ਹਾਂ ਨੇ ਇਸ ਟੂ-ਪਾਰਟੀ ਸਿਸਟਮ ਨੂੰ ਇਨਕਰੇਜ ਕਰਨ ਦਾ ਯਤਨ ਕੀਤਾ। ਤੁਸੀਂ, ਡਿਪਟੀ ਸਪੀਕਰ ਸਾਹਿਬ, ਅੱਜ ਵੀ ਅਖ਼ਬਾਰਾਂ ਵਿਚ ਪੜ੍ਹਦੇ ਹੋ, ਹੁਣ ਵੀ ਮਨਾਪਲਿਸਟ ਹੀ ਹਾਵੀ ਹਨ। ਉਨ੍ਹਾਂ ਦੀ ਕੋਸ਼ਿਸ਼ ਇਹ ਹੁੰਦੀ ਹੈ ਕਿ ਸਰਕਾਰ ਭਾਵੇਂ ਕਿਸੇ ਵੀ ਪਾਰਟੀ ਦੀ ਹੋਵੇ, ਉਹ ਉਸ ਉਪਰ ਹਾਵੀ ਹੋਣ। ਤੁਸੀਂ ਵੇਖ ਲਵੋ ਗੰਨੇ ਦਾ ਭਾਅ 13 ਰੁਪਏ ਤੋਂ 10 ਰੁਪਏ ਕਰ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਕਿਸਾਨ ਤਾਂ ਅੱਗੇ ਹੀ ਲੁਟਿਆ ਗਿਆ ਹੈ ਔਰ ਹੁਣ ਤਾਂ ਕਾਗਜ਼ਾਂ ਵਿਚ ਵੀ ਭਾਅ ਗੰਨੇ ਦਾ 13 ਰੁਪਏ ਤੋਂ 10 ਰੁਪਏ ਹੋ ਗਿਆ ਹੈ। ਜਦੋਂ ਪਹਿਲੀ ਸਰਕਾਰ ਸੀ ਤਾਂ ਵੀ ਕਿਸਾਨ ਲੁਟਿਆ ਗਿਆ ਸੀ ਔਰ ਹੁਣ ਤਾਂ ਹੋਰ ਵੀ ਲੁਟਿਆ ਜਾ ਰਿਹਾ ਹੈ। ਇਨ੍ਹਾਂ ਨੇ ਜਿਹੜਾ ਮਾੜਾ ਚੰਗਾ ਕੰਟਰੋਲ ਸੀ ਉਹ ਵੀ ਹਟਾ ਦਿਤਾ ਹੈ। ਹੁਣ ਉਨ੍ਹਾਂ ਮਨਾਪਲਿਸਟਾਂ ਤੇ ਕੋਈ ਪਾਬੰਧੀ ਨਹੀਂ ਹੋਵੇਗੀ। ਬਿਰਲੇ ਟਾਟੇ ਜੋ ਜੀ ਆਵੇਗਾ ਕਰਨਗੇ। ਗੰਨੇ ਦਾ ਭਾਅ ਦਸ ਰੁਪਏ ਮੁਕੱਰਰ ਕਰ ਦਿਤਾ ਹੈ।...

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਡਿਪਟੀ ਸਪੀਕਰ ਸਾਹਿਬ, ਇਹ ਮੈਂਬਰ ਵਾਧੂ ਗੱਲਾਂ ਕਰ ਰਿਹਾ ਹੈ। ਇਸ ਨੂੰ ਰੋਕਣਾ ਚਾਹੀਦਾ ਹੈ, ਇਹ ਹੀ ਮੇਰਾ ਪੁਆਇੰਟ ਆਫ ਆਰਡਰ ਹੈ ਜੀ।

ਸ਼੍ਰੀ ਡਿਪਟੀ ਸਪੀਕਰ : ਡਾਂਗ ਸਾਹਿਬ, ਰੈਲੇਵੈਂਟ ਬੋਲੋ ਜੀ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਬਿਲ ਉਤੇ ਬੋਲ ਰਿਹਾ ਹਾਂ ਜੀ। ਮੈਂ ਕਹਿ ਰਿਹਾ ਸੀ ਕਿ ਅੰਗਰੇਜ਼ ਸਰਕਾਰ ਦਾ ਜੋ ਅਸੂਲ ਸੀ ਲਾਇਲ ਆਪੋਜ਼ੀਸ਼ਨ ਵਾਲਾ, ਇਸ ਨੂੰ ਸੰਨ 1947 ਤੋਂ ਲੈ ਕੇ ਸੰਨ 1977 ਤਕ ਸਾਰੀਆਂ ਪਾਰਟੀਆਂ ਨੇ ਰਿਜੈਕਟ ਕੀਤੀ ਹੈ ਪਰ ਅੱਜ ਇਸ ਦੀ ਮੰਨਣ ਦੀ ਕੀ ਲੋੜ ਮਹਿਸੂਸ ਹੋਈ ਹੈ। ਇਸ ਕਾਂਸੈਪਟ ਨੂੰ ਸੰਸਾਰ ਦੇ ਹੋਰ ਦੇਸ਼ਾਂ ਨੇ ਅਪਣਾਇਆ ਨਹੀਂ ਹੈ। ਇਹ ਹਾਊਸ ਆਫ ਕਾਮਨਜ਼ ਦੀ ਇੰਗਲੈਂਡ ਦੀ ਟਰੈਡੀਸ਼ਨ ਦੀ ਗੱਲ ਲਈ ਹੈ ਔਰ ਇਹ ਗੱਲ ਅਸੀਂ ਪਹਿਲਾਂ ਰਿਜੈਕਟ ਕੀਤੀ ਹੈ ਪਰ ਅਸੀਂ ਅੱਜ ਇਸ ਨੂੰ ਅਡਾਪਟ ਕਿਉਂ ਕਰ ਰਹੇ ਹਾਂ। ਮੈਂ ਇਹ ਕਹਿੰਦਾ ਹਾਂ ਕਿ ਇਕ ਕੋਈ ਕੋ-ਇੰਸੀਡੈਂਸ ਨਹੀਂ ਹੈ ਕਿ ਇਕ ਪਾਸੇ ਹਿੰਦੁਸਤਾਨ ਦੇ ਮਨਾਪਲਿਸਟ, ਜਨਤਾ ਪਾਰਟੀ ਦੀ ਲੀਡਰਸ਼ਿਪ, ਕਾਂਗਰਸ ਪਾਰਟੀ ਦੀ ਲੀਡਰਸ਼ਿਪ ਇਹ ਹੁਣ ਨਾਹਰਾ ਦੇਵੇ ਕਿ ਟੂ-ਪਾਰਟੀ ਸਿਸਟਮ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਬਾਵਜੂਦ ਇਸ ਦੇ ਕਿ ਇਸ ਖ਼ਰਚ ਦਾ ਲੋਕਾਂ ਤੇ ਬੋਝ ਹੈ, ਇਸ ਕਾਨਸੈਪਟ ਦੇ ਪਿੱਛੇ ਇਕ ਬੁਨਿਆਦੀ ਗੱਲ ਹੈ ਅਤੇ ਇਹ ਟਾਟੇ ਬਿਰਲੇ ਵਾਲੇ ਨੂੰ ਸੂਟ ਕਰਦਾ ਹੈ। ਉਹ ਚਾਹੁੰਦੇ ਹਨ ਕਿ ਉਹੀ ਨੀਤੀਆਂ ਬਾਕਾਇਦਾ ਰਹਿਣ ਔਰ ਦੇਸ਼ ਵਿਚ ਐਸਾ ਵਾਤਾਵਰਣ ਬਣਾਇਆ ਜਾਵੇ ਕਿ ਕੋਈ ਵੀ ਹਕੂਮਤ ਆਵੇ ਉਨ੍ਹਾਂ ਦੀਆਂ ਨੀਤੀਆਂ ਇਕੋ ਹੋਣ ਅਤੇ ਉਨ੍ਹਾਂ ਨੂੰ ਕੋਈ ਨੁਕਸਾਨ ਨਾ ਹੋਵੇ। ਅਮਰੀਕਾ ਦਾ ਤਜਰਬਾ ਤੁਹਾਡੇ ਸਾਹਮਣੇ ਹੈ। ਉਥੇ ਨਿਕਸਨ ਦੀ ਕੀ ਨੀਤੀਆਂ ਰਹੀਆਂ ਹਨ। ਇਸੇ ਤਰ੍ਹਾਂ ਟਾਟੇ ਬਿਰਲੇ ਚਾਹੁੰਦੇ ਹਨ ਕਿ ਟੂ-ਪਾਰਟੀ ਸਿਸਟਮ ਹਿੰਦੁਸਤਾਨ ਵਿਚ ਹੋਵੇ ਤਾਕਿ ਜਿਹੜੀ ਕੁਰੱਪਸ਼ਨ ਚਲਦੀ ਹੈ ਉਹ ਉਸੇ ਤਰ੍ਹਾਂ ਚਲਦੀ ਰਹੇ। ਅੱਜ ਲੋਕ ਕਹਿੰਦੇ ਹਨ ਕਿ ਅੱਗੇ ਨਾਲੋਂ ਕੁਰੱਪਸ਼ਨ ਘਟੀ ਨਹੀਂ। ਅੱਗੇ ਵੀ ਕੁਰੱਪਸ਼ਨ ਬਹੁਤ ਹੁੰਦੀ ਸੀ ਅਤੇ ਹੁਣ ਵੀ ਬਹੁਤ

[ਕਾਮਰੇਡ ਸੱਤ ਪਾਲ ਡਾਂਗ]

ਹੋ ਰਹੀ ਹੈ। ਅੱਗੇ ਸੰਜੇ ਗਾਂਧੀ ਦਾ ਨਾਂ ਲਿਆ ਜਾਂਦਾ ਸੀ ਤਾਂ ਅੱਜ ਕਾਂਤੀ ਦਿਸਾਈ ਦਾ ਨਾਂ ਲਿਆ ਜਾ ਰਿਹਾ ਹੈ ਅਤੇ ਇਥੋਂ ਤਕ ਕਿ ਜਨਤਾ ਪਾਰਟੀ ਦੇ ਮੈਂਬਰ ਵੀ ਕਹਿ ਰਹੇ ਹਨ ਕਿ ਸੈਂਟਰ ਦੀ ਸਰਕਾਰ ਵਿਚ ਅੱਜ ਵੀ ਕਾਕਸ ਹੈ।

ਡਾਕਟਰ ਸਾਧੂ ਰਾਮ · ** ** **

Mr. Deputy Speaker: This is no point of order.

ਕਾਮਰੇਡ ਸੱਤ ਪਾਲ ਡਾਂਗ : ਡਿਪਟੀ ਸਪੀਕਰ ਸਾਹਿਬ, ਇਹ ਸੱਜਣ ਉਹ ਹਨ ਜਿਹੜੇ ਕਿ ਸਰਦਾਰ ਲਛਮਣ ਸਿੰਘ ਦੇ ਵੇਲੇ ਉਨ੍ਹਾਂ ਨੂੰ ਸਪੋਰਟ ਕਰਦੇ ਰਹੇ ਹਨ। ਪਰ ਜੋ ਇਹ ਗੱਲ ਕਰ ਰਹੇ ਹਨ, ਮੈਂ ਚੈਲੰਜ ਕਰਦਾ ਹਾਂ ਕਿ ਕਮਿਊਨਿਸਟ ਪਾਰਟੀ ਦਾ ਦਫ਼ਤਰ ਵਰਕਰਾਂ ਤੋਂ ਇਕ, ਇਕ ਅਤੇ ਦੋ, ਦੋ ਰੁਪਏ ਇਕੱਠੇ ਕਰਕੇ ਬਣਾਇਆ ਹੈ। ਜੇ ਇਹ ਇਸ ਤਰ੍ਹਾਂ ਸਾਬਤ ਕਰ ਦੇਣ ਤਾਂ ਮੈਂ ਰੀਜ਼ਾਈਨ ਕਰ ਦੇਵਾਂਗਾ।

ਸ਼੍ਰੀ ਹਰਬੰਸ ਲਾਲ ਖੰਨਾ : ** ** **

Mr. Deputy Speaker: This is no point of order.

ਕਾਮਰੇਡ ਸੱਤ ਪਾਲ ਡਾਂਗ : ਡਿਪਟੀ ਸਪੀਕਰ ਸਾਹਿਬ, ਛੱਜ ਤਾਂ ਬੋਲੇ ਛਾਣਨੀ ਕੀ ਬੋਲੇ। ਮੈਂ ਤੁਹਾਨੂੰ ਦਸਦਾ ਹਾਂ ਕਿ ਜਨਤਾ ਪਾਰਟੀ ਦੇ ਰਾਜ ਵਿਚ ਜਨਤਾ ਪਾਰਟੀ ਦੇ ਲੀਡਰਾਂ ਨੇ ਲੋਕ ਸਭਾ ਵਿਚ ਪ੍ਰਾਈਮ ਮਨਿਸਟਰ ਦੇ ਲੜਕੇ ਤੇ ਕਰੋੜਾਂ ਰੁਪਏ ਦੇ ਇਲਜ਼ਾਮ ਲਾਏ..

ਸ਼੍ਰੀ ਮਦਨ ਮੋਹਨ ਮਿੱਤਲ : ਡਿਪਟੀ ਸਪੀਕਰ ਸਾਹਿਬ, ਮੈਂ ਅਪਣੇ ਆਨਰੇਬਲ ਮੈਂਬਰ ਨੂੰ ਇਹ ਦਰਖਾਸਤ ਕਰਦਾ ਹਾਂ ਕਿ ਉਹ ਆਪੋਜੀਸ਼ਨ ਦੇ ਲੀਡਰ ਬਾਰੇ ਜੋ ਬਿਲ ਡਿਸਕਸ ਹੋ ਰਿਹਾ ਹੈ ਉਸ ਤੇ ਡਿਸਕਸ਼ਨ ਨੂੰ ਕਨਫਾਈਨ ਕਰਨ। ਇਸ ਬਿਲ ਵਿਚ ਕਿਸੇ ਮਨਿਸਟਰ ਦੇ ਲੜਕੇ ਦਾ ਕੰਡਕਟ ਡਿਸਕਸ ਤਾਂ ਨਹੀਂ ਹੋਣਾ।

**ਸ਼੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਤੁਸੀਂ ਅਪਣੀ ਡਿਸਕਸ਼ਨ ਬਿਲ ਤੇ ਹੀ ਕਨਫਾਈਨ ਕਰੋ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਬਿਲ ਦੇ ਉਤੇ ਹੀ ਕਨਫਾਈਨ ਕਰਾਂਗਾ। ਮੈਂ ਇਹ ਗੁਜ਼ਾਰਿਸ਼ ਕਰ ਰਿਹਾ ਸੀ ਕਿ ਟੂ-ਪਾਰਟੀ ਸਿਸਟਮ ਦਾ ਇਹ ਜਿਹੜਾ ਨਾਅਰਾ ਇਥੇ ਦਿੱਤਾ ਜਾ ਰਿਹਾ ਹੈ ਇਹ ਕੋਈ ਇਨਸੀਡੈਂਸ ਨਹੀਂ। ਇਹ ਤਾਂ ਪਹਿਲੇ ਹੀ ਰਿਜੈਕਟ ਕੀਤਾ ਗਿਆ ਹੈ। ਅੱਜ ਹਿੰਦੁਸਤਾਨ ਵਿਚ ਟਾਟੇ ਬਿਰਲੇ ਟੂ-ਪਾਰਟੀ ਸਿਸਟਮ ਬਣਾਉਣਾ ਚਾਹੁੰਦੇ ਹਨ। ਇਸ ਕਰਕੇ ਹੀ ਅੱਜ ਜਨਤਾ ਪਾਰਟੀ ਦੇ ਖਿਲਾਫ ਵੀ ਅਵਾਜ਼ ਚੁੱਕੀ ਜਾ ਰਹੀ ਹੈ। ਇਥੋਂ ਤਕ ਕਿ ਜਨਤਾ ਪਾਰਟੀ ਦੇ ਸਭ ਤੋਂ ਵਡੇ ਲੀਡਰ ਸ਼੍ਰੀ ਜੈ ਪ੍ਰਕਾਸ਼ ਨਰਾਇਣ ਨੇ ਇਹ ਕਿਹਾ ਹੈ ਕਿ ਅੱਜ ਜਨਤਾ ਪਾਰਟੀ ਔਰ ਕਾਂਗਰਸ ਪਾਰਟੀ ਦੀਆਂ ਨੀਤੀਆਂ ਵਿਚ ਕੋਈ ਫਰਕ ਨਹੀਂ ਰਿਹਾ। (ਵਿਘਨ)

** Expunged as ordered by the Chair.

ਸਰਦਾਰ ਸਰੂਪ ਸਿੰਘ : ** ** **

Mr. Deputy Speaker : This is no point of order.

ਕਾਮਰੇਡ ਸੱਤ ਪਾਲ ਡਾਂਗ : ਡਿਪਟੀ ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਹੀਂ ਲੈਣਾ ਚਾਹੁੰਦਾ । ਪਰ ਮੈਂ ਇਹ ਦੱਸਦਾ ਹਾਂ ਕਿ ਸਰਦਾਰ ਸਰੂਪ ਸਿੰਘ ਜੀ ਨੇ ਜੋ ਗਲ ਕਹੀ ਹੈ ਇਹ ਬਾਹਰ ਕੁਝ ਹੋਰ ਕਹਿੰਦੇ ਹਨ ਅਤੇ ਇਥੇ ਆ ਕੇ ਕੁਝ ਹੋਰ ਕਹਿੰਦੇ ਹਨ । ਇਹ ਵੀ ਉਹੀ ਕੁਝ ਕਹਿੰਦੇ ਹਨ ਜੋ ਕੁਝ ਜੈ ਪ੍ਰਕਾਸ਼ ਨਾਰਾਇਣ ਨੇ ਕਿਹਾ ਹੈ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਜਦੋਂ ਤਕ ਸਾਡੇ ਮੁਲਕ ਦੇ ਅੰਦਰ, ਸਾਡੀ ਜਨਤਾ ਪਾਰਟੀ ਦੇ ਅੰਦਰ ਜਾਂ ਕਾਂਗਰਸ ਪਾਰਟੀ ਦੇ ਅੰਦਰ ਵੈਸਟਿਡ ਇੰਟਰਸਟ ਅਤੇ ਮਨਾਪਲਿਸਟ ਮੌਜੂਦ ਹੈ ਉਹ ਆਪਣੇ ਲੋਕਾਂ ਦਾ ਪੱਖ ਪੂਰਾ ਕਰਨ ਲਈ ਇਹ ਅਵਾਜ਼ ਲਾਉਂਦਾ ਰਹੇਗਾ ਕਿ ਟੂ-ਪਾਰਟੀ ਸਿਸਟਮ ਬਣਾਇਆ ਜਾਵੇ ਔਰ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਟੂ-ਪਾਰਟੀ ਸਿਸਟਮ ਬਣਨ ਨਾਲ ਇਸ ਦੇਸ਼ ਦੀ ਕਾਮਯਾਬੀ ਕਦੇ ਵੀ ਨਹੀਂ ਹੋ ਸਕਦੀ । ਇਸ ਵਾਸਤੇ ਅਸੀਂ ਇਸ ਬਿਲ ਦੀ ਲੋਕ ਸਭਾ ਵਿਚ ਵੀ ਵਿਰੋਧਤਾ ਕੀਤੀ ਸੀ ਅਤੇ ਇਥੇ ਵੀ ਸਾਡੀ ਪਾਰਟੀ ਇਸ ਦਾ ਵਿਰੋਧ ਕਰਦੀ ਹੈ । ਅੱਜ ਦੇ ਹਾਲਾਤ ਵਿਚ ਇਸ ਬਿਲ ਦੀ ਲੋੜ ਨਹੀਂ । ਇਸ ਕਰਕੇ ਅਸੀਂ ਇਸ ਦੀ ਮੁਖਾਲਫ਼ਤ ਕਰਦੇ ਹਾਂ ।

ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ) : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਸਪੀਚ ਸੁਣ ਕੇ ਮੈਨੂੰ ਕੋਈ ਬਹੁਤੀ ਹੈਰਾਨੀ ਨਹੀਂ ਹੋਈ ਕਿਉਂਕਿ ਡਾਂਗ ਸਾਹਿਬ ਨੇ ਆਪਣੀ ਨੀਤੀਆਂ ਦੇ ਮੁਤਾਬਕ ਹੀ ਇਸ ਦੀ ਮੁਖਾਲਫਤ ਕੀਤੀ ਹੈ । ਜਿਥੇ ਵੀ ਉਨ੍ਹਾਂ ਦੀ ਪਾਰਟੀ ਰਹੀ ਹੈ ਉਥੇ ਕੋਈ ਹੋਰ ਪਾਰਟੀ ਆ ਜਾਵੇ, ਇਹ ਸਵਾਲ ਹੀ ਨਹੀਂ ਉਠਦਾ । ਦੂਸਰਾ ਇਹ ਜ਼ਿੰਦਾ ਲੀਡਰਾਂ ਨੂੰ ਮਾੜਾ ਨਹੀਂ ਕਹਿੰਦੇ ਅਤੇ ਮੋਇਆਂ ਦੀ ਕਬਰ ਪੁੱਟਣ ਤੋਂ ਵੀ ਨਹੀਂ ਰੁਕਦੇ । (ਵਿਘਨ) ਮੈਂ ਦੱਸਦਾ ਹਾਂ ਕਿ ਸਟਾਲਿਨ ਦੀ ਕਬਰ ਵੀ ਇਹ ਪੁਟਣ ਤੋਂ ਨਹੀਂ ਰੁਕੇ ਅਤੇ ਉਥੇ ਖਰੁਸ਼ਚੇਵ ਬੰਦਰ ਬਣ ਕੇ ਨਚਿਆ । ਇਸੇ ਤਰ੍ਹਾਂ ਹੀ ਬਲਗਾਨਿਨ ਦਾ ਹਾਲ ਕੀਤਾ ਗਿਆ ਹੈ । ਇਹ ਤਾਂ ਇਨ੍ਹਾਂ ਦੀ ਪੁਰਾਣੀ ਨੀਤੀ ਰਹੀ ਹੈ । ਇਸੇ ਤਰ੍ਹਾਂ ਜਦੋਂ ਕਾਂਗਰਸ ਪਾਰਟੀ ਦਾ ਰਾਜ ਸੀ ਤਾਂ ਉਸ ਦੀ ਹਰ ਨੀਤੀ ਦਾ ਇਹ ਪਾਰਟੀ ਸਵਾਗਤ ਕਰਦੀ ਰਹੀ ਹੈ ਅਤੇ ਹੁਣ ਉਸ ਦੇ ਹਰ ਫੈਸਲੇ ਨੂੰ ਗਲਤ ਕਹਿੰਦੀ ਹੈ । ਮੈਂ ਦਸਦਾ ਹਾਂ ਕਿ 1942 ਵਿਚ ਜਦੋਂ ਕੁਇਟ ਇੰਡੀਆ ਮੂਵਮੈਂਟ ਚਲੀ ਸੀ ਤਾਂ ਉਸ ਵੇਲੇ ਇਨ੍ਹਾਂ ਦੇ ਲੀਡਰ ਸ਼੍ਰੀ ਰਾਜੇਸ਼ਵਰਾ ਦਾ ਬਿਆਨ ਆਇਆ ਸੀ ਕਿ (ਵਿਘਨ)

ਕਾਮਰੇਡ ਸਰਵਣ ਸਿੰਘ ਚੀਮਾ : ** ** **

Mr. Deputy Speaker This is no point of order.

ਸਰਦਾਰ ਕਿਰਪਾਲ ਸਿੰਘ : ਮੈਂ ਤਾਂ ਆਪਣੇ ਮੋਹਤਰਮ ਦੋਸਤ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮੇਰੇ ਬੋਲਣ ਤੋਂ ਪਹਿਲਾਂ ਟਾਟੇ ਅਤੇ ਬਿਰਲੇ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਹੋਰ ਕਈ ਜਨਤਾ ਪਾਰਟੀ ਦੇ ਲੀਡਰਾਂ ਦਾ ਕੰਡਕਟ ਡਿਸਕਸ ਕੀਤਾ ਗਿਆ ਹੈ ਉਹ

**Expunged as ordered by the Chair.

[ਸਰਦਾਰ ਕਿਰਪਾਲ ਸਿੰਘ]

ਕੋਈ ਇਸ ਬਿਲ ਨਾਲ ਸਬੰਧ ਨਹੀਂ ਰਖਦਾ ਸੀ । ਜੇ ਉਨ੍ਹਾਂ ਨੇ ਉਸ ਦਾ ਜ਼ਿਕਰ ਕੀਤਾ ਹੈ ਤਾਂ ਹੀ ਮੈਂ ਉਸ ਦੇ ਮੁਤੱਲਕ ਜ਼ਿਕਰ ਕਰਨਾ ਚਾਹੁੰਦਾ ਸੀ । ਮੈਂ ਤਾਂ ਇਨ੍ਹਾਂ ਦੀਆਂ ਗਲਾਂ ਤੇ ਹੀ ਜਵਾਬ ਦੇਣ ਲਗਾ ਸੀ । ਕੀ ਇਹ ਉਸ ਵੇਲੇ ਭੁਲ ਗਏ ਸੀ ਜਦੋਂ ਡੇਢ ਆਦਮੀ ਦਾ ਰਾਜ ਸੀ ਅਤੇ ਇਹ ਉਸ ਦੀ ਸਪੋਰਟ ਕਰਦੇ ਰਹੇ ਸੀ । ਜਦੋਂ ਤਕ ਡੇਢ ਆਦਮੀ ਦਾ ਰਾਜ ਰਿਹਾ ਇਹ ਵੀਰ ਉਸ ਦੇ ਹੱਕ ਵਿਚ ਹੱਥ ਖੜਾ ਕਰਕੇ ਉਸ ਦਾ ਸਵਾਗਤ ਕਰਦੇ ਰਹੇ । ਅੱਜ ਮੈਨੂੰ ਸਮਝ ਨਹੀਂ ਆਉਂਦੀ ਕਿ ਅੱਜ ਇਹ ਟੂ ਪਾਰਟੀ ਸਿਸਟਮ ਦਾ ਨਾਂ ਲੈ ਕੇ ਕਿਸ ਤਰ੍ਹਾਂ ਡੈਮੋਕਰੇਸੀ ਦੀ ਨਿੰਦਾ ਕਰ ਰਹੇ ਹਨ । ਇਹ ਠੀਕ ਹੈ ਕਿ ਇਹ ਜ਼ਿੰਦਾਂ ਲੀਡਰਾਂ ਨੂੰ ਮਾੜਾ ਨਹੀਂ ਕਹਿੰਦੇ ਅਤੇ ਮੋਇਆਂ ਦੀ ਕਬਰ ਪੁਟਣੋਂ ਨਹੀਂ ਰੁਕਦੇ । ਇਥੋਂ ਤਕ ਕਿ ਇਹ ਆਪਣੇ ਲੀਡਰਾਂ ਦੀ ਵੀ ਇਜ਼ਤ ਨਹੀਂ ਕਰਦੇ ਅਤੇ ਉਨ੍ਹਾਂ ਦੇ ਖਿਲਾਫ ਵੀ ਬਿਆਨ ਦੇ ਰਹੇ ਹਨ । ਇਹ ਇਨ੍ਹਾਂ ਦਾ ਹਾਲ ਹੈ । ਹੁਣ ਕਿਤੇ ਆ ਕੇ ਲੋਕਾਂ ਨੇ ਇਨ੍ਹਾਂ ਦੀ ਡਿਕਟੇਟਰਸ਼ਿਪ ਤੋਂ ਛੁਟਕਾਰਾ ਪਾਇਆ ਹੈ ਅਤੇ ਸੁਖ ਦਾ ਸਾਹ ਲਿਆ ਹੈ

ਹੁਣ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਸ ਨਾਲ ਡਿਪਟੀ ਸਪੀਕਰ ਸਾਹਿਬ, ਆਪੋਜੀਸ਼ਨ ਦੇ ਲੀਡਰ ਨੂੰ ਕੈਬਨਿਟ ਰੈਂਕ ਦੇ ਮਨਿਸਟਰ ਦਾ ਦਰਜਾ ਦਿੱਤਾ ਹੈ ਇਹ ਕੋਈ ਆਸਾਨ ਗੱਲ ਨਹੀਂ ਕੀਤੀ । ਕੋਈ ਕੁਰਬਾਨੀ ਨਹੀਂ ਕੀਤੀ । ਮੈਂ ਇਹ ਕਹਿੰਦਾ ਹਾਂ ਕਿ ਜਮਹੂਰੀਅਤ ਵਿਚ ਇਹ ਚੀਜ਼ ਹੋਣੀ ਚਾਹੀਦੀ ਹੈ । ਇਸ ਲਈ ਅਸੀਂ ਇਹ ਚੀਜ਼ ਕੀਤੀ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਮੁਲਕਾਂ ਵਿਚ ਵੰਨ ਪਾਰਟੀ ਸਿਸਟਮ ਹੈ ਵੰਨ ਮੈਨ ਸਿਸਟਮ ਹੈ, ਉਥੇ ਡਿਕਟੇਟਰਸ਼ਿਪ ਹੈ । ਸਾਨੂੰ ਇਹ ਜਿੰਨੇ ਮਰਜ਼ੀ ਏਜੰਟ ਕਹਿ ਲੈਣ । ਬਿਰਲਾ, ਟਾਟਾ, ਜੋ ਵੱਡੇ ਵੱਡੇ ਹਨ, ਉਨ੍ਹਾਂ ਦੀ ਸਰਕਾਰ ਇਹ ਸਪੋਰਟ ਨਹੀਂ ਕਰਦੀ ।

4.22 ਸ਼ਾਮ | (ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਜਿਹੜਾ ਸਿਸਟਮ ਅੱਜ ਕੀਤਾ ਗਿਆ ਹੈ ਉਸ ਦੇ ਮੁਤੱਲਕ ਮੈਂ ਇਕ ਗੱਲ ਕਰਨੀ ਚਾਹੁੰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ** : ਤੁਸੀਂ ਮਗਰੋਂ ਗਲ ਕਰ ਲੈਣੀ ਜੀ । ਪਹਿਲਾਂ ਸਰਦਾਰ ਕਿਰਪਾਲ ਸਿੰਘ ਜੀ ਨੂੰ ਬੋਲ ਲੈਣ ਦਿਉ, ਉਹ ਚੰਗੀ ਸਪੀਚ ਕਰ ਰਹੇ ਹਨ । ਤੁਸੀਂ ਬਾਅਦ ਵਿਚ ਬੋਲ ਲੈਣਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਸ ਬਿਲ ਨੂੰ ਪਾਸ ਕਰ ਦਿੱਤਾ ਜਾਏ ਜੇ ਕੋਈ ਤਰੁੱਟੀ ਹੈ ਤਾਂ ਉਹ ਵੀ ਪੂਰੀ ਕਰ ਦਿਤੀ ਜਾਏ । ਜੇਕਰ, ਸਪੀਕਰ ਸਾਹਿਬ, ਕੋਈ ਲੀਗਲ ਗੱਲ ਰਹਿ ਗਈ ਹੈ ਉਹ ਵੀ ਪੂਰੀ ਕਰ ਦੇਣੀ ਚਾਹੀਦੀ ਹੈ । ਲੀਗਲ ਸਾਈਡ ਸਰਦਾਰ ਉਮਰਾਓ ਸਿੰਘ ਜੀ ਨੇ ਪੜ੍ਹੀ ਹੋਣੀ ਹੈ । ਮੈਂ ਲੀਗਲ ਸਾਈਡ ਨਹੀਂ ਪੜ੍ਹੀ । ਸਪੀਕਰ ਸਾਹਿਬ, ਵੰਨ-ਮੈਨ ਰੂਲ ਪੈਦਾ ਕਰਨ ਵਾਲੇ ਹੀ ਲੋਕਾਂ ਨੂੰ ਐਕਸਪਲਾਇਟ ਕਰਦੇ ਹਨ । ਜੋ ਬਿਲ ਲਿਆਂਦਾ ਗਿਆ ਹੈ ਇਸ ਦੇ ਮੁਤਅੱਲਕ ਡਾਂਗ ਸਾਹਿਬ ਨੇ ਵੀ ਕਿਹਾ ਹੈ ਕਿ ਟੂ ਪਾਰਟੀ ਸਿਸਟਮ ਹਿੰਦੁਸਤਾਨ ਵਿਚ ਚਲੇ ਤਾਂ ਵੰਨਮੈਨ ਰੂਲ ਕਿਥੋਂ ਆ ਜਾਵੇਗਾ । ਵੰਨ ਮੈਨ ਰੂਲ ਵਿਚ ਬੜੀ ਭਾਰੀ ਰੁਕਾਵਟ ਹੈ । ਮੈਂ ਸਪੀਕਰ ਸਾਹਿਬ, ਸਰਕਾਰ ਦੀ ਤਾਰੀਫ

ਕਰਦਾ ਹਾਂ ਅਤੇ ਬਾਦਲ ਸਾਹਿਬ ਦੀ ਤਾਰੀਫ ਕਰਦਾ ਹਾਂ ਕਿ ਜਿਨ੍ਹਾਂ ਨੇ ਇਹ ਬਿਲ ਲਿਆ ਕੇ ਇੱਕ ਬੜਾ ਚੰਗਾ ਕਦਮ ਉਠਾਇਆ ਹੈ । ਇਸ ਕਰਕੇ ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) ਸਪੀਕਰ ਸਾਹਿਬ, ਮੈਂ ਖੁਸ਼ ਹਾਂ ਕਿ ਤੁਸੀਂ ਆ ਗਏ ਹੋ ਨਹੀਂ ਤਾਂ ਡਿਪਟੀ ਸਪੀਕਰ ਸਾਹਿਬ ਨੇ ਮੈਨੂੰ ਟਾਈਮ ਨਹੀਂ ਸੀ ਦੇਣਾ। ਸਾਥੀ ਮੇਰੇ ਨਾਲ ਬੈਠੇ ਸਨ ਅਤੇ ਮੈਂ ਉਨ੍ਹਾਂ ਨੂੰ ਵੀ ਇਹ ਗੱਲ ਕਹੀ ਸੀ ਕਿ ਮੈਨੂੰ ਹੁਣ ਟਾਈਮ ਮਿਲ ਜਾਵੇਗਾ । ਇਹ ਬਿਲ ਚੰਗਾ ਹੈ ਜਾਂ ਮਾੜਾ ਹੈ, ਇਹ ਉਸ ਦੇ ਨਾਲ ਤੁਅੱਲਕ ਨਹੀਂ ਰਖਦਾ (ਹਾਸਾ) ਸਪੀਕਰ ਸਾਹਿਬ, ਸਰਦਾਰ ਕਿਰਪਾਲ ਸਿੰਘ ਜੀ ਮੇਰੇ ਦੋਸਤ ਹਨ । ਮੈਨੂੰ ਉਨ੍ਹਾਂ ਦੇ ਬਰਖਿਲਾਫ ਬੋਲਣ ਲਈ ਦਿਲ ਨਹੀਂ ਕਰਦਾ । ਸਰਦਾਰ ਕਿਰਪਾਲ ਸਿੰਘ ਹਮੇਸ਼ਾ ਪਿਛਲੇ ਤੀਹ, ਤੀਹ ਸਾਲ ਦੀ ਰੱਟ ਲਾਈ ਰਖਦੇ ਹਨ । ਹੁਣ ਦੀ ਸਰਕਾਰ ਨੇ ਡੇਢ ਸਾਲਾਂ ਵਿਚ ਕੀ ਕੀਤਾ ਹੈ ਅਤੇ ਕੀ ਕਰ ਦੇਣਾ ਹੈ ਇਸ ਵਾਸਤੇ ਮੈਂ ਪਾਂਧੀ ਸਾਹਿਬ ਤੇ ਵੀ ਇਸੇ ਤਰ੍ਹਾਂ ਹੀ ਨਾਰਾਜ਼ ਹਾਂ । ਇਸੇ ਤਰ੍ਹਾਂ ਹੀ ਗਿਆਨੀ ਜ਼ੈਲ ਸਿੰਘ ਦੀ ਮਨਿਸਟਰੀ ਦੇ ਦੌਰਾਨ ਜਦੋਂ ਬਹਿਸ ਹੋ ਰਹੀ ਸੀ ਸ਼ਡਿਊਲਡ ਕਾਸਟਾਂ ਦੇ ਮੁਤੱਲਕ ਪਰ ਗਿਆਨੀ ਜ਼ੈਲ ਸਿੰਘ ਜਗਤ ਰਾਮ, ਜਗਤ ਰਾਮ ਕਰਦਾ ਸੀ । ਹੁਣ ਵੀ ਇਹ ਉਹੀ ਤਾਰੀਫ ਕਰਦੇ ਹਨ । ਹਮੇਸ਼ਾ ਤਾਰੀਫ ਹੀ ਕਰਦੇ ਰਹਿੰਦੇ ਹਨ ।

Right is not taken by request; it is wrested from unwilling hand.

ਤਾਰੀਫ ਜਿਤਨੀ ਮਰਜ਼ੀ ਕਰਦੇ ਜਾਓ ਪਰ ਵਜ਼ੀਰੀ ਨਹੀਂ ਮਿਲਣੀ । (ਵਿਘਨ) (ਸ਼ੋਰ) ਸਪੀਕਰ ਸਾਹਿਬ, ਇਹ ਜਿਹੜਾ ਹੁਣ ਬਿਲ ਲਿਆਉਂਦੇ ਪਏ ਹਨ, ਇਹ ਆਪਣੀ ਖਾਤਰ ਲਿਆਉਂਦੇ ਪਏ ਹਨ (ਹਾਸਾ) ਮੈਂ, ਕਹਿੰਦਾ ਹਾਂ ਕਿ ਇਹ ਬਿਲ ਪਾਸ ਕਰ ਦੇਣਾ ਚਾਹੀਦਾ ਹੈ ।

**ਸ਼੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਉੱਤਰ) : ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਜਿਹੜਾ ਬਿਲ ਰਖਿਆ ਹੈ ਉਸ ਦੇ ਮੁਤਾਬਿਕ ਮੈਂ ਪੰਜਾਬ ਸਰਕਾਰ ਨੂੰ ਬੜੀ ਮੁਬਾਰਕਬਾਦ ਦਿੰਦਾ ਹਾਂ । ਉਨ੍ਹਾਂ ਨੇ ਹਿੰਦੁਸਤਾਨ ਵਿਚ ਬੜੀ ਭਾਰੀ ਕਰਾਂਤੀ ਲਿਆਂਦੀ ਹੈ । ਜਿਹੜੀਆਂ ਡੈਮੋਕਰੈਟਿਕ ਟਰੈਡੀਸ਼ਨਾਂ ਸਨ ਜਿਨ੍ਹਾਂ ਦੇ ਬਾਰੇ ਹਿੰਦੁਸਤਾਨ ਵਿਚ ਬਹੁਤ ਦੇਰ ਤੋਂ ਚਰਚਾ ਚਲ ਰਹੀ ਸੀ। ਕਮ-ਸੇ-ਕਮ ਬਿਜ਼ਨੈਸ ਨੂੰ ਮੇਨਟੇਨ ਕਰਨ ਵਾਸਤੇ ਅਪੋਜ਼ੀਸ਼ਨ ਦਾ ਤਕੜਾ ਹੋਣਾ ਬਹੁਤ ਜ਼ਰੂਰੀ ਹੈ । ਜੇ ਕਰ ਆਪੋਜ਼ੀਸ਼ਨ ਪਾਰਟੀ ਰੂਲਿੰਗ ਪਾਰਟੀ ਨੂੰ ਚੰਗੇ ਸੁਝਾਓ ਨਾ ਦੇ ਸਕੇ ਤਾਂ ਇਹ ਡੈਮੋਕਰੈਟਿਕ ਸੈਟ-ਅਪ ਨਹੀਂ ਚਲ ਸਕਦਾ । ਅੱਜ ਕਲ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਜੋ ਕੰਮ ਕਰ ਰਹੀ ਹੈ ਉਸੇ ਤਰ੍ਹਾਂ ਆਪੋਜ਼ੀਸ਼ਨ ਪਾਰਟੀ ਵੀ ਆਪਣਾ ਕੰਮ ਚੰਗੀ ਤਰ੍ਹਾਂ ਕਰ ਸਕੇਗੀ । ਆਪੋਜ਼ੀਸ਼ਨ ਦੇ ਲੀਡਰ ਨੂੰ ਮਨਿਸਟਰ ਦੇ ਬਰਾਬਰ ਦਾ ਸਟੇਟਸ ਦਿੱਤਾ ਗਿਆ ਹੈ । ਲੇਕਿਨ ਕਾਂਗਰਸ ਦੇ ਰਾਜ ਵਿਚ ਆਪੋਜ਼ੀਸ਼ਨ ਪਾਰਟੀ ਵੱਲ ਬਿਲਕੁਲ ਵੀ ਧਿਆਨ ਨਹੀਂ ਦਿੱਤਾ ਜਾਂਦਾ ਸੀ । ਅਸੀਂ, ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਲੀਡਰ ਨੂੰ ਕੈਬਨਿਟ ਦਾ ਰੈਂਕ ਦਿੱਤਾ ਹੈ ਅਤੇ ਹੋਰ ਸਾਰੀਆਂ ਫੈਸਿਲਟੀਜ਼ ਦਿੱਤੀਆਂ ਹਨ ਜਿਸ ਤਰ੍ਹਾਂ ਕਿ ਰੂਲਿੰਗ ਪਾਰਟੀ ਦੇ ਮਨਿਸਟਰ ਨੂੰ ਦੇ ਰਹੇ ਹਾਂ, ਉਸੇ ਤਰ੍ਹਾਂ ਹੀ ਆਪੋਜ਼ੀਸ਼ਨ ਦੇ ਲੀਡਰ ਨੂੰ ਦਿਤੀਆਂ ਜਾ ਰਹੀਆਂ ਹਨ । ਜਿਸ ਤਰ੍ਹਾਂ ਰੂਲਿੰਗ ਪਾਰਟੀ ਦਾ ਮਨਿਸਟਰ ਮੂਵ ਕਰ ਸਕਦਾ ਹੈ, ਉਸੇ ਤਰ੍ਹਾਂ ਹੀ ਆਪੋਜ਼ੀਸ਼ਨ ਪਾਰਟੀ ਦਾ ਲੀਡਰ ਵੀ ਮੂਵ ਕਰ ਸਕੇਗਾ

[ਸ੍ਰੀ ਹਰਬੰਸ ਲਾਲ ਖੰਨਾ]

ਲੇਕਿਨ ਇਨ੍ਹਾਂ ਦੇ ਰਾਜ ਵਿਚ ਆਪੋਜੀਸ਼ਨ ਦੇ ਲੀਡਰ ਨਾਲ ਕੀ ਸਲੂਕ ਹੁੰਦਾ ਰਿਹਾ ਹੈ, ਉਹ ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ। ਸੰਨ 1953 ਵਿਚ ਹਿਦੁਸਤਾਨ ਦੀ ਸੈਂਟਰ ਦੀ ਸਰਕਾਰ ਵਿਚ ਡਾਕਟਰ ਸ਼ਾਮਾ ਪ੍ਰਸ਼ਾਦ ਮੁਕਰਜੀ ਆਪੋਜ਼ੀਸ਼ਨ ਦੇ ਲੀਡਰ ਸਨ। ਉਨ੍ਹਾਂ ਦਾ 23 ਜੂਨ ਨੂੰ ਮਰਡਰ ਕੀਤਾ ਗਿਆ। (ਇਸ ਵੇਲੇ ਰੂਲਿੰਗ ਪਾਰਟੀ ਵਲੋਂ ਸ਼ੇਮ,ਸ਼ੇਮ ਦੀਆਂ ਅਵਾਜ਼ਾਂ ਆ ਰਹੀਆਂ ਸਨ) ਲੇਕਿਨ ਅੱਜ ਹਿੰਦੁਸਤਾਨ ਦੇ ਸੈਟ-ਅੱਪ ਵਿਚ ਬੜੀ ਫਰਾਖ ਦਿਲੀ ਨਾਲ ਆਪੋਜੀਸ਼ਨ ਦੇ ਲੀਡਰ ਨੂੰ ਮਨਿਸਟਰ ਦੇ ਬਰਾਬਰ ਦਾ ਰੈਂਕ ਦਿੱਤਾ ਗਿਆ ਹੈ। ਆਪੋਜ਼ੀਸ਼ਨ ਲੀਡਰ ਦਾ ਉਤਨਾ ਹੀ ਸਥਾਨ ਹੈ ਜਿਤਨਾ ਕਿ ਰੂਲਿੰਗ ਪਾਰਟੀ ਦਾ ਸਥਾਨ ਹੈ। ਜੇ ਕਰ ਹੁਣ ਵੀ ਆਪੋਜੀਸ਼ਨ ਦੇ ਲੀਡਰ ਨੇ ਆਪੋਜ਼ੀਸ਼ਨ ਦਾ ਰੋਲ ਪਲੇ ਨਾ ਕੀਤਾ, ਤਾਂ ਇਸ (ਆਪੋਜ਼ੀਸ਼ਨ ਵਲ ਇਸ਼ਾਰਾ) ਕਰਕੇ ਇਹ ਢਾਂਚਾ ਚੰਗੀ ਤਰ੍ਹਾਂ ਨਾਲ ਨਹੀਂ ਚਲ ਸਕੇਗਾ। ਅੱਜ ਜਿਹੜਾ ਪੰਜਾਬ ਸਰਕਾਰ ਨੇ ਜਨਤਾ ਅਕਾਲੀ ਪਾਰਟੀ ਨੇ ਇਸ ਬਿਲ ਨੂੰ ਲਿਆਂਦਾ ਹੈ, ਇਹ ਸਰਾਹਨਾ ਯੋਗ ਹੈ। ਅੱਜ ਅਸੀਂ ਆਪੋਜ਼ੀਸ਼ਨ ਦੇ ਲੀਡਰ ਨੂੰ ਮਨਿਸਟਰ ਦੇ ਰੈਂਕ ਦੇ ਬਰਾਬਰ ਰਖਦੇ ਪਏ ਹਾਂ ਅਤੇ ਸਾਰੀਆਂ ਸਹੂਲਤਾਂ ਦੇ ਰਹੇ ਹਾਂ ਲੇਕਿਨ ਮੇਰੇ ਸਾਥੀਆਂ ਨੇ ਇਰਰੈਲੇਵੈਂਟ ਗਲਾਂ ਕੀਤੀਆਂ ਹਨ। ਅੱਜ ਲੋਕਾਂ ਦੇ ਵਿਚ ਵਿਸ਼ਵਾਸ ਪੈਦਾ ਕਰਨ ਦੀ ਜ਼ਰੂਰਤ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ ਰੂਲਿੰਗ ਪਾਰਟੀ ਦਾ ਮਨਿਸਟਰ ਮੂਵ ਕਰ ਸਕਦਾ ਹੈ। ਉਸੇ ਤਰ੍ਹਾਂ ਹੀ ਆਪੋਜ਼ੀਸ਼ਨ ਪਾਰਟੀ ਦਾ ਲੀਡਰ ਵੀ ਮੂਵ ਕਰ ਸਕਦਾ ਹੈ। ਪਰੰਤੂ ਇਨ੍ਹਾਂ ਦੇ ਵਕਤ ਦੇਖ ਲਉ ਕਿਸ ਤਰੀਕੇ ਨਾਲ ਐਮਰਜੰਸੀ ਦੇ ਦਿਨਾਂ ਵਿਚ ਆਪੋਜ਼ੀਸ਼ਨ ਦੇ ਲੀਡਰ ਨੂੰ ਤਾਂ ਕੀ ਛਡਣਾ ਹੈ ਬਲਕਿ ਆਮ ਆਦਮੀ ਨੂੰ ਵੀ ਤੰਗ ਕੀਤਾ ਗਿਆ। ਕਈ ਤਰੀਕਿਆਂ ਦੇ ਨਾਲ ਡੀ. ਆਈ. ਆਰ. ਦੇ ਤਹਿਤ ਅੰਦਰ ਡਕ ਦਿਤਾ। ਸਪੀਕਰ ਸਾਹਿਬ, ਕਿਸੇ ਤੇ ਕੋਈ ਧਾਰਾ ਔਰ ਕਿਸੇ ਤੇ ਕੋਈ ਧਾਰਾ ਲਾਈ ਗਈ।

ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਦੂਰ ਕਰਨ ਵਾਸਤੇ ਲੋਕਾਂ ਵਿਚ ਭਰਮ ਸੀ, ਡਰ ਸੀ ਕਿ ਹਿੰਦੁਸਤਾਨ ਵਿਚ ਡੈਮੋਕ੍ਰੇਸੀ ਚਲੇਗੀ ਵੀ ਕਿ ਨਹੀਂ। ਔਰ ਇਥੇ ਕਿਸ ਕਿਸਮ ਦਾ ਰਾਜ ਭਾਗ ਚਲੇਗਾ ਆਇਆ ਡਿਕਟੇਟਰਸ਼ਿਪ ਆਏਗੀ, ਜਾਂ ਮਿਲਟਰੀ ਰੂਲ ਹੋਵੇਗਾ। ਇਹ ਚੀਜ਼ਾਂ ਦਾ ਭਰਮ ਦੂਰ ਕਰਨ ਵਾਸਤੇ ਪੰਜਾਬ ਸਰਕਾਰ ਨੇ ਲੀਡ ਦਿੱਤੀ ਹੈ। ਸਾਰੀਆਂ ਸਟੇਟਸ ਨੂੰ ਇਹ ਦਸਿਆ ਗਿਆ ਹੈ ਕਿ ਆਪੋਜ਼ੀਸ਼ਨ ਦੇ ਲੀਡਰ ਨੂੰ ਡੈਮੋਕ੍ਰੈਟਿਕ ਸੈਟ ਅਪ ਦੇ ਅਧਾਰ ਤੇ ਕੈਬਨਟ ਰੈਂਕ ਦੇਣ ਵਾਸਤੇ ਇਹ ਬਿਲ ਲਿਆਇਆ ਜਾ ਰਿਹਾ ਹੈ। ਮੈਂ ਪ੍ਰਾਰਥਨਾ ਕਰਾਂਗਾ ਕਿ ਜਿਸ ਸਪਿਰਟ ਨਾਲ ਇਸ ਬਿਲ ਨੂੰ ਲਿਆਂਦਾ ਜਾ ਰਿਹਾ ਹੈ ਉਸ ਨੂੰ ਬਾਕਾਇਦਾ ਤੌਰ ਤੇ ਸਾਰੇ ਸਾਥੀਆਂ ਵਲੋਂ ਯੂਨੈਨੀਮਸਲੀ ਤੌਰ ਤੇ ਪਾਸ ਕਰ ਦੇਣਾ ਚਾਹੀਦਾ ਹੈ। ਇਸ ਕਰਕੇ ਨਹੀਂ ਕਿ ਇਸ ਬਿਲ ਨੂੰ ਪੰਜਾਬ ਸਰਕਾਰ ਲਿਆਈ ਹੈ ਬਲਕਿ ਇਸ ਕਰਕੇ ਕਿ ਡੈਮੋਕਰੇਸੀ ਨੂੰ ਜ਼ਿੰਦਾ ਰਖਣਾ ਹੈ। ਹਿੰਦੁਸਤਾਨ ਦੇ ਲੋਕਾਂ ਦਾ ਡੈਮੋਕ੍ਰੇਸੀ ਵਿਚ ਕਾਨਫੀਡੈਂਸ ਰਿਹਾ ਹੈ। ਐਮਰਜੈਂਸੀ ਵਿਚ ਕੋਈ ਆਦਮੀ ਗਲ ਤਕ ਨਹੀਂ ਕਰ ਸਕਦਾ ਸੀ। ਉਹਦੇ ਲਈ ਜੇਲ੍ਹ ਤਿਆਰ ਰਹਿੰਦੀ ਸੀ। ਪਰ ਹੁਣ ਡੈਮੋਕਰੇਸੀ ਦੇ ਸੈਟ-ਅੱਪ ਵਿਚ ਇਸ ਗਲ ਦੀ ਖੁਲ੍ਹ ਹੈ ਕਿ ਹਰ ਆਦਮੀ ਖੁਲ੍ਹ ਕੇ ਗਲ ਬਾਤ ਕਰ ਸਕਦਾ ਹੈ। ਅੱਜ ਡਾਂਗ ਸਾਹਿਬ ਚੰਗੀ ਤਰ੍ਹਾਂ ਨਾਲ ਗਲ ਕਰ ਸਕਦੇ ਹਨ। ਪਰ ਜਿਸ ਵੇਲੇ ਐਮਰਜੈਂਸੀ ਸੀ ਉਸ ਵੇਲੇ ਇਨ੍ਹਾਂ ਦੀ ਪਾਰਟੀ ਵਿਚੋਂ (ਡਾਂਗ ਸਾਹਿਬ ਵਲ ਇਸ਼ਾਰਾ ਕਰਦੇ ਹੋਏ) ਕਿਸੇ ਨੇ ਵੀ ਆਵਾਜ਼ ਤਕ ਨਹੀਂ

ਉਠਾਈ ਸੀ ਕਿ ਉਹ ਚੀਜ਼ ਗਲਤ ਸੀ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਅੱਜ ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਔਰ ਆਸ ਕਰਦਾ ਹਾਂ ਕਿ ਸਾਰੇ ਸਾਥੀ ਇਸ ਬਿਲ ਨੂੰ ਯੂਨੈਨੀਮਸਲੀ ਤੌਰ ਤੇ ਪਾਸ ਕਰਾਉਣਗੇ ਤਾਕਿ ਹਿੰਦੁਸਤਾਨ ਵਿਚ ਹਰ ਇਕ ਦਾ ਡੈਮੋਕ੍ਰੈਟਿਕ ਸੈਟ-ਅੱਪ ਵਿਚ ਵਿਸ਼ਵਾਸ ਬਣਿਆ ਰਹੇ। ਐਨਾ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ (ਗੜ੍ਹਸ਼ੰਕਰ)** : ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ (ਵਿਘਨ) ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਬਿਲ ਵਿਚ ਇਹ ਕਿਹਾ ਗਿਆ ਹੈ ਕਿ ਆਪੋਜ਼ੀਸ਼ਨ ਦੇ ਲੀਡਰ ਨੂੰ ਵਜ਼ੀਰ ਦੇ ਬਰਾਬਰ ਦਾ ਦਰਜਾ ਦਿੱਤਾ ਜਾਣਾ ਹੈ। ਮੈਂ ਸਮਝਦਾ ਹਾਂ ਕਿ ਜੋ ਇਸ ਵੇਲੇ ਆਪੋਜ਼ੀਸ਼ਨ ਦਾ ਲੀਡਰ ਹੈ, ਪਿਛਲੇ 30 ਸਾਲਾਂ ਵਿਚ ਵੀ ਲੀਡਰ ਆਫ ਦੀ ਆਪੋਜ਼ੀਸ਼ਨ ਰਹੇ ਹਨ, ਉਨ੍ਹਾਂ ਸਾਰਿਆਂ ਨੇ ਕੋਈ ਘੱਟ ਰੋਲ ਅਦਾ ਨਹੀਂ ਕੀਤਾ ਹੈ। ਆਪਣੀਆਂ ਆਪਣੀਆਂ ਪਾਰਟੀਆਂ ਦੀਆਂ ਨੀਤੀਆਂ ਦੇ ਮੁਤਾਬਿਕ ਹਰ ਆਪੋਜ਼ੀਸ਼ਨ ਲੀਡਰ ਆਪਣਾ ਪਾਰਟ ਅਦਾ ਕਰਦਾ ਰਿਹਾ ਹੈ। ਇਸ ਵੇਲੇ ਲੀਡਰ ਆਫ ਦੀ ਆਪੋਜ਼ੀਸ਼ਨ ਸ੍ਰੀ ਬਲਰਾਮ ਜੀ ਵੀ ਹੁਣ ਤਕ ਆਪਣੀ ਪਾਰਟੀ ਦੀਆਂ ਨੀਤੀਆਂ ਦੇ ਮੁਤਾਬਿਕ ਆਪ ਰੋਲ ਅਦਾ ਕਰਦੇ ਰਹੇ ਹਨ। ਇਹ ਬਿਲ ਲਿਆ ਕੇ ਇਨ੍ਹਾਂ ਨੇ ਸਟੇਟ ਤੇ ਡੇਢ ਲੱਖ ਦਾ ਬੋਝ ਪਾ ਦਿਤਾ ਹੈ। ਰੀਸਾਂ ਕਰਦੇ ਹਨ ਅਮਰੀਕਾ ਔਰ ਇੰਗਲੈਂਡ ਦੀਆਂ। ਪਰ ਇਥੇ ਇਨ੍ਹਾਂ ਨੂੰ ਇਥੇ ਦੇ ਲੋਕਾਂ ਦੀ ਹਾਲਤ ਦਾ ਪਤਾ ਹੋਣਾ ਚਾਹੀਦਾ ਹੈ। ਲੋਕਾਂ ਨੂੰ ਇਥੇ ਦੋ ਵਕਤ ਦੀ ਰੋਟੀ ਨਹੀਂ ਮਿਲਦੀ ਹੈ ਔਰ ਉਹ ਵਿਚਾਰੇ ਭਟਕਦੇ ਫਿਰਦੇ ਹਨ। ਪਰ ਰੀਸਾਂ ਉਨ੍ਹਾਂ ਮੁਲਕਾਂ ਦੀਆਂ ਅਮਰੀਕਾ ਔਰ ਇੰਗਲੈਂਡ ਦੀਆਂ ਹੋ ਰਹੀਆਂ ਹਨ। ਇਥੇ ਦੇ ਐਮ. ਐਲ. ਏਜ਼ ਨੂੰ ਪੈਨਸ਼ਨਾਂ ਮਿਲ ਰਹੀਆਂ ਹਨ ਔਰ ਆਪੋਜ਼ੀਸ਼ਨ ਦੇ ਲੀਡਰ ਨੂੰ ਇਹ ਕਹਿੰਦੇ ਹਨ ਕਿ ਸਰਕਾਰੀ ਕੋਠੀ ਚਾਹੀਦੀ ਹੈ, ਸਰਕਾਰੀ ਕਾਰ ਚਾਹੀਦੀ ਹੈ, ਹੋਰ ਕਈ ਫੈਸਿਲਿਟੀਜ਼ ਚਾਹੀਦੀਆਂ ਹਨ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਅਮਰੀਕਾ ਔਰ ਇੰਗਲੈਂਡ ਦੀ ਰੀਸ ਕਰਕੇ ਇਥੇ ਇਹ ਜੋ ਬਿਲ ਲਿਆਂਦਾ ਜਾ ਰਿਹਾ ਹੈ ਕੀ ਹੋਰ ਲੋਕਾਂ ਦੇ ਸਾਰੇ ਮਸਲੇ ਹੱਲ ਹੋ ਗਏ ਹਨ ? ਇਹ ਰੀਸ ਕਰ ਰਹੇ ਹਨ ਅਮਰੀਕਾ ਔਰ ਇੰਗਲੈਂਡ ਦੀ ਜਿਨ੍ਹਾਂ ਨੇ ਸਾਰਾ ਏਸ਼ੀਆ, ਸਾਰਾ ਚੀਨ ਲੁਟ ਕੇ ਖਾ ਲਿਆ ਹੈ। ਉਥੇ ਸਰਮਾਇਦਾਰੀ ਢਾਂਚੇ ਨੇ ਦੁਨੀਆਂ ਦੇ ਅੰਦਰ ਕਿੰਨੇ ਅਤਿਆਚਾਰ ਕੀਤੇ ਹਨ। (ਵਿਘਨ)

प्रिंसिपल ओम प्रकाश बग्गा : ** ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਕਹਿ ਰਿਹਾ ਸੀ ਕਿ ਰੀਸ ਇਹ ਅਮਰੀਕਾ ਔਰ ਇੰਗਲੈਂਡ ਦੀ ਕਰ ਰਹੇ ਹਨ। ਤੁਹਾਨੂੰ ਪਤਾ ਹੀ ਹੈ ਕਿ ਜਦੋਂ ਮਿਸਰ ਤੇ ਹਮਲਾ ਹੋਇਆ ਤਾਂ ਅਮਰੀਕਾ ਨੇ ਕਰਾਇਆ, ਫਿਰ ਜਦੋਂ ਕੋਰੀਆ ਤੇ ਹਮਲਾ ਹੋਇਆ ਤਾਂ ਵੀ ਅਮਰੀਕਾ ਨੇ ਕਰਾਇਆ ਔਰ ਫਿਰ ਜਦੋਂ ਬੰਗਲਾ ਦੇਸ਼ ਵੇਲੇ ਹਿੰਦ-ਪਾਕ ਦੀ ਲੜਾਈ ਹੋ ਰਹੀ ਸੀ ਤਾਂ ਉਹਦਾ ਅਮਰੀਕਾ ਦਾ ਸਤਵਾਂ ਬੇੜਾ ਇਥੇ ਆ ਬੈਠਾ ਸੀ।

4.34 ਸ਼ਾਮ (ਇਸ ਵੇਲੇ ਸਰਦਾਰ ਗੁਰਦਰਸ਼ਨ ਸਿਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

** Expunged as ordered by the Chair.

**Mr. Chairman** : May I request you to wind up. This is only a preliminary introduction of the Bill. Later on you will get an opportunity to speak on the Bill.

**Comrade Darshan Singh Canadian** : Several other members have said all sorts of things about my party and other things. Please allow me to speak for some time more.

ਜਿਸ ਵੇਲੇ ਉਧਰੋਂ ਬੋਲਿਆ ਜਾ ਰਿਹਾ ਸੀ ਤਾਂ ਤੇ ਕਿਸੇ ਨੇ ਰੋਕਿਆ ਨਹੀਂ ਪਰ ਹੁਣ ਮੈਨੂੰ ਕਿਉਂ ਰੋਕਿਆ ਜਾ ਰਿਹਾ ਹੈ (ਵਿਘਨ) ਮੈਂ ਕਹਿ ਰਿਹਾ ਸੀ ਕਿ ਇਥੇ ਅਮਰੀਕਾ ਔਰ ਇੰਗਲੈਂਡ ਦੀ ਰੀਸ ਹੋ ਰਹੀ ਹੈ ਜਦ ਕਿ ਇਥੋਂ ਦੇ 60 ਕਰੋੜ ਲੋਕ ਭੁਖੇ ਮਰ ਰਹੇ ਹਨ। ਇਨ੍ਹਾਂ ਨੇ ਉਨ੍ਹਾਂ ਸਾਮਰਾਜੀ ਮੁਲਕਾਂ ਦੀ ਰੀਸ ਕਰਕੇ ਇਥੇ ਆਪੋਜ਼ੀਸ਼ਨ ਦੇ ਲੀਡਰ ਨੂੰ ਕੈਬਨੇਟ ਹੱਕ ਦੇ ਮੰਤਰੀ ਦੀ ਸਹੂਲਤਾਂ ਦੇਣ ਬਾਰੇ ਬਿਲ ਲਿਆਂਦਾ ਹੈ। ਇਸ ਰਾਹੀਂ ਇਸ ਨੂੰ ਆਪੋਜ਼ੀਸ਼ਨ ਦੇ ਲੀਡਰ ਨੂੰ ਸਰਕਾਰੀ ਕੋਠੀ, ਸਰਕਾਰੀ ਕਾਰ ਔਰ ਹੋਰ ਸਹੂਲਤਾਂ ਦੇ ਸਮੇਤ ਇਸ ਮੱਦ ਤੇ ਡੇਢ ਲੱਖ ਰੁਪਏ ਦਾ ਬੋਝ ਪਏਗਾ। ਮੈਂ ਸਮਝਦਾ ਹਾਂ ਕਿ ਇਸ ਸਬੰਧੀ ਉਨ੍ਹਾਂ ਅਮਰੀਕਾ ਔਰ ਇੰਗਲੈਂਡ ਵਰਗੇ ਮੁਲਕਾਂ ਦੀ ਰੀਸ ਕਰਨੀ ਨਾਵਾਜਬ ਔਰ ਗਲਤ ਹੈ। ਔਰ ਲਾਂਛਣ ਲਗਾਉਂਦੇ ਹਨ ਇਹ ਰੂਸ ਤੇ ਕਿ ਸਟਾਲਨ ਨੇ ਇਹ ਕੀਤਾ ਉਹ ਕੀਤਾ ਔਰ ਇਹ ਕਹਿੰਦੇ ਹਨ ਕਿ ਕਮਿਊਨਿਸਟ ਮੁਲਕਾਂ ਨੇ ਗਲਤੀਆਂ ਕੀਤੀਆਂ ਹਨ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਤਾਕਤ ਨੇ ਸਾਰੀ ਦੁਨੀਆਂ ਨੂੰ ਬਦਲ ਕੇ ਰਖ ਦਿਤਾ ਹੈ। ਜੇ ਰੂਸ ਹਿੰਦੁਸਤਾਨ ਦੀ ਮਦਦ ਨਾ ਕਰਦਾ ਤਾਂ ਇਹ ਮੁਲਕ ਕਦੇ ਅਜ਼ਾਦ ਨਾ ਹੁੰਦਾ। ਜਦੋਂ ਅਮਰੀਕਾ ਨੇ ਪਾਕਿਸਤਾਨ ਨੂੰ ਹਥਿਆਰ ਦਿੱਤੇ ਔਰ ਬੰਗਾਲ ਦੀ ਖਾੜੀ ਵਿਚ ਸਤਵਾਂ ਬੇੜਾ ਖੜਾ ਕਰ ਦਿੱਤਾ ਪਰ ਇਨ੍ਹਾਂ ਗਲਾਂ ਦੇ ਬਾਵਜੂਦ ਵੀ ਸਰਦਾਰ ਕਿਰਪਾਲ ਸਿੰਘ ਨੂੰ ਉਨ੍ਹਾਂ ਮੁਲਕਾਂ ਨਾਲ ਪਿਆਰ ਹੈ। (ਵਿਘਨ) ਕਮਿਊਨਿਸਟਾਂ ਨੇ ਗਲਤੀਆਂ ਕੀਤੀਆਂ ਹੋਣਗੀਆਂ ਪਰ ਜੋ ਉਨ੍ਹਾਂ ਦੇ ਚੰਗੇ ਕੰਮ ਹਨ ਉਹ ਵੀ ਅੱਖੋਂ ਦੂਰ ਨਹੀਂ ਕਰਨੇ ਚਾਹੀਦੇ (ਵਿਘਨ) ਮੈਨੂੰ ਸਰਮਾਇਦਾਰਾਂ ਦਾ ਪਿਠੂ ਕਿਹਾ ਗਿਆ ਹੈ। ਆਪਣੇ ਆਪ ਨੂੰ ਸੋਸ਼ਲਿਸਟ ਕਹਿਣ ਵਾਲੇ ਸਾਡੇ ਤੇ ਲਾਂਛਣ ਲਗਾਉਣ ਪਰ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਮਿਊਨਿਸਟ ਮੁਲਕਾਂ ਨੇ ਦੁਨੀਆਂ ਦੇ ਅੰਦਰ ਨਵਾਂ ਸਮਾਜ ਖੜਾ ਕਰਕੇ ਰਖ ਦਿੱਤਾ ਹੈ। ਹਿੰਦੁਸਤਾਨ ਨਾਲ ਇਨ੍ਹਾਂ ਕਮਿਊਨਿਸਟ ਮੁਲਕਾਂ ਨੇ ਮੋਢੇ ਨਾਲ ਮੋਢਾ ਲਾਕੇ ਇਸ ਮੁਲਕ ਦੀ ਮਦਦ ਕੀਤੀ ਹੈ। (ਵਿਘਨ)

**ਸਰਦਾਰ ਬਲਦੇਵ ਸਿੰਘ ਖਿਆਲਾ** : ਡਾਂਗ ਸਾਹਿਬ ਔਰ ਕਨੇਡੀਅਨ ਸਾਹਿਬ ਇਸ ਮਤੇ ਤੇ ਬਾਹਰ ਦੇ ਮੁਲਕਾਂ ਦੀਆਂ ਗਲਾਂ ਕਰਦੇ ਹਨ। ਇਨ੍ਹਾਂ ਨੂੰ ਇਥੇ ਦੀ ਗਲ ਕਰਨੀ ਚਾਹੀਦੀ ਹੈ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** : ਇਹ ਦੋਵੇਂ ਪਾਰਟੀਆਂ ਕਦੇ ਕਾਂਗਰਸ ਔਰ ਕਦੇ ਜਨਤਾ ਪਾਰਟੀ ਇਨ੍ਹਾਂ ਨੇ ਇਥੇ ਰਾਜ ਹੀ ਨਹੀਂ ਕਰੀ ਜਾਣਾ ਹੈ। ਜਮਹੂਰੀ ਸ਼ਕਤੀਆਂ ਨੂੰ ਦੇਸ਼ ਵਿਚ ਇਕੱਠਾ ਹੋਕੇ ਇਥੇ ਦਾ ਰਾਜ ਭਾਗ ਚਲਾਉਣਾ ਚਾਹੀਦਾ ਹੈ। ਇਹ ਦੋਵੇਂ ਪਾਰਟੀਆਂ ਨਹੀਂ ਰਹਿਣੀਆਂ ਹਨ। ਇਸ ਵਾਸਤੇ ਤੀਜਾ ਰਾਹ ਚੁਣਨਾ ਪੈਣਾ ਹੈ ਅਤੇ ਜਮਹੂਰੀ ਸ਼ਕਤੀਆਂ ਨੂੰ ਇਕੱਠਾ ਹੋਣਾ ਪੈਣਾ ਹੈ। (ਵਿਘਨ)

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਡਾਕਟਰ ਕੇਵਲ** ਕ੍ਰਿਸ਼ਨ (ਮੁਕੇਰੀਆਂ) : ਚੇਅਰਮੈਨ ਸਾਹਿਬ, ਇਹ ਜਿਹੜਾ ਆਪੋਜ਼ੀਸ਼ਨ ਦੇ ਲੀਡਰ ਨੂੰ ਕੈਬਨੇਟ ਰੈਂਕ ਦੇ ਮੰਤਰੀ ਦਾ ਦਰਜਾ ਦੇਣ ਦਾ ਬਿਲ ਲਿਆਂਦਾ ਗਿਆ ਹੈ, ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ :—

"ਕੁਫਰ ਟੁਟਾ ਖੁਦਾ ਖੁਦਾ ਕਰਕੇ"

ਪਿਛਲੇ ਸਾਲ ਤੋਂ ਇਹ ਰੌਲਾ ਪਾਇਆ ਜਾ ਰਿਹਾ ਹੈ ਕਿ ਇਹ ਬਿਲ ਪਾਸ ਕਰਨਾ ਹੈ। ਹੁਣ ਇਹਦੇ ਵਿਚ ਇਹ ਵੀ ਲਿਖਿਆ ਹੋਇਆ ਹੈ ਕਿ ਹਾਲੇ ਨੋਟੀਫਿਕੇਸ਼ਨ ਹੋਵੇਗਾ । ਇਸ ਲਈ ਇਸ ਵਾਸਤੇ ਵੀ ਪਤਾ ਨਹੀਂ ਹਾਲੇ ਕਿੰਨਾ ਟਾਈਮ ਲਗੇਗਾ ।

ਇਸ ਬਾਰੇ ਮੈਂ, ਚੇਅਰਮੈਨ ਸਾਹਿਬ, ਦੋ ਤਿੰਨ ਗੱਲਾਂ ਕਹਿਣੀਆਂ ਚਾਹੁੰਦਾ ਹਾਂ । ਆਪੋਜ਼ੀਸ਼ਨ ਦੇ ਲੀਡਰ ਨੂੰ ਰਿਕੁਗਨਾਈਜ਼ ਕਰਨ ਨਾਲ ਇਨ੍ਹਾਂ ਨੇ ਕੋਈ ਡੈਮੋਕਰੇਸੀ ਨਹੀਂ ਬਚਾ ਲੈਣੀ । ਜਿਸ ਤਰ੍ਹਾਂ ਹੁਣੇ ਉਧਰੋਂ ਇਕ ਮਾਨਯੋਗ ਮੈਂਬਰ ਨੇ ਕਿਹਾ ਹੈ ਮੈਂ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਦੇ ਲੀਡਰ ਨੂੰ ਰਿਕੁਗਨਾਈਜ਼ ਕਰਨ ਨਾਲ ਡੈਮੋਕਰੇਸੀ ਨਹੀਂ ਬਚਣੀ ਅਤੇ ਨਾ ਹੀ ਬਚਾਈ ਜਾ ਸਕਦੀ ਹੈ । ਡੈਮੋਕਰੇਸੀ ਨੂੰ ਕਾਇਮ ਕੀਤਾ ਹੈ ਹਿੰਦੁਸਤਾਨ ਵਿਚ ਕਾਂਗਰਸ ਪਾਰਟੀ ਨੇ । ਪਾਕਿਸਤਾਨ ਵਿਚ ਡੈਮੋਕਰੇਸੀ ਦੀਆਂ ਧੱਜੀਆਂ ਉਡ ਗਈਆਂ ਹਨ ਅਤੇ ਉਥੇ ਫੌਜੀ ਰਾਜ ਹੈ ।

**ਉਦਯੋਗ ਮੰਤਰੀ** : ਕੀ ਤੁਹਾਡਾ ਖਿਆਲ ਹੈ ਕਿ ਇਹ ਬਿੱਲ ਨਾ ਲਿਆਈਏ ?

**ਸ੍ਰੀ ਸਭਾਪਤੀ** : ਮੋਸ਼ਨ ਇੰਟਰੋਡਿਊਸ ਹੋਈ ਹੈ ਅਤੇ ਹਾਲਾਂ ਇਸ ਤੇ ਡਿਸਕੱਸ਼ਨ ਵੀ ਹੋਣੀ ਹੈ । ਇਸ ਲਈ ਤੁਸੀਂ ਆਪਣੇ ਆਪ ਨੂੰ ਇਸ ਤੇ ਹੀ ਕਨਫਾਈਨ ਕਰੋ ।

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ 30 ਸਾਲਾਂ ਵਿਚ ਕਾਂਗਰਸ ਪਾਰਟੀ ਨੇ ਹਿੰਦੁਸਤਾਨ ਵਿਚ ਡੈਮੋਕਰੇਸੀ ਦੀਆਂ ਜੜ੍ਹਾਂ ਮਜ਼ਬੂਤ ਕੀਤੀਆਂ । ਜਿਸ ਐਮਰਜੰਸੀ ਦਾ ਰੋਣਾ ਬਾਰ ਬਾਰ ਰੋਇਆ ਜਾ ਰਿਹਾ ਹੈ ਕਿ ਐਮਰਜੰਸੀ ਵਿਚ ਡੈਮੋਕਰੇਸੀ ਖ਼ਤਮ ਹੋ ਗਈ, ਮੈਂ ਸਮਝਦਾ ਹਾਂ ਕਿ ਐਮਰਜੰਸੀ ਨੇ ਡੈਮੋਕਰੇਸੀ ਨੂੰ ਬਚਾਇਆ ਹੈ ਨਹੀਂ ਤਾਂ ਹਿਦੁਸਤਾਨ ਦਾ ਹਾਲ ਵੀ ਬੰਗਲਾ ਦੇਸ਼ ਦੀ ਤਰ੍ਹਾਂ ਹੁੰਦਾ। ਅਗਰ ਐਮਰਜੰਸੀ ਨਾ ਲੱਗਦੀ ਤਾਂ ਇਹ ਮੇਰੇ ਭਰਾ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਉਧਰਲਿਆਂ ਬੈਂਚਾਂ ਤੇ ਨਾ ਹੁੰਦੇ ਅਤੇ ਅਸੀਂ ਇਧਰ ਆਪੋਜ਼ੀਸ਼ਨ ਵਿਚ ਨਾ ਹੁੰਦੇ। ਸਾਡੀ ਪਾਰਟੀ ਨੇ ਡੈਮੋਕਰੇਸੀ ਨੂੰ ਕਾਇਮ ਕੀਤਾ ਅਤੇ ਇਲੈਕਸ਼ਨਾਂ ਕਰਵਾਈਆਂ। ਇਲੈਕਸ਼ਨਾਂ ਡੈਮੋਕਰੇਟਿਕ ਢੰਗ ਨਾਲ ਕਰਵਾਈਆਂ ਅਤੇ ਕੋਈ ਗੜਬੜ ਨਹੀਂ ਹੋਈ । ਇਨ੍ਹਾਂ ਨੂੰ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਨੂੰ ਜਨਤਾ ਨੇ ਪਾਵਰ ਦਿਤੀ ਹੈ ਅਤੇ ਅੱਜ ਇਹ ਰਾਜ ਕਰ ਰਹੇ ਹਨ। ਸਾਡੇ ਹਿੰਦੁਸਤਾਨ ਦੇ ਕੰਸਟੀਚਿਊਸ਼ਨ ਅਤੇ ਅਮਰੀਕਾ ਦੇ ਕੰਸਟੀਚਿਊਸ਼ਨ ਅਤੇ ਇੰਗਲੈਂਡ ਦੇ ਕੰਸਟੀਚਿਊਸ਼ਨ ਦੀ ਝਲਕ ਹੈ। ਸਾਡੇ ਇਥੇ ਮਲਟੀ ਪਾਰਟੀ ਸਿਸਟਮ ਹੈ । ਮੇਰੇ ਕੁਝ ਸਾਥੀਆਂ ਨੇ ਕਿਹਾ ਹੈ ਕਿ ਇਥੇ ਵੀ ਦੋ ਪਾਰਟੀ

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਸਿਸਟਮ ਜਾਰੀ ਕਰ ਰਹੇ ਹਨ ਪਰ ਮੈਂ ਕਹਿੰਦਾ ਹਾਂ ਕਿ ਇਸ ਬਾਰੇ ਨਾ ਤਾਂ ਕਂਸਟੀਚਿਊਸ਼ਨ ਵਿਚ ਕੋਈ ਅਮੈਂਡਮੈਂਟ ਆਈ ਹੈ ਅਤੇ ਨਾ ਹੀ ਇਸ ਬਾਰੇ ਕਿਸੇ ਵੱਡੇ ਲੀਡਰ ਨੇ ਕਿਹਾ ਹੈ ਕਿ ਹਿੰਦੁਸਤਾਨ ਵਿਚ 2 ਪਾਰਟੀ ਸਿਸਟਮ ਕਰ ਰਹੇ ਹਾਂ । ਨਾ ਹੀ ਆਪੋਜ਼ੀਸ਼ਨ ਦੇ ਲੀਡਰ ਨੂੰ ਰਿਕੂਗਨਾਈਜ਼ ਕਰਨ ਨਾਲ ਦੋ ਪਾਰਟੀ ਸਿਸਟਮ ਹੋ ਜਾਣਾ ਹੈ। ਅਗਰ ਆਪੋਜ਼ੀਸ਼ਨ ਦੇ ਲੀਡਰ ਨੂੰ ਰਿਕੁਗਨਾਈਜ਼ ਕੀਤਾ ਜਾਵੇ ਤਾਂ ਇਸ ਤਰ੍ਹਾਂ ਆਪੋਜ਼ੀਸ਼ਨ ਜ਼ਿਆਦਾ ਮਜ਼ਬੂਤ ਹੋਵੇਗੀ ਅਤੇ ਆਪੋਜ਼ੀਸ਼ਨ ਅੱਛੀ ਤਰ੍ਹਾਂ ਕੰਮ ਕਰ ਸਕੇਗੀ । ਇਸ ਲਈ ਇਹ ਸ਼ਲਾਘਾਯੋਗ ਕਦਮ ਹੈ । ਅੱਜ ਇਹ ਪਾਰਟੀ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਉਨ੍ਹਾਂ ਬੈਂਚਿਜ਼ ਤੇ ਹੈ ਅਤੇ ਇਹ ਕੱਲ ਨੂੰ ਦੂਸਰੇ ਪਾਸੇ ਵੀ ਹੋ ਸਕਦੀ ਹੈ । ਕਿਉਂ ਕਿ ਡੈਮੋਕਰੇਸੀ ਵਿਚ ਦੋ ਚੀਜ਼ਾਂ ਹਨ-ਅੱਜ ਇਕ ਪਾਰਟੀ ਆਪੋਜ਼ੀਸ਼ਨ ਵਿਚ ਹੈ ਅਤੇ ਕੱਲ ਨੂੰ ਰੂਲਿੰਗ ਪਾਰਟੀ ਆਪੋਜ਼ੀਸ਼ਨ ਵਿਚ ਬੈਠ ਸਕਦੀ ਹੈ ਅਤੇ ਆਪੋਜ਼ੀਸ਼ਨ ਟਰੈਯ਼ਰੀ ਤੇ ਬੈਠ ਸਕਦੀ ਹੈ । ਸਾਡੇ ਇਥੇ ਹਿੰਦੁਸਤਾਨ ਵਿਚ ਮਲਟੀ ਪਾਰਟੀ ਸਿਸਟਮ ਚੱਲ ਰਿਹਾ ਹੈ ਅਤੇ ਅਸੀਂ ਉਸ ਉਤੇ ਕਾਇਮ ਰਹਿਣਾ ਹੈ । ਇਥੇ ਦੋ ਪਾਰਟੀ ਸਿਸਟਮ ਨਹੀਂ ਹੈ । ਡਾਂਗ ਸਾਹਿਬ ਨੇ ਇੰਗਲੈਂਡ ਦੀ ਗੱਲ ਕੀਤੀ ਹੈ । ਮੈਂ ਕਹਿ ਸਕਦਾ ਹਾਂ ਕਿ ਇੰਗਲੈਂਡ ਦੇ ਵਿਚ ਅੱਜੇ ਵੀ ਮਲਟੀ ਪਾਰਟੀ ਸਿਸਟਮ ਹੈ ਅਤੇ ਉਥੇ ਤਿੰਨ ਪਾਰਟੀਆਂ ਐਗਜ਼ਿਸਟ ਕਰਦੀਆਂ ਹਨ, ਜਿਵੇਂ ਲਿਬਰਲ ਪਾਰਟੀ, ਲੇਬਰ ਪਾਰਟੀ ਅਤੇ ਕਨਜ਼ਰਵੇਟਿਵ ਪਾਰਟੀ । ਅਮਰੀਕਾ ਵਿਚ ਦੋ ਪਾਰਟੀਆਂ ਹਨ । ਇਥੇ ਸਾਡੇ ਮਲਟੀ ਪਾਰਟੀ ਸਿਸਟਮ ਚਲ ਰਿਹਾ ਹੈ । ਹਿੰਦੁਸਤਾਨ ਵਿਚ ਮਲਟੀ ਪਾਰਟੀ ਸਿਸਟਮ ਹੈ । ਕੁਝ ਪਾਰਟੀਆਂ ਪੁਜ਼ੀਸ਼ਨ ਵਿਚ ਆ ਜਾਂਦੀਆਂ ਹਨ ਅਤੇ ਕੁਲੀਸ਼ਨ ਸਰਕਾਰ ਵੀ ਬਣ ਜਾਂਦੀ ਹੈ ਅਤੇ ਉਸ ਨਾਲ ਵੀ ਡੈਮੋਕਰੇਸੀ ਚਲ ਸਕਦੀ ਹੈ । ਇਸ ਲਈ ਡੈਮੋਕਰੇਸੀ ਸੈਟ ਅੱਪ ਵਿਚ ਜ਼ਰੂਰੀ ਹੈ ਕਿ ਅਸੀਂ ਆਪੋਜ਼ੀਸ਼ਨ ਦੇ ਲੀਡਰ ਨੂੰ ਰਿਕੁਗਨਾਈਜ਼ ਕਰੀਏ । ਕੁਝ ਸਾਡੇ ਸਾਥੀਆਂ ਨੂੰ ਤੌਖਲਾ ਹੋ ਗਿਆ ਕਿ ਅਪੋਜ਼ੀਸ਼ਨ ਦੇ ਲੀਡਰ ਨੂੰ ਕੈਬਨਿਟ ਰੈਂਕ ਮਿਲ ਗਿਆ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਵਿਚ ਐਸੀ ਕੋਈ ਗਲ ਨਹੀਂ ਹੈ । ਸਰਦਾਰ ਉਮਰਾਓ ਸਿੰਘ ਦਾ ਜਿਹੜਾ ਵਹਿਮ ਸੀ ਉਹ ਇਸ ਬਿੱਲ ਵਿਚ ਮਿਟਾ ਦਿਤਾ ਗਿਆ ਹੈ । ਇਸ ਬਿੱਲ ਦੀ ਕਲਾਜ਼ 2 ਦੇ ਸੈਕਸ਼ਨ (ਬੀ) ਵਿਚ ਇਸ ਤਰ੍ਹਾਂ ਲਿਖਿਆ ਹੋਇਆ ਹੈ :

(b) "Leader of the Opposition" means that member of the Legislative Assembly who is, for the time being, the Leader of the party in opposition to the Government having the greatest numerical strength and recognised as such by the Speaker"

ਇਸ ਦੇ ਨਾਲ ਮੈਂਬਰ ਨੂੰ ਰਿਕੁਗਨਾਈਜ਼ ਕਰ ਲਿਆ, ਮੈਂ ਸਮਝਦਾ ਹਾਂ ਕਿ ਇਹ ਗੱਲ ਵੀ ਠੀਕ ਹੋ ਗਈ ਹੈ। ਇਹ ਜਿਹੜਾ ਬਿੱਲ ਲਿਆਂਦਾ ਗਿਆ ਹੈ ਅਸੀਂ ਇਸ ਦੀ ਪ੍ਰਸ਼ੰਸਾ ਕਰਦੇ ਹਾਂ। ਅਸੀਂ ਸਮਝਦੇ ਹਾਂ ਕਿ ਇਸ ਤਰ੍ਹਾਂ ਇਕ ਹੈਲਦੀ ਕਨਵੈਨਸ਼ਨ ਕਾਇਮ ਹੋਵੇਗੀ ਅਤੇ ਆਪੋਜ਼ੀਸ਼ਨ ਮਜ਼ਬੂਤ ਹੋਵੇਗੀ। ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਜਿਹੜੀ ਗਜ਼ਟ ਨੋਟੀਫਿਕੇਸ਼ਨ ਦੀ ਇਥੇ ਚੀਜ਼ ਆਈ ਹੈ, ਇਸ ਨੂੰ ਅੱਜ ਤੋਂ ਹੀ ਇਨਫੋਰਸ ਕਰਨਾ ਚਾਹੀਦਾ ਹੈ ਤਾਂ ਜ਼ਿਆਦਾ ਅੱਛਾ ਹੋਵੇਗਾ । (ਵਿਘਨ) ਇਹ ਨੋਟੀਫਿਕੇਸ਼ਨ ਦਾ ਬਹਾਨਾ ਬਣਾ ਕੇ 5-4 ਸਾਲ ਬੇਸ਼ਕ ਲੰਘਾ ਦੇਣ, ਇਸ ਵਿਚ ਕੋਈ ਐਸੀ ਗੱਲ ਨਹੀਂ ਹੈ ਜੇ ਇਨ੍ਹਾਂ ਦਾ ਮਨ ਸਾਫ ਹੋਵੇ ਇਸ ਕਰਕੇ ਇਸ ਨੂੰ ਸੱਚੇ ਦਿਲ ਨਾਲ ਲਾਗੂ ਕਰਨ ।

ਸ਼੍ਰੀ ਸਭਾਪਤੀ : ਚੌਧਰੀ ਬਲਰਾਮਜੀ ਅਤੇ ਟੰਡਨ ਸਾਹਿਬ, ਸੀ. ਪੀ. ਐਮ. ਦੇ ਮੈਂਬਰਜ਼ ਨੂੰ ਟਾਈਮ ਥੋੜ੍ਹਾ ਮਿਲਿਆ ਹੈ, ਜੇਕਰ ਤੁਸੀਂ ਮੁਨਾਸਿਬ ਸਮਝੋ ਤਾਂ ਚੋਪੜਾ ਜੀ ਨੂੰ ਟਾਈਮ ਦੇ ਦਿਤਾ ਜਾਵੇ ?

ਆਵਾਜ਼ਾਂ : ਠੀਕ ਹੈ ਜੀ ।

ਮਾਸਟਰ ਚੰਦ ਸਿੰਘ (ਸ਼ੇਰਪੁਰ, ਐਸ.ਸੀ.) : ਮੈਂ ਇਸ ਬਿੱਲ ਦੀ ਵਿਰੋਧਤਾ ਕਰਦਾ ਹਾਂ । ਕਿਉਂਕਿ ਭਾਵੇਂ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਬੈਂਚਿਜ਼ ਤੋਂ ਅੱਜ ਕਿਹਾ ਜਾ ਰਿਹਾ ਹੈ ਕਿ ਹਿੰਦੁਸਤਾਨ ਵਿਚ ਡੈਮੋਕਰੇਸੀ ਕਾਇਮ ਕੀਤੀ ਹੈ ਪਰ ਸਾਰਿਆਂ ਨੂੰ ਪਤਾ ਹੈ ਕਿ ਹਿੰਦੁਸਤਾਨ ਵਿਚ ਡੈਮੋਕਰੇਸੀ ਨੂੰ ਤਬਾਹ ਕਰਨ ਵਾਲੀਆਂ ਤਾਕਤਾਂ ਇਹ ਹਨ । 19 ਮਹੀਨਿਆਂ ਦੇ ਰਾਜ ਵਿਚ ਜੋ ਕੁਝ ਹੋਇਆ ਐਮਰਜੈਂਸੀ ਦੇ ਨਾਮ ਥੱਲੇ ਉਹ ਸਾਰਿਆਂ ਦੇ ਸਾਹਮਣੇ ਹੈ । ਗਰੀਬ ਮਜ਼ਦੂਰ ਦਾ ਅਤੇ ਕਿਸਾਨ ਦਾ ਜੋ ਇਨ੍ਹਾਂ ਨੇ ਕਚੂਮਰ ਕੱਢਿਆ ਹੈ ਉਸ ਨਾਲ ਇਨ੍ਹਾਂ ਦੀ ਡੈਮੋਕਰੇਸੀ ਦਾ ਪਰਦਾ ਫਾਸ਼ ਹੋ ਜਾਂਦਾ ਹੈ । ਜੇਕਰ ਇਨ੍ਹਾਂ ਨੂੰ ਅੱਜ ਇਸ ਤਰ੍ਹਾਂ ਦੀਆਂ ਕੁਰਸੀਆਂ, ਅਹੁਦਿਆਂ ਦੀ ਲੋੜ ਹੈ. . . .

ਸਰਦਾਰ ਬਅੰਤ ਸਿੰਘ : ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਇਕ ਛੋਟਾ ਜਿਹਾ ਬਿੱਲ ਹੈ ਅਤੇ ਇਸ ਤੇ ਰੈਲੇਵੈਂਟ ਬੋਲਣਾ ਚਾਹੀਦਾ ਹੈ ਪਰ ਮੈਂਬਰ ਸਾਹਿਬ ਇਰਰੈਲੇਵੈਂਟ ਬੋਲ ਰਹੇ ਹਨ । ਅਗਰ ਇਨ੍ਹਾਂ ਨੇ ਇਸ ਤਰ੍ਹਾਂ ਕਰਨਾ ਹੈ ਫਿਰ ਸਾਨੂੰ ਟਾਈਮ ਮਿਲਣਾ ਚਾਹੀਦਾ ਤਾਕਿ ਅਸੀਂ ਵੀ ਕੁਝ ਕਹਿ ਸਕੀਏ ?

ਸ਼੍ਰੀ ਸਭਾਪਤੀ : ਸਰਦਾਰ ਬੇਅੰਤ ਸਿੰਘ ਜੀ, ਮੈਂ ਤੁਹਾਡੇ ਨਾਲ ਸਹਿਮਤ ਹਾਂ । ਬਿਲ ਬੜਾ ਮਕਸੂਦ ਹੈ । ਜਿੰਨਾਂ ਲਿਮਟਿਡ ਅਸੀਂ ਕਰਾਂਗੇ ਵਿਦ ਰੈਫਰੈਂਸ ਟੂ ਦੀ ਬਿੱਲ, ਅਛਾ ਹੋਵੇਗਾ । ਇਸ ਤਰ੍ਹਾਂ ਹਾਊਸ ਦਾ ਅੱਛਾ ਮਾਹੌਲ ਹੋਵੇਗਾ ।

ਮਾਸਟਰ ਚੰਦ ਸਿੰਘ : ਚੇਅਰਮੈਨ ਸਾਹਿਬ, ਗੱਲ ਰੈਲੇਵੈਂਸੀ ਦੀ ਹੈ । ਤੁਹਾਨੂੰ ਗੱਲ ਸੁਣ ਕੇ ਪਤਾ ਲਗ ਜਾਵੇਗਾ ਕਿ ਗੱਲ ਰੈਲੇਵੈਂਸੀ ਦੀ ਹੈ ਜਾਂ ਇਰਰੈਲੇਵੈਂਸੀ ਦੀ ਹੈ । ਜੇਕਰ ਇਨ੍ਹਾਂ ਨੂੰ ਕੁਰਸੀਆਂ ਦੀ ਲੋੜ ਹੈ ਤਾਂ ਇਧਰੋਂ ਛੱਡ ਕੇ ਉਧਰ ਆ ਜਾਣ, ਇਨ੍ਹਾਂ ਨੂੰ ਮਿਲ ਜਾਣਗੀਆਂ । ਇਹ ਗੱਲ ਕਿ ਕੈਬਨਿਟ ਰੈਂਕ ਆਪੋਜ਼ੀਸ਼ਨ ਦੇ ਲੀਡਰ ਨੂੰ ਮਿਲਣਾ ਚਾਹੀਦਾ ਹੈ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ।

ਚੌਧਰੀ ਕਾਂਸ਼ੀ ਰਾਮ : ** ** **

**Mr. Chairman** : This is no point of order.

ਮਾਸਟਰ ਚੰਦ ਸਿੰਘ : ਅੱਜ ਹਿੰਦੁਸਤਾਨ ਵਿਚ ਹਾਲਤ ਕੀ ਹੈ ? ਹਿੰਦੁਸਤਾਨ ਵਿਚ ਜਿਹੜਾ ਗਰੀਬ ਹੈ ਉਸ ਦੀ ਹੋਰ ਲੁਟ ਹੋ ਰਹੀ ਹੈ । ਉਹ ਹੋਰ ਗਰੀਬ ਹੁੰਦਾ ਜਾ ਰਿਹਾ ਹੈ ਅੱਜ ਹਿੰਦੁਸਤਾਨ ਵਿਚ 72% ਲੋਕ ਐਸੇ ਹਨ ਜਿਹੜੇ ਗਰੀਬੀ ਦੀ ਹੱਦ ਤੋਂ ਥੱਲੇ ਰਹਿੰਦੇ ਹਨ । ਜਿਨ੍ਹਾਂ ਨੂੰ 25 ਰੁਪਏ ਮਹੀਨਾ ਮਿਲਦਾ ਹੋਵੇ, ਜਿਨ੍ਹਾਂ ਦੀ 25 ਰੁਪਏ ਆਮਦਨ ਹੋਵੇ, ਚੇਅਰਮੈਨ ਸਾਹਿਬ, ਉਨ੍ਹਾਂ ਦਾ ਗੁਜ਼ਾਰਾ ਕਿਸ ਤਰ੍ਹਾਂ ਹੋ ਸਕਦਾ ਹੈ । ਅੱਜ ਲੋੜ ਹੈ ਉਨ੍ਹਾਂ

**Expunged as ordered by the Chair.

[ਮਾਸਟਰ ਚੰਦ ਸਿੰਘ]

ਲੋਕਾਂ ਦਾ ਸਟੈਂਡਰਡ ਆਫ ਲਿਵਿੰਗ ਉੱਚਾ ਕੀਤਾ ਜਾਵੇ ਪਰ ਇਹ ਨਹੀਂ ਕਿ ਆਪੋਜ਼ੀਸ਼ਨ ਦੇ ਲੀਡਰ ਨੂੰ ਕੈਬਨਿਟ ਰੈਂਕ ਦਿੱਤਾ ਜਾਵੇ। ਅਜਿਹੀਆਂ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸਹੂਲਤਾਂ ਦੇ ਕੇ ਲੱਖਾਂ ਰੁਪਏ ਉਸ ਤੇ ਖਰਚ ਕੀਤੇ ਜਾਣ, ਇਸ ਗੱਲ ਦੀ ਅੱਜ ਲੋੜ ਨਹੀਂ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਲੀਡਰ ਆਫ ਦੀ ਹਾਉਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਕਿਹਾ ਜਾ ਰਿਹਾ ਹੈ ਕਿ ਇੰਗਲੈਂਡ ਵਿਚ ਅਤੇ ਅਮਰੀਕਾ ਵਿਚ ਇਸੇ ਤਰ੍ਹਾਂ ਦੀ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸਹੂਲਤਾਂ ਮਿਲੀਆਂ ਹੋਈਆਂ ਹਨ ਅਤੇ ਇਸੇ ਤਰ੍ਹਾਂ ਦੀਆਂ ਇਥੇ ਵੀ ਦਿਤੀਆਂ ਜਾਣ, ਇਹ ਜਿਹੜੀਆਂ ਇਸ ਕਿਸਮ ਦੀਆਂ ਗੱਲਾਂ ਕਰਦੇ ਹਨ ਇਨ੍ਹਾਂ ਨੇ 30 ਸਾਲ ਅਜਿਹੀਆ ਗਲਾਂ ਕਰਕੇ ਹਿੰਦੁਸਤਾਨ ਦਾ ਭੱਠਾ ਬਿਠਾ ਦਿਤਾ ਹੈ। ਸਾਨੂੰ ਇਨ੍ਹਾਂ ਗੱਲਾਂ ਵਿਚ ਜਾਣ ਦੀ ਲੋੜ ਨਹੀਂ ਹੈ। ਇਨ੍ਹਾਂ ਨੇ 30 ਸਾਲਾਂ ਵਿਚ ਹਿੰਦੁਸਤਾਨ ਦਾ ਜਿਹੜਾ ਨੈਸ਼ਨਲ ਕਰੈਕਟਰ ਸੀ, ਉਹ ਤਬਾਹ ਕਰ ਦਿਤਾ ਹੈ ਅਤੇ ਅੱਜ ਲੋੜ ਹੈ ਨੈਸ਼ਨਲ ਕਰੈਕਟਰ ਨੂੰ ਉੱਚਾ ਕਰਨ ਦੀ ਨਾ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸਹੂਲਤਾਂ ਦੇਣ ਦੀ।

ਅਜ ਇਥੇ ਹੋਰ ਵੀ ਬਹੁਤ ਸਾਰੇ ਅਹਿਮ ਮਸਲੇ ਹਨ ਜਿਥੇ ਕਿ ਪੈਸੇ ਦੇ ਕੇ ਸਹਾਇਤਾ ਕਰਨ ਦੀ ਲੋੜ ਹੈ। ਹੜ੍ਹਾਂ ਦੀ ਬੜੀ ਭਾਰੀ ਸਮੱਸਿਆ ਹੈ। ਲੋਕਾਂ ਦਾ ਲੱਖਾਂ ਰੁਪਏ ਦਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ।

**ਸ੍ਰੀ ਸਭਾਪਤੀ :** ਤੁਸੀਂ ਰੂਲਿੰਗ ਪਾਰਟੀ ਦੇ ਸਹਿਯੋਗੀ ਹੋ ਇਸ ਲਈ ਤੁਸੀਂ ਸਰਕਾਰ ਨੂੰ ਐਡਵਾਈਸ ਕਰ ਦਿਆ ਕਰੋ।

**ਮਾਸਟਰ ਚੰਦ ਸਿੰਘ :** ਇਹ ਪੈਸੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਨਹੀਂ ਦੇਣੇ ਚਾਹੀਦੇ ਸਗੋਂ ਹੜ੍ਹ ਮਾਰੇ ਲੋਕਾਂ ਨੂੰ ਫੌਰੀ ਤੌਰ ਤੇ ਇਮਦਾਦ ਦੇਣੀ ਚਾਹੀਦੀ ਹੈ। ਉਨ੍ਹਾਂ ਦੇ ਪਸ਼ੂ ਮਰ ਗਏ ਹਨ ਅਤੇ ਉਨ੍ਹਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ। ਉਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਿੱਲ ਹੈ, ਇਹ ਵਾਪਸ ਲੈਣਾ ਚਾਹੀਦਾ ਹੈ। ਇਸ ਦੀ ਕੋਈ ਲੋੜ ਨਹੀਂ ਹੈ।

ਸ੍ਰੀ ਚਮਨ ਲਾਲ : ** ** **

**Mr. Chairman :** This is no point of order.

**ਮਾਸਟਰ ਚੰਦ ਸਿੰਘ :** ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਦੀ ਗੱਲ ਸੁਣ ਲਈ ਹੈ, ਇਹ ਬਹੁਤ ਅਕਲ ਦੀ ਗਲ ਕਰਦਾ ਹੈ। (ਵਿਘਨ)

ਸ੍ਰੀ ਸਭਾਪਤੀ : ਇਨ੍ਹਾਂ ਦਾ ਪੁਆਇੰਟ ਆਫ਼ ਆਰਡਰ ਮੈਂ ਰੂਲ ਆਊਟ ਕਰ ਦਿੱਤਾ ਹੈ, ਤੁਸੀਂ ਆਪਣੀ ਗੱਲ ਕਰੋ।

**ਮਾਸਟਰ ਚੰਦ ਸਿੰਘ :** ਚੇਅਰਮੈਨ ਸਾਹਿਬ, ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਨੰਬਰਦਾਰੀ ਇਸ ਦੇ ਹੱਥ ਨਹੀਂ ਆਉਣੀ ਚਾਹੇ ਸਾਰਾ ਪਿੰਡ ਮਰ ਜਾਏ।

---

** Expunged as ordered by the Chair.

ਇਸ ਕਰਕੇ, ਚੇਅਰਮੈਨ ਸਾਹਿਬ, ਜਿਹੜਾ ਗਰੀਬ ਹੈ ਉਸ ਦੀ ਗਰੀਬੀ ਦੂਰ ਕਰਨ ਲਈ, ਉਸ ਦੀਆਂ ਮੁਸ਼ਕਲਾਂ ਹੱਲ ਕਰਨ ਲਈ ਉਸ ਦੀ ਮਦਦ ਕਰਨ ਦੀ ਲੋੜ ਹੈ ਪਰ ਇਹ ਜਿਹੜੀਆਂ ਰਿਆਇਤਾਂ ਅਪੋਜ਼ੀਸ਼ਨ ਦੇ ਲੀਡਰ ਨੂੰ ਦਿਤੀਆਂ ਜਾ ਰਹੀਆਂ ਹਨ ਇਹ ਦੇਸ਼ ਦੇ ਹਿੱਤਾਂ ਦੇ ਬਿਲਕੁਲ ਉਲਟ ਹਨ ਅਤੇ ਇਸ ਕਰਕੇ ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ।

**ਉਦਯੋਗ ਮੰਤਰੀ** (ਸ਼੍ਰੀ ਬਲਰਾਮਜੀ ਦਾਸ ਟੰਡਨ) : ਚੇਅਰਮੈਨ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਹ ਜਿਹੜਾ ਬਿਲ ਅੱਜ ਇਸ ਹਾਊਸ ਦੇ ਵਿਚ ਡਿਸਕਸ ਕੀਤਾ ਜਾ ਰਿਹਾ ਹੈ ਇਸ ਦੇ ਉਤੇ ਜਿਹੜੀਆਂ ਗਲਾਂ ਬਾਤਾਂ ਅਪੋਜ਼ੀਸ਼ਨ ਦੇ ਬੈਂਚਿਜ਼ ਵਲੋਂ ਦੱਸੀਆਂ ਹਨ ਉਹ ਆਮ ਤੌਰ ਤੇ ਉਨ੍ਹਾਂ ਨੇ ਇਸ ਬਿਲ ਦੀ ਸ਼ਲਾਘਾ ਕੀਤੀ ਹੈ ਲੇਕਿਨ ਕੁਝ ਇਕ ਗੱਲਾਂ ਜਿਹੜੀਆਂ ਉਨ੍ਹਾਂ ਨੇ ਦੱਸੀਆਂ ਹਨ ਉਨ੍ਹਾਂ ਵਿਚ ਸ਼ੱਕ ਪ੍ਰਗਟ ਕੀਤਾ ਗਿਆ ਹੈ । ਇਕ ਤਾਂ ਉਨ੍ਹਾਂ ਵਲੋਂ ਟੈਕਨੀਕਲ ਔਬਜੈਕਸ਼ਨ ਕੀਤਾ ਗਿਆ ਹੈ ਅਤੇ ਕੰਸਟੀਚਿਊਸ਼ਨ ਦੀ ਧਾਰਾ ਦੇ ਮੁਤਾਬਿਕ ਇਸ ਦੇ ਉਤੇ ਸ਼ਕ ਪ੍ਰਗਟ ਕੀਤਾ ਗਿਆ ਹੈ ਕਿ ਪਤਾ ਨਹੀਂ ਉਸ ਦੇ ਮੁਤਾਬਿਕ ਇਹ ਕਨਫਰਮ ਕਰਦਾ ਹੈ ਜਾਂ ਨਹੀਂ ਲੇਕਿਨ ਜਿਹੜੀ ਗੱਲ ਮੈਂ ਪਹਿਲਾਂ ਕਰਨੀ ਸੀ ਉਹ ਇਸ ਹਾਊਸ ਦੇ ਮੈਂਬਰ ਜੋ ਪਹਿਲਾਂ ਆਨਰੇਬਲ ਸਪੀਕਰ ਰਹੇ ਹਨ, ਉਨ੍ਹਾਂ ਨੇ ਇਹ ਗੱਲ ਕਲੀਅਰ ਕਰ ਦਿਤੀ ਹੈ, ਇਸ ਵਾਸਤੇ ਮੈਨੂੰ ਉਸ ਦੀ ਕੋਈ ਬਹੁਤੀ ਤਫਸੀਲ ਵਿਚ ਜਾਣ ਦੀ ਲੋੜ ਨਹੀਂ । ਮੈਂ ਉਸ ਦੀ ਬਹੁਤ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਅਸੀਂ ਲੀਡਰ ਆਫ ਦੀ ਆਪੋਜੀਸ਼ਨ ਦੇ ਤੌਰ ਤੇ ਕੋਈ ਮਨਿਸਟਰ ਦੇ ਇਲਾਵਾ ਜਿਹੜੀਆਂ ਬਾਕੀ ਦੀਆਂ ਚੀਜ਼ਾਂ ਜਾਂ ਗਲਾਂ ਬਾਤਾਂ ਆਉਂਦੀਆਂ ਹਨ ਕੰਸਟੀਚਿਊਸ਼ਨ ਦੇ ਵਿਚ ਉਹ ਮਨਿਸਟਰ ਦੇ ਤੌਰ ਤੇ ਅਤੇ ਉਸ ਦੇ ਇਲਾਵਾ ਅਸੈਂਬਲੀ ਦੇ ਮੈਂਬਰ ਦੇ ਤੌਰ ਤੇ ਆਉਂਦੀਆਂ ਹਨ ਔਰ ਇਸ ਨੂੰ ਇਸ ਦੀ ਕਲਾਜ਼ 2 ਵਿਚ ਬੜੀ ਅੱਛੀ ਤਰ੍ਹਾਂ ਦੱਸਿਆ ਗਿਆ ਹੈ । ਡਾਇਰੈਕਟਲੀ ਉਹ ਮੈਂਬਰ ਅਸੈਂਬਲੀ ਦਾ ਜਿਸ ਦੇ ਨਾਲ ਮੈਕਸੀਮਮ ਨੰਬਰ ਆਫ ਮੈਂਬਰਜ਼ ਹਾਊਸ ਦੇ ਵਿਚ ਅਪੋਜੀਸ਼ਨ ਵਿਚ ਬੈਠਣ ਵਾਲਿਆਂ ਦਾ ਹੋਵੇਗਾ, ਜਿਸ ਨੂੰ ਆਨਰੇਬਲ ਸਪੀਕਰ ਸਾਹਿਬ ਰਿਕਗਨਾਈਜ਼ ਕਰਨਗੇ ਉਸ ਮੈਂਬਰ ਅਸੈਂਬਲੀ ਨੂੰ ਇਹ ਸਹੂਲਤਾਂ ਦਿੱਤੀਆਂ ਜਾਣਗੀਆਂ । ਇਸ ਕਰਕੇ ਮੈਂ ਨਹੀਂ ਸਮਝਦਾ ਕਿ ਜਿਸ ਗੱਲ ਵਲ ਸਾਡੇ ਆਨਰੇਬਲ ਮੈਂਬਰ ਨੇ ਸ਼ੱਕ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਪਤਾ ਨਹੀਂ ਕੰਸਟੀਚਿਊਸ਼ਨਲੀ ਵੈਲੇਡਿਟੀ ਪੂਰੀ ਹੋਣੀ ਹੈ ਜਾਂ ਨਹੀਂ ਮੈਂ ਨਹੀਂ ਸਮਝਦਾ ਕਿ ਉਹ ਕੋਈ ਸਵਾਲ ਖੜਾ ਹੁੰਦਾ ਹੈ । ਸਿਰਫ ਇਥੇ ਹੀ ਬਸ ਨਹੀਂ ਇਸੀ ਬਿਨਾਂ ਤੇ ਸਾਡੇ ਹਿੰਦੁਸਤਾਨ ਦੀਆਂ ਕੁਝ ਸਟੇਟਾਂ ਨੇ ਇਸ ਬਿਲ ਨੂੰ ਇੰਟਰੋਡਿਊਸ ਹੀ ਨਹੀਂ ਕੀਤਾ ਸਗੋਂ ਉਸ ਨੂੰ ਅਮਲੀ ਸ਼ਕਲ ਵੀ ਦਿਤੀ ਹੈ । ਮੈਨੂੰ ਸਮਝ ਨਹੀਂ ਆਈ ਕਿ ਇਥੇ ਸ਼ੱਕ ਕਿਸ ਗਲ ਦਾ ਪ੍ਰਗਟ ਕੀਤਾ ਗਿਆ ਹੈ ਅਤੇ ਸ਼ੱਕ ਜਿਹੜਾ ਪ੍ਰਗਟ ਕੀਤਾ ਗਿਆ ਹੈ ਉਸ ਵਿਚ ਵੈਲਿਡਿਟੀ ਕਿਸੇ ਕਿਸਮ ਦੀ ਨਹੀਂ ਆਉਂਦੀ ।

ਬਾਕੀ ਕੁਝ ਗੱਲਾਂ ਇਥੇ ਹੋਰ ਵੀ ਕਹੀਆਂ ਗਈਆਂ ਹਨ ਔਰ ਹੈਰਾਨਗੀ ਇਸ ਗਲ ਦੀ ਹੈ ਕਿ ਇਸ ਬਿਲ ਦੀ ਜਿਹੜੀ ਭਾਵਨਾ ਹੈ ਉਸ ਬਿਲ ਦੀ ਭਾਵਨਾ ਦੇ ਮੁਤਾਬਿਕ ਆਨਰੇਬਲ ਮੈਂਬਰ ਸਾਹਿਬਾਨ ਆਪਣੀ ਰਾਇ ਦੇ ਦੇਣ ਦੀ ਬਜਾਏ ਉਨ੍ਹਾਂ ਨੇ ਇਥੇ ਪੁਲੀਟੀਕਲ ਤਕਰੀਰਾਂ ਕੀਤੀਆਂ ਹਨ ਜਿਨ੍ਹਾਂ ਗੱਲਾਂ ਦਾ ਡਾਇਰੈਕਟਲੀ ਜਾਂ ਇਨਡਾਇਰੈਕਟਲੀ

[ਉਦਯੋਗ ਮੰਤਰੀ]

ਇਸ ਬਿਲ ਵਿਚ ਕੋਈ ਜ਼ਿਕਰ ਤਕ ਨਹੀਂ ਆਉਂਦਾ ਉਨ੍ਹਾਂ ਦੇ ਬਾਰੇ ਵੀ ਪੁਲਿਟਿਕਲ ਤਕਰੀਰਾਂ ਕੀਤੀਆਂ ਗਈਆਂ ਹਨ ਅੌਰ ਮੈਂ ਇਨ੍ਹਾਂ ਦੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ। ਡਾਂਗ ਸਾਹਿਬ ਨੇ ਅਤੇ ਉਨ੍ਹਾਂ ਦੇ ਦੂਸਰੇ ਸਾਥੀਆਂ ਨੇ ਕੋਈ ਇਸ ਕਿਸਮ ਦੀਆਂ ਤਕਰੀਰਾਂ ਕੀਤੀਆਂ ਹਨ ਮੈਂ ਉਨ੍ਹਾਂ ਦੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ । ਮੈਂ ਤਾਂ ਸਿਰਫ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਡੈਮੋਕਰੇਸੀ ਚਲਾਉਣ ਦਾ ਅਤੇ ਡੈਮੋਕਰੇਸੀ ਵਿਧਾਨ ਦੇ ਮੁਤਾਬਿਕ ਚਲਾਉਣ ਦਾ ਜਿਸ ਦੇ ਲਈ ਕਿ ਅਸੀਂ 60 ਕਰੋੜ ਲੋਕਾਂ ਨੂੰ, ਚੇਅਰਮੈਨ ਸਾਹਿਬ, ਇਕ ਤਰ੍ਹਾਂ ਨਾਲ ਇਤਬਾਰ ਦਿਵਾ ਕੇ ਇਥੇ ਆਏ ਹਾਂ, ਜਿਸ ਦੇ ਲਈ ਸਾਨੂੰ ਇਥੇ ਲੋਕਾਂ ਨੇ ਚੁਣ ਕੇ ਭੇਜਿਆ ਹੈ, ਅਸੀਂ ਵਿਧਾਨ ਦੀ, ਹਿੰਦੁਸਤਾਨ ਦੇ ਵਿਧਾਨ ਦੀ ਉਸੇ ਸਪਿਰਟ ਦੇ ਮੁਤਾਬਕ ਕੰਮ ਕਰਨਾ ਹੈ । ਇਸ ਜਗ੍ਹਾ ਤੇ ਬੈਠਣ ਤੋਂ ਪਹਿਲਾਂ, ਅਸੈਂਬਲੀ ਦੇ ਮੈਂਬਰ ਬਣ ਕੇ ਇਸ ਜਗ੍ਹਾ ਤੇ ਬੈਠਣ ਤੋਂ ਪਹਿਲਾਂ ਅਸੀਂ ਸੰਵਿਧਾਨ ਦੀ ਸੌਂਹ ਚੁਕਦੇ ਹਾਂ ਕਿ ਅਸੀਂ ਉਸੇ ਸਪਿਰਟ ਦੇ ਮੁਤਾਬਕ ਡੈਮੋਕਰੇਸੀ ਚਲਾਉਣੀ ਹੈ । (ਵਿਘਨ) ਅਸੀਂ ਸੰਵਿਧਾਨ ਦੀ ਸਪਿਰਟ ਦੇ ਮੁਤਾਬਕ ਹੀ ਡੈਮੋਕਰੇਸੀ ਚਲਾਉਣੀ ਹੈ । ਵਿਧਾਨ ਵਿਚ ਇਹ ਚੀਜ਼ ਹੈ ਕਿ ਇਕ ਪਾਰਟੀ ਇਨ ਪਾਵਰ ਹੋਵੇਗੀ ਅਤੇ ਦੂਸਰੀ ਪਾਰਟੀ ਅਪੋਜ਼ੀਸ਼ਨ ਵਿਚ ਹੋਵੇਗੀ । ਇਸ ਦੇ ਵਿਚ ਇਕ ਪਾਰਟੀ ਵੀ ਹੋ ਸਕਦੀ ਹੈ, 2—3 ਪਾਰਟੀਆਂ ਵੀ ਹੋ ਸਕਦੀਆਂ ਹਨ ਅਤੇ ਉਸ ਦੇ ਲਈ ਵਿਧਾਨ ਵਿਚ ਕੋਈ ਪਾਬੰਧੀ ਨਹੀਂ ਹੈ । ਵਿਧਾਨ ਵਿਚ ਇਹ ਪਾਬੰਧੀ ਨਹੀਂ ਕਿ ਕਿੰਨੀਆਂ ਪਾਰਟੀਆਂ ਹੋ ਸਕਦੀਆ ਹਨ । ਡੈਮੋਕਰੇਸੀ ਵਿਚ ਦੋ ਪਾਰਟੀਆਂ ਤਕਰੀਬਨ ਬਰਾਬਰ ਦੀਆਂ ਹੋਣਗੀਆਂ । ਇਕ ਪਾਸੇ ਇਕ ਪਾਰਟੀ ਸਰਕਾਰ ਦਾ ਕੰਮ ਕਰਦੀ ਹੈ ਅਤੇ ਉਸ ਦੇ ਦੂਸਰੇ ਪਾਸੇ ਅਪੋਜ਼ੀਸ਼ਨ ਕੰਮ ਕਰਦੀ ਹੈ । ਜਿਹੜੀ ਪਾਰਟੀ ਅਪੋਜ਼ੀਸ਼ਨ ਦਾ ਕੰਮ ਕਰਦੀ ਹੈ ਉਹ ਪਾਰਟੀ ਸਟਰੌਂਗ ਹੋਣੀ ਚਾਹੀਦੀ ਹੈ ਅਤੇ ਉਸ ਨੂੰ ਵੀ ਪੂਰਾ ਸਤਿਕਾਰ ਮਿਲਣਾ ਚਾਹੀਦਾ ਹੈ, ਪੂਰਾ ਮਾਣ ਮਿਲਣਾ ਚਾਹੀਦਾ ਹੈ, ਪੂਰਾ ਰੁਤਬਾ ਮਿਲਣਾ ਚਾਹੀਦਾ ਹੈ । ਡੈਮੋਕਰੇਸੀ ਤਦ ਹੀ ਅੱਛੀ ਤਰ੍ਹਾਂ ਚਲ ਸਕਦੀ ਹੈ ਜੇ ਅਪੋਜ਼ੀਸ਼ਨ ਸਟਰੌਂਗ ਹੋਵੇ ਅਤੇ ਉਹ ਅੱਛੀ ਤਰ੍ਹਾਂ ਆਪਣਾ ਰੋਲ ਅਦਾ ਕਰ ਸਕਦੀ ਹੈ । ਅਪੋਜ਼ੀਸ਼ਨ ਸਟਰੌਂਗ ਰਖਣ ਵਾਸਤੇ ਇਹ ਜ਼ਰੂਰੀ ਹੈ ਕਿ ਉਸ ਨੂੰ ਕੋਈ ਮਾਨਤਾ ਦਿਤੀ ਜਾਵੇ, ਉਸ ਨੂੰ ਕੋਈ ਰੁਤਬਾ ਦਿੱਤਾ ਜਾਵੇ, ਉਸ ਨੂੰ ਕੋਈ ਮਾਣ ਦਿਤਾ ਜਾਵੇ । ਇਸ ਲਈ ਇਸ ਬਿਲ ਰਾਹੀਂ ਅਸੀਂ ਉਸ ਨੂੰ ਮਾਨਤਾ ਦੇਣੀ ਹੈ, ਅਸੀਂ ਉਸ ਨੂੰ ਮਾਨਤਾ ਦੇਣ ਦੀ ਕੋਸ਼ਿਸ਼ ਕੀਤੀ ਹੈ । ਅੱਜ ਤੋਂ ਪਹਿਲਾਂ 30 ਸਾਲਾਂ ਵਿਚ ਕਦੇ ਕਿਸੇ ਨੇ ਐਸਾ ਨਹੀਂ ਸੋਚਿਆ । ਉਹ ਅਪੋਜ਼ੀਸ਼ਨ ਨੂੰ ਬਾਵਕਾਰ ਰੱਖ ਸਕਦੇ ਸਨ ਲੇਕਿਨ ਪਤਾ ਨਹੀਂ ਉਦੋਂ ਦੇ ਹੁਕਮਰਾਨ ਜੋ ਸਨ ਉਨ੍ਹਾਂ ਦੀ ਸੋਚਣੀ ਕੀ ਸੀ ਕਿ ਉਨ੍ਹਾਂ ਨੇ ਇਹ ਚੀਜ਼ ਨਹੀਂ ਕੀਤੀ । (ਵਿਘਨ) ਲੇਕਿਨ ਅੱਜ ਅਸੀਂ ਸਮਝਦੇ ਹਾਂ ਕਿ ਇਹ ਸਰਕਾਰ ਇਸ ਗੱਲ ਵਿਚ ਵਿਸ਼ਵਾਸ ਰਖਦੀ ਹੈ ਕਿ ਅਪੋਜ਼ੀਸ਼ਨ ਨੂੰ ਪੂਰੀ ਮਾਨਤਾ ਦੇਣੀ ਹੈ, ਉਸ ਦੇ ਵਕਾਰ ਨੂੰ ਕਾਇਮ ਰੱਖਣਾ ਹੈ । (ਵਿਘਨ) ਮੈਂ ਉਮੀਦ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕਰਨ ਵਾਸਤੇ ਇਸ ਹਾਊਸ ਦੇ ਸਾਰੇ ਮਾਨਯੋਗ ਮੈਂਬਰ ਇੱਕਠੇ ਹੋਣਗੇ ਅਤੇ ਇਸ ਬਿਲ ਨੂੰ ਸਾਰਾ ਹਾਊਸ ਇਕੱਠਾ ਹੋ ਕੇ ਪਾਸ ਕਰੇਗਾ ।

ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਮੈਂਬਰ ਸਾਹਿਬਾਨ ਨੂੰ, ਉਸ ਪਾਰਟੀ ਦੇ ਲੋਕਾਂ ਨੂੰ ਕੁਝ ਨਹੀਂ ਕਹਿਣਾ ਚਾਹੁੰਦਾ ਜਿਨ੍ਹਾਂ ਨੇ ਜਮਹੂਰੀਅਤ ਦੇ ਤਰੀਕੇ ਉਤੇ ਕਦੇ ਜਮਹੂਰੀਅਤ ਵਿਚ ਰਹਿ ਕੇ ਕੰਮ ਨਹੀਂ ਕੀਤਾ ਅਤੇ ਜਿਨ੍ਹਾਂ ਜਗਾਂ ਤੇ ਉਨ੍ਹਾਂ ਦੀਆਂ ਸਰਕਾਰਾਂ ਹਨ ਉਨ੍ਹਾਂ ਜਗ੍ਹਾਂ

ਤੇ ਇਸ ਸਪਿਰਟ ਨਾਲ ਉਨ੍ਹਾਂ ਨੇ ਕੰਮ ਨਹੀਂ ਕੀਤਾ । ਉਨ੍ਹਾਂ ਨੇ ਇਸ ਨੀਤੀ ਤੇ ਕੰਮ ਕੀਤਾ ਹੈ ਕਿ ਇਕ ਪਾਰਟੀ ਹੈ ਅਤੇ ਉਸ ਪਾਰਟੀ ਦਾ ਇਕ ਲੀਡਰ ਹੈ ਅਤੇ ਉਸ ਲੀਡਰ ਦੇ ਮੁਤਾਬਿਕ ਹੀ ਉਨ੍ਹਾਂ ਨੇ ਕੰਮ ਕਰਨਾ ਹੈ । ਸ਼ਾਇਦ ਉਹ ਲੋਕਾਂ ਦੀ ਭਾਵਨਾ ਨਹੀਂ ਸਮਝ ਸਕਦੇ । (ਵਿਘਨ) ਉਹ ਸੋਚਦੇ ਹਨ ਲੋਕਾਂ ਦੀ ਨਾ ਹੀ ਰਿਸਪੈਕਟ ਹੈ, ਨਾ ਹੀ ਇਜ਼ਤ ਹੈ । ਉਹ ਕਿਸ ਤਰੀਕੇ ਨਾਲ ਤਰਜਮਾਨੀ ਕਰਦੇ ਹਨ, ਉਹ ਕਿਸ ਤਰੀਕੇ ਨਾਲ ਲੋਕਾਂ ਦੇ ਦਿਲਾਂ ਦੀ ਧੜਕਣ ਕੀ ਹੈ ਉਸ ਬਾਰੇ ਅਸੈਂਬਲੀ ਵਿਚ, ਪ੍ਰੈਸ ਰਾਹੀਂ ਕਿਸ ਤਰੀਕੇ ਨਾਲ ਲੋਕਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦੇ ਹਨ ਮੈਂ ਉਨ੍ਹਾਂ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ । ਜਿਨ੍ਹਾਂ ਦਾ ਕੋਈ ਮੂੰਹ ਬੰਦ ਕਰਕੇ ਦੱਸਣ ਵਾਲਾ ਨਾ ਹੋਵੇ ਜਿਨ੍ਹਾਂ ਲੋਕਾਂ ਦੀ ਤਰਜਮਾਨੀ ਸਹੀ ਤਰੀਕੇ ਦੇ ਨਾਲ ਸਰਕਾਰ ਦੇ ਕੰਨਾਂ ਤਕ ਪੰਹੁਚਦੀ ਨਹੀਂ (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰ-ਮੈਨ ਸਾਹਿਬ, ਵਜ਼ੀਰ ਸਾਹਿਬ ਨੇ ਫ਼ੁਰਮਾਇਆ ਹੈ ਕਿ ਕੁਝ ਲੋਕ ਲੋਕਾਂ ਦੀ ਭਾਵਨਾਂ, ਜਮਹੂਰੀਅਤ ਲੋਕਾਂ ਦੇ ਦਿਲਾਂ ਦੀ ਧੜਕਨ ਸਮਝ ਨਹੀਂ ਸਕਦੇ ਇਸ ਕਰਕੇ ਉਨ੍ਹਾਂ ਦੇ ਖਾਨੇ ਵਿਚ ਗੱਲ ਨਹੀਂ ਪੈਂਦੀ । ਚੇਅਰਮੈਨ ਸਾਹਿਬ, ਕੱਲ ਅਸੀਂ ਇਥੇ ਲਾਅ ਐਂਡ ਆਰਡਰ ਦੇ ਮਸਲੇ ਤੇ ਗਲ ਕਰਨਾ ਚਾਹੁੰਦੇ ਸੀ ਪਰ ਡੇਢ ਘੰਟਾ ਇਸ ਹਾਊਸ ਵਿਚ ਸਾਡੀ ਜ਼ਬਾਨ-ਬੰਦੀ ਰਹੀ । (ਵਿਘਨ)

**ਸ੍ਰੀ ਸਭਾਪਤੀ :** ਜਿਹੜੇ ਅਸੀਂ ਸਾਰੇ ਇਥੇ ਬੈਠੇ ਹਾਂ ਅਸੀਂ ਸਾਰੇ ਲੋਕਾਂ ਨੂੰ ਰਿਪ੍ਰੇਜ਼ੈਂਟ ਕਰਦੇ ਹਾਂ, ਸਾਨੂੰ ਉਸੇ ਭਾਵਨਾ ਨਾਲ ਗੱਲ ਕਰਨੀ ਚਾਹੀਦੀ ਹੈ ।

**ਉਦਯੋਗ ਮੰਤਰੀ :** ਚੇਅਰਮੈਨ ਸਾਹਿਬ, ਇਸ ਵਾਸਤੇ ਮੈਂ ਇਤਨੀ ਗਲ ਕਹਿਣਾ ਚਾਹੁੰਦਾ ਹਾਂ ਅਤੇ ਮੈਂ ਇਸ ਦੇ ਉਤੇ ਹਾਊਸ ਦਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਅੱਜ ਉਨ੍ਹਾਂ ਲੋਕਾਂ ਨੂੰ ਕੋਈ ਹੱਕ ਨਹੀਂ ਪਹੁੰਚਦਾ ਇਹੋ ਜਿਹੀਆਂ ਗਲਾਂ ਕਰਨ ਦਾ । ਇਹ ਅੱਜ ਗੱਲਾਂ ਕਰਦੇ ਹਨ, ਚੇਅਰਮੈਨ ਸਾਹਿਬ, ਜਿਸ ਵੇਲੇ ਸੰਕਟ ਦਾ ਵਕਤ ਆਇਆ ਸੀ, ਮੁਸੀਬਤ ਦਾ ਵਕਤ ਆਇਆ ਸੀ ਅਤੇ ਜਿਸ ਵੇਲੇ ਉਨ੍ਹਾਂ ਗਰੀਬ ਲੋਕਾਂ ਦਾ, ਗ਼ਰੀਬ ਮਜ਼ਦੂਰਾਂ ਦਾ ਬੋਨਸ ਬੰਦ ਕਰਕੇ ਉਨ੍ਹਾਂ ਨਾਲ ਧੱਕਾ ਕੀਤਾ ਗਿਆ ਤਾਂ ਉਸ ਵੇਲੇ ਇਨ੍ਹਾਂ ਨੇ ਆਪਣੀ ਜ਼ਬਾਨ ਬੰਦ ਰਖੀ ਅਤੇ ਆਪਣੇ ਹੱਥ ਖੜੇ ਕਰਕੇ ਕਿਹਾ ਕਿ ਜੋ ਕੁਝ ਤੁਸੀਂ ਕਹਿੰਦੇ ਹੋ, ਜੋ ਕੁਝ ਤੁਸੀਂ ਕਰ ਰਹੇ ਹੋ ਉਹ ਠੀਕ ਕਰ ਰਹੇ ਹੋ । ਅੱਜ ਜੇਕਰ ਉਹ ਉਠ ਕੇ ਕਹਿਣ ਕਿ ਉਹ ਜਨਤਾ ਦੀ ਆਵਾਜ਼ ਚੁਕਦੇ ਹਨ, ਮੈਂ ਕਹਿੰਦਾ ਹਾਂ ਕਿ ਜਨਤਾ ਦੀ ਆਵਾਜ਼ ਚੁਕਣ ਵਾਲਿਆਂ ਨੇ ਤਾਂ ਹਰ ਕਿਸਮ ਦੇ ਜ਼ਬਰ ਸਹੇ, ਜੇਲ੍ਹਾਂ ਵਿਚ ਗਏ । ਮੈਂ ਬਹੁਤਾ ਸੁਆਲ ਜਵਾਬ ਵਿਚ ਨਹੀਂ ਪੈਂਦਾ ਅਤੇ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਨਵੀਂ ਅਤੇ ਅੱਛੀ ਭਾਵਨਾ ਨਾਲ ਹਿੰਦੁਸਤਾਨ ਵਿਚ ਇਕ ਨਵਾਂ ਢਾਂਚਾ ਖੜਾ ਕਰਨਾ ਚਾਹੁੰਦੇ ਹਾਂ ਅਸੀਂ ਅਪੋਜ਼ੀਸ਼ਨ ਨੂੰ ਬੜੀ ਵੱਡੀ ਇਜ਼ਤ ਦੇਣਾ ਚਾਹੁੰਦੇ ਹਾਂ । ਸਾਡਾ ਕੋਈ ਵੱਡੇ ਤੋਂ ਵੱਡਾ ਵਿਰੋਧੀ ਕਿਉਂ ਨਾ ਹੋਵੇ ਅਸੀਂ ਉਸ ਦੀ ਵੀ ਇਜ਼ਤ ਕਰਦੇ ਹਾਂ ਸਾਡੇ ਵਿਚ ਇਹ ਸਪਿਰਟ ਨਹੀਂ ਕਿ ਅਸੀਂ ਆਪੋਜ਼ੀਸ਼ਨ ਨੂੰ ਟਾਲਰੇਟ ਨਾ ਕਰ ਸਕੀਏ । ਅਸੀਂ ਹਰ ਕਿਸਮ ਦਾ ਕ੍ਰਿਟੀਸਿਜ਼ਮ ਟਾਲਰੇਟ ਕਰਨ ਵਾਲੇ ਹਾਂ । ਪ੍ਰੈਸ ਰਾਹੀਂ ਕ੍ਰਿਟੀਸੀਜ਼ਮ ਕਰਨ ਵਾਲੇ ਹਨ ਅਸੀਂ ਉਸ ਦੀ ਵੀ ਇਜ਼ਤ ਕਰਦੇ ਹਾਂ । ਕੋਈ ਹੋਰ ਵੀ ਅਗਰ ਕ੍ਰਿਟੀਸੀਜ਼ਮ ਹੋਵੇ ਅਸੀਂ ਉਸ ਨੂੰ ਵੀ ਵੇਖਾਂਗੇ, ਸਾਡੀ ਸਪਿਰਟ ਅੱਛੀ ਹੈ । ਪ੍ਰੈਸ

[ਉਦਯੋਗ ਮੰਤਰੀ]

ਤੋਂ ਇਲਾਵਾ ਕਿਸੇ ਅਫ਼ਸਰ ਦੀ ਖ਼ਾਮੀ ਹੁੰਦੀ ਹੈ ਅਸੀਂ ਉਸ ਨੂੰ ਵੀ ਵੇਖਾਂਗੇ । ਅਸੀਂ ਅਪੋਜ਼ੀਸ਼ਨ ਨੂੰ ਮਾਨਤਾ ਦੇ ਰਹੇ ਹਾਂ ਇਹ ਇਕ ਆਨਰੇਬਲ ਕਦਮ ਚੁਕਿਆ ਹੈ । ਅੰਤ ਵਿਚ ਮੈਂ ਸਾਰੇ ਹਾਊਸ ਨੂੰ ਅਰਜ਼ ਕਰਾਂਗਾ ਕਿ ਇਸ ਬਿਲ ਨੂੰ ਸਰਬਸੰਮਤੀ ਨਾਲ ਪਾਸ ਕਰ ਦਿਤਾ ਜਾਵੇ ।

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ ਇਨਫ਼ਰਮੇਸ਼ਨ। ਚੇਅਰਮੈਨ ਸਾਹਿਬ, ਮੈਂ ਇਹ ਇਨਫ਼ਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਕਲਾਜ਼ 1 ਦਾ ਜਿਹੜਾ ਦੂਸਰਾ ਹਿੱਸਾ ਹੈ ਗਜ਼ਟ ਨੋਟੀਫੀਕੇਸ਼ਨ ਵਾਲਾ, ਉਸ ਬਾਰੇ ਵੀ ਮਨਿਸਟਰ ਸਾਹਿਬ ਰੋਸ਼ਨੀ ਪਾ ਦੇਣ ।

**ਉਦਯੋਗ ਮੰਤਰੀ** : ਚੇਅਰਮੈਨ ਸਾਹਿਬ, ਮੈਂ ਹਾਊਸ ਨੂੰ ਵਿਸ਼ਵਾਸ ਦਿਲਾਉਂਦਾ ਹਾਂ ਕਿ ਅਸੀਂ ਬਿਲਕੁਲ ਡੀਲੇ ਨਹੀਂ ਕਰਨੀ । ਜਿਸ ਵੇਲੇ ਵੀ ਗਵਰਨਰ ਸਾਹਿਬ ਕੋਲੋਂ ਕਨਸੈਂਟ ਆ ਗਈ ਅਸੀਂ ਬਿਲਕੁਲ ਡੀਲੇ ਨਹੀਂ ਕਰਾਂਗੇ ਔਰ ਇਮੀਜੀਏਟਲੀ ਨੋਟੀਫੀਕੇਸ਼ਨ ਕਰ ਦਿਆਂਗੇ ।

**Mr. Chairman** : Question is—

That the Salary and Allowances of Leader of Opposition in Legislative Assembly Bill be taken into consideration at once.

*The motion was carried.*

**Mr. Chairman** : Now the House will proceed to consider the Bill Clause by Clause.

SUB-CLAUSE (2) OF CLAUSE 1

**Mr. Chairman** : Question is—

That Sub-Clause (2) of Clause 1 stand part of the Bill.

*The motion was carried.*

CLAUSE 2

**Mr. Chairman** : Question is—

That Clause 2 stand part of the Bill.

*The motion was carried.*

CLAUSE 3

**Mr. Chairman** : Question is—

That Clause 3 stand part of the Bill.

*The motion was carried.*

CLAUSE 4

**Mr. Chairman** : Question is—

That Clause 4 stand part of the Bill.

*The motion was carried*

CLAUSE 5

**Mr. Chairman** : Question is—

That Clause 5 stand part of the Bill.

*The motion was carried.*

CLAUSE 6

**Mr. Chairman** : Question is—

That Clause 6 stand part of the Bill.

*The motion was carried.*

CLAUSE 7

**Mr. Chairman** : Question is—

That Clause 7 stand part of the Bill.

*The motion was carried.*

CLAUSE 8

**Mr. Chairman** : Question is—

That Clause 8 stand part of the Bill.

*The motion was carried.*

CLAUSE 9

**Mr. Chairman** : Question is—

That Clause 9 stand part of the Bill.

*The motion was carried.*

CLAUSE 10

**Mr. Chairman** : Question is—

That Clause 10 stand part of the Bill.

*The motion was carried.*

CLAUSE 11

**Mr. Chairman** : Question is—

That Clause 11 stand part of the Bill.

*The motion was carried.*

CLAUSE 12

**Mr. Chairman** Question is—

That Clause 12 stand part of the Bill.

*The motion was carried.*

SUB-CLAUSE (1) OF CLAUSE 1

**Mr. Chairman** : Question is—

That Sub-Clause (1) of Clause 1 stand part of the Bill.

*The motion was carried.*

TITLE

**Mr. Chairman** : Question is—

That Title be the Title of the Bill.

*The motion was carried.*

**Industries Minister** (Shri Balramji Dass Tandon) : Sir, I beg to move—

That the Salary and Allowances of Leader of Opposition in Legislative Assembly Bill be passed.

**Mr. Chairman** : Motion moved—

That the Salary and Allowances of Leader of Opposition in Legislative Assembly Bill be passed.

**Mr. Chairman** : Question is—

That the Salary and Allowances of Leader of Opposition in Legislative Assembly Bill be passed.

*The motion was carried.*

---

## THE PUNJAB GOOD CONDUCT PRISONERS (TEMPORARY RELEASE) AMENDMENT BILL, 1978

**Chief Minister** (Sardar Parkash Singh Badal) : Sir, I beg to introduce the Punjab Good Conduct Prisoners (Temporary Release) Amendment Bill.

Sir, I also beg to move—

That the Punjab Good Conduct Prisoners (Temporary Release) Amendment Bill be taken into consideration at once.

**Mr. Chairman** : Motion moved—

That the Punjab Good Conduct Prisoners (Temporary Release) Amendment Bill be taken into consideration at once.

ਸ੍ਰੀ ਓਮ ਪ੍ਰਕਾਸ਼ ਗੁਪਤਾ (ਲੁਧਿਆਣਾ ਪੂਰਵ) : ਚਅਰਮੈਨ ਸਾਹਿਬ, ਤੁਸੀਂ ਮੈਨੂੰ ਸਮਾਂ ਦਿਤਾ ਹੈ ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ। ਮੈਂ ਇਸ ਬਿਲ ਦੀ ਮੁਖਾਲਫਤ ਕਰਨ ਵਾਸਤੇ ਖੜਾ ਹੋਇਆ ਹਾਂ (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਮੈਂ ਇਸ ਦੀ ਮੁਖਾਲਫਤ ਇਸ ਕਰਕੇ ਕਰਦਾ ਹਾਂ..(ਟਰੈਜ਼ਰੀ ਬੈਂਚਿਜ਼ ਵਲੋਂ ਵਿਘਨ)

**Mr. Chairman** : I would request the hon. Members (Treasury Benches) not to interrupt him so that the business of the House is transacted smoothly.

ਸ੍ਰੀ ਓਮ ਪ੍ਰਕਾਸ਼ ਗੁਪਤਾ : ਚੇਅਰਮੈਨ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਜਨਤਾ ਅਕਾਲੀ ਸਰਕਾਰ ਨੇ ਜਨਤਾ ਨਾਲ ਵਾਇਦਾ ਕੀਤਾ ਸੀ ਕਿ ਜਨਤਾ ਨੂੰ ਜ਼ਿਆਦਾ ਪਾਵਰਜ਼ ਡਿਸਟ੍ਰਿਕਟ ਦੇ ਵਿਚ ਅਤੇ ਥੱਲੇ ਦਿਆਂਗੇ। ਇਹ ਪਾਵਰਜ਼ ਅਗੇ ਡਿਪਟੀ ਕਮਿਸ਼ਨਰਜ਼ ਕੋਲ ਸੀ। ਉਹ ਰਿਕੁਮੈਂਡ ਕਰਦਾ ਹੁੰਦਾ ਸੀ। ਜਿਸ ਪ੍ਰਿਜ਼ਨਰ ਦਾ ਕੰਡਕਟ ਅੱਛਾ ਹੁੰਦਾ ਸੀ ਉਸ ਨੂੰ ਛੱਡ ਦਿਤਾ ਜਾਂਦਾ ਸੀ। ਮਗਰ ਇਹ ਪਾਵਰਜ਼ ਹੁਣ ਇਹ ਸਰਕਾਰ ਇਥੇ ਆਪਣੇ ਹੱਥਾਂ ਵਿਚ ਲੈ ਰਹੀ ਹੈ। ਇਸ ਵਾਸਤੇ ਤਾਂ ਕਿ ਇਸ ਨੂੰ ਪੁਲੀਟੀਕਲ ਤੌਰ ਤੇ ਯੂਜ਼ ਕੀਤਾ ਜਾਵੇ। ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਹਿੰਦੁਸਤਾਨ ਅਤੇ ਪੰਜਾਬ ਵਿਚ ਆਬਾਦੀ ਜ਼ਿਆਦਾ ਵੱਧਣ ਨਾਲ ਜਰਾਇਮ ਜ਼ਿਆਦਾ ਹੋ ਗਏ ਹਨ। ਇਸ ਦੇ ਨਾਲ ਹੀ ਗੁੰਡਾ-ਗਰਦੀ, ਸਮਗਲਿੰਗ, ਕਤਲ, ਅਗਵਾਈਆਂ, ਚੋਰੀਆਂ, ਡਾਕੇ ਜ਼ਿਆਦਾ ਹੋਣ ਲਗ ਪਏ ਹਨ। ਇਸ ਦੇ ਨਾਲ ਹੀ ਅਫੀਮ ਦੀ ਸਮਗਲਿੰਗ, ਨਾਜਾਇਜ਼ ਸ਼ਰਾਬ ਔਰ ਹਰ ਕਿਸਮ ਦੀ ਸਮਗਲਿੰਗ ਵੱਧ ਗਈ ਹੈ, ਖਾਸ ਤੌਰ ਤੇ ਇਸ ਦੀ ਵਜ੍ਹਾ ਇਕਾਨੌਮਿਕ ਵੀ ਹੋ ਸਕਦੀ ਹੈ, ਇਸ ਦੀ ਕੋਈ ਦੂਸਰੀ ਵਜ੍ਹਾ ਵੀ ਹੋ ਸਕਦੀ ਹੈ। ਜਿਹੜਾ ਖ਼ਤਰਾ ਸਾਨੂੰ ਨਜ਼ਰ ਆਉਂਦਾ ਹੈ, ਉਹ ਇਹ ਹੈ ਕਿ ਇਸ ਪਾਵਰ ਦਾ ਮਿਸਯੂਜ਼ ਹੋਵੇਗਾ। ਜਿਹ੍ਹੇ ਮੁਲਜ਼ਮ ਛੱਡ ਦਿੱਤੇ ਜਾਂਦੇ ਹਨ, ਤੁਸੀਂ ਪੁਰਾਣੀਆਂ ਰਿਪੋਰਟਾਂ ਲੈ ਕੇ ਵੇਖ ਲਓ, ਚਾਹੇ ਉਹ ਅਫੀਮ ਦੇ ਕੇਸ ਵਿਚ ਪੂਰੀ ਸਜ਼ਾ ਕੱਟ ਕੇ ਗੁੱਡ ਕੰਡਕਟ ਵਿਚ ਬਾਹਰ ਆਇਆ ਹੋਵੇ, ਉਹ ਫਿਰ ਉਹੀ ਧੰਦਾ ਕਰਦਾ ਹੈ। ਜਿਹੜਾ ਚਰੱਸ ਵੇਚਦਾ ਹੈ, ਜਦੋਂ ਉਹ ਫੜਿਆ ਜਾਂਦਾ ਹੈ ਅਤੇ ਜੇਲ੍ਹ ਕੱਟ ਕੇ ਆਉਂਦਾ ਹੈ ਤਾਂ ਫਿਰ ਉਹ ਬਾਹਰ ਆ ਕੇ ਉਹੀ ਧੰਦਾ ਕਰਦਾ ਹੈ। ਕਈ ਕਤਲ ਰਿਸ਼ਤੇਦਾਰੀਆਂ ਵਿਚ ਹੁੰਦੇ ਹਨ, ਕਈ ਪਾਰਟੀ-ਬਾਜ਼ੀ ਕਰਕੇ ਹੁੰਦੇ ਹਨ ਅਤੇ ਕਈ ਪੁਲੀਟੀਕਲ ਇਖਤਲਾਫਾਤ ਕਰਕੇ ਹੁੰਦੇ ਹਨ। ਜੇ ਥੱਲਿਉਂ ਰਿਪੋਰਟ ਨਾ ਵੀ ਆਵੇ, ਜੇ ਉਸਦਾ ਗੁੱਡ ਕੰਡਕਟ ਹੋਵੇ ਤਾਂ ਉਸਨੂੰ ਛੱਡ ਦਿੱਤਾ ਜਾਂਦਾ ਹੈ। ਉਹ ਜਦੋਂ ਬਾਹਰ ਆਉਂਦਾ ਹੈ ਤਾਂ ਦੁਸ਼ਮਣੀ ਕਾਰਨ ਫਿਰ ਦੂਸਰੇ ਆਦਮੀ ਦਾ ਕਤਲ ਕਰਦਾ ਹੈ। ਇਸ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਕੱਲ ਪੁਲੀਟੀਕਲ ਹਾਲਾਤ ਬਿਲਕੁਲ ਵਿਗੜੇ ਹੋਏ ਹਨ। ਇਹ ਬਹੁਤ ਖ਼ਰਾਬ ਹੋ ਰਹੇ ਹਨ। ਇਹ ਇਕ ਐਸੀ ਚੀਜ਼ ਬਣਾ ਰਹੇ ਹਨ ਜਿਸ ਨਾਲ ਇਨ੍ਹਾਂ ਦੀ ਲੜਾਈ ਕਿਸੇ ਵੇਲੇ ਵੀ ਹੋ ਸਕਦੀ ਹੈ। ਮਗਰ ਇਨ੍ਹਾਂ ਝਗੜਿਆਂ ਵਿਚ ਸ਼ਰੀਫ ਆਦਮੀ ਸ਼ਾਮਲ ਨਹੀਂ ਹੁੰਦੇ। ਇਸ ਦੇ ਵਿਚ ਗੁੰਡੇ, ਜਿਹੜੇ ਕੈਦਾਂ ਕੱਟ ਕੇ ਆਏ ਹੁੰਦੇ ਹਨ ਉਹ ਹਿੱਸਾ ਲੈਂਦੇ ਹਨ, ਜਿਹੜੇ ਚਾਕੂ ਛੁਰੀਆਂ ਮਾਰਨ ਦੇ ਆਦਿ ਹੁੰਦੇ ਹਨ। ਉਹ ਹੀ ਫਸਾਦ ਕਰੀਏਟ ਕਰਦੇ ਹਨ। ਤੁਹਾਡੇ ਸਾਹਮਣੇ ਮੈਂ ਇਕ ਛੋਟੀ ਜਿਹੀ ਮਿਸਾਲ ਦਿੰਦਾ ਹਾਂ। ਸਾਡੇ ਲੁਧਿਆਣੇ ਦੇ ਵਿਚ ਇਕ ਰਾਮਗੜ੍ਹੀਏ ਦੀ ਲੜਕੀ ਕੁਲਵੰਤ ਕੌਰ ਅਗਵਾਹ ਹੋ ਗਈ। ਉਸ ਨੂੰ ਐਗਰੀਕਲਚਰ ਯੂਨੀਵਰਸਿਟੀ ਦਾ ਇਕ ਡਰਾਈਵਰ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਕੱਢ ਕੇ ਲੈ ਗਿਆ । ਰਿਪੋਰਟ ਕੀਤੀ ਗਈ । ਲੜਕੀ ਵੀ ਬਰਾਮਦ ਹੋ ਗਈ, ਡਰਾਈਵਰ ਵੀ ਬਰਾਮਦ ਹੋ ਗਿਆ । ਮਗਰ ਉਸ ਡਰਾਈਵਰ ਨੂੰ ਛੁੜਾ ਲਿਆ ਗਿਆ । ਕਿਸੇ ਦੇ ਰਾਹੀਂ ਛੁੜਾ ਲਿਆ ਗਿਆ । ਉਸ ਦਾ ਇਕ ਭਰਾ ਸਾਡੇ ਕਿਸੇ ਵਜ਼ੀਰ ਦਾ ਡਰਾਈਵਰ ਹੈ । ਜਿਨ੍ਹਾਂ ਨੇ ਇਹ ਕੇਸ ਕਰਾਇਆ ਸੀ ਉਨ੍ਹਾਂ ਦੇ ਵਿਚ ਇਕ ਹਰਦਿੱਤ ਸਿੰਘ, ਸਰਪੰਚ, ਵੀ ਸੀ । ਉਹ ਵੈਸੇ ਅਕਾਲੀਆਂ ਦਾ ਸਪੋਰਟਰ ਹੈ । ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹੁਣ ਉਸ ਸਰਪੰਚ ਦੇ ਖ਼ਿਲਾਫ਼ ਵੀ ਮੁਕਦਮਾ ਬਣਾਇਆ ਜਾ ਰਿਹਾ ਹੈ ਅਤੇ ਉਹ ਡਰਾਈਵਰ ਉਸ ਨੂੰ ਕਤਲ ਕਰਨ ਦੀਆਂ ਧਮਕੀਆਂ ਦਿੰਦਾ ਹੈ । ਇਸ ਤਰੀਕੇ ਨਾਲ ਤਾਕਤ ਦਾ ਮਿਸਯੂਜ਼ ਕੀਤਾ ਜਾਂਦਾ ਹੈ ।

ਡਾਕਟਰ ਸਾਧੂ ਰਾਮ : ** ** **

ਸ੍ਰੀ **ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਚੇਅਰਮੈਨ ਸਾਹਿਬ, ਹੁਣੇ ਪੰਚਾਇਤਾਂ ਦੇ ਇਲੈਕਸ਼ਨ ਹੋਏ ਹਨ । ਇਕ ਮੇਰੇ ਇਲਾਕੇ ਵਿਚ ਧੋਲਾ ਪਿੰਡ ਹੈ, ਉਸ ਦੇ ਵਿਚ ਇਕ ਓਵਰਸੀਅਰ ਪ੍ਰਿਜ਼ਾਈਡਿੰਗ ਅਫ਼ਸਰ ਸੀ ।

ਸ੍ਰੀ **ਸਭਾਪਤੀ** : ਗਰਾਮ ਪੰਚਾਇਤ ਐਕਟ ਆ ਰਿਹਾ ਹੈ । ਉਸ ਤੇ ਜਦੋਂ ਡਿਸਕਸ਼ਨ ਹੋਵੇਗੀ ਤਾਂ ਇਹ ਗੱਲ ਕਹਿ ਲੈਣਾ । ਤੁਸੀਂ ਆਪਣੀ ਸਪੀਚ ਨੂੰ ਇਸ ਬਿਲ ਤਕ ਹੀ ਕਨਫਾਈਨ ਕਰੋ ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਮੈਂ, ਚੇਅਰਮੈਨ ਸਾਹਿਬ, ਅਰਜ਼ ਕਰ ਰਿਹਾ ਹਾਂ ਕਿ ਉਸ ਪਿੰਡ ਵਿਚ ਪ੍ਰਿਜ਼ਾਈਡਿੰਗ ਅਫ਼ਸਰ ਕੋਲੋਂ 140 ਵੋਟਾਂ ਖੋਹ ਕੇ ਦੂਜੇ ਬਕਸਿਆਂ ਵਿਚ ਪਾ ਦਿੱਤੀਆਂ ਗਈਆਂ ਅਤੇ ਜਦੋਂ ਲੋਕੀਂ ਉਥੇ ਵੋਟ ਪਾਣ ਲਈ ਗਏ ਤਾਂ ਵੋਟਾਂ ਦੀਆਂ ਪਰਚੀਆਂ ਮੁਕ ਗਈਆਂ । ਉਸ ਨੇ ਇਹ ਡਿਕਲੇਅਰ ਕਰ ਦਿਤਾ ਕਿ ਇਹ ਇਲੈਕਸ਼ਨ ਇਨਵੈਲਿਡ ਹੈ ਅਤੇ ਅਗਾਂਹ ਫਿਰ ਹੋਵੇਗੀ । ਮੇਰੇ ਕੋਲ ਉਸ ਆਰਡਰ ਦੀ ਕਾਪੀ ਹੈ । ਮਗਰ ਉਨ੍ਹਾਂ ਗੁੰਡਿਆਂ ਨੇ, ਮੁਲਜ਼ਮਾਂ ਨੇ......

ਸ੍ਰੀ **ਸਭਾਪਤੀ** : ਇਸ ਦੀ ਕੋਈ ਰੈਲੇਵੈਂਸੀ ਨਹੀਂ ਹੈ ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਚੇਅਰਮੈਨ ਸਾਹਿਬ, ਮੈਂ ਤਾਂ ਮਿਸਯੂਜ਼ ਆਫ ਪਾਵਰ ਦੀ ਗੱਲ ਕਰ ਰਿਹਾ ਹਾਂ ।

ਸਰਦਾਰ ਧੰਨ ਰਾਜ ਸਿੰਘ ਗਿੱਲ : ** ** **

ਸ੍ਰੀ **ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਜਿਸ ਵੇਲੇ ਗਰਾਮ ਪੰਚਾਇਤ ਐਕਟ ਤੇ ਡਿਸਕਸ਼ਨ ਹੋਵੇਗੀ, ਉਸ ਵੇਲੇ ਗੱਲ ਕਰ ਲੈਣਾ ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਚੇਅਰਮੈਨ ਸਾਹਿਬ, ਇਸ ਬਿਲ ਦੀ ਨੀਅਤ ਅੱਛੀ ਹੋ ਸਕਦੀ ਹੈ । ਮਗਰ ਜਦੋਂ ਪੁਲੀਟੀਕਲ ਆਦਮੀਆਂ ਕੋਲ ਪਾਵਰ ਆ ਜਾਂਦੀ ਹੈ ਤਾਂ ਉਸ ਦਾ

** Expunged as ordered by the Chair.

ਮਿਸਯੂਜ਼ ਹੁੰਦਾ ਹੈ । ਚੀਫ਼ ਮਨਿਸਟਰ ਸਾਹਿਬ ਤੇ ਤਾਂ ਕਿਸੇ ਨੂੰ ਵੀ ਕੋਈ ਸ਼ੱਕ ਨਹੀਂ ਕਿ ਉਹ ਗਲਤ ਕੰਮ ਕਰਨਗੇ । ਮਗਰ ਇਨ੍ਹਾਂ ਦੇ ਇਰਦ ਗਿਰਦ ਜਿਹੜਾ ਲਾਣਾ ਹੈ ਉਹ ਅੱਜ ਜ਼ਿਲ੍ਹਿਆਂ ਵਿਚ ਜਾ ਕੇ ਕੀ ਕਰਦੇ ਹਨ । ਸਾਡੇ ਜ਼ਿਲ੍ਹੇ ਵਿਚ ਲੱਖਾਂ ਮੱਣ ਅਫੀਮ ਵਿਕਦੀ ਹੈ । ਉਥੇ ਦੇ ਇਕ ਐਸ. ਐਸ. ਪੀ. ਨੂੰ ਬਦਲਣਾ ਪਿਆ । ਚੀਫ਼ ਮਨਿਸਟਰ ਸਾਹਿਬ ਨੂੰ ਇਹ ਟਰਾਂਸਫਰ ਕਰਨੀ ਪਈ ਕਿਉਂਕਿ ਜੱਥੇਦਾਰ ਕਹਿੰਦੇ ਸਨ....

ਡਾਕਟਰ ਦੇਵ ਰਾਜ ਨਸਰਾਲਾ : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਕਿਰਪਾ ਕਰਕੇ ਬੈਠ ਜਾਉ । ਇਹ ਰਿਕਾਰਡ ਨਾ ਕੀਤਾ ਜਾਵੇ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਸਾਨੂੰ ਮੁੱਖ ਮੰਤਰੀ ਜੀ ਤੇ ਕੋਈ ਸ਼ੱਕ ਨਹੀਂ । ਜਿਹੜੇ ਇਨ੍ਹਾਂ ਦੇ ਨਾਲ ਜੱਥੇਦਾਰ ਹਨ, ਜਿਹੜੇ ਇਨ੍ਹਾਂ ਦੇ ਆਲੇ ਦੁਆਲੇ ਹਨ, ਉਹ ਇਨ੍ਹਾਂ ਨੂੰ ਮਜਬੂਰ ਕਰ ਦਿੰਦੇ ਹਨ । ਪਰ ਮੈਨੂੰ ਪਤਾ ਹੈ ਕਿ ਮਜਬੂਰੀ ਦੀ ਹਾਲਤ ਵਿਚ ਹੀ ਇਨ੍ਹਾਂ ਨੂੰ ਉਨ੍ਹਾਂ ਦੀ ਮੱਦਦ ਕਰਨੀ ਪੈਂਦੀ ਹੈ । ਇਥੇ ਮੈਂ ਇਕ ਇਨ੍ਹਾਂ ਦੀ ਮਿਸਾਲ ਦਿੰਦਾ ਹਾਂ । ਇਥੇ ਡਿਪਟੀ ਕਮਿਸ਼ਨਰ, ਲੁਧਿਆਣੇ ਦੇ ਖ਼ਿਲਾਫ਼ ਜੱਥੇਦਾਰਾਂ ਨੇ ਕਿਹਾ ਕਿ ਉਹ ਸਾਡਾ ਕਹਿਣਾ ਨਹੀਂ ਮੰਨਦਾ ਇਸ ਲਈ ਉਸ ਨੂੰ ਬਦਲ ਦਿਤਾ ਜਾਵੇ । ਉਸ ਵਿਚਾਰੇ ਨੂੰ ਦੋ ਮਹੀਨਿਆਂ ਲਈ ਛੁੱਟੀ ਤੇ ਜਾਣਾ ਪਿਆ । ਉਹ ਸਾਰਿਆਂ ਨਾਲੋਂ ਆਨੈਸਟ ਆਦਮੀ ਹੈ । ਉਹ ਕੋਈ ਨਾਜਾਇਜ਼ ਕੰਮ ਨਹੀਂ ਕਰਦਾ । ਕਿਉਂਕਿ ਅਕਾਲੀ ਜਨਤਾ ਪਾਰਟੀ ਦਾ ਰਾਜ ਹੈ, ਇਸ ਲਈ ਉਸਨੇ ਸਾਡੀ ਮੱਦਦ ਤਾਂ ਕਰਨੀ ਹੀ ਨਹੀਂ । ਪਰ ਅਸੀਂ ਚਾਹੁੰਦੇ ਹਾਂ ਕਿ ਇਥੇ ਆਨੈਸਟ ਆਦਮੀ ਕੰਮ ਕਰਨ ।

**Mr. Chairman** : Deputy Commissioner is not a prisoner. We are discussing about release of prisoners.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਮੈਂ ਡਿਪਟੀ ਕਮਿਸ਼ਨਰ ਦਾ ਰੈਫਰੈਂਸ ਇਸ ਕਰਕੇ ਦਿੱਤਾ ਸੀ ਕਿ ਇਨ੍ਹਾਂ ਕੋਲੋਂ ਪਾਵਰਜ਼ ਖੋਹੀਆਂ ਜਾ ਰਹੀਆਂ ਹਨ । ਇਹ ਪਾਵਰਜ਼ ਇਸ ਵਾਸਤੇ ਖੋਹ ਰਹੇ ਹਨ ਕਿਉਂਕਿ ਉਹ ਇਨ੍ਹਾਂ ਦੇ ਕਹਿਣੇ ਨਹੀਂ ਲਗਦੇ ਅਤੇ ਗਲਤ ਕੰਮ ਨਹੀਂ ਕਰਦੇ ਹਨ । ਇਹ ਪਾਵਰਜ਼ ਮਿਸਯੂਜ਼ ਹੋ ਰਹੀਆਂ ਹਨ । ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਇਸ ਨੂੰ ਰੀਕੰਸਿਡਰ ਕਰਨ ਜਾਂ ਆਸ਼ਵਾਸਨ ਦੇਣ ਕਿ ਇਸ ਨੂੰ ਮਿਸਯੂਜ਼ ਨਹੀਂ ਕੀਤਾ ਜਾਵੇਗਾ । ਧੰਨਵਾਦ ।

**ਕਾਮਰੇਡ** ਸੰਪੂਰਣ ਸਿਘ **ਧੌਲਾ** (ਧਨੌਲਾ) : ਸਤਿਕਾਰਯੋਗ ਚੇਅਰਮੈਨ ਸਾਹਿਬ, ਮੇਰੇ ਦੋਸਤ ਨੇ ਜਿਹੜੀ ਤਕਰੀਰ ਕੀਤੀ ਹੈ, ਉਸ ਵਿਚ ਪੈਰ ਕਿਥੋਂ ਫੜੇ ਹਨ ਅਤੇ ਲੱਤ ਕਿਥੋਂ ਫੜੀ ਹੈ । ਰਾਜ ਖੁਸਣ ਨਾਲ ਇਨ੍ਹਾਂ ਦਾ ਦਿਮਾਗੀ ਤੁਆਵਨ ਵੀ ਖੁਸ ਗਿਆ ਹੈ । ਗੱਲ ਉਹ ਮੇਰੇ ਪਿੰਡ ਦੀ ਕਰਨ ਲੱਗ ਪਏ ਸਨ । ਮੈਂ ਵੀ ਉਹ ਗੱਲ ਨਹੀਂ ਕਰਨਾ

**Not recorded as ordered by the Chair.

[ਕਾਮਰੇਡ ਸੰਪੂਰਣ ਸਿੰਘ ਧੌਲਾ]

ਚਾਹੁੰਦਾ ਕਿਉਂਕਿ ਉਹ ਇਰਰੈਲੇਵੈਂਟ ਹੈ। ਜੇ ਇਹ ਗੱਲ ਸੱਚੀ ਹੋਵੇ ਤਾਂ ਮੈਂ ਸਦਨ ਤੋਂ ਅਸਤੀਫਾ ਦੇਣ ਨੂੰ ਤਿਆਰ ਹਾਂ ਨਹੀਂ ਤਾਂ ਉਹ ਦੇ ਦੇਣ। ਝੂਠਾ ਇਲਜ਼ਾਮ ਲਾਉਣਾ ਚੰਗੀ ਗੱਲ ਨਹੀਂ। ਉਨ੍ਹਾਂ ਨੇ ਗੱਲ ਤਾਂ ਕਰਨੀ ਜੇਲ੍ਹਾਂ ਦੇ ਬਾਰੇ ਸੀ ਪਰ ਉਨ੍ਹਾਂ ਨੂੰ ਕੋਈ ਜੇਲ੍ਹ ਜਾਣ ਦਾ ਤਜਰਬਾ ਨਹੀਂ ਉਹ ਕੁਦਰਤੀ ਅਸੈਂਬਲੀ ਵਿਚ ਆ ਗਏ ਹਨ।

**ਸ਼੍ਰੀ ਸਭਾਪਤੀ** : ਕਾਮਰੇਡ ਸੰਪੂਰਣ ਸਿੰਘ ਧੌਲਾ ਜੀ, ਜੋ ਕੁਝ ਮੈਂਬਰ ਸਾਹਿਬ ਨੇ ਕਿਹਾ ਹੈ, ਉਸ ਦਾ ਰਿਪਲਾਈ ਮਨਿਸਟਰ ਸਾਹਿਬ ਦੇਣਗੇ। ਤੁਸੀਂ ਆਪਣਾ ਪੁਆਇੰਟ ਦਸੋ।

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਚੇਅਰਮੈਨ ਸਾਹਿਬ, ਮੈਂ ਜੇਕਰ ਕੋਈ ਗੱਲ ਹੋਈ ਹੈ ਤਾਂ ਉਸ ਦਾ ਜ਼ਿਕਰ ਨਹੀਂ ਕਰਦਾ ਜੇਕਰ ਇਨ੍ਹਾਂ ਨੇ ਕੋਈ ਗੱਲ ਕੀਤੀ ਹੈ ਤਾਂ ਮੈਂ ਵੀ ਕਰ ਲਈ ਹੈ। ਸੋ ਚੇਅਰਮੈਨ ਸਾਹਿਬ, ਇਹ ਜੋ ਸੋਧਨਾ ਬਿਲ ਆਇਆ ਹੈ, ਇਸ ਲਈ ਮੈਂ ਬਾਦਲ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਲਾਲ ਫੀਤਾਸ਼ਾਹੀ ਨੂੰ ਵਿਚੋਂ ਚੁਕਿਆ ਹੈ। ਜਦੋਂ ਅਕਾਲੀ ਜਨਤਾ ਸਰਕਾਰ ਬਣੀ ਹੈ ਤਾਂ ਇਸ ਨੇ ਕੁਝ ਲੋਕਾਂ ਨਾਲ ਵਾਇਦੇ ਕੀਤੇ ਸਨ ਔਰ ਇਸ ਤੋਂ ਪਹਿਲਾਂ ਇਹ ਸਰਕਾਰ ਚਲਾ ਰਹੀ ਪਾਰਟੀ ਕੁਝ ਵਾਇਦੇ ਉਨ੍ਹਾਂ ਲੋਕਾਂ ਨਾਲ ਕਰਕੇ ਆਈ ਸੀ ਜਿਹੜੇ ਕਿ ਜੇਲ੍ਹਾਂ ਵਿਚ ਸਨ। 19 ਮਹੀਨੇ ਇਹ ਜੇਲ੍ਹਾਂ ਵਿਚ ਕੱਟ ਕੇ ਆਏ ਹਨ ਅਤੇ ਅਸੀਂ ਵੀ ਇਨ੍ਹਾਂ ਦੇ ਨਾਲ ਸਾਂ। ਇਸ ਲਈ ਇਹ ਲਾਲ ਫੀਤਾਸ਼ਾਹੀ ਖ਼ਤਮ ਹੋ ਚੁੱਕੀ ਹੈ ਕਿ ਜਿਹੜੇ ਕੈਦੀ ਨੂੰ ਪਹਿਲਾਂ ਆਪਣੇ ਆਚਰਣ ਨੂੰ ਠੀਕ ਲਿਖਾਉਣ ਵਾਸਤੇ ਪਹਿਲਾਂ ਪੰਚਾਇਤਾਂ ਪਾਸ ਜਾਣਾ ਪੈਂਦਾ ਸੀ ਕਿ ਉਸ ਨੂੰ ਤਾਂ ਕੋਈ ਕੈਦੀ ਦੇ ਬਾਹਰ ਆਉਣ ਨਾਲ ਇਤਰਾਜ਼ ਨਹੀਂ ਹੈ, ਉਹ ਹੁਣ ਨਹੀਂ ਹੋਵੇਗਾ ਤੁਹਾਨੂੰ ਚੇਅਰਮੈਨ ਸਾਹਿਬ, ਪਤਾ ਹੀ ਹੈ ਕਿ ਕਈ ਮੈਂਬਰ ਚੰਗੇ ਹੁੰਦੇ ਹਨ ਤੇ ਕਈ ਮਾੜੇ ਵੀ ਹੁੰਦੇ ਹਨ। ਕਈ ਵਾਰ ਉਨ੍ਹਾਂ ਨੂੰ ਸ਼ਰਾਬ ਵੀ ਪਿਲਾਣੀ ਪੈਂਦੀ ਹੈ, ਫਿਰ ਥਾਣੇ ਵਿਚ ਉਹ ਰਿਕੁਮੈਂਡੇਸ਼ਨ ਜਾਂਦੀ ਸੀ ਤਾਂ ਉਹ ਥਾਣੇ ਵਾਲੇ ਲੁਟਦੇ ਸਨ। ਫਿਰ ਉਹ ਕਾਗਜ਼ ਡੀ. ਐਸ. ਪੀ., ਐਸ. ਐਸ. ਪੀ. ਪਾਸ ਜਾਂਦੇ ਸਨ। ਸੋ, ਇਨ੍ਹਾਂ ਅੜਚਨਾਂ ਨੂੰ ਸਹਿਨ ਕਰਨਾ ਮੁਸ਼ਕਲ ਹੋ ਜਾਂਦਾ ਸੀ ਇਸ ਸਰਕਾਰ ਨੇ ਇਸ ਲਾਲ ਫੀਤਾਸ਼ਾਹੀ ਨੂੰ ਚੁੱਕ ਕੇ ਲਾਂਭੇ ਕਰ ਦਿੱਤਾ ਹੈ।

ਅਸਲ ਵਿਚ, ਚੇਅਰਮੈਨ ਸਾਹਿਬ, ਸਮਾਜ ਹੀ ਚੰਗੇ ਤੇ ਮਾੜੇ ਆਦਮੀ ਪੈਦਾ ਕਰਦਾ ਹੈ। ਆਮ ਤੌਰ ਤੇ ਉਹ ਆਦਮੀ ਮਾੜਾ ਬਣਦਾ ਹੈ ਜਿਸ ਨੂੰ ਸਮਾਜ ਦੁਰਕਾਰ ਕੇ ਰੱਖਦਾ ਹੈ। ਫਿਰ ਉਨ੍ਹਾਂ ਦੇ ਸੁਧਾਰ ਵਾਸਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਰੱਖਿਆ ਜਾਂਦਾ ਹੈ। ਅੱਜ ਕੱਲ ਤਾਂ ਜੇਲ੍ਹ ਦਾ ਨਾਉਂ ਸੁਧਾਰਘਰ ਰੱਖ ਦਿੱਤਾ ਇਸ ਦੇ ਲਈ ਵੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾ।

ਹੋਰ ਵੀ ਬਹੁਤ ਸਾਰੀਆਂ ਗੱਲਾਂ, ਚੇਅਰਮੈਨ ਸਾਹਿਬ, ਕਰਨ ਵਾਲੀਆਂ ਹਨ। ਇਕ ਜੇਲ੍ਹ ਮੈਨੂਅਲ ਹੈ, ਉਹ ਸਦੀਆਂ ਦਾ ਬਣਿਆਂ ਹੋਇਆ ਹੈ। ਇਹ ਪੁਰਾਣਾ ਤੇ ਬੋਦਾ...

Expunged as ordered by the Chair.

ਹੋ ਗਿਆ ਹੈ, ਜਿਸ ਕਾਰਨ ਕੈਦੀਆਂ ਨੂੰ ਤਕਲੀਫਾਂ ਆਉਂਦੀਆਂ ਹਨ ਅਤੇ ਸੁੱਖ ਦਾ ਸਾਹ ਨਹੀਂ ਆ ਸਕਦਾ। ਇਸ ਲਈ, ਮੈਂ ਮੰਗ ਕਰਦਾ ਹਾਂ ਕਿ ਪੁਰਾਣੇ ਜੇਲ੍ਹ ਮੈਨੂਅਲ ਨੂੰ ਬਦਲ ਕੇ ਨਵਾਂ ਬਣਾਉਣਾ ਚਾਹੀਦਾ ਹੈ। ਭਾਵੇਂ ਪੁਲਿਟੀਕਲ ਆਦਮੀ ਕਿਸੇ ਵੀ ਪਾਰਟੀ ਦਾ ਹੋਵੇ, ਉਸ ਨੂੰ 'ਬੀ' ਕਲਾਸ ਜਾਂ 'ਏ' ਕਲਾਸ ਮਿਲਣੀ ਚਾਹੀਦੀ ਹੈ। ਭਾਵੇਂ ਉਹ ਬੀ. ਏ. ਪਾਸ ਹੋਵੇ ਜਾਂ ਨਾ ਹੋਵ, ਭਾਵੇਂ ਉਹ ਐਮ. ਐਲ. ਏ. ਹੋਵੇ ਜਾਂ ਨਾ ਹੋਵੇ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਹੋਵੇ ਜਾਂ ਨਾ ਹੋਵੇ, ਉਸ ਨੂੰ ਵੀ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ।

ਇਸ ਤੋਂ ਬਿਨਾਂ ਕੈਦੀਆਂ ਨੂੰ ਇਕ ਹੋਰ ਵੀ ਤਕਲੀਫ ਹੈ। ਜਦੋਂ ਉਮਰ ਕੈਦੀ ਦਾ ਨਕਸ਼ਾ ਬਣਦਾ ਹੈ ਤਾਂ ਕਾਫੀ ਰੁਪਏ ਖਰਚ ਕਰਨੇ ਪੈਂਦੇ ਹਨ। ਇਸ ਲਈ, ਇਸ ਤਰ੍ਹਾਂ ਦਾ ਵੀ ਇਕ ਸੋਧਨਾ ਬਿਲ ਲਿਆਉਣਾ ਚਾਹੀਦਾ ਹੈ ਤਾਕਿ ਉਹ ਕੈਦੀ ਜਿਹੜਾ ਹੋਵੇ ਜਦੋਂ ਉਸ ਨੇ ਜਾਣਾ ਹੋਵੇ ਤਾਂ ਉਸ ਨੂੰ ਨਕਸ਼ਾ ਬਣਵਾਉਣ ਲਗਿਆਂ ਹੋਰ ਤਕਲੀਫ ਨਾ ਉਠਾਉਣੀ ਪਵੇ। ਮੈਨੂੰ, ਚੇਅਰਮੈਨ ਸਾਹਿਬ, ਤਜਰਬਾ ਹੈ ਕਿ ਬਹੁਤ ਸਾਰੇ ਕੈਦੀ ਆਪਣੇ ਨਕਸ਼ੇ ਨੂੰ ਬਣਾਉਣ ਵਾਸਤੇ ਤਿੰਨ ਤਿੰਨ, ਚਾਰ ਚਾਰ ਹਜ਼ਾਰ ਰੁਪਏ ਖਰਚ ਦਿੰਦੇ ਹਨ ਫਿਰ ਜਾ ਕੇ ਕਿਧਰੇ ਹੋਮ ਸੈਕਟਰੀ ਪਾਸ ਉਹ ਨਕਸ਼ਾ ਆਉਂਦਾ ਹੈ ਇਸ ਲਈ, ਇਸ ਪ੍ਰੋਸੀਜਰ ਨੂੰ ਛੋਟਾ ਕਰਨ ਲਈ ਜਿਸ ਤਰ੍ਹਾਂ ਆਰਜ਼ੀ ਛੁੱਟੀ ਲਈ ਇਹ ਸੋਧਨਾ ਬਿੱਲ ਲਿਆਂਦਾ ਗਿਆ ਹੈ, ਇਸ ਤਰ੍ਹਾਂ ਹੀ ਉਮਰ ਕੈਦੀਆਂ ਵਾਸਤੇ ਵੀ ਲਿਆਉਣਾ ਚਾਹੀਦਾ ਹੈ।

**ਚੌਧਰੀ ਕਾਂਸ਼ੀ ਰਾਮ :** ਤਾਕਿ ਹੋਰ ਬੰਦਾ ਮਾਰ ਜਾਵੇ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਬੰਦੇ ਤਾਂ ਮਰਦੇ ਹੀ ਰਹਿੰਦੇ ਹਨ। ਤੁਸੀਂ ਬਥੇਰੇ ਮਰਵਾਏ ਹਨ। (ਹਾਸਾ)

**ਸ੍ਰੀ ਸਭਾ ਪਤੀ :** ਧੌਲਾ ਸਾਹਿਬ, ਤੁਸੀਂ ਹੋਰ ਕਿਤਨਾ ਟਾਈਮ ਲਵੋਗੇ ?

**ਕਾਮਰੇਡ ਸੰਪੂਰਣ ਸਿੰਘ ਧੌਲਾ :** ਚੇਅਰਮੈਨ ਸਾਹਿਬ, ਇਹ ਮੈਨੂੰ ਇੰਟਰੱਪਟ ਕਰਦੇ ਹਨ ਤਾਂ ਮੈਨੂੰ ਕਹਿਣਾ ਪੈਂਦਾ ਹੈ, ਹੋਰ ਮੈਨੂੰ ਕੋਈ ਇਨ੍ਹਾਂ ਨੂੰ ਟੀਜ਼ ਕਰਨ ਦਾ ਸ਼ੌਕ ਨਹੀ ਹੈ। (ਹਾਸਾ) ਚੌਧਰੀ ਸਾਹਿਬ, ਚਾਹੁੰਦੇ ਹਨ ਕਿ ਮੇਰੇ ਮੂੰਹੋਂ ਕੁਝ ਨਾ ਕੁਝ ਅਖਵਾਇਆ ਜਾਵੇ।

ਇਸ ਤੋਂ ਇਲਾਵਾ ਮੈਂ ਬਾਦਲ ਸਾਹਿਬ ਨੂੰ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਕਈ ਜੇਲ੍ਹਾਂ ਬਹੁਤ ਪੁਰਾਣੀਆਂ ਬਣੀਆਂ ਹੋਈਆਂ ਹਨ। ਜਿਸ ਤਰ੍ਹਾਂ ਕਿ ਤੁਸੀਂ ਪਟਿਆਲੇ ਦੀ ਜੇਲ੍ਹ ਲੈ ਲਵੋ। ਉਥੇ ਜਦੋਂ ਕੋਈ ਅੰਦਰ ਆਦਮੀ ਵੜਦਾ ਹੈ ਤਾਂ ਉਸ ਨੂੰ ਸ਼ੱਕ ਪੈਂਦਾ ਹੈ ਕਿ ਸ਼ਾਇਦ ਇਹ ਜੇਲ੍ਹ ਨਹੀ ਹੈ, ਕੋਈ ਘੋੜਿਆਂ ਦਾ ਅਸਤਬਲ ਹੈ। ਉਹ ਇਸ ਢੰਗ ਨਾਲ ਜੇਲ੍ਹ ਬਣੀ ਹੋਈ ਹੈ। ਉਸ ਦੀ ਉਮਰ ਵੀ ਸੌ ਸਾਲ ਤੋਂ ਟੱਪ ਗਈ ਹੈ। ਇਸ ਲਈ, ਉਸ ਨੂੰ ਓਵਰਹਾਲ ਕਰਨ ਦੀ ਲੋੜ ਨਹੀਂ ਹੈ। ਉਹ ਢਾਹ ਦੇਣੀ ਚਾਹੀਦੀ ਹੈ। ਜਿਸ ਤਰ੍ਹਾਂ ਕਿ ਲੁਧਿਆਣੇ ਦੀ ਜੇਲ੍ਹ ਬਣ ਰਹੀ ਹੈ, ਚੰਗੀ ਗੱਲ ਹੈ। ਇਸ ਤਰ੍ਹਾਂ ਹੀ ਦੂਸਰੀਆਂ ਜਿਹੜੀਆਂ ਪੁਰਾਣੀਆਂ ਜੇਲ੍ਹਾਂ ਹਨ, ਉਨ੍ਹਾਂ ਨੂੰ ਵੀ ਢਾਹ ਕੇ ਬਣਾਓ। ਚੇਅਰਮੈਨ ਸਾਹਿਬ, ਪੁਰਾਣੀ ਸਰਕਾਰ ਦੀਆਂ ਕੁਝ ਗੱਲਾ ਚੰਗੀਆਂ ਵੀ ਹੋਣਗੀਆਂ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਔਰ ਕੁਝ ਮਾੜੀਆਂ ਵੀ ਹੋਣਗੀਆਂ। ਪਰ ਐਮਰਜੈਂਸੀ ਵਿਚ ਜਿਹੜੀਆਂ ਚੀਜ਼ਾਂ ਹੋਈਆਂ ਉਹ ਕੁਝ ਨਿਰਾਲੀਆਂ ਹੀ ਸਨ। ਇਕ ਇਨ੍ਹਾਂ ਨੇ ਉਮਰ ਕੈਦੀਆਂ ਵਾਸਤੇ ਰੂਲ ਬਣਾ ਦਿੱਤਾ। ਪਹਿਲਾਂ ਇਹ ਸੀ ਕਿ ਜਿਸ ਨੂੰ ਫਾਂਸੀ ਦੀ ਸਜ਼ਾ ਹੁੰਦੀ ਸੀ ਔਰ ਫਿਰ ਉਸ ਨੂੰ ਮਰਸੀ-ਅਪੀਲ ਵਿਚ ਉਮਰ ਕੈਦ ਵਿਚ ਕਨਵਰਟ ਹੋ ਜਾਂਦੀ ਸੀ ਤਾਂ ਉਸ ਨੂੰ ਦੂਸਰੇ ਉਮਰ ਕੈਦੀ ਜਿਤਨੀ ਹੀ ਸਜ਼ਾ ਭੁਗਤਣੀ ਪੈਂਦੀ ਸੀ। ਪਰ ਪਿਛਲੀ ਸਰਕਾਰ ਨੇ ਐਮਰਜੈਂਸੀ ਦੇ ਦੌਰਾਨ ਇਹ ਕਰ ਦਿਤਾ ਕਿ ਜਿਹੜਾ ਮਰਸੀ ਅਪੀਲ ਤੇ ਉਮਰ ਕੈਦ ਕੱਟੇ ਤਾਂ ਉਹ 14 ਸਾਲਾਂ ਦੀ ਕੈਦ ਕੱਟ ਕੇ ਆਵੇਗਾ। ਪਹਿਲਾਂ ਉਸ ਨੂੰ ਰਿਮਿਸ਼ਨ ਪਾ ਕੇ ਕੋਈ ਸਾਢੇ ਸੱਤ ਜਾਂ ਅੱਠ ਕੁ ਸਾਲ ਕੱਟਣੇ ਪੈਂਦੇ ਸਨ, ਪਰ ਇਨ੍ਹਾਂ ਨੇ ਇਹ ਗੱਲ ਐਮਰਜੈਂਸੀ ਦੇ ਦੌਰਾਨ ਕਰ ਦਿੱਤੀ। ਅਗੋਂ ਪਿੱਛੋਂ ਨਹੀਂ ਕੀਤੀ।

ਇਸ ਲਈ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਐਮਰਜੈਂਸੀ ਤੋਂ ਪਹਿਲਾਂ ਮਰਸੀ ਅਪੀਲ ਵਾਲੇ ਉਮਰ ਕੈਦੀ, ਰਿਮਿਸ਼ਨ ਪਾਕੇ ਦੂਸਰੇ ਉਮਰ ਕੈਦੀਆਂ ਜਿਤਨੀ ਸਜ਼ਾ ਭੁਗਤਣ ਤੋਂ ਬਾਅਦ ਛੱਡ ਦਿੱਤੇ ਜਾਂਦੇ ਸਨ, ਔਰ ਗਿਆਨੀ ਜੀ ਦੀ ਸਰਕਾਰ ਨੇ ਇਹ ਕਾਨੂੰਨ ਪਾਸ ਕਰ ਦਿੱਤਾ ਸੀ ਕਿ ਉਹ 14 ਸਾਲ ਦੀ ਕੈਦ ਕੱਟਿਆ ਕਰਨਗੇ, ਇਸ ਨੂੰ ਪਹਿਲਾਂ ਵਾਂਗ ਹੀ ਕਰਨਾ ਚਾਹੀਦਾ ਹੈ। ਇਸ ਲਈ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਵੀ ਦੂਸਰੇ ਉਮਰ ਕੈਦੀਆਂ ਵਾਲਾ ਹੀ ਰਿਮਿਸ਼ਨ ਦੇ ਦੇਣਾ ਚਾਹੀਦਾ ਹੈ ਤਾਕਿ ਉਹ ਵੀ ਸਹੂਲਤਾਂ ਮਾਣ ਸਕਣ।

ਇਕ ਹੋਰ ਗੱਲ ਬਾਦਲ ਸਾਹਿਬ, ਤੁਹਾਡੇ ਰਾਜ ਵਿਚ ਹੋਈ ਹੈ, ਉਹ ਵੀ ਮੈਂ ਦੱਸਣ ਤੋਂ ਬਗੈਰ ਨਹੀਂ ਰਹਿ ਸਕਦਾ। ਇਹ ਬਹੁਤ ਚੰਗੀ ਗੱਲ ਕੀਤੀ ਹੈ ਕਿ ਜੇਲ੍ਹਾਂ ਵਿਚ ਫਲੱਸ਼ ਦੀਆਂ ਟੱਟੀਆਂ ਵੀ ਬਣ ਗਈਆਂ ਹਨ, ਪੱਖੇ ਵੀ ਜੇਲ੍ਹਾਂ ਵਿਚ ਲੱਗ ਗਏ ਹਨ। ਪਰ ਕੈਦੀਆਂ ਦੇ ਮੁਲਾਕਾਤੀਆਂ ਨੂੰ ਇਕ ਬੜੀ ਹੀ ਅੜਚਣ ਆਉਂਦੀ ਹੈ। ਉਹ ਇਹ ਕਿ ਪਹਿਲਾਂ ਤਾਂ ਦੋ ਜਾਲੀਆਂ ਹੁੰਦੀਆਂ ਸਨ ਅਤੇ ਹੁਣ ਹਟਾ ਕੇ ਇਕ ਕਰ ਦਿੱਤੀ ਗਈ ਹੈ, ਪਰ ਉਹ ਬਹੁਤ ਸੰਘਣੀ ਜਾਲੀ ਲਗਾ ਦਿੱਤੀ ਗਈ ਹੈ। ਜਿਸ ਨਾਲ ਇਹ ਹੁੰਦਾ ਹੈ ਕਿ ਜਿਸ ਕੈਦੀ ਦੇ ਬਾਲ ਬੱਚੇ ਮਿਲਣ ਜਾਂਦੇ ਹਨ ਤਾਂ ਕੈਦੀ ਦਾ ਮੂੰਹ ਵੀ ਨਹੀਂ ਦਿਸਦਾ। ਇਹ ਠੀਕ ਹੈ ਕਿ ਪਹਿਲਾਂ ਮੁਲਾਕਾਤੀਆਂ ਔਰ ਕੈਦੀਆਂ ਦੇ ਵਿਚਾਲੇ ਦੋ ਜੰਗਲੇ ਹੁੰਦੇ ਸਨ ਔਰ ਹੁਣ ਇਕ ਜਾਲੀ ਕਰ ਦਿੱਤੀ ਗਈ ਹੈ, ਪਰ ਉਹ ਜਾਲੀ ਵੀ ਚੁੱਕ ਦੇਣੀ ਚਾਹੀਦੀ ਹੈ। ਉਹ ਇਸ ਵਾਸਤੇ ਹੀ ਜਾਲੀ ਲਗਾਈ ਗਈ ਹੈ ਕਿ ਕੋਈ ਮੁਲਾਕਾਤੀ ਜੇਲ੍ਹ ਵਿਚ ਕੈਦੀਆਂ ਨੂੰ ਨਸ਼ੇ ਵਾਲੀਆਂ ਚੀਜ਼ਾਂ ਨਾ ਦੇ ਦੇਣ। ਬਾਦਲ ਸਾਹਿਬ ਨੂੰ ਮੈਂ ਇਹ ਕਹਾਂਗਾ ਕਿ ਬਾਦਲ ਸਾਹਿਬ, ਤੁਸੀਂ ਤਾਂ ਆਪ ਵੀ ਜੇਲ੍ਹ ਵਿਚ ਵੇਖ ਆਏ ਹੋ ਕਿ ਨਸ਼ੇ ਵਾਲੀਆਂ ਚੀਜ਼ਾਂ ਜੇਲ੍ਹਾਂ ਵਿਚ ਪਹਿਲਾਂ ਵੀ ਜਾਂਦੀਆਂ ਸਨ ਔਰ ਹੁਣ ਵੀ ਜਾਂਦੀਆਂ ਹਨ। . . . .

**ਸ੍ਰੀ ਸਭਾਪਤੀ :** ਧੌਲਾ ਸਾਹਿਬ, ਤੁਸੀਂ ਕੋਈ ਸੁਝਾਓ ਦੇਣਾ ਹੈ ਤਾਂ ਦਿਓ। ਇਹ ਗੱਲਾਂ ਤਾਂ ਤੁਸੀਂ ਲਿਖ ਕੇ ਬਾਦਲ ਸਾਹਿਬ ਨੂੰ ਭੇਜ ਦਿਓ। ਇਨ੍ਹਾਂ ਗੱਲਾਂ ਦੀ ਬਿਲ ਨਾਲ ਕੋਈ ਰੈਲੇਵੈਂਸੀ ਨਹੀਂ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਇਕ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜੇਕਰ ਐਮ. ਐਲ. ਏ. ਜਾਂ ਐਮ. ਪੀ. ਰਿਕੁਮੈਂਡ ਕਰਨ ਤਾਂ ਕੈਦੀ ਦੇ ਕੈਦ ਭੁਗਤਣ ਤੋਂ ਪਿੱਛੋਂ ਛੱਡ

ਦੇਣਾ ਚਾਹੀਦਾ ਹੈ । ਔਰ ਅਗਰ ਕੋਈ ਐਮ. ਐਲ. ਏ. ਔਰ ਐਮ. ਪੀ. ਜੇਲ੍ਹ ਵਿਚ ਆਏ ਤਾਂ ਉਨ੍ਹਾਂ ਨੂੰ ਇਜ਼ਤ ਮਿਲਣੀ ਚਾਹੀਦੀ ਹੈ । ਜੇਲ੍ਹ ਵਿਚੋਂ ਮੁਲਾਕਾਤੀਆ ਦੇ ਵਾਸਤੇ ਜਿਹੜੀ ਜਾਲੀ ਲਗਾਈ ਗਈ ਹੈ, ਉਹ ਵੀ ਹੱਟ ਜਾਣੀ ਚਾਹੀਦੀ ਹੈ ।

ਇਤਨੀਆਂ ਗੱਲਾਂ ਕਹਿ ਕੇ ਮੈਂ ਇਸ ਬਿੱਲ ਦਾ ਸਮੱਰਥਨ ਕਰਦਾ ਹਾਂ ।

**ਸਰਦਾਰ ਸਵਰਨ ਸਿੰਘ (ਧਾਰੀਵਾਲ)** : ਚੇਅਰਮੈਨ ਸਾਹਿਬ, ਮੈਂ ਇਸ ਬਿੱਲ ਦੀ ਪ੍ਰੋੜ੍ਹਤਾ ਕਰਨ ਵਾਸਤੇ ਤੁਹਾਡੇ ਸਾਹਮਣੇ ਖੜ੍ਹਾ ਹੋਇਆ ਹਾਂ । ਇਹ ਜੋ ਬਿੱਲ ਬਾਦਲ ਸਾਹਿਬ ਨੇ ਲਿਆਂਦਾ ਹੈ ਇਹ ਵਾਕਿਆ ਹੀ ਇਸ ਟਾਈਮ ਦੀ, ਇਸ ਯੁੱਗ ਦੀ ਮੰਗ ਹੈ । ਅੱਜ ਕਲ ਦੇ ਲੋਕ ਜਿਹੜੇ ਕਿ ਡੈਮੋਕ੍ਰੇਸੀ ਦੇ ਯੁੱਗ ਵਿਚ ਵਸਦੇ ਹਨ, ਉਹ ਇਸ ਕਿਸਮ ਦੇ ਕਾਨੂੰਨ ਦੀ ਮੰਗ ਕਰਦੇ ਹਨ । ਇਹ ਬਿਲਕੁਲ ਠੀਕ ਗੱਲ ਹੈ । ਜੋ ਕੁਝ ਇਨ੍ਹਾਂ ਨੇ ਇਸ ਬਿੱਲ ਵਿਚ ਲਿਆਂਦਾ ਹੈ, ਇਹ ਠੀਕ ਹੈ । ਮੈਂ ਤੁਹਾਡੇ ਸਾਹਮਣੇ ਸਰਕਾਰ ਨੂੰ ਇਹ ਬੇਨਤੀ ਕਰਦਾ ਹੋਇਆ ਦੱਸਣਾ ਚਾਹੁੰਦਾ ਹਾਂ ਕਿ ਜੋ ਪਿਛਲੀ ਤਾਰੀਖ ਦੱਸਦੀ ਹੈ ਕਿ ਜੋ ਜੇਲ੍ਹ ਦਾ ਕਾਨੂੰਨ ਬਣਿਆ ਹੋਇਆ ਹੈ, ਇਹ ਉਸ ਅੰਗਰੇਜ਼ ਸਰਕਾਰ ਦਾ ਬਣਾਇਆ ਹੋਇਆ ਹੈ, ਜਿਸ ਨੇ ਹਿੰਦੁਸਤਾਨ ਨੂੰ ਗੁਲਾਮ ਬਣਾਇਆ ਸੀ । ਉਸ ਵਕਤ ਦੇ ਕਾਨੂੰਨ ਦੀਆਂ ਧਾਰਾਵਾਂ ਆਪਣਾ ਕੰਟ੍ਰੋਲ ਆਪਣੀਆਂ ਪਾਲਿਸੀਆਂ ਤੇ ਰੱਖਣ ਵਾਸਤੇ ਉਸ ਸਮੇਂ ਦੀ ਅੰਗਰੇਜ਼ ਹਕੂਮਤ ਨੇ ਘੜੀਆਂ ਹੋਈਆਂ ਸਨ । ਪਾਲਿਸੀ ਦੇ ਮੁਤਾਬਿਕ ਅੰਗਰੇਜ਼ ਦਾ ਕਾਨੂੰਨ ਸੀ ਕਿ ਇਕ ਕੈਦੀ ਜੇਲ੍ਹ ਵਿਚ ਕੈਦ ਹੋ ਕੇ ਚਲਾ ਗਿਆ .. । (ਵਿਘਨ) ਇਹ ਤਾਂ ਹੋ ਸਕਦਾ ਹੈ ਕਿ ਕਿਸੇ ਵੇਲੇ ਕਿਸੇ ਕੋਲੋਂ ਕੋਈ ਕਸੂਰ ਹੋਇਆ ਹੋਵੇ, ਕੋਈ ਗੁਨਾਹ ਹੋਇਆ ਹੋਵੇ । ਦੁਨੀਆਂ ਵਿਚ ਅਜਿਹੀ ਕੋਈ ਹਸਤੀ ਨਹੀਂ ਜਿਸ ਨੇ ਕੋਈ ਭੁੱਲ ਨਾ ਕੀਤੀ ਹੋਵੇ । ਲੇਕਿਨ ਜਦੋਂ ਭੁੱਲ ਕਰਨ ਦੇ ਬਾਅਦ ਉਸ ਨੂੰ ਪਨਿਸ਼ਮੈਂਟ ਮਿਲ ਜਾਂਦੀ ਹੈ ਔਰ ਉਹ ਜੇਲ੍ਹ ਵਿਚ ਚਲਾ ਜਾਂਦਾ ਹੈ ਤਾਂ ਜੇਲਖ਼ਾਨੇ ਵਿਚ ਉਸ ਨਾਲ ਬੁਰਾ ਸਲੂਕ ਨਹੀਂ ਕਰਨਾ ਚਾਹੀਦਾ । ਇਹ ਇਕ ਇਨਸਾਨ ਦਾ ਇਨਸਾਨੀ ਨਾਤੇ ਉਸ ਦਾ ਫਰਜ਼ ਬਣਦਾ ਹੈ ਕਿ ਸਜ਼ਾ ਮਿਲਣ ਤੋਂ ਬਾਅਦ ਉਸ ਦਾ ਸਤਿਕਾਰ ਕੀਤਾ ਜਾਵੇ ਅਤੇ ਉਸ ਨੂੰ ਇਨਸਾਨ ਸਮਝ ਕੇ ਉਸ ਕੈਦੀ ਨਾਲ ਵਿਉਹਾਰ ਠੀਕ ਕਰਨਾ ਚਾਹੀਦਾ ਹੈ । ਕਿਉਂਕਿ ਇਨਸਾਨ ਦਾ ਇਹ ਇਖਲਾਕੀ ਫਰਜ਼ ਹੈ ਕਿ ਉਹ ਇਨਸਾਨ ਦੀ ਪੂਜਾ ਕਰੇ । ਇਨਸਾਨ ਤੋਂ ਵੱਧ ਕੋਈ ਹੋਰ ਹਸਤੀ ਨਹੀਂ, ਇਨਸਾਨ ਦੁਨੀਆਂ ਦੇ ਸੱਭ ਜੀਵਾਂ ਨਾਲੋਂ ਪਵਿੱਤਰ ਮੰਨਿਆ ਗਿਆ ਹੈ । ਇਨਸਾਨ ਦਾ ਜਨਮ ਹਰ ਇਕ ਨੂੰ ਨਹੀਂ ਮਿਲਦਾ । ਇਸ ਲਈ ਮੈਂ ਬੇਨਤੀ ਕਰਦਾ ਹਾ ਕਿ ਇਹ ਜਿਹੜੀ ਕਲਾਜ਼ ਰਖੀ ਗਈ ਹੈ ਕਿ ਜਿਹੜਾ ਚੰਗੇ ਕਰੈਕਟਰ ਦਾ ਆਦਮੀ ਹੈ, ਜਿਸ ਦਾ ਕਰੈਕਟਰ ਜੇਲ੍ਹ ਵਿਚ ਚੰਗਾ ਰਿਹਾ ਹੈ ਉਸ ਨੂੰ ਰਿਹਾਅ ਕੀਤਾ ਜਾਵੇ, ਇਹ ਬਹੁਤ ਚੰਗੀ ਕਲਾਜ਼ ਹੈ । ਮੈਂ ਵੀ ਜੇਲ੍ਹ ਵਿਚ ਰਿਹਾ ਹਾਂ ਅਤੇ ਮੈਨੂੰ ਜੇਲ੍ਹ ਦੇ ਤਜਰਬੇ ਦਾ ਪਤਾ ਹੈ । ਮੈਂ 22 ਮਹੀਨੇ ਜੇਲ੍ਹ ਵਿਚ ਰਿਹਾ ਹਾਂ । ਮੈਨੂੰ ਪਤਾ, ਹੈ ਕਿ ਜਦੋਂ ਕਿਸੇ ਕੈਦੀ ਨੂੰ ਰਿਹਾਅ ਕਰਨਾ ਹੁੰਦਾ ਹੈ ਤਾਂ ਜਦੋਂ ਤਕ ਉਸ ਕੈਦੀ ਦੀ ਡੀ.ਸੀ. ਤਸਦੀਕ ਨਾ ਕਰੇ, ਪਿੰਡ ਦੀ ਪੰਚਾਇਤ ਉਸ ਦੇ ਕਰੈਕਟਰ ਦੀ ਤਸਦੀਕ ਨਾ ਕਰੇ ਉਹ ਰਿਹਾਅ ਨਹੀਂ ਕੀਤਾ ਜਾਂਦਾ । ਉਥੇ ਕਈ ਗਰੀਬ ਆਦਮੀ ਵੀ ਜੇਲ੍ਹ ਵਿਚ ਚਲੇ ਜਾਂਦੇ ਹਨ ਅਤੇ ਜਦੋਂ ਉਹ ਅਪਣੀ ਕੈਦ ਪੂਰੀ ਕੱਟ ਲੈਂਦੇ ਹਨ ਤਾ ਉਨ੍ਹਾ ਦੇ ਕਰੈਕਟਰ ਦੀ ਤਸਦੀਕ ਅਫ਼ਸਰਾਂ ਵਲੋਂ ਠੀਕ ਨਹੀਂ

[ਸਰਦਾਰ ਸਵਰਣ ਸਿੰਘ]

ਕੀਤੀ ਜਾਂਦੀ ਅਤੇ ਜੇ ਕੀਤੀ ਜਾਂਦੀ ਹੈ ਤਾਂ ਤਸਦੀਕ ਕਰਨ ਤੋਂ ਪਹਿਲਾਂ ਉਸ ਦੇ ਘਰ ਦੀਆਂ ਲੜਕੀਆਂ ਅਤੇ ਵਾਰਸਾਂ ਨੂੰ ਹਰਾਸ ਕੀਤਾ ਜਾਂਦਾ ਹੈ। ਇਥੋਂ ਤਕ ਕਿ ਉਸ ਦੀਆਂ ਲੜਕੀਆਂ ਬਜ਼ਾਰ ਵਿਚ ਵੇਚੀਆਂ ਜਾਂਦੀਆਂ ਹਨ ਤਾਂ ਜਾ ਕੇ ਉਸ ਦੇ ਕਰੈਕਟਰ ਦੀ ਤਸਦੀਕ ਹੁੰਦੀ ਹੈ। ਇਸ ਲਈ ਇਹ ਜਿਹੜਾ ਬਿਲ ਲਿਆਂਦਾ ਜਾ ਰਿਹਾ ਹੈ ਕਿ ਉਸ ਦੇ ਕਰੈਕਟਰ ਦੀ ਤਸਦੀਕ ਉਸ ਜੇਲ੍ਹ ਦਾ ਹਾਕਮ ਜਿਹੜਾ ਵੀ ਹੈ ਉਹ ਕਰੇ, ਇਹ ਬਹੁਤ ਹੀ ਚੰਗਾ ਹੈ। ਉਸ ਨੂੰ ਇਹ ਪਾਵਰ ਦਿਤੀ ਹੈ ਕਿ ਉਸ ਦੇ ਜੇਲ੍ਹ ਦੇ ਅੰਦਰ ਦਾ ਕਰੈਕਟਰ ਵੇਖ ਕੇ ਉਸ ਦੀ ਸਜ਼ਾ ਖ਼ਤਮ ਹੋਣ ਤੇ ਜ਼ਮਾਨਤ ਲੈ ਕੇ ਉਸ ਨੂੰ ਰਿਹਾਅ ਕਰ ਦੇਵੇ। ਇਸ ਲਈ ਮੈਂ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਸ ਨੇ ਇਸ ਪੁਰਾਣੇ ਨਿਜ਼ਾਮ ਦੇ ਕਾਨੂੰਨ ਨੂੰ ਬਦਲਿਆ ਹੈ। ਇਹ ਕਾਂਗਰਸੀ 30 ਸਾਲ ਇਥੇ ਰਾਜ ਕਰਦੇ ਰਹੇ, ਪਰ ਇਹ ਇਸ ਵਿਚ ਕੋਈ ਸੁਧਾਰ ਨਹੀਂ ਕਰ ਸਕੇ। ਬਾਦਲ ਸਾਹਿਬ ਨੇ ਆਪ ਜੇਲ੍ਹਾਂ ਵੇਖੀਆਂ ਹਨ ਅਤੇ ਇਨ੍ਹਾਂ ਨੂੰ ਉਥੋਂ ਦੀਆਂ ਤਕਲੀਫ਼ਾਂ ਦਾ ਪਤਾ ਹੈ, ਉਥੋਂ ਦੀਆਂ ਮੁਸ਼ਕਲਾਂ ਦੀ ਜਾਣਕਾਰੀ ਹੈ ਤਾਂ ਹੀ ਉਹ ਇਹ ਬਿਲ ਇਥੇ ਲੈ ਆਏ ਹਨ ਤਾਕਿ ਗ਼ਰੀਬ ਲੋਕਾਂ ਦਾ ਕੁਝ ਸੁਧਾਰ ਹੋ ਸਕੇ। ਹੁਣ ਤਕ ਕੀ ਹੁੰਦਾ ਰਿਹਾ ਹੈ; ਇਕ ਆਦਮੀ ਨੂੰ ਜੇ ਫਾਂਸੀ ਦੀ ਸਜ਼ਾ ਮਿਲ ਜਾਂਦੀ ਸੀ ਤਾਂ ਉਹ ਕੋਰਟ ਵਿਚ ਜਾ ਕੇ ਉਸ ਦੇ ਬਦਲੇ 20 ਸਾਲ ਦੀ ਸਜ਼ਾ ਕਰਵਾ ਲੈਂਦਾ ਸੀ ਪਰ 20 ਸਾਲ ਖ਼ਤਮ ਹੋਣ ਤੇ ਉਸ ਨੂੰ ਰਿਹਾਅ ਨਹੀਂ ਸੀ ਕੀਤਾ ਜਾਂਦਾ ਅਤੇ ਉਸ ਦੀ ਕਰੈਕਟਰ ਦੀ ਤਸਦੀਕ ਹੀ ਅਫ਼ਸਰਾਂ ਤੋਂ ਨਹੀਂ ਸੀ ਹੁੰਦੀ ਅਤੇ ਉਹ ਉਥੇ ਹੀ ਧੱਕੇ ਖਾਂਦਾ ਰਹਿੰਦਾ ਸੀ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਜਿਸ ਤਰ੍ਹਾਂ ਹੋਰ ਕੈਦੀਆਂ ਨੂੰ ਉਨ੍ਹਾਂ ਦੇ ਕਰੈਕਟਰ ਦੀ ਤਸਦੀਕ ਤੋਂ ਬਾਅਦ ਰਿਹਾਅ ਕੀਤਾ ਜਾਂਦਾ ਹੈ ਇਸੇ ਤਰ੍ਹਾਂ ਇਹ ਜਿਹੜੇ ਉਮਰ ਕੈਦੀ ਹਨ, ਇਨ੍ਹਾਂ ਨੂੰ ਵੀ ਉਨ੍ਹਾਂ ਦੇ ਜੇਲ੍ਹ ਦੇ ਅੰਦਰ ਦਾ ਕਰੈਕਟਰ ਵੇਖ ਕੇ ਰਿਹਾਅ ਕੀਤਾ ਜਾਣਾ ਚਾਹੀਦਾ ਹੈ। ਇਹ ਨਾ ਹੋਵੇ ਕਿ ਜੇਲ੍ਹ ਮਹਿਕਮੇ ਦੇ ਆਈ. ਜੀ. ਅਤੇ ਹੋਰ ਬਿਉਰੋਕਰੇਸੀ ਉਸ ਦੇ ਕਰੈਕਟਰ ਦੇ ਕਾਗਜ਼ ਦਬਾਅ ਕੇ ਬੈਠੀ ਰਹੇ ਅਤੇ ਉਹ ਜੇਲ੍ਹ ਵਿਚ ਧੱਕੇ ਖਾਂਦਾ ਰਹੇ। ਇਹ ਤਾਂ ਅੰਗਰੇਜ਼ਾਂ ਦੇ ਬਣਾਏ ਹੋਏ ਕਾਨੂੰਨ ਹਨ। ਉਨ੍ਹਾਂ ਨੇ ਇਹ ਕਾਨੂੰਨ ਇਸ ਕਰਕੇ ਬਣਾਏ ਸਨ ਕਿ ਉਨ੍ਹਾਂ ਦਾ ਹੱਥ ਮਜ਼ਬੂਤ ਰਹੇ। ਜਿਸ ਨੂੰ ਜੀਅ ਚਾਹੇ ਰਿਹਾਅ ਕਰ ਦੇਣ ਅਤੇ ਜਿਸ ਨੂੰ ਜੀਅ ਚਾਹੇ ਅੰਦਰ ਰਹਿਣ ਦੇਣ। ਇਸ ਲਈ ਇਹ ਜਿਹੜਾ ਹੁਣ ਕੀਤਾ ਜਾ ਰਿਹਾ ਹੈ ਕਿ ਇਕ ਕੈਦੀ ਦੀ ਉਸ ਦੇ ਜੇਲ੍ਹ ਪੀਰੀਅਡ ਦੇ ਹੀ ਕਰੈਕਟਰ ਦੀ ਤਸਦੀਕ ਉਸ ਜੇਲ੍ਹ ਦਾ ਜਿਹੜਾ ਹਾਕਮ ਹੈ ਉਹ ਕਰੇ ਅਤੇ ਉਹ ਉਸ ਨੂੰ ਉਸ ਦੀ ਸਜ਼ਾ ਖ਼ਤਮ ਹੋਣ ਤੇ ਰਿਹਾਅ ਕਰ ਦੇਵੇ, ਇਹ ਇਕ ਚੰਗਾ ਕਦਮ ਹੈ। ਇਹ ਅੰਗਰੇਜ਼ਾਂ ਦੇ ਵਕਤ ਦਾ ਕਾਨੂੰਨ ਬਣਿਆ ਹੋਇਆ ਹੈ ਕਿ ਜਿਸ ਨੂੰ ਉਮਰ ਕੈਦ ਮਿਲੀ ਹੈ ਉਹ ਸਾਰੀ ਉਮਰ ਭਰ ਹੀ ਜੇਲ੍ਹ ਵਿਚ ਰਹੇਗਾ। ਉਸ ਦੀ ਜ਼ਿੰਦਗੀ ਅਫ਼ਸਰਾਂ ਦੀ ਮੇਹਰਬਾਨੀ ਤੇ ਹੈ ਜਾਂ ਡੀ.ਸੀ. ਦੀ ਮਿਹਰਬਾਨੀ ਤੇ ਹੈ। ਇਹ ਕਾਨੂੰਨ ਅੱਜ ਦੇ ਰਾਜ ਵਿਚ ਠੀਕ ਨਹੀਂ ਸੀ।

**ਸ੍ਰੀ ਸਭਾਪਤੀ :** ਤੁਸੀਂ ਕਿੰਨਾ ਸਮਾਂ ਲਵੋਂਗੇ ?

**ਸਰਦਾਰ ਸਵਰਣ ਸਿੰਘ :** ਮੈਂ ਜਲਦੀ ਹੀ ਖ਼ਤਮ ਕਰ ਦੇਵਾਂਗਾ। (ਵਿਘਨ) ਮੈਂ ਤਾਂ ਇਹ ਕਹਿ ਰਿਹਾ ਸੀ ਕਿ ਜੇਲ੍ਹ ਦੇ ਸੁਪਰਡੰਟ ਨੂੰ ਇਹ ਪਾਵਰ ਹੋਣੀ ਚਾਹੀਦੀ ਹੈ ਕਿ ਜਿਸ ਕੈਦੀ ਦਾ ਕਰੈਕਟਰ ਉਸ ਦੀ ਸਜ਼ਾ ਦੇ ਪੀਰੀਅਡ ਵਿਚ ਠੀਕ ਰਿਹਾ ਹੋਵੇ ਉਸ ਨੂੰ ਉਸ ਦੀ ਸਜ਼ਾ ਪੂਰੀ ਹੋਣ ਤੇ ਉਹ ਰਿਹਾਅ ਕਰ ਦੇਵੇ। ਇਹ ਨਾ ਹੋਵੇ ਕਿ ਉਸ ਦੇ ਕਰੈਕਟਰ ਦੀ

ਤਸਦੀਕ ਪਿਛਲੇ ਅਫਸਰਾਂ ਤੋਂ ਕਰਵਾਈ ਜਾਵੇ। ਜਿਸ ਵੇਲੇ ਇਕ ਕੈਦੀ 8/10 ਸਾਲ ਕੈਦ ਕੱਟ ਕੇ ਰਿਹਾਅ ਹੁੰਦਾ ਹੈ ਤਾਂ ਉਸ ਵੇਲੇ ਤਕ ਨਾ ਤਾਂ ਉਹ ਥਾਣੇਦਾਰ ਹੁੰਦਾ ਹੈ ਜਿਸ ਨੇ ਉਸ ਦਾ ਚਲਾਨ ਕਰਕੇ ਉਸ ਨੂੰ ਅੰਦਰ ਕਰਵਾਇਆ ਹੁੰਦਾ ਹੈ ਅਤੇ ਨਾ ਹੀ ਉਹ ਐਸ. ਪੀ. ਹੁੰਦਾ ਹੈ ਅਤੇ ਨਾ ਹੀ ਉਸ ਵੇਲੇ ਦਾ ਕੋਈ ਹੋਰ ਕਰਮਚਾਰੀ ਹੁੰਦਾ ਹੈ, ਨਾ ਹੀ ਉਸ ਵੇਲੇ ਦਾ ਕੋਈ ਸਿਪਾਹੀ ਹੁੰਦਾ ਹੈ, ਇਸ ਲਈ ਉਸ ਦੇ ਕਰੈਕਟਰ ਦੀ ਤਸਦੀਕ ਹੀ ਨਹੀਂ ਹੁੰਦੀ ਅਤੇ ਕਈ ਵਾਰ ਤਾਂ ਉਨ੍ਹਾਂ ਨੂੰ 50, 100 ਜਾਂ 500 ਰੁਪਿਆ ਦੇ ਕੇ ਤਸਦੀਕ ਕਰਵਾਉਣੀ ਪੈਂਦੀ ਹੈ। 8 ਸਾਲ ਕੈਦ ਵਿਚ ਰਹਿਣ ਤੋਂ ਬਾਅਦ ਤਾਂ ਉਸ ਦਾ ਸਾਰਾ ਘਰ ਹੀ ਉਜੜ ਗਿਆ ਹੁੰਦਾ ਹੈ। ਉਸ ਦੇ ਬੱਚੇ ਬਜ਼ਾਰਾਂ ਵਿਚ ਵਿਕ ਚੁੱਕੇ ਹੁੰਦੇ ਹਨ, ਇਸ ਲਈ ਉਹ ਇਹ ਪੈਸੇ ਵੀ ਨਹੀਂ ਦੇ ਸਕਦਾ। ਇਸ ਲਈ ਮੈਂ ਫਿਰ ਕਹਿੰਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਜਾ ਰਿਹਾ ਹੈ ਇਹ ਬਹੁਤ ਚੰਗਾ ਹੈ ਅਤੇ 8 ਸਾਲ ਤੋਂ ਬਾਅਦ ਜਾਂ ਜਿੰਨੀ ਵੀ ਕਿਸੇ ਨੂੰ ਸਜ਼ਾ ਮਿਲੀ ਹੈ ਉਸ ਨੂੰ ਰਿਹਾਅ ਕਰ ਦੇਣਾ ਚਾਹੀਦਾ ਹੈ। ਮੈਂ ਤਾਂ ਇਥੋਂ ਤਕ ਵੇਖਿਆ ਹੈ ਕਿ ਕੈਦੀ ਨੂੰ ਰਿਹਾਅ ਹੋਣ ਤੋਂ ਪਹਿਲਾਂ ਉਸ ਨੂੰ ਆਪਣੀਆਂ ਬੇਟੀਆਂ ਅਤੇ ਗਹਿਣੇ ਤਕ ਵੇਚਣੇ ਪੈ ਜਾਂਦੇ ਹਨ ਤਾਂ ਜਾ ਕੇ ਉਸ ਦੇ ਕਰੈਕਟਰ ਦੀ ਤਸਦੀਕ ਹੁੰਦੀ ਹੈ। ਪਰ ਜਦੋਂ ਉਹ ਬਾਹਰ ਆਉਂਦਾ ਹੈ ਤਾਂ ਉਸ ਨੂੰ ਪਤਾ ਲਗਦਾ ਹੈ ਕਿ ਉਸ ਦੀ ਬੇਟੀ ਵਿਕ ਗਈ ਹੈ ਤਾਂ ਉਹ ਕਈ ਵਾਰ ਇਸ ਮਜਬੂਰੀ ਕਾਰਨ ਕਤਲ ਵੀ ਕਰ ਬੈਠਦਾ ਹੈ, ਉਸ ਨੂੰ ਮਜ਼ਬੂਰ ਹੋ ਕੇ ਕਤਲ ਕਰਨਾ ਪੈਂਦਾ ਹੈ। (ਵਿਘਨ) (ਘੰਟੀ) ਚੇਅਰਮੈਨ ਸਾਹਿਬ, ਜੇ ਕਿਸੇ ਦੀ ਧੀ ਭੈਣ ਨੂੰ ਕੋਈ ਹੱਥ ਪਾਵੇਗਾ ਤਾਂ ਉਹ ਕਤਲ ਨਹੀਂ ਕਰੇਗਾ ਤਾਂ ਹੋਰ ਕੀ ਕਰੇਗਾ।

**ਸ੍ਰੀ ਸਭਾਪਤੀ** : ਇਸ ਦੀ ਕੋਈ ਰੈਲੇਵੈਂਸੀ ਨਹੀਂ।

**ਸਰਦਾਰ ਸਵਰਨ ਸਿੰਘ** : ਇਸ ਵਿਚ ਕੋਈ ਸ਼ੱਕ ਨਹੀਂ, ਜਦੋਂ ਸਾਡੇ ਦੇਸ਼ ਤੇ ਕੋਈ ਹਮਲਾ ਕਰਦਾ ਹੈ ਅਤੇ ਇਥੇ ਆ ਕੇ ਸਾਡੀਆਂ ਧੀਆਂ ਭੈਣਾਂ ਦੀ ਇਜ਼ਤ ਲੁਟਦਾ ਹੈ, ਇਹ ਹੁੰਦਾ ਰਿਹਾ ਹੈ, ਤਾਂ ਆਪਣੇ ਦੇਸ਼ ਦੀਆਂ ਧੀਆਂ ਭੈਣਾਂ ਦੀ ਰਖਿਆ ਵਾਸਤੇ ਕਿੰਨੇ ਹੀ ਕਤਲ ਕੀਤੇ ਜਾਂਦੇ ਹਨ। ਉਸ ਵੇਲੇ ਸਾਡਾ ਇਹ ਫਰਜ਼ ਬਣ ਜਾਂਦਾ ਹੈ ਕਿ ਅਸੀਂ ਆਪਣੇ ਦੇਸ਼ ਦੀ ਰਖਿਆ ਕਰੀਏ। (ਘੰਟੀ) ਇਸ ਲਈ ਚੇਅਰਮੈਨ ਸਾਹਿਬ, ਇਹ ਜਿਹੜਾ ਬਿਲ ਇਥੇ ਰਖਿਆ ਗਿਆ ਹੈ ਮੈਂ ਇਸ ਦੀ ਤਾਈਦ ਕਰਦਾ ਹਾਂ। ਇਹ ਜਿਹੜਾ ਅੰਗਰੇਜ਼ਾਂ ਦੇ ਵੇਲੇ ਦਾ ਕਾਨੂੰਨ ਚਲਿਆ ਆ ਰਿਹਾ ਸੀ ਅਤੇ ਕਾਗ੍ਰਸ ਦੀ ਸਰਕਾਰ ਵੀ ਪਿਛਲੇ 30 ਸਾਲਾਂ ਵਿਚ ਇਸ ਨੂੰ ਨਹੀਂ ਬਦਲ ਸਕੀ, ਉਹ ਇਸ ਕਰਕੇ ਇਸ ਨੂੰ ਨਹੀਂ ਬਦਲ ਸਕੀ ਕਿਉਂਕਿ ਉਹ ਜੇਲ੍ਹਾਂ ਵਿਚ ਕਦੇ ਗਏ ਹੀ ਨਹੀਂ, ਜੇ ਇਹ ਕਦੇ ਜੇਲ੍ਹਾਂ ਵਿਚ ਗਏ ਹੁੰਦੇ ਤਾਂ ਇਨ੍ਹਾਂ ਨੂੰ ਪਤਾ ਲਗਦਾ ਕਿ ਉਥੇ ਕੀ ਕੀ ਤਕਲੀਫਾਂ ਹੁੰਦੀਆਂ ਹਨ, ਇਸ ਸਰਕਾਰ ਨੇ ਇਸ ਨੂੰ ਹੁਣ ਬਦਲ ਦਿਤਾ ਹੈ, ਇਸ ਲਈ ਮੈਂ ਇਸ ਦੀ ਪ੍ਰੋੜਤਾ ਕਰਦਾ ਹੋਇਆ ਬੈਠਦਾ ਹਾਂ।

**ਸਾਥੀ ਰੂਪ ਲਾਲ (ਮੋਗਾ)** : ਚੇਅਰਮੈਨ ਸਾਹਿਬ, ਮੈਂ ਇਸ ਬਿਲ ਦੀ ਹਮਾਇਤ ਕਰਨ ਲਈ ਖੜ੍ਹਾ ਹੋਇਆ ਹਾਂ। ਮੈਨੂੰ ਇਸ ਦਾ ਕਾਫੀ ਤਜਰਬਾ ਹੈ।

**ਸ੍ਰੀ ਸਭਾਪਤੀ** : ਸਾਥੀ ਜੀ, ਮੈਨੂੰ ਦੱਸਿਆ ਗਿਆ ਹੈ ਕਿ ਟਾਈਮ ਬਹੁਤ ਥੋੜ੍ਹਾ ਹੈ ਇਸ ਲਈ ਮੈਂ 2,2 ਮਿੰਟ ਹੀ ਹਰ ਇਕ ਨੂੰ ਦੇਵਾਂਗਾ।

**ਸਾਥੀ ਰੂਪ ਲਾਲ :** ਮੈਂ 2 ਮਿੰਟ ਹੀ ਲਵਾਂਗਾ । ਚੇਅਰਮੈਨ ਸਾਹਿਬ, ਇਹ ਬਾਦਲ ਸਾਹਿਬ ਦਾ ਜ਼ਾਤੀ ਤਜਰਬਾ ਹੈ । ਉਹ ਕਾਫੀ ਸਮਾਂ ਜੇਲ੍ਹਾਂ ਵਿਚ ਰਹੇ ਹਨ । ਮੇਰੇ ਤੇ ਵੀ 38 ਮੁਕੱਦਮੇ ਕਾਂਗ੍ਰਸ ਸਰਕਾਰ ਨੇ ਬਣਾਏ ਸਨ ਅਤੇ ਮੈਂ 38 ਵਾਰ ਜੇਲ੍ਹ ਵਿਚ ਗਿਆ ਹਾਂ । ਹੁਣੇ ਪਿਛਲੇ ਐਮਰਜੰਸੀ ਦੇ ਦਿਨਾਂ ਵਿਚ ਵੀ ਮੈਂ ਜੇਲ੍ਹ ਵਿਚ ਰਿਹਾ ਹਾਂ ਔਰ ਇਸ ਦੌਰਾਨ ਮੈਂ 7 ਜੇਲ੍ਹਾਂ ਵੇਖੀਆਂ ਹਨ । ਇਨ੍ਹਾਂ ਜੇਲ੍ਹਾਂ ਦੇ ਦੌਰਾਨ ਮੈਂ ਬਾਦਲ ਸਾਹਿਬ ਨੂੰ ਜੇਲ੍ਹਾਂ ਵਿਚ ਮਿਲਦਾ ਰਿਹਾ ਹਾਂ । ਇਸ ਕਰਕੇ ਮੈਂ ਕਹਿੰਦਾ ਹਾਂ ਕਿ ਬਾਦਲ ਸਾਹਿਬ ਨੂੰ ਜੇਲ੍ਹਾਂ ਦਾ ਤਜਰਬਾ ਹੈ ਤਾਂ ਹੀ ਉਨ੍ਹਾਂ ਨੇ ਇਹ ਬਿਲ ਲਿਆਂਦਾ ਹੈ। ਇਹ ਜਿਹੜੀਆਂ ਇਸ ਬਿਲ ਰਾਹੀਂ ਰਿਆਇਤਾਂ ਦਿੱਤੀਆਂ ਗਈਆਂ ਹਨ, ਇਹ ਬਹੁਤ ਚੰਗੀਆਂ ਹਨ । ਮਗਰ, ਚੇਅਰਮੈਨ ਸਾਹਿਬ, ਥੋੜ੍ਹੀ ਜਿਹੀ ਢਿੱਲ ਰਹਿ ਜਾਂਦੀ ਹੈ, ਉਹ ਇਹ ਹੈ ਕਿ ਜਿਹੜੇ ਉਮਰ ਕੈਦੀ ਹਨ ਉਨ੍ਹਾਂ ਦੀ ਕੈਦ ਅੱਠ ਸਾਲ ਹੀ ਰਹਿ ਜਾਂਦੀ ਹੈ ਅਤੇ ਬਾਅਦ ਵਿਚ ਹੋਰ ਰਿਆਇਤਾਂ ਦੇਕੇ ਸਾਢੇ ਸੱਤ ਸਾਲ ਰਹਿ ਜਾਂਦੀ ਹੈ । ਫਿਰ ਉਨ੍ਹਾਂ ਦੇ ਨਕਸ਼ੇ ਬਣਨ ਵਿਚ ਬੜੀ ਦੇਰ ਲਗ ਜਾਂਦੀ ਹੈ । ਇਸ ਦੇ ਨਾਲ ਉਨ੍ਹਾਂ ਨੂੰ ਬੜੀ ਹੀ ਦਿੱਕਤ ਹੁੰਦੀ ਹੈ । ਚੇਅਰਮੈਨ ਸਾਹਿਬ, ਜਿਹੜਾ ਆਦਮੀ ਜ਼ੁਲਮ ਕਰਦਾ ਹੈ ਉਹ ਤਾਂ ਬਚ ਜਾਂਦਾ ਹੈ ਅਤੇ ਜਿਹੜੀ ਸਜ਼ਾ ਹੁੰਦੀ ਹੈ ਉਹ ਕਈ ਵਾਰੀ ਬੇਕਸੂਰ ਆਦਮੀ ਨੂੰ ਮਿਲ ਜਾਂਦੀ ਹੈ । ਚੰਦ ਆਦਮੀ ਐਸੇ ਹੋਣਗੇ ਜਿਹੜੇ ਕਿ ਜ਼ੁਲਮ ਕਰਕੇ ਜੇਲ੍ਹ ਵਿਚ ਜਾਂਦੇ ਹਨ । ਜੇਕਰ ਕਿਸੇ ਥਾਂ ਤੇ ਕਤਲ ਹੋ ਜਾਂਦਾ ਹੈ ਜਾਂ ਲੜਾਈ ਹੋ ਜਾਂਦੀ ਹੈ ਤਾਂ ਉਹ ਕਈ ਵਿਚਾਰੇ ਮਜਬੂਰਨ ਹੀ ਜੇਲ੍ਹ ਅੰਦਰ ਜਾਂਦੇ ਹਨ । ਜਿਨ੍ਹਾਂ ਦੀ ਗਲਤੀ ਨਹੀਂ ਹੁੰਦੀ ਉਨ੍ਹਾਂ ਨੂੰ ਵੀ ਜੇਲ੍ਹਾਂ ਵਿਚ ਡੱਕ ਦਿੱਤਾ ਜਾਂਦਾ ਹੈ । ਉਥੇ ਉਹ ਲੋਕ ਆਰਾਮ ਨਾਲ ਸਜ਼ਾ ਕੱਟਦੇ ਹਨ । ਉਨ੍ਹਾਂ ਦਾ ਗੁੱਡ ਕੰਡਕਟ ਹੁੰਦਾ ਹੈ । ਮੈਂ ਬਾਦਲ ਸਾਹਿਬ ਨੂੰ, ਜਿਨ੍ਹਾਂ ਨੇ ਇਹ ਬਿਲ ਲਿਆਂਦਾ ਹੈ, ਮੁਬਾਰਕਬਾਦ ਦਿੰਦਾ ਹਾਂ । ਬਾਦਲ ਸਾਹਿਬ ਨੇ ਜੇਲ੍ਹਾਂ ਅੰਦਰ ਚੰਗਾ ਕੰਮ ਸ਼ੁਰੂ ਕੀਤਾ ਹੈ । ਕਈ ਕੰਮ ਕੈਦੀਆਂ ਨੂੰ ਸਿਖਾਏ ਜਾਂਦੇ ਹਨ ਤਾਂ ਕਿ ਜੇਲ੍ਹ ਤੋਂ ਬਾਹਰ ਜਾਕੇ ਉਹ ਚੰਗੀ ਤਰ੍ਹਾਂ ਆਪਣਾ ਜੀਵਨ ਗੁਜ਼ਾਰ ਸਕਣ ਅਤੇ ਆਪਣਾ ਕੰਮ ਕਰ ਸਕਣ । ਬਾਦਲ ਸਾਹਿਬ ਨੇ ਆਪਣੇ ਤਜਰਬੇ ਤੋਂ ਬਾਅਦ ਇਹ ਬਿਲ ਲਿਆਂਦਾ ਹੈ । ਬਹੁਤ ਸਾਰੇ ਕੈਦੀ, ਚੇਅਰਮੈਨ ਸਾਹਿਬ, ਐਸੇ ਹਨ ਜੋ ਕਿ ਮਲੋ-ਮਲੀ ਫਸ ਜਾਂਦੇ ਹਨ । ਪਿੰਡਾਂ ਦੇ ਵਿਚ ਰਿਵਾਜ ਹੈ ਕਿ ਜਿਹੜਾ ਆਦਮੀ ਇਕ ਘਰ ਦਾ ਫੜਿਆ ਗਿਆ ਹੋਵੇ ਉਸ ਦੇ ਸਾਰੇ ਟੱਬਰ ਦੇ ਜੀਆਂ ਨੂੰ ਹੀ ਅੰਦਰ ਕਰ ਦਿੱਤਾ ਜਾਂਦਾ ਹੈ ਤਾਂ ਕਿ ਪਿਛੋਂ ਕੋਈ ਵੀ ਕੇਸ ਦੀ ਪੈਰਵਾਈ ਨਾ ਕਰ ਸਕੇ । ਕੋਈ ਵੀ ਪੈਰਵਾਈ ਕਰਨ ਵਾਲਾ ਪਿਛੋਂ ਨਾ ਰਹੇ । ਇਸ ਤਰ੍ਹਾਂ ਘਰ ਦੇ ਸਾਰੇ ਜੀਅ ਕੈਦੀ ਹੋ ਜਾਂਦੇ ਹਨ । ਇਸ ਲਈ ਹੁਣ ਬਾਦਲ ਸਾਹਿਬ ਨੇ ਇਕ ਬਹੁਤ ਹੀ ਚੰਗੀ ਗੱਲ ਕੀਤੀ ਹੈ । ਕੈਦੀਆਂ ਦਾ ਕੰਡਕਟ ਦੇਖਕੇ ਉਨ੍ਹਾਂ ਨੂੰ ਹੁਣ ਕੋਈ ਰਾਹਤ ਮਿਲੇਗੀ ।

ਚੇਅਰਮੈਨ ਸਾਹਿਬ, ਮੈਂ ਮਿਸਾਲ ਦਿੰਦਾ ਹਾਂ ਕਿ ਪੁਲਿਸ ਨੇ ਇੱਕ ਕੇਸ ਵਿਚ ਲਿਖਿਆ ਕਿ ਬੇਨਾਮੀ ਹੈ । ਪਰ ਦੂਜੀ ਪਾਰਟੀ ਨੇ ਇਸਤਗਾਸਾ ਕਰ ਦਿੱਤਾ । ਉਹ ਬੇਨਾਮੀ ਆਦਮੀ ਕੈਦ ਹੋ ਗਿਆ, ਇਹੋ ਜਿਹੇ ਬੇਨਾਮੀ ਆਦਮੀਆਂ ਨੂੰ ਇਸ ਸੋਧ ਰਾਹੀਂ ਛੋਟ ਮਿਲੇਗੀ । ਇਹ ਇਕ ਬਹੁਤ ਹੀ ਭਲਾਈ ਵਾਲਾ ਕਦਮ ਹੈ । ਇਸ ਲਈ ਮੈਂ ਬਾਦਲ ਸਾਹਿਬ ਦੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ (ਗੜ੍ਹਸ਼ੰਕਰ) :** ਚੇਅਰਮੈਨ ਸਾਹਿਬ, ਇਹ ਜਿਹੜੀ

ਸੋਧ ਇਸ ਬਿਲ ਵਿਚ ਲਿਆਂਦੀ ਗਈ ਹੈ ਮੈਂ ਇਸ ਦੀ ਹਿਮਾਇਤ ਕਰਨ ਲਈ ਖੜ੍ਹਾ ਹੋਇਆ ਹਾਂ । ਇਹ ਬੜੀ ਚੰਗੀ ਸੋਧ ਸਰਕਾਰ ਨੇ ਲਿਆਂਦੀ ਹੈ । ਜੇਕਰ ਇਸ ਦੀ ਸੋਧ ਵੱਲ ਜਾਉ ਅਤੇ ਕਾਫੀ ਛਾਣਬੀਣ ਵੱਲ ਜਾਉ ਤਾਂ ਪਤਾ ਲਗਦਾ ਹੈ ਕਿ ਪਹਿਲਾਂ ਤੰਗੀ ਬਹੁਤ ਹੁੰਦੀ ਸੀ ਅਤੇ ਕਾਗਜ਼ ਰੁਲਦੇ ਫਿਰਦੇ ਸਨ । ਅਖੀਰ ਦੇ ਵਿਚ ਜਾਕੇ ਛੁੱਟੀ ਵਾਲਾ ਸਿਲਸਿਲਾ ਬਣਦਾ ਸੀ । ਚੇਅਰਮੈਨ ਸਾਹਿਬ, ਇਹ ਬਿਲ ਬਹੁਤ ਹੀ ਅੱਛਾ ਹੈ ਅਤੇ ਇਹ ਅਮੈਂਡਮੈਂਟ ਹੋਣੀ ਚਾਹੀਦੀ ਸੀ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਇਸ ਬਿਲ ਦੀ ਹਿਮਾਇਤ ਕਰਦਾ ਹਾਂ ਅਤੇ ਧੰਨਵਾਦ ਕਰਦਾ ਹੋਇਆ ਕਹਿੰਦਾ ਹਾਂ ਕਿ ਜੇਲ੍ਹਾਂ ਦੇ ਮਾਮਲੇ ਵੱਲ ਹੋਰ ਦੇਖੋ । ਕੁਝ ਸੁਧਾਰ ਹੋਏ ਹਨ ਅਤੇ ਕੁਝ ਹੋਰ ਸੁਧਾਰ ਕਰੋ । ਸਿਰਫ਼ ਨਾਮ ਬਦਲਣ ਨਾਲ ਹੀ ਜੇਲ੍ਹਾਂ ਦਾ ਸੁਧਾਰ ਨਹੀਂ ਹੁੰਦਾ । ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਸਿਰਫ ਇਤਨੀ ਹੀ ਅਰਜ਼ ਕਰਾਂਗਾ ਕਿ ਜੋ ਮੇਰੇ ਸਾਥੀ ਸੰਪੂਰਣ ਸਿੰਘ ਨੇ ਕਿਹਾ ਹੈ, ਉਹ ਵੀ ਜ਼ਰੂਰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ।

ਚੇਅਰਮੈਨ ਸਾਹਿਬ, ਜੇਕਰ ਕਿਸੇ ਆਦਮੀ ਨੂੰ ਪਨਿਸ਼ਮੈਂਟ ਹੋ ਗਈ ਉਸ ਨੂੰ ਉਸ ਦੇ ਘਰ ਦੇ ਕੋਲ ਜੇਲ੍ਹ ਵਿਚ ਰਖੋ, ਨਾ ਕਿ ਉਸ ਨੂੰ ਬਹੁਤ ਦੂਰ ਸੁਟ ਦੇਵੋ । ਚੇਅਰਮੈਨ ਸਾਹਿਬ, ਉਸ ਨੂੰ ਘਰ ਦੇ ਨੇੜੇ ਹੀ ਰਖਣਾ ਚਾਹੀਦਾ ਹੈ । ਮੈਂ ਹੁਸ਼ਿਆਰਪੁਰ ਜ਼ਿਲ੍ਹੇ ਦੀ ਦਿੱਕਤ ਦੱਸਣਾ ਚਾਹੁੰਦਾ ਹਾਂ । ਉਥੇ ਛੋਟੀ ਜਿਹੀ ਜੇਲ੍ਹ ਹੈ ਔਰ ਉਥੇ ਸਿਰਫ ਛੇ ਮਹੀਨਿਆਂ ਵਾਲਾ ਰਹਿ ਸਕਦਾ ਹੈ । ਬਾਕੀਆਂ ਨੂੰ ਘਰ ਤੋਂ ਬਹੁਤ ਦੂਰ ਸੁੱਟਿਆ ਜਾਂਦਾ ਹੈ ।

**ਸ੍ਰੀ ਸਭਾਪਤੀ** : ਕਨੇਡੀਅਨ ਸਾਹਿਬ, ਪੌਣਾ ਘੰਟਾ ਰਹਿ ਗਿਆ ਹੈ । ਅਗਲਾ ਬਿਲ ਪੰਚਾਇਤੀ ਗ੍ਰਾਮ ਦਾ ਹੈ, ਉਸ ਵਿਚ 46 ਕਲਾਜ਼ਾਂ ਹਨ. ਬਹੁਤ ਵੱਡਾ ਬਿਲ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ, ਸਾਰਾ ਡਿਸਿਪਲਿਨ ਮੇਰੇ ਤੇ ਹੀ ਲਾਗੂ ਨਾ ਕਰ ਦਿਉ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਕੈਦੀਆਂ ਨੂੰ ਘਰ ਤੋਂ ਬਹੁਤ ਦੂਰ ਨਾ ਰਖਿਆ ਜਾਵੇ ਬਲਕਿ ਘਰ ਦੇ ਨੇੜੇ ਹੀ ਜੇਲ੍ਹ ਅੰਦਰ ਰਖਿਆ ਜਾਵੇ । ਬਾਕੀ ਦੂਜਾ, ਚੇਅਰਮੈਨ ਸਾਹਿਬ, ਜੇਲ੍ਹਾਂ ਅੰਦਰ ਮੌਡਰੇਨਾਈਜ਼ੇਸ਼ਨ ਲਿਆਉ । ਕੁਰੱਪਸ਼ਨ ਬੜੀ ਹੈ । ਕਈ ਥਾਵਾਂ ਤੇ ਤਾਂ ਬਹੁਤ ਹੀ ਹੈ । ਇਸ ਵੱਲ ਵੀ ਧਿਆਨ ਦੇਣ ਦੀ ਲੋੜ ਹੈ । ਪੈਸੇ ਦੇਣ ਵਾਲੇ ਤਾਂ ਚੰਗੇ ਦਿਨ ਕੱਟ ਜਾਂਦੇ ਹਨ ਪਰ ਬਾਕੀਆਂ ਨੂੰ ਬੜੀ ਮੁਸ਼ਕਲ ਆਉਂਦੀ ਹੈ ।

ਇੱਕ ਮੈਂ ਹੋਰ ਗੱਲ ਕਹਨੀ ਹੈ, ਉਹ ਹੈ ਨਕਸੇਲਾਈਟਸ ਬਾਰੇ । ਨੈਕਸੇਲਾਈਟਸ ਦੇ ਕੇਸ ਅੱਜੇ ਵੀ ਪੈਂਡਿੰਗ ਪਏ ਹਨ । ਕਈ ਵਾਰੀ ਪੋਲਿਟੀਕਲ ਆਦਮੀ ਵੀ ਗਲਤੀ ਕਰ ਲੈਂਦੇ ਹਨ । ਇਨ੍ਹਾਂ ਸਾਰੀਆਂ ਗੱਲਾਂ ਨੂੰ ਸਾਹਮਣੇ ਰੱਖਕੇ ਸਦ-ਭਾਵਨਾ ਨਾਲ ਵਿਚਾਰ ਕਰਨਾ ਚਾਹੀਦਾ ਹੈ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਚੇਅਰਮੈਨ ਸਾਹਿਬ, ਇਹ ਅਮੈਂਡਮੈਂਟ ਬੜੀ ਹੀ ਸਾਦਾ ਅਮੈਂਡਮੈਂਟ ਹੈ ਲੇਕਿਨ ਕੈਦੀਆਂ ਦੇ ਲਈ ਬਹੁਤ ਹੀ ਫਾਇਦੇ ਵਾਲੀ ਗੱਲ ਹੈ । ਤੁਸੀਂ ਜਾਣਦੇ ਹੋ ਕਿ ਜਿਸ ਵੇਲੇ ਇਹ ਸਰਕਾਰ ਬਣੀ ਸੀ ਤਾਂ ਇਸ ਦੇ ਇਲਾਵਾ ਕਿ ਇਹ ਰਹਿ ਜਾਂਦਾ ਕਿ ਜੇਲ੍ਹਾਂ ਦੇ ਅੰਦਰ ਸਿਰਫ ਸਜ਼ਾ ਦੇਣ ਦਾ ਕੇਂਦਰ ਨਾ ਬਣ ਜਾਏ

[ਮੁੱਖ ਮੰਤਰੀ]

ਬਲਕਿ ਜੇਲ੍ਹਾਂ ਦੇ ਅੰਦਰ ਸੁਧਾਰ ਕੀਤਾ ਜਾਏ, ਚੇਅਰਮੈਨ ਸਾਹਿਬ, ਜੇਲ੍ਹਾਂ ਦਾ ਸੁਧਾਰ ਕਰਨ ਵਾਸਤੇ ਬਹੁਤ ਸਾਰੇ ਸਟੈਪਸ ਲਏ ਗਏ ਹਨ । ਕੁਝ ਅਜਿਹੇ ਸਟੈਪਟਸ ਉਠਾਏ ਗਏ ਹਨ ਜਿਨ੍ਹਾਂ ਨਾਲ ਜੇਲਾਂ ਨੂੰ ਜ਼ਿਆਦਾ ਬੇਹਤਰ ਬਣਾਇਆ ਗਿਆ ਹੈ । ਕੁਝ ਅਜਿਹੇ ਸਟੈਪਸ ਹਨ ਜਿਨ੍ਹਾਂ ਨਾਲ ਸਹੀ ਮਾਅਨਿਆਂ ਵਿਚ ਉਹ ਸੁਧਾਰ ਕੇਂਦਰ ਬਣ ਜਾਣ । ਚੇਅਰਮੈਨ ਸਾਹਿਬ, ਇਹ ਹੀ ਨਹੀਂ ਕਿ ਜੇਲ੍ਹਾਂ ਦੇ ਅੰਦਰ ਸੁਧਾਰ ਹੀ ਕਰਾਂਗੇ ਬਲਕਿ ਕੀਤੇ ਹਨ । ਮੈਂ ਕਹਿ ਸਕਦਾ ਹਾਂ ਥੋੜ੍ਹੇ ਜਿਹੇ ਸਮੇਂ ਵਿਚ ਜੇਲ੍ਹਾਂ ਵਿਚ ਇਹੋ ਜਿਹੀ ਤਬਦੀਲੀ ਲਿਆਂਦੀ ਹੈ ਜੇਕਰ ਤੁਸੀਂ ਆਪ ਜਾ ਕੇ ਦੇਖੋ ਤਾਂ ਮਹਿਸੂਸ ਕਰੋਗੇ (ਥੰਪਿੰਗ) ਚੇਅਰਮੈਨ ਸਾਹਿਬ, ਇਸ ਅਮੈਂਡਮੈਂਟ ਦੀ ਗੱਲ ਕਰਨ ਲਗਾ ਹਾਂ । ਸ੍ਰੀ ਗੁਪਤਾ ਜੀ ਨੇ ਇਸ ਅਮੈਂਡਮੈਂਟ ਦੀ ਮੁਖਾਲਫਤ ਕੀਤੀ ਹੈ । ਮੈਨੂੰ ਉਨ੍ਹਾਂ ਤੇ ਕੋਈ ਖਾਸ ਗਿਲਾ ਨਹੀਂ । ਮੇਰਾ ਖਿਆਲ ਹੈ ਕਿ ਸ਼ਾਇਦ ਉਨ੍ਹਾਂ ਨੇ ਅਮੈਂਡਮੈਂਟ ਪੜ੍ਹੀ ਹੀ ਨਹੀਂ ਹੈ । ਉਨ੍ਹਾਂ ਦੀ ਇਹੀ ਮਨਸ਼ਾ ਹੁੰਦੀ ਹੈ ਕਿ ਜਿਹੜਾ ਇਧਰੋਂ ਬਿਲ ਆਵੇ ਉਸ ਦੀ ਜ਼ਰੂਰ ਮੁਖਾਲਫਤ ਕਰਨੀ ਹੈ । ਚੇਅਰਮੈਨ ਸਾਹਿਬ, ਜਦੋਂ ਕੈਦੀ ਛੁੱਟੀ ਤੇ ਜਾਂਦਾ ਹੈ ਤਾਂ ਛੁੱਟੀ ਦੀਆਂ ਦੋ ਤਿੰਨ ਕਿਸਮਾਂ ਹਨ । ਇੱਕ ਐਮਰਜੈਂਸੀ ਛੁੱਟੀ ਹੁੰਦੀ ਹੈ। ਭਾਵ ਇਹ ਹੈ ਕਿ ਜਦੋਂ ਕਿਸੇ ਕੈਦੀ ਦੇ ਕਿਸੇ ਬਲੱਡ ਰੀਲੇਸ਼ਨ ਦੀ ਡੈਥ ਹੋ ਜਾਵੇ ਤਦ ਕੈਦੀ ਨੂੰ ਛੁੱਟੀ ਤੇ ਜਾਣਾ ਪੈਂਦਾ ਹੈ । ਇਹ ਇੱਕ ਐਮਰਜੈਂਸੀ ਲੀਵ ਹੈ ਜੋ ਕਿ ਜਲਦੀ ਜਲਦੀ ਪਹਿਲਾਂ ਨਹੀਂ ਸੀ ਮਿਲਦੀ ਅਤੇ ਕੈਦੀ ਨੂੰ ਕੋਈ ਫਾਇਦਾ ਨਹੀਂ ਪਹੁੰਚਦਾ ਸੀ, ਕਿਉਂਕਿ ਪਹਿਲਾਂ ਸਿਸਟਮ ਹੀ ਇਹੋ ਜਿਹਾ ਸੀ ਕਿ ਬੜਾ ਲੰਬਾ ਅਰਸਾ ਕੇਸ ਚਲਦਾ ਸੀ । ਜਦੋਂ ਕਿਸੇ ਕੈਦੀ ਦਾ ਲੜਕਾ ਜਾਂ ਮਾਂ, ਬਾਪ ਦੀ ਮੌਤ ਹੋ ਜਾਂਦੀ ਸੀ ਤਾਂ ਕੈਦੀ ਪਹਿਲਾਂ ਸੁਪਰਡੰਟ ਜੇਲ੍ਹ ਨੂੰ ਸਿਫਾਰਸ਼ ਕਰਦਾ ਸੀ ਅਤੇ ਫਿਰ ਉਹ ਅਰਜ਼ੀ ਆਈ. ਜੀ. ਕੋਲ ਆਉਂਦੀ ਸੀ ਅਤੇ ਆਈ. ਜੀ. ਉਸ ਦੀ ਛੁੱਟੀ ਸੈਂਕਸ਼ਨ ਕਰਦੇ ਸਨ । ਇਸ ਲਈ ਜਿਹੜਾ ਅਸਲੀ ਮੋਟਿਵ ਸੀ । ਉਹ ਖ਼ਤਮ ਹੋ ਜਾਂਦਾ ਸੀ ਅਤੇ ਕੈਦੀ ਵਕਤ ਸਿਰ ਨਹੀਂ ਸੀ ਪਹੁੰਚਦਾ । ਹੁਣ ਐਮਰਜੈਂਸੀ ਲੀਵ ਸੈਂਕਸ਼ਨ ਕਰਨ ਦੀ ਪਾਵਰ ਆਈ. ਜੀ. ਤੋਂ ਹਟਾਕੇ ਸੁਪਰਡੰਟ ਜੇਲ੍ਹ ਨੂੰ ਦੇ ਦਿੱਤੀ ਗਈ ਹੈ । ਦੂਸਰੇ ਡਿਸੀਜ਼ਨ ਦਾ ਸਬੰਧ ਅੱਜ ਦੀ ਅਮੈਂਡਮੈਂਟ ਨਾਲ ਹੈ, ਪੈਰੋਲ ਤੇ ਜਾਂ ਫਰਲੋ ਤੇ ਛੱਡਣਾ । ਇਕ ਕੈਦੀ ਪੈਰੋਲ ਤੇ ਜਾਂਦਾ ਹੈ ਸੋਇੰਗ ਸੀਜ਼ਨ ਵਿਚ ਉਹ ਛੇ ਹਫਤਿਆਂ ਤੇ ਜਾ ਸਕਦਾ ਹੈ । ਇਸੇ ਤਰ੍ਹਾਂ ਹਾਰਵੈਸਟਿੰਗ ਸੀਜ਼ਨ ਵਿਚ ਉਹ ਛੇ ਹਫਤਿਆਂ ਲਈ ਜਾ ਸਕਦਾ ਹੈ । ਜੇ ਉਸ ਦੇ ਲੜਕੇ ਦੀ ਸ਼ਾਦੀ ਹੋਵੇ ਤਾਂ ਜੇ ਸਰਕਾਰ ਮੁਨਾਸਿਬ ਸਮਝੇ ਤਾਂ ਉਸ ਨੂੰ ਛੁੱਟੀ ਦੇ ਸਕਦੀ ਹੈ । ਪੁਰਾਣੇ ਕਾਨੂੰਨ ਮੁਤਾਬਿਕ ਜੇ ਕੈਦੀ ਨੇ ਛੁੱਟੀ ਤੇ ਜਾਣਾ ਹੋਵੇ ਤਾਂ ਕਾਫੀ ਲੰਬਾ ਚੌੜਾ ਪ੍ਰੋਸੀਜਰ ਸੀ । ਉਸ ਨੂੰ ਅਪਲਾਈ ਕਰਨਾ ਪੈਂਦਾ ਸੀ, ਪਹਿਲੀ ਦਫਾ ਅਪਲਾਈ ਕਰਨ ਤੇ ਤਾਂ ਉਸ ਦਾ ਕੇਸ ਮਨਿਸਟਰੀ ਵਿਚ ਆਉਂਦਾ ਸੀ । ਫਿਰ ਰਿਪੋਰਟ ਲਈ ਡੀ. ਸੀ. ਔਰ ਐਸ. ਐਸ. ਪੀ. ਨੂੰ ਕੇਸ ਭੇਜਿਆ ਜਾਂਦਾ ਸੀ । ਉਨ੍ਹਾਂ ਦੀ ਸਿਫਾਰਿਸ਼ ਤੇ ਉਹ ਪੈਰੋਲ ਤੇ ਜਾ ਸਕਦਾ ਸੀ । ਮੈਂ ਮਹਿਸੂਸ ਕੀਤਾ ਕਿ ਇਸ ਨਾਲ ਇਕ ਤਾਂ ਦੇਰ ਲਗਦੀ ਹੈ ਔਰ ਇਸ ਨਾਲ ਕੁਰੱਪਸ਼ਨ ਵੀ ਹੋ ਸਕਦੀ ਹੈ। ਅਸੀਂ ਚਾਹੁੰਦੇ ਹਾਂ ਕਿ ਪਹਿਲੀ ਦਫਾ ਜਦੋਂ ਕੋਈ ਕੈਦੀ ਛੁੱਟੀ ਤੇ ਜਾਂਦਾ ਹੈ ਤਾਂ ਉਸ ਦੀ ਅਗਰ ਡੀ. ਸੀ. ਔਰ ਐਸ. ਐਸ. ਪੀ. ਤਸਦੀਕ ਕਰ ਦਿੰਦਾ ਹੈ ਕਿ ਉਸ ਦੇ ਛੁੱਟੀ ਜਾਣ ਤੇ ਕਿਸੇ ਕਿਸਮ ਦੀ ਲਾਅ ਐਂਡ ਆਰਡਰ ਦੀ ਪੁਜੀਸ਼ਨ ਵਿਚ ਕੋਈ ਫਰਕ ਨਹੀਂ ਪੈਣਾ ਤਾਂ ਦੂਸਰੀ ਦਫਾ ਛੁਟੀ ਜਾਣ ਤੇ ਇਸ ਪ੍ਰੋਸੀਜਰ ਵਿਚ ਪੈਣ ਦੀ ਲੋੜ ਨਹੀਂ ਹੋਣੀ ਚਾਹੀਦੀ ਹੈ। ਇਸ ਅਮੈਂਡਮੈਂਟ ਦਾ ਮਤਲਬ ਇਹ ਹੈ ਕਿ ਅਗਰ ਪਹਿਲੀ ਦਫਾ ਚੰਗੀ ਤਰ੍ਹਾਂ ਡਿਸਟ੍ਰਿਕਟ ਅਥਾਰਟੀਜ਼ ਇਸ ਚੀਜ਼

ਦੀ ਰਿਪੋਰਟ ਦਿੰਦੀਆਂ ਹਨ ਤਾਂ ਦੂਸਰੀ ਦਫਾ ਇਸ ਪ੍ਰੋਸੀਜਰ ਵਿਚ ਲੰਘਣ ਦੀ ਲੋੜ ਨਾ ਪਏ । ਮੇਰੇ ਸਾਹਮਣੇ ਬੈਠੇ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਸ਼ਾਇਦ ਸਰਕਾਰ ਕੋਈ ਪਾਵਰ ਲੈ ਰਹੀ ਹੈ । ਪਰ ਇਹ ਗੱਲ ਗਲਤ ਹੈ ਅਸੀਂ ਕੋਈ ਪਾਵਰ ਨਹੀਂ ਲੈ ਰਹੇ । ਬਲਕਿ ਡੀ. ਸੀ. ਐਂਰ ਐਸ. ਐਸ. ਪੀ. ਦੀ ਜੋ ਪਹਿਲਾਂ ਇਸ ਸਬੰਧੀ ਪਾਵਰਜ਼ ਹਨ ਉਸ ਨੂੰ ਵੀ ਘਟਾ ਰਹੇ ਹਾਂ ਤਾਂਕਿ ਪ੍ਰੋਸੀਜਰ ਸਿੰਪਲੀਫਾਈ ਕਰ ਦਿੱਤਾ ਜਾਏ ।

ਇਸ ਅਮੈਂਡਮੈਂਟ ਦੇ ਸਿਲਸਿਲੇ ਵਿਚ ਮੈਂ ਹੋਰ ਵੀ ਕਾਫੀ ਕੁਝ ਬੋਲਣਾ ਚਾਹੁੰਦਾ ਸੀ ਪਰ ਕਿਉਂਕਿ ਸਮਾਂ ਘਟ ਹੈ, ਇਸ ਲਈ ਦੋ, ਚਾਰ, ਪੰਜ ਮਿੰਟਾਂ ਵਿਚ ਜੇਲ੍ਹਾਂ ਵਿਚ ਅਸੀਂ ਜੋ ਕੁਝ ਕੀਤਾ ਹੈ ਉਸ ਬਾਰੇ ਹੀ ਮੈਂ ਦੱਸਣਾ ਚਾਹੁੰਦਾ ਹਾਂ । ਮੈਂ ਇਹ ਵੀ ਇਥੇ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਵਿਚ ਜੇਲ੍ਹਾਂ ਸਹੀ ਮਾਅਨਿਆਂ ਵਿਚ ਨਰਕ ਦਾ ਨਮੂਨਾ ਸੀ । ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਕਿ ਇਕ ਬੈਰਕ ਵਿਚ ਜਿਥੇ ਕਿ 40, 40, ਆਦਮੀਆਂ ਰੱਖਣ ਦੀ ਜਗ੍ਹਾ ਸੀ ਉਥੇ 60, 60 ਆਦਮੀ ਤਾੜੇ ਹੋਏ ਸਨ। ਗਰਮੀਆਂ ਦੀ ਰੁਤ ਹੋਵੇ, ਕਮਰੇ ਵਿਚ ਬਿਜਲੀ ਬੰਦ ਹੋ ਗਈ ਹੋਵੇ । ਚੇਅਰਮੈਨ ਸਾਹਿਬ, ਤੁਸੀਂ ਤਾਂ ਏਅਰ ਕੰਡੀਸ਼ਨਡ ਕਮਰਿਆਂ ਵਿਚ ਰਹਿੰਦੇ ਹੋ ਇਸ ਲਈ ਤੁਹਾਨੂੰ ਪਤਾ ਨਹੀਂ ਕਿ ਜਦੋਂ ਬਿਜਲੀ ਬੰਦ ਹੋ ਜਾਂਦੀ ਹੈ ਤਾਂ ਆਦਮੀ ਤੜਪ ਉਠਦਾ ਹੈ । ਕਾਂਗਰਸ ਰਾਜ ਵਿਚ ਕੈਦੀ ਰਾਤ ਨੂੰ ਸ਼ਿਫਟਾਂ ਵਿਚ ਸੌਂਦੇ ਸੀ । ਅੱਧੇ ਪਹਿਲਾਂ ਸੌਂ ਜਾਂਦੇ ਸੀ ਔਰ ਅੱਧੇ ਬਾਅਦ ਵਿਚ ਸੌਂਦੇ ਸੀ । ਮੱਛਰ ਔਰ ਗਰਮੀ ਬਹੁਤ ਜ਼ਿਆਦਾ ਹੁੰਦੀ ਸੀ । ਜਿਸ ਜਗ੍ਹਾ ਤੇ ਜਾਨਵਰਾਂ ਨੂੰ ਵੀ ਨਹੀਂ ਰਖਿਆ ਜਾਂਦਾ ਉਥੇ ਕੈਦੀਆਂ ਨੂੰ ਰਖਿਆ ਜਾਂਦਾ ਸੀ । ਅਸੀਂ ਫੈਸਲਾ ਕੀਤਾ ਕਿ ਸਾਰੀਆਂ ਜੇਲ੍ਹਾਂ ਵਿਚ ਪੱਖੇ ਲਗਾ ਦਿੱਤੇ ਜਾਣ । (ਥੰਪਿੰਗ)

ਮੈਂ ਬਹੁਤ ਸਮਾਂ ਅਪੋਜ਼ੀਸ਼ਨ ਵਿਚ ਰਿਹਾ ਹਾਂ । ਪੰਜਾਬੀ ਸੂਬੇ ਦੇ ਮੋਰਚਿਆਂ ਵੇਲੇ ਮੈਂ ਵੇਖਿਆ ਕਿ ਜੇਲ੍ਹਾਂ ਵਿਚ ਰੋਟੀ ਬੜੀ ਭੈੜੀ ਮਿਲਦੀ ਸੀ । ਔਰ ਜੇ ਟੱਟੀ ਜਾਣਾ ਹੋਵੇ ਤਾਂ ਜੇਲ੍ਹਾਂ ਵਿਚ ਬਹੁਤ ਭੈੜੀ ਦਸ਼ਾ ਸੀ । ਇਸ ਲਈ ਇਹ ਵੀ ਫੈਸਲਾ ਕੀਤਾ ਕਿ ਸਾਰੀਆਂ, ਜੇਲ੍ਹਾਂ ਵਿਚ ਫਲੱਸ਼ ਲੈਟਰੀਨਜ਼ ਲਗਾ ਦਿੱਤੀਆ ਜਾਣ । ਇਸ ਸਾਲ ਸਾਰੀਆ ਜੇਲ੍ਹਾਂ ਵਿਚ ਸਵਾਏ ਫਿਰੋਜ਼ਪੁਰ ਅਤੇ ਪਟਿਆਲਾ ਨੂੰ ਛੱਡ ਕੇ ਬਾਕੀ ਸਾਰੀਆਂ ਜੇਲ੍ਹਾਂ ਵਿਚ ਇਹ ਫਲੱਸ਼ ਸਿਸਟਮ ਲਾਗੂ ਹੋ ਜਾਏਗਾ ਅਤੇ ਅਗਲੇ ਸਾਲ ਇਹ ਦੋ ਰਹਿੰਦੀਆਂ ਥਾਵਾਂ ਤੇ ਵੀ ਮੁਕੰਮਲ ਹੋ ਜਾਏਗਾ ।

ਚਾਹ ਅੱਜ ਕਲ ਜ਼ਿੰਦਗੀ ਦਾ ਇਕ ਹਿੱਸਾ ਬਣੀ ਹੋਈ ਹੈ । ਅੱਗੇ ਜੇਲ੍ਹਾਂ ਵਿਚ ਚਾਹ ਇਕ ਦਫਾ ਮਿਲਦੀ ਸੀ । ਕੈਦੀਆਂ ਦੀ ਸ਼ਿਕਾਇਤ ਸੀ ਕਿ ਚਾਹ ਦੋ ਦਫਾ ਉਨ੍ਹਾਂ ਨੂੰ ਦਿਨ ਵਿਚ ਮਿਲਣੀ ਚਾਹੀਦੀ ਹੈ । ਅਸੀਂ ਫੈਸਲਾ ਕੀਤਾ ਹੈ ਕਿ ਸਰਕਾਰੀ ਖਰਚੇ ਤੇ ਹੁਣ ਦੋ ਦਫਾ ਦਿਨ ਵਿਚ ਸਾਰੇ ਕੈਦੀਆਂ ਨੂੰ ਚਾਹ ਦਿੱਤੀ ਜਾਵੇ ।

ਅੱਗੇ ਜੇਲ੍ਹ ਵਿਚ ਖਾਣੇ ਨੂੰ ਤੇਲ ਦਾ ਤੜਕਾ ਲਗਿਆ ਕਰਦਾ ਸੀ । ਇਹ ਵੀ ਠੀਕ ਨਹੀਂ ਸੀ । ਅਸੀਂ ਫੈਸਲਾ ਕੀਤਾ ਕਿ ਜੇਲ੍ਹ ਵਿਚ ਤੇਲ ਦਾ ਤੜਕਾ ਲਗਣ ਦੀ ਬਜਾਏ ਘਿਉ ਦਾ ਤੜਕਾ ਲਗਿਆ ਕਰੇਗਾ ।

ਅੱਗੇ ਸਵੇਰੇ ਸਤ ਅੱਠ ਵਜੇ ਕੈਦੀਆਂ ਨੂੰ ਰੋਟੀ ਦੇ ਦਿਆ ਕਰਦੇ ਸਨ । ਉਹ ਠੰਡੀ ਹੋ ਜਾਂਦੀ ਸੀ ਕਿਉਂਕਿ ਸਵੇਰੇ ਰੋਟੀ ਖਾਈ ਨਹੀਂ ਜਾਂਦੀ । ਕਈ ਲੇਟ ਰੋਟੀ ਖਾਣ

[ਮੁੱਖ ਮੰਤਰੀ]

ਦੇ ਆਦੀ ਹੁੰਦੇ ਹਨ । ਅਸੀਂ ਫੈਸਲਾ ਕਰ ਦਿੱਤਾ ਕਿ ਹਰ ਬੈਰਿਕ ਵਿਚ ਸਰਕਾਰੀ ਖਰਚੇ ਤੇ ਅੰਗੀਠੀ ਲਗਾ ਦਿੱਤੀ ਜਾਵੇ ਔਰ ਜਿਸ ਵੇਲੇ ਕੈਦੀ ਨੂੰ ਰੋਟੀ ਖਾਣ ਦੀ ਲੋੜ ਮਹਿਸੂਸ ਹੋਵੇ ਉਸ ਵੇਲੇ ਉਹ ਰੋਟੀ ਗਰਮ ਕਰਕੇ ਖਾ ਲਵੇ । (ਥੰਪਿੰਗ)

ਜੇਲ੍ਹਾਂ ਵਿਚ ਕਈ ਬੱਚੇ ਕੈਦੀਆਂ ਦੀ ਸਿਹਤ ਬੜੀ ਕਮਜ਼ੋਰ ਹੁੰਦੀ ਸੀ । ਅਸੀਂ ਇਹ ਫੈਸਲਾ ਕਰ ਦਿੱਤਾ ਕਿ ਉਨ੍ਹਾਂ ਨੂੰ ਰੋਜ਼ ਪਾ, ਪਾ ਦੁੱਧ ਮਿਲੇ ਤਾਂਕਿ ਉਨ੍ਹਾਂ ਦੀ ਸੇਹਤ ਵਿਚ ਕੁਝ ਨਾ ਕੁਝ ਫਰਕ ਪਏ ।

ਜੇਲ੍ਹਾਂ ਵਿਚ ਕੈਦੀ ਰਖਦੇ ਹਾਂ । ਉਹ ਅੱਠ ਅੱਠ ਸਾਲ ਜੇਲ੍ਹ ਕਟਣ ਉਪਰੰਤ ਕੀ ਸਿਖਦੇ ਸਨ, ਉਨ੍ਹਾਂ ਤੋਂ ਕਿਸੇ ਤੋਂ ਖਡੀਆਂ ਦਾ ਕੰਮ ਲਿਆ ਜਾਂਦਾ ਸੀ, ਕਿਸੇ ਤੋਂ ਫਰਨੀਚਰ ਬਣਾਉਣ ਦਾ ਕੰਮ ਲਿਆ ਜਾਂਦਾ ਸੀ । ਇਹੋ ਜਿਹੀਆਂ ਚੀਜ਼ਾਂ ਦੀ ਸਿਖਿਆ ਉਨ੍ਹਾਂ ਨੂੰ ਦਿੱਤੀ ਜਾਂਦੀ ਸੀ। ਪਰ ਜਦੋਂ ਉਹ ਕੈਦ ਤੋਂ ਛੁੱਟ ਕੇ ਬਾਹਰ ਜਾਂਦੇ ਸੀ ਤਾਂ ਉਹ ਜ਼ਿੰਦਗੀ ਵਿਚ ਸੈਟਲ ਨਹੀਂ ਹੋ ਸਕਦੇ ਸੀ । ਜਿਹੜਾ ਕਿਸਾਨ ਘਰਾਣੇ ਨਾਲ ਤਅਲੁਕ ਰਖਦਾ ਹੋਵੇ ਔਰ ਜੇਲ੍ਹ ਦੇ ਦੌਰਾਨ ਉਹ ਗਲੀਚੇ ਬਣਾਉਣਾ ਸਿਖਦਾ ਰਿਹਾ ਹੋਵੇ ਤਾਂ ਬਾਹਰ ਜਾਕੇ ਉਸ ਨੇ ਖੇਤੀ ਦਾ ਕੰਮ ਕਰਨਾ ਹੈ ਅਤੇ ਉਹ ਗਲੀਚੇ ਬਣਾਉਣ ਦਾ ਕੰਮ ਉਸ ਦੇ ਕੀ ਕੰਮ ਆਉਣਾ ਹੈ । ਉਸ ਨੇ ਤਾ ਖੇਤੀ ਦਾ ਕੰਮ ਹੀ ਕਰਨਾ ਹੈ । ਇਸੇ ਤਰ੍ਹਾਂ ਹੀ ਜੇ ਉਹ ਜੇਲ੍ਹ ਦੌਰਾਨ ਫਰਨੀਚਰ ਬਨਾਉਣ ਦਾ ਕੰਮ ਸਿਖਦਾ ਰਿਹਾ ਹੈ ਤਾਂ ਬਾਹਰ ਜਾ ਕੇ ਉਸ ਦੇ ਉਹ ਕੀ ਕੰਮ ਆਉਣਾ ਹੈ । ਅਸੀਂ ਸਾਰੀਆਂ ਜੇਲ੍ਹਾਂ ਦੇ ਸੁਪਰਡੰਟਾਂ ਨੂੰ ਇਕੱਠਾ ਕਰਕੇ ਉਨ੍ਹਾਂ ਨੂੰ ਇਹ ਕਿਹਾ ਗਿਆ ਹੈ ਕਿ ਜਿਸ ਕਿਸਮ ਦੀ ਟਰੇਨਿੰਗ ਕਿਸੇ ਕੈਦੀ ਨੂੰ ਚਾਹੀਦੀ ਹੋਵੇ ਉਸੇ ਕਿਸਮ ਦੀ ਟਰੇਨਿੰਗ ਹੀ ਉਸ ਨੂੰ ਦੇਣੀ ਚਾਹੀਦੀ ਹੈ । ਤਾਕਿ ਕੈਦ ਕੱਟਣ ਤੋਂ ਬਾਅਦ ਇਹ ਪਤਾ ਲੱਗੇ ਕਿ ਉਹ

5.57 ਸ਼ਾਮ

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

ਬੜੇ ਵੱਡੇ ਟਰੇਨਿੰਗ ਸੈਂਟਰ ਤੋਂ ਆਇਆ ਹੈ । ਲੁਧਿਆਣਾ ਵਿਚ ਜਿੰਨੇ ਵੀ ਮੈਟ੍ਰਿਕ ਪਾਸ ਸਾਰੇ ਪੰਜਾਬ ਵਿਚ ਕੈਦੀ ਹਨ ਉਨ੍ਹਾਂ ਨੂੰ ਇਕੱਠਾ ਕਰਕੇ, ਵੈਸੇ ਤਾਂ ਕੈਦੀ ਬੀ. ਏ. ਪਾਸ, ਐਮ. ਏ. ਪਾਸ ਔਰ ਐਲ. ਐਲ. ਬੀ. ਪਾਸ ਵੀ ਹੁੰਦੇ ਹਨ ਪਰ ਅਸੀਂ ਮੈਟ੍ਰਿਕ ਪਾਸ ਕੈਦੀਆਂ ਬਾਰੇ ਹੀ ਕਿਹਾ ਹੈ, ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰਕੇ ਲੁਧਿਆਣਾ ਜੇਲ੍ਹ ਵਿਚ ਰਖਿਆ ਜਾਵੇ ਔਰ ਉਨ੍ਹਾਂ ਨੂੰ ਬਸਾਂ ਵਿਚ ਲਿਜਾ ਕੇ ਉਥੇ ਯੂਨੀਵਰਸਿਟੀ ਵਿਚ ਡੇਅਰੀ ਫਾਰਮ ਦੀ ਟਰੇਨਿੰਗ ਦਿੱਤੀ ਜਾਵੇ ।

ਇਸੇ ਤਰ੍ਹਾਂ ਹੀ ਫਿਰੋਜ਼ਪੁਰ ਜੇਲ੍ਹ ਵਿਚ ਕੈਦੀਆਂ ਨੂੰ ਡੀਜ਼ਲ ਇੰਜਣ ਜਾਂ ਪੰਪਸ ਦੀ ਟਰੇਨਿੰਗ ਦਿੱਤੀ ਜਾਵੇਗੀ ।

ਨਾਭਾ ਓਪਨ ਜੇਲ੍ਹ ਹੈ । ਉਥੇ ਪਹਿਲਾਂ ਕੈਦੀ ਛੋਲਾ ਔਰ ਕਣਕ ਪੈਦਾ ਕਰਦੇ ਸੀ। ਪਰ ਅਸੀਂ ਇਹ ਕਿਹਾ ਹੈ ਕਿ ਉਨ੍ਹਾਂ ਤੋਂ ਇਹੋ ਜਿਹੀਆਂ ਚੀਜ਼ਾਂ ਪੈਦਾ ਕਰਾਓ ਜਿਸ ਨਾਲ ਕਿ ਉਨ੍ਹਾਂ ਨੂੰ ਹੋਰ ਜ਼ਿਆਦਾ ਲਾਭ ਹੋ ਸਕੇ । ਅਸੀਂ ਨਾਭਾ ਓਪਨ ਜੇਲ੍ਹ ਨੂੰ ਬਰੀਡਿੰਗ ਸੈਂਟਰ ਵਿਚ ਬਦਲ ਰਹੇ ਹਾਂ । ਉਥੇ 1,000 ਗਾਈਆਂ ਰਖੀਆਂ ਜਾਣਗੀਆਂ । ਲੋਕਾਂ ਨੂੰ ਦਿੱਤੀਆਂ ਜਾਣਗੀਆਂ ਜਾਂ ਫਿਰ ਜਦੋਂ ਕੈਦੀ ਰਿਹਾਅ ਹੋਣਗੇ ਤਾਂ ਉਨ੍ਹਾਂ ਨੂੰ ਦਿੱਤੀਆਂ ਜਾਣਗੀਆਂ । 500 ਏਕੜ ਤੇ ਹਾਰਟੀਕਲਚਰ ਸੈਂਟਰ ਖੋਲ੍ਹਿਆ ਜਾਏਗਾ । ਜਿਨ੍ਹਾਂ ਕੈਦੀਆਂ ਦੀ ਇਸ ਤਰਫ ਦਿਲਚਸਪੀ ਹੋਵੇਗੀ ਉਨ੍ਹਾਂ ਨੂੰ ਨਾਭਾ ਜੇਲ੍ਹ ਵਿਚ ਰਖਿਆ ਜਾਏਗਾ ।

ਇਸੇ ਤਰ੍ਹਾਂ ਹੀ ਵਾਰਡਰਾਂ ਔਰ ਹੈਡ ਵਾਰਡਰਾਂ ਨੂੰ ਕੰਸਟੇਬਲਾਂ ਔਰ ਹੈਡ ਕੰਸਟੇਬਲਾਂ ਦੇ ਬਰਾਬਰ ਸਹੂਲਤਾਂ ਦਿੱਤੀਆਂ ਜਾਣਗੀਆਂ ।

ਮੈਂ ਸਮਝਦਾ ਹਾਂ ਕਿ ਹੋਰ ਵੀ ਕਾਫੀ ਕੁਝ ਕਰਨ ਦੀ ਲੋੜ ਹੈ । ਮੈਂ ਸੁਝਾਉ ਮੰਗਦਾ ਰਹਿੰਦਾ ਹਾਂ । ਜੇ ਕੋਈ ਹੋਰ ਇਸ ਸਬੰਧੀ ਮੈਨੂੰ ਸੁਝਾਓ ਭੇਜ ਸਕੇ ਤਾਂ ਮੈਂ ਉਸ ਨੂੰ ਵੈਲਕਮ ਕਰਾਂਗਾ । ਮੈਂ ਚਾਹੁੰਦਾ ਹਾਂ ਕਿ ਜੇਲ੍ਹਾਂ ਦੀ ਹਾਲਤ ਅੱਛੀ ਕਰ ਦਿੱਤੀ ਜਾਵੇ । ਲੁਧਿਆਣਾ ਢਾਈ ਕਰੋੜ ਰੁਪਏ ਨਾਲ ਜੇਲ੍ਹ ਬਣ ਰਹੀ ਹੈ । ਪੁਲਿਟੀਕਲ ਪ੍ਰਿਜ਼ਨਰਜ਼ ਲਈ ਬਹੁਤ ਵਧੀਆ ਸੈਲ ਬਣ ਰਿਹਾ ਹੈ । ਮੈਂ ਚਾਹੁੰਦਾ ਹਾਂ ਕਿ ਕਿਸੇ ਵੀ ਪੁਲਿਟੀਕਲ ਆਦਮੀ ਨੂੰ ਜੇਲ੍ਹ ਵਿਚ ਨਾ ਭੇਜਾਂ ਪਰ ਕਈ ਜਾਣ ਨੂੰ ਤਿਆਰ ਹਨ ।

ਅੱਜ ਹੀ ਮੈਨੂੰ ਪਤਾ ਲੱਗਿਆ ਹੈ ਕਈ ਕੱਪੜੇ ਸਿਲਾਈ ਜਾਂਦੇ ਹਨ । ਕੱਲ ਮੈਨੂੰ ਕਿਸੇ ਅਧਿਕਾਰੀ ਨੇ ਦਸਿਆ ਕਿ ਫਲਾਣੇ ਥਾਂ ਮੁਜ਼ਾਹਰਾ ਹੋਣਾ ਹੈ ਅਤੇ ਫਲਾਣੇ ਲੀਡਰ ਨੇ ਸੱਤਿਆਗ੍ਰਿਹ ਕਰਨਾ ਹੈ । ਮੈਂ ਅਧਿਕਾਰੀਆਂ ਨੂੰ ਕਿਹਾ ਹੈ ਕਿ ਬਿਲਕੁਲ ਗ੍ਰਿਫਤਾਰੀ ਨਹੀਂ ਕਰਨੀ । ਉਹ ਕਹਿਣ ਲੱਗੇ ਕਿ ਜੇ ਮੱਲੋ ਮੱਲੀ ਗ੍ਰਿਫਤਾਰੀ ਦੇਣ ਤਾਂ ਇਸ ਤੇ ਵੀ ਮੈਂ ਕਿਹਾ ਕਿ ਨਹੀਂ ਗ੍ਰਿਫਤਾਰੀ ਨਹੀਂ ਕਰਨੀ । ਪਰ ਜੇਕਰ ਮਜ਼ਬੂਰਨ ਕਰਨੀ ਵੀ ਪਈ ਤਾਂ ਜਿਸ ਤਰ੍ਹਾਂ ਦਾ ਟਰੀਟਮੈਂਟ ਇਨ੍ਹਾਂ ਨੇ ਸਾਡੇ ਨਾਲ ਕੀਤਾ ਸੀ ਉਸ ਤਰ੍ਹਾਂ ਨਹੀਂ ਕਰਾਂਗੇ ਸਗੋਂ ਇਨ੍ਹਾਂ ਦਾ ਸਵਾਗਤ ਰੈਡ ਕਾਰਪੇਟ ਨਾਲ ਕਰਾਂਗੇ । (ਤਾੜੀਆਂ) ਅਗਰ ਚੌਧਰੀ ਸੁੰਦਰ ਸਿੰਘ ਜੀ ਆ ਗਏ ਤਾਂ ਜੇ ਇਨ੍ਹਾਂ ਦਾ ਵਜ਼ਨ ਦੁੱਗਣਾ ਕਰਕੇ ਨਾ ਭੇਜਿਆ ਤਾਂ ਮੈਨੂੰ ਕਹਿਣਾ । ਇਨ੍ਹਾਂ ਦਾ ਦੁੱਗਣਾ ਵਜ਼ਨ ਕਰਕੇ ਭੇਜਾਂਗੇ । ਇਨ੍ਹਾਂ ਨੂੰ ਬਦਾਮ ਅਤੇ ਪਿਸਤੇ ਖਵਾਵਾਂਗੇ ।

ਚੌਧਰੀ ਸੁੰਦਰ ਸਿੰਘ: ** ** ** **

**Mr. Speaker** : This is no point of order.

ਮੁੱਖ ਮੰਤਰੀ: ਮੈਂ ਸਾਰੇ ਮੈਂਬਰ ਸਾਹਿਬਾਨ ਦਾ ਬੜਾ ਧੰਨਵਾਦੀ ਹਾਂ ਕਿ ਹਰ ਪਾਰਟੀ ਦੇ ਮੈਂਬਰ ਸਾਹਿਬਾਨ ਨੇ ਇਸ ਅਮੈਂਡਮੈਂਟ......

ਚੌਧਰੀ ਬਲ ਰਾਮ ਜਾਖੜ: ** ** **

Mr. Speaker : This is no point of order.

ਮੁੱਖ ਮੰਤਰੀ: ਸਾਰੀਆ ਪਾਰਟੀਆਂ ਨੇ ਇਸ ਅਮੈਂਡਮੈਂਟ ਦੀ ਸਪੋਰਟ ਕੀਤੀ ਹੈ ਅਤੇ ਆਪਣੇ ਆਪਣੇ ਸੁਝਾਓ ਦਿਤੇ ਹਨ । ਜਿਸ ਤਰ੍ਹਾਂ ਸਰਦਾਰ ਸੰਪੂਰਣ ਸਿੰਘ ਧੌਲਾ ਨੇ ਕਿਹਾ ਕਿ ਜੇਲ੍ਹ ਮੈਨੂਅਲ ਬਦਲ ਦਿਤਾ ਜਾਵੇ । ਇਸ ਬਾਰੇ ਅਰਜ਼ ਇਹ ਹੈ ਕਿ ਜੇਲ੍ਹ ਮੈਨੂਅਲ ਪਹਿਲਾਂ ਹੀ ਬਦਲ ਰਹੇ ਹਾਂ ਅਤੇ ਬੜੀ ਜਲਦੀ ਇਹ ਬਦਲ ਦਿਤਾ ਜਾਵੇਗਾ । (ਤਾੜੀਆਂ) ਉਨ੍ਹਾਂ ਨੇ ਕੁਝ ਹੋਰ ਵੀ ਸੁਝਾਓ ਦਿਤੇ ਹਨ ਜਿਸ ਤਰ੍ਹਾਂ ਕਿ ਫਾਂਸੀ ਵਾਲੇ ਜਿਹੜੇ ਉਮਰ ਕੈਦ ਵਿਚ ਬਦਲੇ ਜਾਂਦੇ ਹਨ ਉਨ੍ਹਾਂ ਦੀ ਰਿਹਾਈ ਦਾ ਨਕਸ਼ਾ ਬਣਾਉਣਾ, ਇਹ ਗੱਲ ਸੈਂਟਰ ਨਾਲ ਸਬੰਧਤ ਹੈ । ਇਹ ਚੀਜ਼ ਅਸੀਂ ਸੈਂਟਰ ਨਾਲ ਕਮਿਊਨੀਕੇਟ ਕਰ ਰਹੇ ਹਾਂ ਕਿ ਕਿਸ ਤਰ੍ਹਾਂ ਇਸ ਸਿਲਸਿਲੇ ਵਿੱਚ ਅਸੀਂ ਕੁਝ ਕਰ ਸਕੀਏ ।

**Expunged as ordered by the Chair.

[ਮੁੱਖ ਮੰਤਰੀ]

ਮੁਲਾਕਾਤ ਦੇ ਸਿਲਸਿਲੇ ਵਿਚ ਸੁਝਾਓ ਦਿਤੇ ਗਏ ਹਨ । ਪਹਿਲਾਂ ਤੁਸੀਂ ਦੇਖਿਆ ਹੋਣਾ ਹੈ ਕਿ ਦੋ ਜੰਗਲੇ ਹੁੰਦੇ ਸੀ ਅਤੇ ਮੁਲਾਕਾਤ ਕਰਨ ਵੇਲੇ ਬੜੀ ਦੇਰ ਲੱਗ ਜਾਂਦੀ ਸੀ ਅਤੇ ਬੜੀ ਭੀੜ ਹੋ ਜਾਂਦੀ ਸੀ ਅਤੇ ਕੈਦੀ ਦੀ ਗੱਲ ਮੁਲਾਕਾਤੀ ਦੀ ਸਮਝ ਵਿਚ ਨਹੀਂ ਸੀ ਆਉਂਦੀ । ਇਸ ਲਈ ਇਹ ਕਰ ਦਿਤਾ ਹੈ ਕਿ ਇਕ ਜੰਗਲਾ ਰਿਮੂਵ ਕਰ ਦਿਤਾ ਜਾਵੇ । ਇਕ ਜੰਗਲਾ ਰਿਮੂਵ ਕਰ ਦਿਤਾ ਹੈ । ਤੁਸੀਂ ਜਾਣਦੇ ਹੀ ਹੋ ਕਿ ਉਥੇ ਇਸ ਕਿਸਮ ਦਾ ਇੰਤਜ਼ਾਮ ਰੱਖਣਾ ਹੀ ਪੈਂਦਾ ਹੈ ਤਾਂਕਿ ਜੇਲ੍ਹ ਵਿਚ ਕਿਸੇ ਕਿਸਮ ਦੀਆਂ ਨਸ਼ੀਲੀਆਂ ਚੀਜ਼ਾਂ ਨਾ ਜਾ ਸਕਣ ਅਤੇ ਹੋਰ ਹਥਿਆਰ ਆਦਿ ਨਾ ਅੰਦਰ ਜਾ ਸਕਣ ਅਤੇ ਇਸੇ ਕਰਕੇ ਵਿਚ ਜਾਲੀ ਲਗੀ ਹੁੰਦੀ ਹੈ । ਮੈਂ ਮਹਿਕਮੇ ਨੂੰ ਕਿਹਾ ਹੈ ਕਿ ਕੋਈ ਜਾਲੀ ਇਸ ਤਰ੍ਹਾਂ ਦੀ ਲਗਾ ਦਿਤੀ ਜਾਵੇ ਜਿਸ ਨਾਲ ਗੱਲ ਬਾਤ ਕਰਨ ਵਿਚ ਜਾਂ ਇਕ ਦੂਜੇ ਨਾਲ ਮਿਲਣ ਵਿਚ ਰੁਕਾਵਟ ਨਾ ਪੇਸ਼ ਆਵੇ ਲੇਕਿਨ ਸੇਫਟੀ ਵੀ ਹੋਵੇ ।

ਕਨੇਡੀਅਨ ਜੀ ਨੇ ਕਿਹਾ ਸੀ ਕਿ ਕੈਦੀਆਂ ਨੂੰ ਦੂਰ ਦੂਰ ਭੇਜ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਨੂੰ ਆਪਣੇ ਘਰਾਂ ਦੇ ਨੇੜੇ ਰੱਖਿਆ ਜਾਣਾ ਚਾਹੀਦਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਚੀਜ਼ ਅਸੀਂ ਪਹਿਲਾਂ ਹੀ ਕਰ ਦਿੱਤੀ ਹੈ । ਸਾਡੇ ਪੰਜਾਬ ਵਿਚ 5 ਸੈਂਟਰਲ ਜੇਲ੍ਹਾਂ ਹਨ ਅਤੇ ਬਾਕੀ ਡਿਸਟ੍ਰਿਕਟ ਜੇਲ੍ਹਾਂ ਹਨ । ਜਿਹੜੇ ਉਮਰ ਕੈਦੀ ਹਨ ਉਹ ਆਪਣੀ ਖ਼ੁਆਇਸ਼ ਦੀ ਸੈਂਟਰਲ ਜੇਲ੍ਹ ਵਿਚ ਰਹਿ ਸਕਦੇ ਹਨ ਅਤੇ ਜਿਹੜੇ ਦੂਸਰੇ ਕੈਦੀ ਹਨ ਉਹ ਆਪਣੀ ਖ਼ੁਆਇਸ਼ ਦੀ ਡਿਸਟ੍ਰਿਕਟ ਜੇਲ੍ਹ ਵਿਚ ਰਹਿ ਸਕਦੇ ਹਨ । ਮੈਂ ਸਾਰਿਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਬਿਲ ਦੀ ਹਮਾਇਤ ਕੀਤੀ ਹੈ ।

**Mr. Speaker**: Question is—

That the Punjab Good Conduct Prisoners (Temporary Release) Amendment Bill be taken into consideration at once.

*The motion was carried*

**Mr. Speaker**: Now the House will proceed to consider the Bill Clause by Clause.

If it is the pleasure of the House, I will put all the Clauses of the Bill together to the vote of the House.

Voices: Yes, yes.

SUB-CLAUSE (2) OF CLAUSE 1, CLAUSE 2, CLAUSE 3 AND SUB-CLAUSE (1) OF CLAUSE 1

**Mr. Speaker**: Question is—

That sub-clause (2) of clause 1, clause 2, clause 3 and sub-clause (1) of Clause 1 stand part of the Bill.

*The motion was carried unanimously*

TITLE

**Mr. Speaker**: Question is—

That Title be the Title of the Bill.

*The motion was carried unanimously.*

**Chief Minister** (Sardar Parkash Singh Badal): Sir, I beg to move—

> That the Punjab Good Conduct Prisoners (Temporary Release) Amendment Bill be passed.

**Mr. Speaker**: Motion moved—

> That the Punjab Good Conduct Prisoners (Temporary Release) Amendment Bill be passed.

**Mr. Speaker**: Question is—

> That the Punjab Good Conduct Prisoners (Temporary Release) Amendment Bill be passed.

*The motion was carried unanimously.*

## RESOLUTION UNDER ARTICLE 213 (2) (a) OF THE CONSTITUTION OF INDIA DISAPPROVING THE PUNJAB GRAM PANCHAYAT (AMENDMENT) ORDINANCE, 1978 (PUNJAB ORDINANCE NO. 8 OF 1978)

## AND

## THE PUNAB GRAM PANCHAYAT (AMENDMENT) BILL, 1978

**Mr. Speaker**: Sardar Umrao Singh and Chaudhri Bal Ram Jakhar have given notices of Resolution under Article 213 (2) (a) disapproving the Punjab Gram Panchayat (Amendment) Ordinance, 1978 (Punjab Ordinance No. 8 of 1978). If the House agrees the notices of resolutions disapproving the Punjab Gram Panchayat (Amendment) ordinance, 1978 (Punjab ordinance No. 8 of 1978) and consideration motion of the Punjab Gram Panchayat (Amendment) Bill, 1978 be moved and discussed together and voted upon separately.

**Voices**: Yes, yes.

**Sardar Umrao Singh (Nakodar)**: Sir, I beg to move—

> That this House disapproves the Punjab Gram Panchayat (Amendment) Ordinance; 1978 (Punjab Ordinance No. 8 of 1978).

ਸਪੀਕਰ ਸਾਹਿਬ, ਪੰਜਾਬ ਗਰਾਮ ਪੰਚਾਇਤ ਐਕਟ ਪੰਜਾਬ ਵਿਚ ਤਕਰੀਬਨ (15-20) ਸਾਲਾਂ ਤੋਂ ਚਲਿਆ ਆ ਰਿਹਾ ਹੈ ਔਰ ਜਿਸ ਦੇ ਮੁਤਾਬਿਕ ਕਈ ਇਲੈਕਸ਼ਨਾਂ ਪੰਚਾਇਤਾਂ ਦੀਆਂ ਹੋਈਆਂ ਹਨ। 1952 ਵਿਚ ਪਹਿਲਾਂ ਇਹ ਐਕਟ ਪਾਸ ਹੋਇਆ ਸੀ। ਉਸ ਵਿਚ ਤਜਰਬੇ ਦੀ ਬਿਨਾਂ ਤੇ ਜਿਉਂ ਜਿਉਂ ਲੋੜ ਪੈਂਦੀ ਰਹੀ, ਇੰਪਰੂਵਮੈਂਟਸ ਹੋਈਆਂ। ਉਸ ਇੰਪਰੂਵਮੈਂਟ ਦਾ ਸਦਕਾ ਸਰਪੰਚ ਦੀ ਇਲੈਕਸ਼ਨ ਡਾਇਰੈਕਟ ਤਰੀਕੇ ਨਾਲ ਕੀਤੀ ਗਈ ਅਤੇ ਇਸ ਤੋਂ ਇਲਾਵਾ ਲੇਡੀਜ਼ ਪੰਚਿਜ਼ ਚੁਣੀਆਂ ਜਾਣ ਲਗੀਆਂ ਅਤੇ ਹੋਰ ਵੀ ਬਹੁਤ ਸਾਰੀਆਂ ਚੀਜ਼ਾਂ ਉਸ ਵਿਚ ਲਿਆਂਦੀਆਂ ਗਈਆਂ। ਪਰ ਹੈਰਾਨਗੀ ਦੀ ਗੱਲ ਇਹ ਹੈ ਕਿ ਇਹ ਜਿਹੜਾ ਸਾਰਾ

[ਸਰਦਾਰ ਉਮਰਾਓ ਸਿੰਘ]

ਤਜਰਬਾ ਪੰਚਾਇਤਾਂ ਨੂੰ ਠੀਕ ਢੰਗ ਨਾਲ ਚਲਾਉਣ ਦਾ, ਲੋਕਾਂ ਨੂੰ ਪੰਚਾਇਤਾਂ ਦੇ ਰਿਪਰੀਜ਼ੈਂਟੇਟਿਵਜ਼ ਬਣਾਉਣ ਦਾ, ਡੈਮੋਕਰੇਸੀ ਬਣਾਉਣ ਦਾ ਸੀ, ਉਸ ਨੂੰ ਇਕ ਪਾਸੇ ਰਖਕੇ ਬਗੈਰ ਕਿਸੇ ਢੰਗ ਦੇ, ਬਗੈਰ ਕਿਸੇ ਤਜਰਬੇ ਤੇ ਇਹ ਸਾਰੇ ਦਾ ਸਾਰਾ ਸਿਸਟਮ ਉਲਟਾ ਦਿਤਾ ਹੈ, ਇਹ ਸਿਸਟਮ ਉਲਟਾਇਆ ਕਿਉਂ ਗਿਆ? ਉਸ ਵਿਚ ਦਲੀਲਾਂ ਹੋਰ ਦਿੱਤੀਆਂ ਹਨ, ਪਰ ਉਸ ਦੀ ਤਹਿ ਵਿਚ ਹੋਰ ਗੱਲਾਂ ਹਨ। ਉਸ ਤਹਿ ਵਿਚ ਇਹ ਹੈ ਕਿ ਜਿਹੜੇ ਧਨਾਢ ਲੋਕ ਹਨ, ਵੱਡੇ ਵੱਡੇ ਜ਼ਿਮੀਦਾਰ ਹਨ, ਫਿਰਕਾਪ੍ਰਸਤ ਹਨ ਅਤੇ ਹੋਰ ਅਜਿਹੀਆਂ ਤਾਕਤਾਂ ਹਨ ਅਤੇ ਜਿਹੜੇ ਲੋਕ ਇਲੈਕਸ਼ਨਾਂ ਵਿਚ ਜਿਤ ਕੇ ਨਹੀਂ ਆ ਸਕੇ ਉਨ੍ਹਾਂ ਨੂੰ ਇਨਡਾਇਰੈਕਟ ਤਰੀਕੇ ਨਾਲ ਸਰਪੰਚ ਆਦਿ ਬਣਾ ਕੇ ਅਗੇ ਲਿਆਂਦਾ ਜਾਵੇ। ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਨੇ ਔਰ ਸ਼੍ਰੀ ਜੇ ਪ੍ਰਕਾਸ਼ ਨਾਰਾਇਣ ਜੀ ਨੇ ਪਿੰਡਾਂ ਨੂੰ ਗਰਾਮ ਸੁਸਾਇਟੀ ਬਣਾਉਣ ਦਾ ਸਪਨਾ ਦਿਤਾ। ਉਨ੍ਹਾਂ ਨੇ ਕਿਹਾ ਕਿ ਹਿੰਦੁਸਤਾਨ ਦੇ ਪਿੰਡਾਂ ਵਿਚ ਸੈਲਫ ਗੌਰਮਿੰਟ ਪੰਚਾਇਤਾਂ ਹੋਣ ਅਤੇ ਪਿੰਡਾਂ ਵਿਚ ਚੰਗੀ ਸੁਸਾਇਟੀ ਪਿੰਡਾਂ ਦਾ ਪ੍ਰਬੰਧ ਕਰਨ ਵਾਸਤੇ ਹੋਵੇ। ਪਰ ਇਸ ਸਰਕਾਰ ਨੇ ਇਨ੍ਹਾਂ ਚੀਜ਼ਾਂ ਦਾ ਹੁਲੀਆ ਵਿਗਾੜ ਦਿੱਤਾ ਹੈ। ਇਨ੍ਹਾਂ ਨੇ ਇਸ ਢਾਂਚੇ ਨੂੰ ਵਿਗਾੜ ਦਿਤਾ ਹੈ। ਪੰਜਾਬ ਵਿਚ ਪਿਛਲੇ 25-26 ਸਾਲ ਤੋਂ ਪੰਚਾਇਤੀ ਰਾਜ ਬੜਾ ਚੰਗੀ ਤਰ੍ਹਾਂ ਨਾਲ ਚਲਦਾ ਰਿਹਾ ਹੈ। (ਵਿਘਨ)

**ਸ਼੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਆਪਣੀ ਇੰਟਰੋਡਕਸ਼ਨ ਨੂੰ ਛੋਟਾ ਜਿਹਾ ਰਖੋ ਤਾ ਬਿਹਤਰ ਹੈ।

**ਸਰਦਾਰ ਉਮਰਾਓ ਸਿੰਘ** : ਮੈਂ ਛੋਟਾ ਹੀ ਰਖਾਂਗਾ ਜੀ। ਸਪੀਕਰ ਸਾਹਿਬ, ਜਿਹੜਾ ਸਭ ਤੋਂ ਵਡਾ ਓਬਜੈਕਸ਼ਨ ਹੈ ਇਸ ਬਿਲ ਦੇ ਉਤੇ ਉਹ ਇਹ ਹੈ ਕਿ ਪੁਰਾਣੇ ਐਕਟ ਦੇ ਮੁਤਾਬਕ ਪਿੰਡਾਂ ਵਿਚ ਰਹਿਣ ਵਾਲਿਆਂ ਹਰ ਬਾਲਗ ਨੂੰ 2 ਵੋਟਾਂ ਦਾ ਹੱਕ ਹੁੰਦਾ ਸੀ, ਇਕ ਵੋਟ ਸਰਪੰਚ ਨੂੰ ਚੁਣਨ ਵਾਸਤੇ ਅਤੇ ਇਕ ਵੋਟ ਪੰਚਾਇਤ ਦੇ ਚੁਣਾਓ ਕਰਨ ਵਾਸਤੇ। ਇਸ ਦੇ ਵਿਚ ਇਤਰਾਜ਼ ਵਾਲੀ ਗੱਲ ਇਹ ਹੈ ਕਿ ਪਿੰਡਾਂ ਵਿਚ ਰਹਿਣ ਵਾਲਿਆਂ ਦਾ ਵੋਟ ਦੇਣ ਦਾ ਹੱਕ ਹੀ ਖੋਹ ਲਿਆ। ਇਹ ਅਨਡੈਮੋਕਰੈਟਿਕ ਗੱਲ ਨਹੀਂ ਹੈ ਤਾਂ ਹੋਰ ਕੀ ਹੈ। ਜੇ ਕਿਸੇ ਦਾ ਵੋਟ ਦੇਣ ਦਾ ਹਕ ਹੀ ਖੋਹ ਲਿਆ ਜਾਵੇ ਅਤੇ ਉਸ ਨੂੰ ਵੋਟ ਦੇਣ ਦਾ ਹੀ ਹੱਕ ਨਾ ਰਹੇ ਤਾਂ ਇਸ ਤੋਂ ਹੋਰ ਕਿਹੜੀ ਵਡੀ ਅਨਡੈਮੋਕਰੈਟਿਕ ਗੱਲ ਹੋ ਸਕਦੀ ਹੈ।

ਸਪੀਕਰ ਸਾਹਿਬ, ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ ਕਿ ਡਾਇਰੈਕਟ ਇਲੈਕਸ਼ਨ ਦੀ ਥਾਂ ਜਿਹੜੀ ਇਨਡਾਇਰੈਕਟ ਇਲੈਕਸ਼ਨ ਹੈ ਉਹ ਕਰ ਦਿੱਤੀ ਜਾਵੇ ਤਾਂ ਇਹ ਗਲ ਠੀਕ ਨਹੀਂ ਹੈ। ਦੁਨੀਆਂ ਦੇ ਕਿਸੇ ਹਿੱਸੇ ਵਿਚ ਵੀ ਜਿਥੇ ਪਾਰਲੀਮੈਂਟਰੀ ਪ੍ਰੋਸੀਜਰ ਹੈ ਉਥੇ ਇਸ ਇਨਡਾਇਰੈਕਟ ਇਲੈਕਸ਼ਨਜ਼ ਦੀ ਪ੍ਰਸ਼ੰਸਾ ਨਹੀਂ ਹੋਈ। ਹਰ ਥਾਂ ਤੇ ਇਹੀ ਚਰਚਾ ਹੁੰਦਾ ਹੈ ਕਿ ਡਾਇਰੈਕਟ ਇਲੈਕਸ਼ਨ ਜਿਹੜੀ ਹੈ ਉਹ ਹੀ ਇਕ ਸਹੀ ਤਰੀਕਾ ਹੈ ਔਰ ਮੈਂ ਸਮਝਦਾ ਹਾਂ ਕਿ ਡੈਮੋਕਰਟਿਕ ਤਰੀਕਾ ਵੀ ਇਹੀ ਹੈ। (ਵਿਘਨ) ਸੋ ਮੇਰੀ ਗੁਜ਼ਾਰਿਸ਼ ਹੈ ਕਿ ਉਸ ਡਾਇਰੈਕਟ ਇਲੈਕਸ਼ਨ ਦੇ ਪੁਰਾਣੇ ਤਰੀਕੇ ਨੂੰ ਬਦਲ ਕੇ ਇਨਡਾਇਰੈਕਟ ਤਰੀਕਾ ਅਪਨਾਉਣਾ ਉਸ ਨਾਲ ਜਮਹੂਰੀ ਤਰੀਕਾ ਨੂੰ ਛਡ ਕੇ ਗੈਰਜਮਹੂਰੀ ਤਰੀਕੇ ਨੂੰ ਅਪਣਾਇਆ ਜਾ ਰਿਹਾ ਹੈ ਔਰ ਫਿਰ ਇਹ ਕਿਹਾ ਜਾਂਦਾ ਹੈ ਕਿ ਇਸ ਦੇ ਨਾਲ ਗਰੁਪਇਜ਼ਮ ਘੱਟੇਗੀ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਨੂੰ ਦੱਸ ਦੇਣ ਕਿ ਗਰੁਪਿਜ਼ਮ ਕਿਥੇ ਕਿਥੇ ਘੱਟੀ ਹੈ। ਇਹ ਸਾਨੂੰ ਅੰਕੜੇ ਦੇ ਦੇਣ ਕਿ ਗਰੁਪਿਜ਼ਮ ਕਿਥੇ ਕਿਥੇ ਘੱਟੀ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਇਸ ਦੇ ਨਾਲ ਗਰੁਪਿਜ਼ਮ ਵੱਧੀ ਹੈ। 5–5, 7–7 ਆਦਮੀਆਂ ਨੂੰ ਚੁਣਕੇ ਇਨ੍ਹਾਂ ਨੇ ਸਾਰਾ ਕੁਝ ਗੁਰਪਿਜ਼ਮ ਨਾਲ ਹੀ ਕੀਤਾ ਹੈ। ਇਕ ਇਕ ਮੈਂਬਰ ਨੂੰ ਕਦੇ ਇਧਰ ਤੇ ਕਦੇ ਉਧਰ ਖਿਚ ਕੇ ਲੈ ਗਏ ਹਨ। ਰਾਤ ਦੇ 11–11 ਵਜੇ 12–12 ਵਜੇ ਤਕ ਇਲੈਕਸ਼ਨ ਮੁਕੰਮਲ ਨਹੀਂ ਹੋਏ। ਕੋਈ ਮੈਂਬਰ ਇਧਰ ਖਿਚ ਕੇ ਲੈ ਜਾਂਦਾ ਹੈ ਅਤੇ ਕੋਈ ਉਧਰ ਖਿਚ ਕੇ ਲੈ ਜਾਂਦਾ ਰਿਹਾ ਹੈ। ਇਸ ਕਿਸਮ ਦੀ ਹੋਰਸ ਟਰੇਡਿੰਗ ਹੁੰਦੀ ਰਹੀ ਹੈ।

**Mr. Speaker** :—Sardar Umrao Singh, please wind up, because Chaudhri Bal Ram has also to move his resolution regarding the disapproval of the Ordinance. I will give you time later on.

**ਸਰਦਾਰ ਉਮਰਾਓ ਸਿੰਘ**: ਸ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜੇਕਰ ਜਮਹੂਰੀਅਤ ਦਾ ਅਸੂਲ ਇਹ ਹੈ ਕਿ ਮੈਜਾਰਿਟੀ ਦੀ ਜਿਹੜੀ ਵਿਲ ਹੈ ਉਹ ਪ੍ਰੀਵੇਲ ਨਾ ਕਰੇ ਤਦ ਤੇ ਠੀਕ ਹੈ ਪਰ ਮੈਂ ਦਸਣਾ ਚਾਹੁੰਦਾ ਹਾ ਕਿ ਜਮਹੂਰੀਅਤ ਦਾ ਜੋ ਅਸੂਲ ਹੈ ਉਹ ਇਹ ਹੈ ਕਿ ਮੈਜਾਰਿਟੀ ਦੀ ਵਿਲ ਪ੍ਰੀਵੇਲ ਕਰੇ। ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕੀ ਹਾਲਤ ਰਹੀ ਹੈ। ਮੇਰੇ ਹਲਕੇ ਦੇ ਪਿੰਡ ਗੰਆਦੜ ਵਿਚ ਜਿਹੜੀ ਪੰਚਾਇਤ ਬਣੀ ਉਸ ਦਾ ਸਰਪੰਚ ਉਸ ਨੂੰ ਬਣਾਇਆ ਗਿਆ ਜਿਹੜਾ ਸਿਰਫ 15 ਵੋਟਾਂ ਲੈ ਕੇ ਜਿੱਤ ਕੇ ਆਇਆ ਹੈ। ਕੀ ਇਹ ਵਿਲ ਆਫ਼ ਦੀ ਮੈਜਾਰਿਟੀ ਹੈ? ਉਹ ਸਰਪੰਚ ਜਿਹੜਾ ਕਿ 15 ਵੋਟਾਂ ਲੈ ਕੇ ਜਿੱਤ ਕੇ ਆਇਆ ਹੈ ਸਾਰੇ ਪਿੰਡ ਵਿਚੋਂ, ਉਹ ਸਰਪੰਚੀ ਕੀ ਕਰੇਗਾ ਪਿੰਡ ਦੀ। ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਮਿਸਾਲਾਂ ਮੈਂ ਦੇ ਸਕਦਾ ਹਾ।

ਫਿਰ, ਸਪੀਕਰ ਸਾਹਿਬ, ਇਹ ਕਿਹਾ ਜਾਂਦਾ ਹੈ ਕਿ ਲੇਡੀ ਮੈਂਬਰ ਬਣਾਏ ਗਏ ਹਨ, ਹਰੀਜਨ ਮੈਂਬਰ ਬਣਾਏ ਗਏ ਹਨ। ਮੈਂ ਸਮਝਦਾ ਹਾਂ ਕਿ ਇਹ ਤਾਂ ਲੋਕਾਂ ਦੀ ਸਿਆਣਪ ਸੀ ਜਿਨ੍ਹਾਂ ਨੇ ਲੇਡੀ ਮੈਂਬਰ ਬਣਾਏ ਹਨ ਅਤੇ ਹਰੀਜਨ ਮੈਂਬਰ ਬਣਾਏ ਹਨ। ਇਨ੍ਹਾਂ ਨੇ ਇਸ ਇਲੈਕਸ਼ਨ ਤੋਂ ਪਹਿਲਾ ਕੋਈ ਬਿਆਨ ਨਹੀਂ ਦਿੱਤਾ ਕਿ ਇਸ ਦੇ ਨਾਲ ਵੱਧ ਹਰੀਜਨ ਮੈਂਬਰ ਬਣਨਗੇ ਜਾਂ ਵੱਧ ਲੇਡੀ ਮੈਂਬਰ ਬਣਨਗੇ। ਹੁਣ ਜਦੋਂ ਉਹ ਬਣਕੇ ਆ ਗਏ ਹਨ ਔਰ ਇਹ ਤਾਂ ਲੋਕਾਂ ਦੀ ਆਪਣੀ ਸਿਆਣਪ ਸੀ ਜਿਸ ਰਾਹੀਂ ਉਹ ਬਣ ਕੇ ਆ ਗਏ ਹਨ ਤਾਂ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲਗ ਪਏ ਹਨ। ਇਹ ਨਹੀਂ ਚਾਹੁੰਦੇ ਸਨ ਕਿ ਕੋਈ ਹਰੀਜਨ ਮੈਂਬਰ ਹੋ ਜਾਵੇ ਜਾਂ ਕੋਈ ਲੇਡੀ ਮੈਂਬਰ ਹੋਵੇ ਇਹ ਤਾਂ ਚਾਹੁੰਦੇ ਸਨ ਕਿ ਨਾ ਕੋਈ ਹਰੀਜਨ ਸਰਪੰਚ ਬਣੇ ਅਤੇ ਨਾ ਹੀ ਕੋਈ ਹੋਰ ਬਣੇ ਅਤੇ ਜੇ ਬਣੇ ਤਾਂ ਜੱਥੇਦਾਰ ਹੀ ਬਣੇ ਤਾਂ ਕਿ ਪੰਚਾਇਤਾਂ ਦਾ ਕੰਮ ਚੰਗੀ ਤਰ੍ਹਾਂ ਚਲ ਸਕੇ। (ਵਿਘਨ) (ਘੰਟੀ,

ਬੱਸ ਜੀ, ਮੈਂ 2 ਮਿੰਟ ਵਿਚ ਹੀ ਖ਼ਤਮ ਕਰ ਦਿੰਦਾ ਹਾਂ। ਫਿਰ, ਸਪੀਕਰ ਸਾਹਿਬ, ਇਨ੍ਹਾਂ ਨੇ ਨਵੇਂ ਵੋਟਰ ਬਣਾਏ। ਲਾਸਟ ਮਿੰਟ ਤਕ 15–15, 16–16 ਸਾਲਾਂ ਦੇ ਬੰਦਿਆਂ ਨੂੰ ਵੋਟਰ ਬਣਾਇਆ ਗਿਆ। ਮੇਰੀ ਅਰਜ਼ ਹੈ ਕਿ ਪਿਛਲੇ 2 ਮਹੀਨਿਆਂ ਵਿਚ ਜਿਤਨੇ ਵੋਟਰ ਇਨ੍ਹਾਂ ਨੇ ਬਣਾਏ ਉਸ ਦਾ ਰਿਕਾਰਡ ਇਨ੍ਹਾਂ ਤੋਂ ਲੈ ਲਿਆ ਜਾਵੇ ਕਿ ਕਿਤਨੇ ਵੋਟਰ ਬਣਾਏ।

[ਸਰਦਾਰ ਉਮਰਾਓ ਸਿੰਘ]

ਫਿਰ ਸਾਰਿਆਂ ਨੂੰ ਵੋਟਰ ਨਹੀਂ ਬਣਾਇਆ ਗਿਆ । ਇਕ ਪਾਰਟੀ ਦੀ ਵੋਟਰਾਂ ਦੀ ਲਿਸਟ ਮਨਜ਼ੂਰ ਹੋ ਜਾਂਦੀ ਸੀ ਅਤੇ ਦੂਸਰੀ ਪਾਰਟੀ ਦੀ ਲਿਸਟ ਰੱਦ ਕਰਕੇ ਸੁੱਟ ਦਿਤੀ ਜਾਂਦੀ ਸੀ। (ਵਿਘਨ)

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਥੋਂ ਤਕ ਨਵੀਂ ਚੀਜ਼ ਲਿਆਉਣ ਦਾ ਤੁਅੱਲਕ ਹੈ ਕਿ ਰਿਕਾਰਡ ਜਿਹੜਾ ਹੈ ਉਹ ਸੈਕਟਰੀ ਨੂੰ ਦਿਤਾ ਜਾਵੇ, ਇਹ ਵੀ ਠੀਕ ਨਹੀਂ, ਸਰਟੀਫੀਕੇਟ ਨਹੀਂ ਦਿਤੇ ਗਏ ਲੋਕਾਂ ਨੂੰ । ਲੋਕੀਂ ਹਾਈ ਕੋਰਟ ਵਿਚ ਗਏ ਹਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਇਹ ਚੀਜ਼ ਸਾਬਤ ਹੋ ਜਾਵੇਗੀ ਕਿ ਇਤਨੀਆਂ ਇਲੈਕਸ਼ਨ ਪਟੀਸ਼ਨਜ਼ ਕਦੇ ਵੀ ਨਹੀਂ ਹੋਈਆ ਜਿਤਨੀਆਂ ਐਤਕੀਂ ਹੋਈਆਂ ਹਨ ਅਤੇ ਇਤਨਾ ਲੋਕਾਂ ਨਾਲ ਧੱਕਾ ਕੀਤਾ ਗਿਆ ਹੈ ਅਤੇ ਬੇ-ਇਨਸਾਫ਼ੀ ਕੀਤੀ ਗਈ ਹੈ। (ਵਿਘਨ) (ਘੰਟੀ)

ਫਿਰ, ਸਪੀਕਰ ਸਾਹਿਬ, ਬਹੁਤ ਸਾਰੀਆਂ ਥਾਵਾਂ ਤੇ ਇਲੈਕਸ਼ਨ ਪੋਸਟਪੋਨ ਕਰ ਦਿਤੇ ਗਏ । ਕਿਧਰੇ ਤਾਂ ਫਲੱਡ ਦੀ ਵਜ੍ਹਾ ਕਰਕੇ ਪੋਸਟਪੋਨ ਕਰ ਦਿਤੇ, ਕਿਧਰੇ ਮਨਿਸਟਰ ਸਾਹਿਬ ਦੇ ਕਹਿਣ ਤੇ ਕਰ ਦਿਤੇ ਅਤੇ ਕਿਧਰੇ ਕੋਈ ਹੋਰ ਵਜ੍ਹਾ ਕਰਕੇ ਕਰ ਦਿਤੇ । ਫਿਰ ਕਈ ਥਾਂ ਤੇ ਐਸੀ ਹਾਲਤ ਹੈ ਕਿ ਨਾ ਕੋਈ ਸਰਪੰਚ ਹੈ ਅਤੇ ਨਾ ਕੋਈ ਰਿਕਾਰਡ ਹੈ । ਪੁਰਾਣੀ ਪਚਾਇਤ ਕੰਮ ਨਹੀਂ ਕਰ ਸਕਦੀ ਅਤੇ ਨਵਾਂ ਸਰਪੰਚ ਚੁਣਿਆ ਨਹੀਂ ਗਿਆ । ਉਨ੍ਹਾਂ ਤੋਂ ਰਿਕਾਰਡ ਲੈ ਲਿਆ ਹੈ । ਨਵਾਂ ਸਰਪੰਚ ਬਣਿਆ ਨਹੀਂ ਅਤੇ ਪੁਰਾਣਾ ਕੋਈ ਕੰਮ ਨਹੀਂ ਕਰ ਸਕਦਾ ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਜਾਂ ਤਾਂ ਰਿਕਾਰਡ ਵਾਪਸ ਕਰਵਾਉ ਜਾਂ ਉਥੇ ਤੁਰਤ ਇਲੈਕਸ਼ਨ ਦਾ ਪ੍ਰਬੰਧ ਹੋਣਾ ਚਾਹੀਦਾ ਹੈ । (ਘੰਟੀ) (ਵਿਘਨ) ਪੰਜਾਬ ਵਿਚ ਕੋਈ ਇਸ ਤਰ੍ਹਾਂ ਦੀ ਤਬਦੀਲੀ ਲਿਆਂਦੀ ਹੈ ਜਿਸ ਦੇ ਬਾਰੇ ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ—

'ਜ਼ਿੰਦਗੀ ਕੋ ਸਵਾਰਨੇ ਵਾਲੋ ਕਰ ਦੀਆ ਜ਼ਿੰਦਗੀ ਕਾ ਸਤਿਆਨਾਸ'

**Chaudhri Bal Ram Jakhar (Abohar).** Sir, I beg to move—

That this House disapproves the Punjab Gram Panchayat (Amendment) Ordinance, 1978 (Punjab Ordinance No. 8 of 1978).

ਸਪੀਕਰ ਸਾਹਿਬ, ਸਾਡੇ ਹਿੰਦੁਸਤਾਨ ਦੀ 80 ਫੀਸਦੀ ਆਬਾਦੀ ਪਿੰਡਾਂ ਵਿਚ ਰਹਿੰਦੀ ਹੈ । ਬੇਸਿਕ ਇਕਾਨੋਮੀ ਪੰਜਾਬ ਦੀ, ਹਿੰਦੁਸਤਾਨ ਦੀ ਇਸ ਚੀਜ਼ ਤੇ ਡੀਪੈਂਡ ਕਰਦੀ ਹੈ ਕਿ ਸਾਡਾ ਪੇਂਡੂ ਭਰਾ ਅਗੇ ਵੱਧੇ । ਮਹਾਤਮਾ ਗਾਂਧੀ ਜੀ ਨੇ ਬੇਸਿਕ ਚੀਜ਼ ਇਹੀ ਕਹੀ ਸੀ ਕਿ ਅਗਰ ਹਿੰਦੁਸਤਾਨ ਦਾ ਪੇਂਡੂ ਠੀਕ ਢਂਗ ਨਾਲ ਖਾਣ ਲਗ ਜਾਏ ਅਤੇ ਉਸ ਦੀ ਰਹਿਣ ਸਹਿਣ ਦੀ ਹਾਲਤ ਅਤੇ ਮਾਲੀ ਹਾਲਤ ਠੀਕ ਹੋ ਜਾਵੇ ਤਾਂ ਦੇਸ਼ ਦੀ ਹਾਲਤ ਠੀਕ ਹੋ ਸਕਦੀ ਹੈ । ਡੈਮੋਕਰੇਸੀ ਦੇ ਸਟਰੱਕਚਰ ਦਾ ਬੇਸ ਜਿਹੜਾ ਹੈ ਉਹ ਪੇਂਡੂ ਲਾਈਫ ਹੈ ਔਰ ਇਹ ਤਜਰਬਾ ਕਰਕੇ ਦੇਖਿਆ ਗਿਆ ਹੈ, ਬਾਹਰਲੇ ਮੁਲਕਾਂ ਵਿਚ ਵੀ ਅਤੇ ਇਥੇ ਹਿਂਦੁਸਤਾਨ ਵਿਚ ਵੀ ਕਿ ਜਿਥੇ ਵੀ ਇਨਡਾਇਰੈਕਟ ਇਲੈਕਸ਼ਨਜ਼ ਸਨ ਉਥੇ ਸੋਚ ਵਿਚਾਰ ਕੇ ਇਹੀ ਫ਼ੈਸਲਾ ਕੀਤਾ ਗਿਆ ਕਿ ਜਿਹੜਾ ਤਰੀਕਾ ਕਾਮਯਾਬ ਹੋ ਸਕਦਾ ਹੈ, ਜਿਹੜਾ ਲੋਕਾਂ ਦੀ ਰਾਇ ਦਰਸਾ ਸਕਦਾ ਹੈ, ਜਿਹੜਾ ਲੋਕਾਂ ਦੀ ਨੁਮਾਇੰਦਗੀ ਦੇ ਸਕਦਾ ਹੈ ਉਸੇ ਤਰੀਕੇ ਨਾਲ ਕੰਮ ਕਰਨਾ ਚਾਹੀਦਾ ਹੈ ਅਤੇ ਉਹ ਤਰੀਕਾ ਚੁਣਿਆ ਗਿਆ ਡਾਇਰੈਕਟ ਇਲੈਕਸ਼ਨਜ਼

ਤਜਰਬਾ ਹੋਇਆ, ਹੋਰ ਸਾਰਾ ਕੁਝ ਹੋਇਆ ਅਤੇ ਫਿਰ ਇਸ ਇਨਡਾਇਰੈਕਟ ਇਲੈਕਸ਼ਨਜ਼ ਦੇ ਤਰੀਕੇ ਨੂੰ ਚੇਂਜ ਕੀਤਾ ਗਿਆ । ਮੈਂ ਇਸੇ ਗੱਲ ਤੇ ਹੀ ਕਹਿਣ ਵਾਸਤੇ ਅੱਜ ਖੜਾ ਹੋਇਆ ਹਾਂ (ਵਿਘਨ) ਠੀਕ ਹੈ ਪੰਚਾਇਤਾਂ ਦੀਆਂ ਚੋਣਾਂ ਕਰਾ ਦਿਤੀਆਂ, ਲੇਕਿਨ ਕੀ ਅਸੀਂ ਲੋਕਾਂ ਦੀ ਅਸਲੀਂ ਰਾਇ ਮੁਤਾਬਕ ਚੋਣਾਂ ਕਰਾ ਸਕੇ ਹਾਂ, ਕੀ ਲੋਕਾਂ ਦੇ ਜਿਹੜੇ ਨੁਮਾਇੰਦੇ ਹਨ ਅਸੀਂ ਉਨ੍ਹਾਂ ਨੂੰ ਤਾਕਤ ਦਿਤੀ ਹੈ, ਕੀ ਅਸੀਂ ਲੋਕਾਂ 'ਵਿਚ ਗਰੁਪਿਜ਼ਮ ਨੂੰ ਖ਼ਤਮ ਕਰ ਸਕੇ ਹਾਂ, ਜਿਸ ਬਾਰੇ ਸਰਦਾਰ ਆਤਮਾ ਸਿੰਘ ਜੀ ਨੇ ਕਿਹਾ ਸੀ ? ਮੈਂ ਸਮਝਦਾ ਹਾਂ, ਨਹੀਂ । ਮੈਂ ਬੜੀ ਘੋਖ ਕੀਤੀ ਹੈ, ਮੈਂ ਬੜੇ ਬੜੇ ਆਥਰਜ਼ ਦੀ ਸਟੱਡੀ ਕੀਤੀ ਹੈ ਕਿਸੇ ਨੇ ਵੀ ਇਨਡਾਇਰੈਕਟ ਇਲੈਕਸ਼ਨ ਰਿਕੁਮੈਂਡ ਕੀਤਾ ਹੋਵੇ, ਮੈਨੂੰ ਕਿਧਰੇ ਨਹੀਂ ਮਿਲਿਆ । ਮੈਂ ਤੁਹਾਡੇ ਸਾਹਮਣੇ ਜਾਹਨ ਮਿੱਲ ਜਿਹੜੀ ਕਿ ਬਹੁਤ ਵੱਡੀ ਅਥਾਰਟੀ ਹੈ ਉਸ ਨੂੰ ਪੇਸ਼ ਕਰਨ ਲਗਾ ਹਾਂ ਔਰ ਮੈਂ ਸਰਦਾਰ ਆਤਮਾ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਸੁਣ ਲੈਣ :

Indirect election is often suggested as an antidote to the vices of direct election. As Mill said:

> This contrivance was probably intended as a slight impediment to the full sweep of popular feeling; giving the suffrage and with it the complete ultimate power to the many, but compelling them to exercise it through the agency of a comparatively few who, it was supposed, would be less moved than the Demos by the gust of popular passion, as the electors, being already a select body, might be expected to exceed in intellect and character the common level of their constituents, the choice made by them was thought likely to be more careful and enlightened and would in any case be made under the greater feeling of responsibility than election by the masses themselves.

This is your viewpoint which he has quoted. It has been further mentioned that:

"In spite of these advantages; the system of indirect election has been found incompatible with the spirit of democracy".

ਡੈਮੋਕਰੇਸੀ ਨਾਲ ਇਨਡਾਇਰੈਕਟ ਇਲੈਕਸ਼ਨਜ਼ ਕੋਈ ਮੇਲ ਨਹੀਂ ਖਾਂਦਾ ।

It has been then mentioned that under the system, a middleman is interposed between the primary voters and the elected representatives. As the representatives are finally elected not by the whole electoral body, but by a smaller group, the system, in most cases, helps political corruption. For, a smaller group is more easily swayed by special interests. Further, as a means of political education, indirect election is supposed to be inferior to direct election, Being deprived of the direct responsibility of electing the representatives the primary voters may not take much interest in politics. Lastly, it is pointed out that the system of indirect election is reduced to a mere formality by the operation of the party system which serves as the link between the primary voters and the intermediate electors....

Sir, this is the very negation of democracy.

ਇਸ ਕਰਕੇ ਮੈਂ ਇਸ ਬਿਲ ਦੀ ਮੁਖ਼ਾਲਫਤ ਕਰਨ ਲਈ ਖੜਾ ਹੋਇਆ ਹਾਂ ।

ਸੈਕੰਡਲੀ ਮੈਂ ਸਪੀਕਰ ਸਾਹਿਬ ਤੁਹਾਡੇ ਰਾਹੀ, ਆਨਰੇਬਲ ਬਜ਼ੁਰਗ ਬੈਠੇ ਹਨ ਉਨ੍ਹਾਂ ਨੂੰ ਗੋਸ਼ ਗੁਜ਼ਾਰ ਕਰਨਾ ਚਾਹੁੰਦਾ ਹਾਂ ਕਿ ਜੋ ਕੁਝ ਹੋਇਆ ਹੈ, ਅਸੀਂ ਬੀਜ ਬੋ ਦਿਤਾ ਹੈ, ਪਰ ਕੱਲ

[ਚੌਧਰੀ ਬਲ ਰਾਮ ਜਾਖੜ]

ਨੂੰ ਪੰਚਾਇਤਾਂ ਦਾ ਜਿਹੜਾ ਸਿਸਟਮ ਹੈ ਉਹ ਬਿਲਕੁਲ ਖਰਾਬ ਹੋ ਸਕਦਾ ਹੈ, 5-5, 4-4 ਜਾਂ 3-3 ਇਕ ਪਾਸੇ ਹਨ ਅਤੇ ਦੋ ਸਾਲਾਂ ਬਾਅਦ ਉਹ ਬੰਦੇ ਜਿਹੜੇ ਉਂਗਲ ਦੇ ਦੇਣਗੇ ਅਤੇ ਨੋ ਕਾਂਨਫੀਡੈਂਸ ਮੋਸ਼ਨ ਆ ਜਾਵੇਗੀ ਅਤੇ ਉਹ ਇਸ ਭੰਨ ਤੋੜ ਵਿਚ ਲਗੇ ਰਹਿਣਗੇ। ਉਨ੍ਹਾਂ ਨੂੰ ਕੋਈ ਖ਼ਿਆਲ ਨਹੀਂ ਹੋਣਾ ਕਿ ਆਇਆ ਪਿੰਡ ਦੀ ਤਰੱਕੀ ਹੋ ਰਹੀ ਹੈ ਜਾਂ ਨਹੀਂ, ਉਨ੍ਹਾਂ ਨੇ ਤਾਂ ਆਪਣੀਆਂ ਜੇਬਾਂ ਵਿਚ ਪਾਉਣੇ ਹਨ। This is what I have seen. ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਿਸਟਮ ਖ਼ਰਾਬ ਹੈ। ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਮੈਂ ਜੋ ਕੁਝ ਵੇਖਿਆ ਹੈ ਉਹ ਤੁਹਾਡੇ ਗੋਸ਼ ਗੁਜ਼ਾਰ ਕਰਨਾ ਚਾਹੁੰਦਾ ਹਾਂ ਅਤੇ ਮੈਂ ਮੰਤਰੀ ਮਹੋਦਯ ਨੂੰ ਜਿਹੜੀਆਂ ਫੋਟੋ ਸਟੇਟ ਕਾਪੀਆਂ ਮੇਰੇ ਕੋਲ ਹਨ, ਪੇਸ਼ ਕਰਨਾ ਚਾਹੁੰਦਾ ਹਾਂ ਜੋ ਕੁਝ ਹੋਇਆ ਅਤੇ ਜਿਸ ਤਰ੍ਹਾਂ ਹੋਇਆ। 17 ਤਾਰੀਖ ਨੂੰ ਇਲੈਕਸ਼ਨ ਹੋਣੀ ਸੀ, ਉਸ ਦੀ ਫੋਟੋ ਸਟੇਟ ਕਾਪੀ ਮੇਰੇ ਕੋਲ ਹੈ ਜਿਹੜੀ ਕਾਪੀ ਇਨ੍ਹਾਂ ਨੇ ਦਿੱਤੀ ਅਤੇ ਇਲੈਕਸ਼ਨ ਅਨਾਊਂਸ ਹੋ ਗਈ। ਇਲੈਕਟਰਜ ਨੂੰ ਵੀ ਕਾਪੀਆਂ ਦਿਤੀਆਂ ਗਈਆਂ। 28 ਤਾਰੀਖ ਨੂੰ ਉਹ ਕਾਪੀ ਚੇਂਜ ਕਰਕੇ ਦੂਜਾ ਐਲਾਨ ਕਰ ਦਿੱਤਾ ਗਿਆ। ਸਪੀਕਰ ਸਾਹਿਬ, ਖਮਾਣੋਂ ਵਿਚ ਇਕ ਵੋਟਰ ਕੋਲ ਬਹੁਤ ਸਾਰੀਆਂ ਵੋਟਾਂ ਸਨ ਜਿਹੜਾ ਕਿ ਪਾਉਂਦਾ ਹੋਇਆ ਪਕੜਿਆ ਗਿਆ ਔਰ ਉਹ ਕਹਿਣ ਲਗਾ ਕਿ ਮੈਨੂੰ ਮਾਫ਼ ਕਰ ਦਿਤਾ ਜਾਏ। ਕੇਸ ਐਸ. ਡੀ. ਓ. ਸਾਹਿਬ ਕੋਲ ਗਿਆ ਅਜੇ ਤਕ ਕੋਈ ਫੈਸਲਾ ਨਹੀਂ ਹੋਇਆ। ਇਸ ਦੇ ਇਲਾਵਾ, ਸਪੀਕਰ ਸਾਹਿਬ, ਮੇਰੇ ਕੋਲ ਕਈ ਤਾਰਾਂ ਆਈਆਂ। ਲੋਕਾਂ ਨੂੰ ਪਹਿਲਾਂ ਬੁਲਾ ਲਿਆ ਅਤੇ ਕਹਿ ਦਿਤਾ ਕਿ ਇਲੈਕਸ਼ਨ ਬੰਦ ਹੈ ਲੇਕਿਨ ਦੂਜੇ ਦਿਨ ਇਲੈਕਸ਼ਨ ਕਰਾ ਦਿਤੀ। These are the things which I want to bring to the notice of the Development Minister.

**Mr. Speaker** : These cannot be laid on the Table of the House.

**Chaudhri Bal Ram Jakhar** : I am not going to place these on the Table. He can see these. (Interruption)

ਸਪੀਕਰ ਸਾਹਿਬ, ਇਹ ਕੁਝ ਚੋਰੀਆਂ ਚੀਜ਼ਾਂ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਨ.... (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਟਾਈਮ ਬਹੁਤ ਥੋੜ੍ਹਾ ਹੈ, ਤੁਸੀਂ ਫਿਰ ਬੋਲ ਲੈਣਾ. ਹੁਣ ਇਥੇ ਹੀ ਵਾਈਂਡ ਅੱਪ ਕਰ ਦਿਓ।

**ਚੌਧਰੀ ਬਲ ਰਾਮ ਜਾਖੜ** : ਮੈਂ ਇਨ੍ਹਾਂ ਚੀਜ਼ਾਂ ਕਰਕੇ ਮੁਖਾਲਫ਼ਤ ਕਰਦਾ ਹਾਂ ਔਰ ਬਾਕੀ ਚੀਜ਼ਾਂ ਮੈਂ ਬਾਅਦ ਵਿਚ ਦਸਾਂਗਾ।

**Mr. Speaker** : Motion moved—

That this House disapproves the Punjab Gram Panchayat (Amendment) Ordinance, 1978 (Punjab Ordinace No. 8 of 1978)

Development Minister (Sardar Atma Singh) : Sir, I beg to introduce the Punjab Gram Panchayat (Amendment) Bill.

Sir, I also beg to move

> That the Punjab Gram Panchayat (Amendment) Bill be taken into consideration at once.

Mr. Speaker : Motion moved—

> That the Punjab Gram Panchayat (Amendment) Bill be taken into consideration at once.

ਸਰਦਾਰ ਗੁਰਦਰਸ਼ਨ ਸਿੰਘ (ਨਾਭਾ) : ਸਪੀਕਰ ਸਾਹਿਬ, ਇਹ ਜੋ ਪੰਜਾਬ ਗਰਾਮ ਪੰਚਾਇਤ ਅਮੈਂਡਿੰਗ ਬਿਲ ਪੇਸ਼ ਕੀਤਾ ਹੈ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ । (ਵਿਘਨ) ਇਨ੍ਹਾਂ ਨੇ ਸਰਪੰਚਾਂ ਦੇ ਲਈ ਇਨਡਾਇਰੈਕਟ ਇਲੈਕਸ਼ਨ ਕਰਨ ਲਈ ਇਹ ਬਿਲ ਇੰਟਰੋਡਿਊਸ ਕੀਤਾ ਹੈ । ਇਹ ਸਾਡੀ ਜੋ ਪੁਰਾਣੀ ਪਰੰਪਰਾ ਸੀ, ਉਸ ਤੋਂ ਉਲਟ ਕੀਤਾ ਹੈ । ਹਿਮਾਚਲ ਪ੍ਰਦੇਸ਼ ਵਿਚ ਵੀ ਇਹ ਪਰੰਪਰਾ ਚਲੀ ਆਉਂਦੀ ਸੀ । ਹਿਮਾਚਲ ਨੇ ਉਸ ਨੂੰ ਛੱਡ ਕੇ ਇਨਡਾਇਰੈਕਟ ਇਲੈਕਸ਼ਨ ਅਪਣਾਏ । ਇਥੇ ਪੰਚਾਇਤੀ ਰਾਜ ਦੀ ਕਮੇਟੀ, ਜਿਹੜੀ ਕਿ ਆਲ ਇੰਡੀਆ ਲੈਵਲ ਤੇ ਅਸ਼ੋਕ ਮਹਿਤਾ ਕਮੇਟੀ ਹੈ, ਉਸ ਨੇ ਕਿਹਾ ਹੈ ਕਿ ਹਰ ਪਾਰਟੀ ਦੀ ਪ੍ਰੋਗਰੈਸ ਹੋਣੀਂ ਚਾਹੀਦੀ ਹੈ । ਸਪੀਕਰ ਸਾਹਿਬ, ਇਹ ਜਿਹੜੀ ਇਨਡਾਇਰੈਕਟ ਇਲੈਕਸ਼ਨ ਕੀਤੀ ਹੈ ਮੇਰੇ ਕੋਲ ਇਸ ਬਾਰੇ ਕਈ ਮਿਸਾਲਾਂ ਹਨ । ਇਕ ਲੇਡੀ ਸਰਪੰਚ ਚੁਣੀ ਗਈ । ਉਥੇ ਦੀਆਂ 500 ਵੋਟਾਂ ਸਨ ਅਤੇ ਉਸ ਨੂੰ 5 ਵੋਟਾਂ ਪਈਆਂ (ਵਿਘਨ) ਠੀਕ ਹੈ, ਉਹ ਵੀਕਰ ਸੈਕਸ਼ਨ ਦੀ ਸੀ । ਮੈਂ ਕਹਿੰਦਾ ਹਾਂ ਕਿ ਜਿਸ ਨੂੰ 500 ਵਿਚੋਂ 5 ਵੋਟਾਂ ਪਈਆਂ, ਉਸ ਵਲੋਂ ਪਿੰਡ ਦੀ ਕੀ ਉਸਾਰੀ ਕੀਤੀ ਜਾ ਸਕਦੀ ਹੈ । ਡਾਇਰੈਕਟ ਇਲੈਕਸ਼ਨ ਦਾ ਮਤਲਬ ਇਹ ਸੀ ਕਿ ਵੱਧ ਤੋਂ ਵੱਧ ਲੋਕ ਪਿੰਡ ਦੀ ਉਸਾਰੀ ਵਾਸਤੇ ਸਹਾਇਤਾ ਕਰਨ । ਤੁਸੀਂ ਉਹ ਸਿਸਟਮ ਬਦਲ ਕੇ ਪੰਚਾਇਤਾਂ ਨੂੰ ਪਾਰਟੀ ਫੈਕਸ਼ਨ ਵਿਚ ਲੈ ਆਂਦਾ ਹੈ । ਦੂਸਰੀ ਚੀਜ਼ ਇਹ ਕੀਤੀ ਹੈ ਕਿ ਇਕ ਕਲੀਅਰੈਂਸ ਸਰਟੀਫਿਕੇਟ ਬੀ. ਡੀ. ਓ. ਕੋਲੋਂ ਲੈਣਾ ਪੈਂਦਾ ਹੈ । ਅਗਰ ਕਿਸੇ ਕਾਰਨ ਬੀ. ਡੀ. ਓ. ਨੇ ਉਹ ਸਰਟੀਫਿਕੇਟ ਕਿਸੇ ਨੂੰ ਨਹੀਂ ਦਿੱਤਾ ਤਾਂ ਉਸ ਦੇ ਵਿਰੁਧ ਕਿਤੇ ਕੋਈ ਕਾਨੂੰਨੀ ਅਪੀਲ ਲਾਈ ਨਹੀਂ ਕਰਦੀ । ਇਹ ਇਸ ਐਕਟ ਵਿਚ ਕਮਜ਼ੋਰੀ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ । ਅਗਰ ਬੀ. ਡੀ. ਓ. ਤੁਹਾਡੇ ਵਿਚੋਂ ਹੋਵੇ .........

Mr. Speaker : Sardar Gurdarshan Singh, I am sorry to interrupt you.

The House stands adjourned till 9.00 A.M. on Thursday, the 7th September, 1978.

*6.30 P.M. | *(The Sabha then *adjourned till 9.00 A.M. on Thursday, the 7th September, 1978.)*

716—23-10-78—286 ਕਾਪੀਆਂ ਪੰਜਾਬ ਸਰਕਾਰ ਪ੍ਰੈਸ ਪਟਿਆਲਾ ।

# Punjab Vidhan Sabha Debates

*7th September, 1978*

**Vol. III—No. 3**

OFFICIAL REPORT

CONTENTS

*Thursday, the 7th September*, 1978


| | PAGE |
|---|---|
| Starred Questions and Answers .. | (3)1 |
| Written Answers to Starred Questions laid on the Table of the House under Rule 38 .. | (3)25 |
| Unstarred Questions and Answers .. | (3)47 |
| Points of Order *re*. Adjournment/Privilege Motions .. | (3)50 |
| Call Attention Notices under Rule 66 | (3)52 |
| Resolution *re*. Merger of Chandigarh Union Territory Area and all the Punjabi Speaking Areas with the Punjab State .. | (3)56 |
| Raising of Slogans and throwing of leaflets by the strangers from the Visitors' Gallery .. | (3)82 |



Punjab Vidhan Sabha Secretariat, Chandigarh

Price Rs 31.50 P.

Resolution *re*. Merger of Chandigarh Union Territory Area and all the Punjabi Speaking Areas with the Punjab State (*Resumption*) .. (3)82

Walk-Out .. (3)86

Resolution *re*. Merger of Chandigarh Union Territory Area and all the Punjabi Speaking Areas with the Punjab State (*Resumption*) .. (3)86

Personal explanation by the Revenue Minister .. (3)89

Resolution *re*. Merger of Chandigarh Union Territory Area and all the Punjabi Speaking Areas with the Punjab State (*Resumption*) .. (3)90

Sentencing of the strangers who raised slogans and threw leaflets from the Visitors' Gallery .. (3)99

Extension of time of the Sitting .. (3)100

Resolution *re*. Merger of Chandigarh Union Territory Area and all the Punjabi Speaking Areas with the Punjab State (*Resumption*) .. (3)100

# PUNJAB VIDHAN SABHA

*Thursday, the 7th September, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

**ਸਰਦਾਰ ਦਲੀਪ ਸਿਘ ਪਾਂਧੀ** : ਸਪੀਕਰ ਸਾਹਿਬ, ਅੱਜ ਸਾਰੇ ਐਮ. ਐਲ. ਏਜ਼ ਹੋਸਟਲ ਵਿਚ ਪਾਣੀ ਨਹੀਂ ਆਇਆ ।

**ਸ੍ਰੀ ਸਪੀਕਰ** : ਤੁਸੀਂ ਇਸ ਬਾਰੇ ਮੇਰੇ ਚੈਂਬਰ ਵਿਚ ਆਕੇ ਗੱਲ ਕਰ ਲੈਣਾ। ਇਥੇ ਗੱਲ ਕਰਨ ਦਾ ਕੋਈ ਟਾਈਮ ਨਹੀਂ ਹੈ । ਇਹ ਕੁਐਸਚਨ ਆਵਰ ਹੈ, ਵੈਸੇ ਜੇ ਤੁਸੀਂ ਚਾਹੋ ਤਾਂ ਇਸ ਨੂੰ ਕੰਪਲੇਂਟ ਆਵਰ ਵਿਚ ਬਦਲ ਦਿੰਦੇ ਹਾਂ ।

## STARRED QUESTIONS AN ANSWERS

### ਅਗਸਤ, 1978 ਦੇ ਦੌਰਾਨ ਜਿਨ੍ਹਾਂ ਪ੍ਰੀਜ਼ਾਈਡਿੰਗ ਅਫਸਰਾਂ ਨੇ ਪੰਚਾਇਤ ਦੀਆਂ ਚੋਣਾਂ ਕਰਵਾਈਆਂ ਨੂੰ ਹਦਾਇਤਾਂ

*727. **ਸ੍ਰੀ ਰਾਮ ਕਿਸ਼ਨ ਕਟਾਰੀਆ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਅਗਸਤ, 1978 ਵਿਚ ਪੰਚਾਇਤ ਦੀਆਂ ਚੋਣਾਂ ਕਰਵਾਉਣ ਲਈ ਨਿਯੁਕਤ ਕੀਤੇ ਗਏ ਪ੍ਰੀਜ਼ਾਈਡਿੰਗ ਅਫਸਰਾਂ ਨੂੰ ਥੋਥੀਆਂ ਦਲੀਲਾਂ ਤੇ ਨਾਮਜ਼ਦਗੀ ਪੱਤਰਾਂ ਨੂੰ ਰੱਦ ਕਰਨ ਤੋਂ ਰੋਕਣ ਲਈ ਕੋਈ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਜਿਨ੍ਹਾਂ ਜਿਨ੍ਹਾਂ ਅਫਸਰਾਂ ਨੇ ਉਕਤ ਹਦਾਇਤਾਂ ਦੀ ਪਾਲਣਾ ਨਹੀਂ ਕੀਤੀ ਉਨ੍ਹਾਂ ਵਿਰੁਧ ਕੀ ਕਾਰਵਾਈ ਕੀਤੇ ਜਾਣ ਦਾ ਵਿਚਾਰ ਹੈ ?

**ਸਰਦਾਰ ਆਤਮਾ ਸਿੰਘ** : (ੳ) ਜੀ ਹਾਂ । ਪੰਜਾਬ ਗਰਾਮ ਪੰਚਾਇਤ ਚੋਣ ਰੂਲਜ਼, 1960 ਦੇ ਰੂਲ 8 ਅਧੀਨ ਪ੍ਰੀਜ਼ਾਈਡਿੰਗ ਅਫਸਰ ਕਲੈਰੀਕਲ ਅਤੇ ਛਪਾਈ ਦੀਆਂ ਗਲਤੀਆਂ ਨੂੰ ਅਣਡਿੱਠ ਕਰਨ।

(ਅ) ਪੜਤਾਲ ਉਪਰੰਤ ਕਸੂਰਵਾਰ ਪ੍ਰੀਜ਼ਾਈਡਿੰਗ ਅਫਸਰਾਂ ਵਿਰੁਧ ਪ੍ਰਸ਼ਾਸ਼ਨੀ ਕਾਰਵਾਈ ਕੀਤੀ ਜਾਵੇਗੀ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਕਾਰੀ ਚਾਹੁੰਦਾ ਹਾਂ ਕਿ ਕੁਝ ਐਸੇ ਕੇਸ ਹੋਏ ਹਨ ਜਿਨ੍ਹਾਂ ਵਿਚ ਬਹੁਤ ਜ਼ਿਆਦਾ ਪ੍ਰੀਜ਼ਾਈਡਿੰਗ ਅਫਸਰਾਂ ਨੇ ਅਣਗਹਿਲੀ ਕੀਤੀ ਹੈ ਅਤੇ ਇਹ ਸਪੱਸ਼ਟ ਸੀ ਕਿ ਉਨ੍ਹਾਂ ਦਾ ਉਥੇ ਪ੍ਰੀਜ਼ਾਈਡਿੰਗ ਅਫਸਰ ਲਗਾਉਣ ਦਾ ਇਹੀ ਕਾਰਨ ਸੀ ਕਿ ਉਹ ਉਥੇ ਸ਼ਰਾਰਤ ਕਰ ਸਕਣ । ਮੇਰੇ ਆਪਣੇ ਹਲਕੇ

[ਸ੍ਰੀ ਰਾਮ ਕਿਸ਼ਨ ਕਟਾਰੀਆ]

ਵਿੱਚ ਪਿੰਡ ਘਸੋਰ ਵਿਚ ਇਕ ਧੜੇ ਦੇ ਸੱਤੇ ਕੈਂਡੀਡੇਟਾਂ ਦੇ ਪੇਪਰ ਇਸ ਕਰਕੇ ਰਿਜੈਕਟ ਹੋ ਗਏ ਕਿ ਜਾਂ ਤਾਂ ਉਨ੍ਹਾਂ ਨੇ ਆਪਣੀ ਏਜ ਨਹੀਂ ਸੀ ਲਿਖੀ ਜਾਂ ਫਿਰ ਉਨ੍ਹਾਂ ਦੇ ਫਾਦਰ ਦੇ ਨਾਂ ਵਿਚ ਰਾਮ' ਜਾਂ 'ਸਿੰਘ' ਦਾ ਫਰਕ ਪੈ ਗਿਆ, ਜੋ ਚੀਜ਼ ਕਿ ਐਕਟ ਦੀ ਸਕਰੂਟਿਨੀ ਕਲਾਜ਼ ਦੇ ਮੁਤਾਬਿਕ ਇਗਨੋਰ ਕਰਨੀ ਚਾਹੀਦੀ ਸੀ । ਕੀ ਮੰਤਰੀ ਸਾਹਿਬ ਉਨ੍ਹਾਂ ਪ੍ਰੀਜ਼ਾਈਡਿੰਗ ਅਫਸਰਾਂ ਦੇ ਖਿਲਾਫ ਇਮੀਜੀਏਟ ਐਕਸ਼ਨ ਲੈਣਗੇ ਜਿਨ੍ਹਾਂ ਨੇ ਇਸ ਤਰ੍ਹਾਂ ਦੀ ਅਣਗਹਿਲੀ ਕੀਤੀ ਹੋਵੇ ? ਉਸ ਪਿੰਡ ਵਿਚ ਅੱਧ ਤੋਂ ਜ਼ਿਆਦਾ ਲੋਕਾਂ ਨੇ ਅਲੈਕਸ਼ਨ ਦਾ ਬਾਈਕਾਟ ਕੀਤਾ ਹੈ । ਇਹ ਚੀਜ਼ ਐਸ. ਡੀ. ਐਮ ਅਤੇ ਡੀ. ਸੀ. ਦੇ ਨੋਟਿਸ ਵਿਚ ਵੀ ਲਿਆਂਦੀ ਗਈ ਹੈ । ਇਸ ਬਲਾਕ ਵਿਚ ਇਹ ਜਾਣ ਕੇ ਮਨਮਾਨੀ ਕੀਤੀ ਗਈ ਸੀ । ਕੀ ਵਜ਼ੀਰ ਸਾਹਿਬ ਉਸ ਬੀ. ਡੀ. ਓ. ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਜੀ ਨੂੰ ਬੇਨਤੀ ਕਰਾਂਗਾ ਕਿ ਜਿਤਨੇ ਵੀ ਕੇਸਿਜ਼ ਉਨ੍ਹਾਂ ਦੇ ਨੋਟਿਸ ਵਿਚ ਇਸ ਤਰ੍ਹਾਂ ਦੇ ਹੋਣ, ਉਹ ਮੈਨੂੰ ਲਿਖ ਕੇ ਭੇਜ ਦੇਣ, ਮੈਂ ਪੜਤਾਲ ਕਰਕੇ ਜੇ ਉਨ੍ਹਾਂ ਦੀ ਅਣਗਹਿਲੀ ਹੋਈ ਤਾਂ ਸਖਤ ਕਾਰਵਾਈ ਕਰਾਂਗਾ ਅਤੇ ਕਿਸੇ ਨੂੰ ਵੀ ਸਪੇਅਰ ਨਹੀਂ ਕੀਤਾ ਜਾਵੇਗਾ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਉਨ੍ਹਾਂ ਪ੍ਰੀਜ਼ਾਈਡਿੰਗ ਅਫਸਰਾਂ, ਜਿਨ੍ਹਾਂ ਦੇ ਨੋਟਿਸ ਵਿਚ ਇਹ ਆਇਆ ਹੋਵੇ ਕਿ ਇਸ ਮੈਂਬਰ ਨੇ ਪੰਚਾਇਤ ਦਾ ਐਨਾ ਰੁਪਿਆ ਬਕਾਇਆ ਦੇਣਾ ਹੈ, ਇਸ ਸਬੰਧ ਵਿਚ ਅਬਜੈਕਸ਼ਨ ਬਕਾਇਦਾ ਫਾਇਲ ਕੀਤਾ ਹੋਵੇ, ਜੇ ਉਨ੍ਹਾਂ ਨੇ ਇਸ ਚੀਜ਼ ਨੂੰ ਇਗਨੋਰ ਕਰਕੇ ਫਿਰ ਵੀ ਅਜਿਹੇ ਮੈਂਬਰਾਂ ਨੂੰ ਅਲੈਕਸ਼ਨ ਲੜਨ ਦੀ ਇਜਾਜ਼ਤ ਦਿੱਤੀ ਹੋਵੇ ਅਤੇ ਉਹ ਜਿੱਤ ਗਿਆ ਹੋਵੇ, ਕੀ ਵਜ਼ੀਰ ਸਾਹਿਬ, ਇਹੋ ਜਿਹੀ ਨੋਟੀਫੀਕੇਸ਼ਨ ਕਰਨ ਤੇ ਰੋਕ ਲਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਮੈਂਬਰ ਸਾਹਿਬਾਨ ਐਸੇ ਕੇਸਿਜ਼ ਮੇਰੇ ਨੋਟਿਸ ਵਿਚ ਲਿਆਉਣ । ਮੈਂ ਪੜਤਾਲ ਕਰ ਲਵਾਂਗਾ ਅਤੇ ਜਿਸ ਪ੍ਰੀਜ਼ਾਈਡਿੰਗ ਅਫਸਰ ਨੇ ਜਾਣ ਬੁਝ ਕੇ ਜਾਂ ਕਿਸੇ ਹੋਰ ਕਾਰਣ ਰੂਲਾਂ ਦੀ ਉਲੰਘਣਾਂ ਜਾਂ ਦੁਰਵਰਤੋਂ ਕੀਤੀ ਹੋਵੇ ਉਸਦੇ ਖਿਲਾਫ ਸਖਤ ਕਾਰਵਾਈ ਕਰਾਂਗੇ ।

**ਚੌਧਰੀ ਬਲਰਾਮ ਜਾਖੜ** : ਕੀ ਮੰਤਰੀ ਮਹੋਦਯ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਨਾਮੀਨੇਸ਼ਨਜ਼ ਰਿਜੈਕਟ ਕਰਨ ਦੀ ਗੱਲ ਤਾਂ ਇਕ ਪਾਸੇ ਰਹੀ, ਇਸਦੇ ਇਲਾਵਾ ਕਈ ਗੱਲਾਂ ਐਸੀਆਂ ਹੋਈਆਂ ਜਿਹੜੀਆਂ ਕਾਨੂੰਨ ਦੇ ਬਿਲਕੁਲ ਉਲਟ ਸਨ ਜਿਸ ਤਰ੍ਹਾਂ ਆਖਰੀ ਦਿਨ ਪ੍ਰੀਜ਼ਾਈਡਿੰਗ ਅਫਸਰ ਨੂੰ ਬਦਲ ਦਿੱਤਾ ਗਿਆ । ਦੂਸਰਾ ਕਈ ਜਗ੍ਹਾ ਰਿਜ਼ਲਟ ਦਾ ਐਲਾਨ ਕਰਨ ਤੋਂ ਦੋ ਦਿਨ ਬਾਅਦ ਫਿਰ ਰਿਜ਼ਲਟ ਬਦਲ ਦਿੱਤਾ ਗਿਆ । ਇਸ ਤੋਂ ਇਲਾਵਾ ਹੋਰ ਕਈ ਅਣਗਹਿਲੀਆਂ ਹੋਈਆਂ ਹਨ । ਕੀ ਵਜ਼ੀਰ ਸਾਹਿਬ ਇਸ ਸਬੰਧ ਵਿਚ ਪੂਰੀ ਇਨਕੁਆਇਰੀ ਕਰਕੇ, ਜੋ ਕਾਰਵਾਈ ਕੀਤੀ ਜਾਵੇਗੀ, ਉਸ ਬਾਰੇ ਹਾਊਸ ਨੂੰ ਇਤਲਾਹ ਦੇਣਗੇ ?

**ਸ੍ਰੀ ਸਪੀਕਰ** : ਇਸ ਬਾਰੇ ਤਾਂ ਵਜ਼ੀਰ ਸਾਹਿਬ ਨੇ ਦੋ ਵਾਰੀ ਐਸ਼ੋਰੈਂਸ ਦੇ ਦਿੱਤੀ ਹੈ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਹਦਾਇਤਾਂ ਇਨ੍ਹਾਂ ਨੇ ਕੀਤੀਆਂ ਹਨ ਉਨ੍ਹਾਂ ਵਿਚ ਕੁਝ ਐਸੀਆਂ ਹਨ ਜਿਹੜੀਆਂ ਕਿ ਐਕਟ ਦੀ ਮਨਸ਼ਾ ਜਾਂ ਪ੍ਰੋਵੀਜ਼ਨ ਦੇ ਬਿਲਕੁਲ ਵਿਰੁੱਧ ਹਨ । ਕੀ ਵਜ਼ੀਰ ਸਾਹਿਬ ਉਨ੍ਹਾਂ ਹਦਾਇਤਾਂ ਨੂੰ ਦੁਬਾਰਾ ਲਾਅ ਡਿਪਾਰਟਮੈਂਟ ਨੂੰ ਦਿਖਾ ਕੇ ਜਿਹੜੀਆਂ ਵੀ ਐਕਟ ਦੇ ਪ੍ਰੋਵੀਜ਼ਨਜ਼ ਦੇ

ਵਿਰੁਧ ਹੋਈਆਂ, ਖਾਸ ਤੌਰ ਤੇ ਜਿੱਥੇ ਦੋ ਲੇਡੀਜ਼ ਇਕੋ ਜਿਹੀਆਂ ਵੋਟਾਂ ਲੈ ਜਾਣ, ਤਾਂ ਟਾਈ ਦੇ ਕੇਸ ਵਿਚ ਕੋਈ ਪ੍ਰੋਵੀਜ਼ਨ ਨਹੀਂ ਹੈ । ਇਸੇ ਤਰੀਕੇ ਨਾਲ ਅਗਰ ਦੋ ਲੇਡੀਜ਼ ਹੀ ਖੜੀਆਂ ਹੋਣ ਤਾਂ ਇਕ ਹੀ ਅਲੈਕਟ ਹੋ ਸਕਦੀ ਹੈ, ਕੀ ਐਸਾ ਕੋਈ ਪ੍ਰੋਵੀਜ਼ਨ ਨਹੀਂ ਕਿ ਦੋ ਦੀਆਂ ਦੋ ਹੀ ਅਲੈਕਟ ਹੋ ਜਾਣ । ਇਸ ਤਰ੍ਹਾਂ ਦੀਆਂ ਗਲਤ ਹਦਾਇਤਾਂ ਨੂੰ ਦੁਬਾਰਾ ਵੇਖ ਕੇ ਰੈਕਟੀਫਾਈ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਵਿਧਾਨ ਸਭਾ ਵਿਚ ਪੰਚਾਇਤਾਂ ਬਾਰੇ ਬਿਲ ਆ ਰਿਹਾ ਹੈ । ਮੈਂਬਰ ਸਾਹਿਬ ਇਸ ਗੱਲ ਬਾਰੇ ਉਸ ਵੇਲੇ ਕਹਿ ਲੈਣ । ਅਸੀਂ ਵੇਖ ਲਵਾਂਗੇ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਮੂਮਨ ਪਿੰਡਾਂ ਦੇ ਵਿਚ ਪ੍ਰੀਜ਼ਾਈਡਿੰਗ ਅਫਸਰਾਂ ਨੇ ਹਦਾਇਤਾਂ ਨੂੰ ਨਾ ਸਮਝਦੇ ਹੋਏ ਗਲਤ ਰਿਜ਼ਲਟ ਕੱਢੇ ਹਨ ਅਤੇ ਬਹੁਤ ਥਾਈਂ ਕਾਗਜ਼ ਬਿਨਾਂ ਵਜ੍ਹਾਂ ਰਿਜੈਕਟ ਕੀਤੇ ਹਨ । ਕਈ ਜਗ੍ਹਾਂ ਤੇ ਜੇ ਕੋਈ ਹਰੀਜਨ ਜਨਰਲ ਸੀਟ ਤੇ ਲੜਨਾ ਚਾਹੁੰਦਾ ਸੀ ਤਾਂ ਉਸਦੇ ਕਾਗਜ਼ ਇਸ ਲਈ ਰਿਜਕਟ ਕਰ ਦਿਤੇ ਕਿ ਉਹ ਰਿਜ਼ਰਵ ਸੀਟ ਤੇ ਹੀ ਲੜ ਸਕਦਾ ਸੀ । ਜ਼ਿਲ੍ਹਾ ਸੰਗਰੂਰ ਵਿਚ ਪਿੰਡ ਗੋਇੰਦਸਰ ਜੇਦਿਆਂ ਹੈ । ਇਸੇ ਤਰ੍ਹਾਂ ਇਕ ਪਿੰਡ ਲੁਧਿਆਣੇ ਵਿਚ ਹੈ । ਉਥੇ ਇਕ ਹਰੀਜਨ ਦਾ ਸਰਟੀਫੀਕੇਟ ਇਕ ਐਮ. ਐਲ. ਏ. ਵੱਲੋਂ ਦਿਤਾ ਗਿਆ ਅਪ੍ਰਵਾਨ ਕਰ ਦਿੱਤਾ ਗਿਆ । ਇਹੋ ਜਿਹੇ ਕੇਸ ਹੋਏ ਹਨ.. .. .. ..

**ਸ੍ਰੀ ਸਪੀਕਰ** : ਇਨ੍ਹਾਂ ਦਾ ਤਾਂ ਪਹਿਲਾਂ ਹੀ ਦੋ ਵਾਰ ਜਵਾਬ ਮਨਿਸਟਰ ਸਾਹਿਬ ਨੇ ਦੇ ਦਿੱਤਾ ਹੈ ਅਗਰ ਕਿਸੇ ਆਨਰੇਬਲ ਮੈਂਬਰ ਦੇ ਨੋਟਿਸ ਵਿਚ ਇਹੋ ਜਿਹੇ ਕੇਸ ਹੋਣ ਤਾਂ ਉਹ ਲਿਖ ਕੇ ਦੇਣ, ਵਜ਼ੀਰ ਸਾਹਿਬ ਕਾਰਵਾਈ ਕਰ ਲੈਣਗੇ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਤਾਂ ਇਸ ਸਵਾਲ ਨਾਲ ਹੀ ਸਬੰਧ ਰੱਖਦੀ ਹੈ ।

**ਸ੍ਰੀ ਸਪੀਕਰ** : ਦੋ ਵਾਰੀ ਸਵਾਲ ਦਾ ਜਵਾਬ ਆ ਗਿਆ ਹੈ । ਤੁਸੀਂ ਇਨ ਰਾਈਟਿੰਗ ਦੇ ਦਿਓ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਾਂਗਾ ਕਿ ਮੋਹਤਾ ਚੌਂਕ ਵਿਚ ਜਿਸ ਦੇ ਬਾਰੇ ਵਿਚ ਪ੍ਰੀਜ਼ਾਈਡਿੰਗ ਅਫਸਰ ਦੇ ਖਿਲਾਫ ਰਿਪੋਰਟ ਹੋ ਗਈ । ਉਸ ਤੋਂ ਪਹਿਲਾਂ ਡੀ. ਸੀ. ਸਾਹਿਬ ਦੇ ਨੋਟਿਸ ਵਿਚ ਲਿਆਂਦਾ ਗਿਆ, ਡੀ. ਡੀ. ਪੀ. ਓ. ਦੇ ਨੋਟਿਸ ਵਿਚ ਲਿਆਂਦਾ ਗਿਆ ਕਿ ਇਹ ਪ੍ਰੀਜ਼ਾਈਡਿੰਗ ਅਫਸਰ ਬਕਾਇਦਾ ਤਰੀਕੇ ਨਾਲ ਸਾਰੀਆਂ ਚੀਜ਼ਾਂ.. .. ..

**ਸ੍ਰੀ ਸਪੀਕਰ** : ਖੰਨਾ ਸਾਹਿਬ, ਹੈ ਤਾਂ ਮੇਰੇ ਵੱਲੋਂ ਗੁਸਤਾਖੀ, ਲੇਕਿਨ ਮੈਂ ਅਪੀਲ ਕਰਾਂਗਾ ਕਿ ਐਸਾ ਮੁਮਕਿਨ ਹੈ ਕਿ ਕਈ ਕੇਸਿਜ਼ ਹੋਏ ਹੋਣ, ਕਈਆਂ ਦਾ ਸ਼ਾਇਦ ਮੈਨੂੰ ਵੀ ਪਤਾ ਹੋਵੇ ; ਪ੍ਰੰਤੂ ਮਨਿਸਟਰ ਸਾਹਿਬ ਨੇ ਦੋ ਵਾਰੀ ਕਹਿ ਦਿੱਤਾ ਹੈ ਕਿ ਕੋਈ ਕੇਸ ਅਗਰ ਹੈ ਤਾਂ ਉਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਜਾਵੇ ਉਹ ਉਸ ਤੇ ਕਾਰਵਾਈ ਕਰ ਲੈਣਗੇ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਅਲੈਕਸ਼ਨ ਨੂੰ ਰੈਕਟੀਫਾਈ ਨਹੀਂ ਕਰ ਸਕਦੇ । ਪ੍ਰੀਜ਼ਾਈਡਿੰਗ ਅਫਸਰ ਦੇ ਖਿਲਾਫ ਐਕਸ਼ਨ ਲੈ ਸਕਦੇ ਹਨ

(ਕੋਈ ਉੱਤਰ ਨਹੀਂ ਆਇਆ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫੁਰਮਾਇਆ ਹੈ ਕਿ ਬਹੁਤ ਸਾਰੀਆਂ ਸ਼ਿਕਾਇਤਾਂ ਅਲੈਕਸ਼ਨਾਂ ਦੇ ਸਬੰਧ ਵਿਚ ਉਨ੍ਹਾਂ ਨੂੰ ਮਿਲੀਆਂ ਹਨ ਜਿਨ੍ਹਾਂ ਦੀ ਪੜਤਾਲ ਕਰਨ

[ਡਾਕਟਰ ਕੇਵਲ ਕ੍ਰਿਸ਼ਨ]

ਤੋਂ ਬਾਅਦ ਉਹ ਕਾਰਵਾਈ ਕਰਨਗੇ । ਨਾਲ ਹੀ ਉਨ੍ਹਾਂ ਨੇ ਫੁਰਮਾਇਆ ਹੈ ਕਿ ਗਰਾਮ ਪੰਚਾਇਤ ਦਾ ਬਿੱਲ ਵੀ ਆ ਰਿਹਾ ਹੈ, ਸਾਰੇ ਮੈਂਬਰ ਆਪਣੇ ਵਿਚਾਰ ਉਸ ਵੇਲੇ ਪ੍ਰਗਟ ਕਰ ਲੈਣ । ਮੈਂ ਆਪ ਜੀ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿਉਂਕਿ ਸੈਂਕੜੇ ਸ਼ਿਕਾਇਤਾਂ ਆਈਆਂ ਹਨ ਕੀ ਉਹ ਸਾਰੀਆਂ ਅਲੈਕਸ਼ਨਾਂ ਨੂੰ ਸੈਟ-ਅਸਾਈਡ ਕਰਕੇ, ਦੁਬਾਰਾ ਅਲੈਕਸ਼ਨਾ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕਰ ਚੁਕਾ ਹਾਂ । ਮੈਂ ਇਹ ਨਹੀਂ ਕਿਹਾ ਕਿ ਬਹੁਤੀਆਂ ਸ਼ਿਕਾਇਤਾਂ ਮੈਨੂੰ ਮਿਲੀਆਂ ਹਨ । ਮੈਂ ਕਿਹਾ ਹੈ ਕਿ ਅਗਰ ਹਾਊਸ ਦੇ ਕਿਸੇ ਆਨਰੇਬਲ ਮੈਂਬਰ ਨੂੰ ਕੋਈ ਸ਼ਿਕਾਇਤ ਹੋਵੇ ਤਾਂ ਉਹ ਮੈਨੂੰ ਲਿਖ ਕੇ ਦੇਵੇ, ਮੈਂ ਪੂਰੀ ਇਨਕੁਆਇਰੀ ਕਰਾਂਗਾ। ਮੈਂ ਯਤਨ ਕੀਤਾ ਹੈ ਕਿ ਹਰ ਮੁਮਕਿਨ ਤਰੀਕੇ ਨਾਲ ਜਿਤਨੀ ਵੀ ਫਰੀ ਅਤੇ ਫੇਅਰ ਅਲੈਕਸ਼ਨ ਹੋ ਸਕਦੀ ਹੈ, ਹੋਵੇ । ਜਿਥੇ ਵੀ ਕੋਈ ਗਲਤੀ ਮੇਰੇ ਨੋਟਿਸ ਵਿਚ ਆਈ ਤਾਂ ਮੈਂ ਡੀ. ਸੀ. ਨੂੰ ਕਹਿ ਕੇ ਇਨਕੁਆਇਰੀ ਕਰਕੇ ਠੀਕ ਕੀਤੀ ਹੈ । ਮੈਂ ਯਕੀਨ ਦਿਵਾਉਂਦਾ ਹਾਂ ਕਿ ਜੇ ਕੋਈ ਸ਼ਿਕਾਇਤ ਹੋਵੇ, ਉਹ ਮੈਨੂੰ ਦੱਸ ਦੇਣ, ਮੈਂ ਪੂਰੀ ਇਨਕੁਆਇਰੀ ਕਰਕੇ ਕਾਰਵਾਈ ਕਰਾਂਗਾ ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 700***

**ਸ੍ਰੀ ਸਪੀਕਰ** : ਇਸ ਸਵਾਲ ਲਈ ਐਕਸਟੈਨਸ਼ਨ ਮੰਗੀ ਗਈ ਹੈ ।

ਨਿਸ਼ਾਨਵਾਲਾ ਪ੍ਰਸ਼ਨ ਨੰ 500 *

**ਸ੍ਰੀ ਸਪੀਕਰ** : ਇਸ ਸਵਾਲ ਲਈ ਐਕਸਟੈਨਸ਼ਨ ਮੰਗੀ ਗਈ ਹੈ ।

## Harvesting combines with the Markfed

*555. **Sardar Sant Singh** : Will the Minister for Co-operation be pleased to state:—

(a) the number of harvesting combines with the Markfed ;

(b) the average acreage covered by each combine yearwise from the year 1976 onwards ?

**Sardar Jaswinder Singh Brar :** (a) Presently eighty-five.

(b) Average yearwise acreage covered is as under :—

| | |
|---|---|
| 1976 | 247 acres |
| 1977 | 218 ,, |
| 1978 | 287 ,, |

**ਸਰਦਾਰ ਸੰਤ ਸਿੰਘ** : ਕੀ ਵਜ਼ੀਰ ਸਾਹਿਬ ਦੱਸਣ ਦਾ ਕਸ਼ਟ ਕਰਨਗੇ ਕਿ ਇਕ ਦਿਨ ਵਿਚ ਇਕ ਕੰਬਾਇਨ ਕਿਤਨਾ ਕੰਮ ਕਰਦੀ ਹੈ ਔਰ ਇਨ੍ਹਾਂ ਪਾਸ ਕੁੱਲ ਕਿਤਨੀਆਂ ਕੰਬਾਇਨਾਂ ਹਨ ਜਿਨ੍ਹਾਂ ਦੇ ਨਾਲ ਐਵਰੇਜ 30/35 ਏਕੜ ਫੀ ਦਿਨ ਕਟਾਈ ਕਰਨ ਤੇ ਵੀ ਕੰਮ ਨਹੀਂ ਹੋ ਸਕਦਾ ਸੀ ? ਸਪੀਕਰ ਸਾਹਿਬ, ਹਾੜੀ ਦੀ ਫਸਲ ਤਾਂ ਖਰਾਬ ਹੋ ਗਈ ਹੈ, ਕੀ ਵਜ਼ੀਰ ਸਾਹਿਬ ਆਉਂਦੀ ਫਸਲ ਤੱਕ ਕੋਈ ਇੰਤਜ਼ਾਮ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਤੁਹਾਡੇ ਹੁਕਮ ਦੇ ਮਤਾਬਿਕ, ਤੁਹਾਡੀ ਆਗਿਆ ਦਾ ਪਾਲਣ ਕਰਦੇ ਹੋਏ ਮੈਂ ਇਹ ਜਵਾਬ ਦੇ ਦਿੱਤਾ ਹੈ । ਵੈਸੇ ਇਹ ਅਟਾਨੋਮਸ ਅਦਾਰਾ ਹੈ । ਪੰਜਾਬ ਵਿਚ ਕੋਆਪ੍ਰੇਟਿਵ

*For Starred Question Nos. 700 and 500 and replies thereto, please see P.V.S. Debates dated 12th September, 1978.

ਸੋਸਾਇਟੀਆਂ ਬੇ-ਹਿਸਾਬੀਆਂ ਹੀ ਹਨ । ਉਨ੍ਹਾਂ ਦੀ ਵਰਕਿੰਗ ਵੀ ਅੱਡ ਅੱਡ ਹੈ । ਜਿਸ ਤਰ੍ਹਾਂ ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਮਾਰਕਫੈਡ ਇਕ ਅਟਾਨੋਮਸ ਅਦਾਰਾ ਹੈ, ਗੌਰਮਿੰਟ ਵੱਲੋਂ ਉਸ ਬਾਰੇ ਜਵਾਬ ਦੇਣਾ ਠੀਕ ਨਹੀਂ ਹੈ, ਇਹ ਤਾਂ ਉਹ ਹੀ ਜਵਾਬ ਦੇ ਸਕਦਾ ਹੈ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਕੁਝ ਮਹੀਨੇ ਪਹਿਲਾਂ ਮਾਰਕਫੈਡ ਨੇ ਹਾਰਵੈਸਟਿੰਗ ਕਬਾਈਨਜ਼ ਵੇਚੀਆਂ ਹਨ ਹਾਲਾਂਕਿ ਉਨ੍ਹਾਂ ਦੀ ਲੋੜ ਸੀ । ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਵੇਚੇ ਜਾਣ ਦੀ ਕੀ ਵਜਾਹ ਹੈ ? ਕੀ ਹੋਰ ਹਾਰਵੈਸਟਿੰਗ ਕੰਬਾਈਨਜ਼ ਜਿਨ੍ਹਾਂ ਦੀ ਕਿ ਮਕੈਨੀਕਲ ਫਾਰਮਿੰਗ ਵਿਚ ਬਹੁਤ ਲੋੜ ਹੈ, ਇਸ ਲੋੜ ਨੂੰ ਮੁੱਖ ਰੱਖਦੇ ਹੋਏ ਬਾਹਰਲੇ ਮੁਲਕਾਂ ਤੋਂ ਮੰਗਵਾਉਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਹੁਕਮ ਦੇ ਮੁਤਾਬਿਕ ਜਵਾਬ ਦੇ ਚੁੱਕਾ ਹਾਂ । ਇਹ ਤਾਂ ਮਾਰਕਫੈਡ ਦਾ ਕਮ ਹੈ । ਹਾਂ, ਗੌਰਮਿੰਟ ਦੀ ਇੱਛਾ ਜ਼ਰੂਰ ਹੈ ਕਿ ਕੰਬਾਇਨਾਂ ਤੋਂ ਬਿਨਾਂ ਜਿਹੜੀ ਤਕਲੀਫ ਪੇਸ਼ ਆ ਰਹੀ ਹੈ ਉਸ ਨੂੰ ਦੂਰ ਕੀਤਾ ਜਾ ਸਕੇ । ਕੰਬਾਇਨਾਂ ਤੋਂ ਬਿਨਾਂ ਐਗਰੀਕਲਚਰ ਵਿਚ ਮਾਡਰੇਨਾਈਜੇਸ਼ਨ ਨਹੀਂ ਹੋ ਸਕਦੀ । ਪਰ ਇਹ ਚੀਜ਼ ਮਾਰਕਫੈਡ ਤੇ ਨਿਰਭਰ ਕਰਦੀ ਹੈ ਕਿ ਹੋਰ ਕੰਬਾਇਨਾਂ ਮੰਗਵਾਉਣੀਆਂ ਹਨ ਜਾਂ ਨਹੀਂ ।

**ਸਰਦਾਰ ਸੰਤ ਸਿੰਘ** : ਸਪੀਕਰ ਸਾਹਿਬ, ਜਦੋਂ ਸਰਕਾਰ ਇਹ ਸਮਝਦੀ ਹੈ ਕਿ ਕੰਬਇਨਾਂ ਬਹੁਤ ਜ਼ਰੂਰੀ ਹਨ ਔਰ ਇਨ੍ਹਾਂ ਤੋਂ ਬਿਨਾਂ ਪਿਛਲੇ ਦੋ ਸਾਲ ਫਸਲਾਂ ਵੱਢਣ ਤੋਂ ਰੁਲਦੀਆਂ ਰਹੀਆਂ ਹਨ , ਹਾੜੀ ਦੀ ਫਸਲ ਦੀ ਕਟਾਈ ਨਹੀਂ ਹੋ ਸਕੀ ਔਰ ਲੇਬਰ ਦੀ ਪੁਜ਼ੀਸ਼ਨ ਇਹ ਰਹੀ ਹੈ ਕਿ 20/20 ਰੁਪਏ ਨੂੰ ਵੀ ਮਜ਼ਦੂਰ ਨਹੀਂ ਸੀ ਮਿਲਦਾ । ਮੈਂ ਕਹਿੰਦਾ ਹਾਂ ਕਿ ਪਿਛਲੇ ਸਾਲ ਤਾਂ ਕੰਬਾਇਨਾਂ ਪੰਜਾਬ ਪਾਸ ਆਉਣੀਆਂ ਸਨ ਪਰ ਉਹ ਤਾਂ ਸਰਕਾਰ ਦੀ ਅਣਗਹਿਲੀ ਕਾਰਣ ਰੁਕ ਗਈਆਂ ਸਨ । ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿਛਲੇ ਸਾਲ ਵਾਂਗ ਹੀ ਸਰਕਾਰ ਫਿਰ ਅਣਗਹਿਲੀ ਕਰੇਗੀ ਜਾਂ ਕਿ ਅਗਲੇ ਸਾਲ ਵਾਸਤੇ ਕੰਬਾਇਨਾਂ ਮੰਗਵਾ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਵੀ ਬੇਨਤੀ ਕਰ ਚੁਕਾ ਹਾਂ ਕਿ ਇਹ ਕੰਮ ਤਾਂ ਮਾਰਕਫੈਡ ਦਾ ਹੈ, ਸਰਕਾਰ ਦਾ ਕੰਮ ਨਹੀਂ ਹੈ । ਬਾਦਲ ਸਾਹਿਬ ਦੀ ਸਰਕਾਰ ਐਗਰੀਕਲਚਰ ਨੂੰ ਬੂਸਟ ਕਰਨ ਵਾਸਤੇ ਔਰ ਐਗਰੀਕਲਚਰ ਵਿਚ ਮਾਡਰੇਨਾਈਜੇਸ਼ਨ ਲਿਆਉਣ ਵਾਸਤੇ ਗਾਹੇ ਬਗਾਹੇ ਸੈਂਟਰ ਨਾਲ ਗੱਲ ਕਰਦੀ ਰਹੀ ਹੈ । ਪਰ ਸੈਂਟਰ ਤੋਂ ਸਪੱਸ਼ਟੀਕਰਨ ਨਹੀਂ ਹੋ ਸਕਿਆ । ਪੰਜਾਬ ਸਰਕਾਰ ਨੇ ਦੋ ਤਿੰਨ ਮੀਟਿੰਗਾਂ ਵੀ ਕੀਤੀਆਂ ਹਨ ਔਰ ਅਸੀਂ ਜਾਣਦੇ ਹਾਂ ਕਿ ਪੰਜਾਬ ਬਹੁਤ ਉਪਜਾਊ ਸੂਬਾ ਹੈ । ਇਥੇ ਜੇਕਰ ਵੇਲੇ ਸਿਰ ਧਾਨ ਦੀ ਫਸਲ ਨਾ ਕੱਟੀ ਜਾਵੇ, ਕਣਕ ਦੀ ਫਸਲ ਨਾ ਕੱਟੀ ਜਾਵੇ ਤਾਂ ਬਹੁਤ ਨੁਕਸਾਨ ਹੁੰਦਾ ਹੈ । ਜ਼ੈਲਦਾਰ ਸਾਹਿਬ ਦੇ ਸੈਂਟੀਮੈਂਟਸ ਦਰੁਸਤ ਹਨ । ਪੰਜਾਬ ਸਰਕਾਰ ਨੇ ਪੂਰੀ ਕੋਸ਼ਿਸ਼ ਕੀਤੀ ਹੈ ਔਰ ਹੁਣ ਵੀ ਕਰਦੀ ਪਈ ਹੈ । ਲੇਕਿਨ ਸੈਂਟਰ ਵੱਲੋਂ ਕਲੀਅਰੈਂਸ ਮਿਲੇ ਬਿਨਾਂ ਕੁਝ ਨਹੀਂ ਹੋ ਸਕਦਾ । ਸਾਡੀ ਇੱਛਾ ਹੈ ਕਿ ਪੰਜਾਬ ਵਿਚ ਕੰਬਾਇਨਾਂ ਵਧ ਤੋਂ ਵੱਧ ਆਉਣ । ਮੇਰੇ ਹਿਸਾਬ ਮੁਤਾਬਿਕ ਤਾਂ ਪੰਜਾਬ ਵਿਚ ਲੇਬਰ ਦੀ ਮੰਗ ਕੰਬਾਇਨਾਂ ਦੇ ਵਧਣ ਨਾਲ ਜ਼ਿਆਦਾ ਵਧਦੀ ਹੈ । ਸੋ ਪੰਜਾਬ ਸਰਕਾਰ ਇਸ ਵਾਸਤੇ ਪੂਰੀ ਇੱਛੁਕ ਹੈ ਪਰ ਜਿਤਨਾ ਚਿਰ ਤੱਕ ਕਲੀਅਰੈਂਸ ਨਾ ਮਿਲੇ, ਕੁਝ ਨਹੀਂ ਹੋ ਸਕਦਾ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਕ ਨਵੀਂ ਹੀ ਸਮੱਸਿਆ ਪੈਦਾ ਹੋ ਗਈ ਨਜ਼ਰ ਆਉਂਦੀ ਹੈ । ਇਨ੍ਹਾਂ ਦੇ ਕਹਿਣ ਦਾ ਭਾਵ ਇਹ ਹੈ ਕਿ ਕੋਈ ਵੀ ਅਦਾਰਾ ਹੋਵੇ, ਕਾਰਪੋਰੇਸ਼ਨ

[ਚੌਧਰੀ ਬਲਰਾਮ ਜਾਖੜ]

ਹੋਵੇ, ਇਨ੍ਹਾਂ ਦੀ ਉਨ੍ਹਾਂ ਤੇ ਕੋਈ ਨਹੀਂ ਚੱਲਦੀ । ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੇਬਸੀ ਕਿਉਂ ? ਅਸੀਂ ਉਨ੍ਹਾਂ ਨੂੰ ਸਰਮਾਇਆ ਦਿੱਤਾ ਹੈ, ਅਸੀਂ ਉਨ੍ਹਾਂ ਵਾਸਤੇ ਲੋਨਜ਼ ਦੀ ਗਰੰਟੀ ਕਰਦੇ ਹਾਂ । ਜਿਸ ਤਰ੍ਹਾਂ ਬਾਦਲ ਸਾਹਿਬ ਤੋਂ ਲਾਅ ਐਂਡ ਆਰਡਰ ਮੇਨਟੇਨ ਕਰਨ ਦੀ ਛੁੱਟੀ ਹੋ ਗਈ ਹੈ, ਕੀ ਉਸ ਤਰ੍ਹਾਂ ਹੀ ਸਰਕਾਰ ਦੀ ਵੀ ਕਾਰਪੋਰੇਸ਼ਨਾਂ ਤੋਂ ਵੀ ਛੁੱਟੀ ਹੋ ਗਈ ਹੈ ?

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਅੱਜ ਤੱਕ ਅਮੂਮਨ ਕਾਰਪੋਰੇਸ਼ਨਾਂ ਦੇ ਬਾਰੇ ਕੋਈ ਸਵਾਲ ਅਲਾਓ ਨਹੀਂ ਸੀ ਕੀਤਾ ਗਿਆ ਔਰ ਇਹ ਮੈਂ ਪਹਿਲੀ ਵਾਰੀ ਕੋਸ਼ਿਸ਼ ਕੀਤੀ ਹੈ । ਮੈਂ ਵੀ ਮਹਿਸੂਸ ਕਰਦਾ ਹਾਂ ਕਿ ਲੋਕਾਂ ਦਾ ਪੈਸਾ ਇਸ ਵਿਚ ਇਨਵਾਲਵਡ ਹੈ । ਇਸ ਕਰਕੇ ਕਾਰਪੋਰੇਸ਼ਨਜ਼ ਵੀ ਆਨਸਰੇਬਲ ਹੋਣੀਆਂ ਚਾਹੀਦੀਆਂ ਹਨ । ਇਹ ਮੈਟਰ ਇਸ ਵੇਲੇ ਨਾਜ਼ੁਕ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਡਿਊਟੀ ਜ਼ਰੂਰ ਬਣਦੀ ਹੈ । ਮੈਂ ਵੀ ਮੰਨਦਾ ਹਾਂ ਕਿ 200/250 ਏਕੜ ਸਾਰੇ ਸੀਜ਼ਨ ਦੀ ਕਟਾਈ ਬਹੁਤ ਥੋੜ੍ਹੀ ਹੈ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ ਤਾਂ ਪਤਾ ਹੋਣਾ ਚਾਹੀਦਾ ਹੈ ਕਿ ਪਰ ਏਕੜ ਕਿਤਨਾ ਲਾਸ ਹੋਇਆ ਹੈ । ਇਕ ਕੁਐਂਟਲ ਪਰ ਏਕੜ ਸਾਰੇ ਸਾਲਾਂ ਵਿਚ ਲਾਸ ਹੋਇਆ ਹੈ। ਮੈਂ ਵੀ ਕੋਆਪ੍ਰੇਸ਼ਨ ਮਨਿਸਟਰ ਰਿਹਾ ਹਾਂ, ਮੈਨੂੰ ਵੀ ਪਤਾ ਹੈ । ਸਟਾਫ ਦੀਆਂ ਬਦਲੀਆਂ ਵਗੈਰਾ ਇਹ ਕਰਦੇ ਹਨ ਤਾਂ ਕੀ ਜਵਾਬ ਦੇਣ ਵਾਸਤੇ ਕੋਈ ਹੋਰ ਆਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਚੌਧਰੀ ਸਾਹਿਬ ਔਰ ਸਰਦਾਰ ਸੰਤ ਸਿੰਘ ਜੀ ਦੇ ਸੈਂਟੀਮੈਂਟਸ ਨਾਲ ਮੁਤਫਿਕ ਹਾਂ । ਬਦਲੀਆਂ ਕਰਨਾ ਜਾਂ ਕੋਈ ਹੋਰ ਕੰਮ ਕਰਨਾ ਇਹ ਕਿਸੇ ਹੋਰ ਪਰਵਿਊ ਵਿਚ ਆਉਂਦਾ ਹੈ । ਉਥੇ ਸਪੀਕਰ ਸਾਹਿਬ, ਮਾਰਕਫੈਡ ਦੀ ਇਕ ਕੰਟਰੋਲਿੰਗ ਬਾਡੀ ਹੈ । ਇਨ੍ਹਾਂ ਦੇ ਬਣਾਏ ਹੋਏ ਡਾਇਰੈਕਟਰ ਹਨ, ਉਹ ਇਨ੍ਹਾਂ ਦੇ ਵੇਲੇ ਦੇ ਹੀ ਹਨ । ਉਹ ਹੀ ਸਾਰਾ ਕੰਮ ਕਾਰ ਕਰਨ ਵਾਲੇ ਹਨ । ਉਨ੍ਹਾਂ ਦੀਆਂ ਕਮੇਟੀਆਂ ਬਣੀਆਂ ਹੋਈਆਂ ਹਨ ਔਰ ਸਰਕਾਰ ਉਨ੍ਹਾਂ ਦੀਆਂ ਤਜਵੀਜ਼ਾਂ ਮੰਨਦੀ ਹੈ ਔਰ ਉਨ੍ਹਾਂ ਦੀਆਂ ਤਜਵੀਜ਼ਾਂ ਤੇ ਅਸੀਂ ਅਮਲ ਕਰਦੇ ਹਾਂ । ਸਾਡੇ ਵਿਚ ਵੀ ਇਥੇ ਮੈਂਬਰ ਸਾਹਿਬਾਨ ਬੈਠੇ ਹਨ ਜਿਹੜੇ ਕਿ ਡਾਇਰੈਕਟਰ ਹਨ । ਬਾਕੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਫਿਰ ਦੱਸਦਾ ਹਾਂ ਕਿ ਸਾਡੇ ਮੰਨ ਵਿਚ ਕੋਈ ਵੀ ਭੈੜੀ ਭਾਵਨਾ ਨਹੀਂ ਹੈ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਜਿਹੜੀਆਂ ਕੰਬਾਇਨਾਂ ਇਨ੍ਹਾਂ ਪਾਸ ਹਨ ਉਨ੍ਹਾਂ ਦੀ ਮੁਰੰਮਤ ਨਹੀਂ ਹੋਈ, ਉਹ ਪੁਰਾਣੀਆਂ ਹੋ ਗਈਆਂ ਹਨ, ਔਰ ਕੰਮ ਕਰਨ ਦੇ ਯੋਗ ਨਹੀਂ ਹਨ। ਜਿਥੇ ਵੀ ਉਹ ਗਈਆਂ ਹਨ ਕਈ ਕਈ ਦਿਨ ਬ੍ਰੇਕ ਡਾਊਨ ਹੋਇਆ ਔਰ ਉਨ੍ਹਾਂ ਦੇ ਪੁਰਜ਼ੇ ਇਸ ਡਿਪਾਰਟਮੈਂਟ ਨੇ ਹੋਰ ਥਾਂ ਵੇਚ ਦਿੱਤੇ ਔਰ ਪ੍ਰਾਪਰਲੀ ਓਵਰਹਾਲ ਨਾ ਹੋਣ ਕਰਕੇ ਲਾਸ ਹੋਇਆ ਹੈ । ਕੀ ਵਜ਼ੀਰ ਸਾਹਿਬ ਇਸ ਗੱਲ ਤੇ ਵਿਚਾਰ ਕਰਨਗੇ ਕਿ ਇਹ ਹਾਰਵੈਸਟਿੰਗ ਕੰਬਾਇਨਜ਼ ਆਕਸ਼ਨ ਕਰ ਦਿਤੇ ਜਾਣ ਤਾਕਿ ਜਿਹੜੇ ਲੋਕ ਇਨ੍ਹਾਂ ਨੂੰ ਲੈ ਲੈਣ ਉਹ ਇਨ੍ਹਾਂ ਨੂੰ ਓਵਰਹਾਲ ਕਰਕੇ ਜ਼ਿਮੀਦਾਰਾਂ ਦਾ ਕੰਮ ਕਰ ਸਕਣ ?

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਤਾਂ ਜਵਾਬ ਦੇਣ ਵਾਲੀ ਗੱਲ ਨਹੀਂ ਹੈ, ਪਰ ਮੈਂ ਇਨ੍ਹਾਂ ਦਾ ਮਾਣ ਕਰਦਾ ਹੋਇਆ ਇਹ ਜ਼ਰੂਰ ਕਹਿੰਦਾ ਹਾਂ ਕਿ ਮਾਰਕਫੈਡ ਦੀ ਮੈਨੇਜਿੰਗ ਬਾਡੀ ਬਣੀ ਹੋਈ ਹੈ । ਉਨ੍ਹਾਂ ਨੂੰ ਪਤਾ ਹੈ ਕਿ ਕਿੱਥੇ ਕੀ ਕਰਨਾ ਹੈ । ਸਰਕਾਰ ਨੇ ਤਾਂ ਕਟਾਈ ਦਾ ਰੇਟ ਘਟਾ ਦਿਤਾ ਹੈ, 175 ਰੁਪਏ ਤੋਂ 125 ਰੁਪਏ ਕਰ ਦਿੱਤਾ ਹੈ । ਪ੍ਰਾਈਵੇਟਲੀ ਰੇਟ ਸ਼ਾਇਦ

ਜ਼ਿਆਦਾ ਹੈ, ਕੋਈ ਦੋ ਢਾਈ ਸੌ ਦੇ ਕਰੀਬ ਹੈ ਬਾਕੀ ਇਹ ਗੱਲ ਇਨ੍ਹਾਂ ਦੀ ਠੀਕ ਹੈ ਕਿ ਇਹ ਪੁਰਾਣੀਆਂ ਹੋ ਗਈਆਂ ਹਨ ਜਿਸ ਤਰ੍ਹਾਂ ਕੋਈ ਆਦਮੀ ਬੁੱਢਾ ਹੋ ਜਾਵੇ, ਔਰਤ ਬੁੱਢੀ ਹੋ ਜਾਵੇ ਡੰਗਰ ਬੁੱਢਾ ਹੋ ਜਾਵੇ ਤਾਂ ਉਹ ਪੂਰਾ ਕੰਮ ਨਹੀਂ ਕਰ ਸਕਦਾ, ਇਸ ਤਰ੍ਹਾਂ ਹੀ ਇਹ ਵੀ ਪੁਰਾਣੀਆਂ ਹੋਣ ਕਰਕੇ ਪੂਰਾ ਕੰਮ ਨਹੀਂ ਕਰ ਸਕਦੀਆਂ ।

(ਇਸ ਸਮੇਂ ਚੌਧਰੀ ਸੁੰਦਰ ਸਿੰਘ ਜੀ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

ਆਵਾਜ਼ਾਂ : ਇਨ੍ਹਾਂ ਦੀ ਕੰਬਾਇਨ ਚੱਲਦੀ ਹੈ । (ਹਾਸਾ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਇਹ ਸਰਕਾਰ ਮਹਾਤਮਾ ਗਾਂਧੀ ਜੀ ਦੇ ਪੈਰੋਕਾਰ ਬਣਨ ਦੀ ਕੋਸ਼ਿਸ਼ ਕਰ ਰਹੀ ਹੈ । ਪਰ ਜਿਨ੍ਹਾਂ ਲੋਕਾਂ ਨੇ ਜ਼ਮੀਨਾਂ ਛੁਪਾਈਆਂ ਹੋਈਆਂ ਹਨ ਜੇਕਰ ਤੁਸੀਂ ਉਹ ਨਹੀਂ ਕਢਵਾਉਗੇ ਤਾਂ ਲੈਂਡ ਰਿਫਾਰਮਜ਼ ਕਿਸ ਤਰ੍ਹਾਂ ਹੋਣਗੇ ਤੇ ਕੰਬਾਇਨਾਂ ਕਿਸ ਤਰ੍ਹਾਂ ਚੱਲਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਬੜੇ ਨੇਕ ਆਦਮੀ ਹਨ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਵੀ ਆਪਣੇ ਪਾਸਿਓਂ ਜਿਨ੍ਹਾਂ ਨੇ ਜ਼ਮੀਨ ਲੁਕਾਈ ਹੋਈ ਹੈ ਉਨ੍ਹਾਂ ਤੋਂ ਕਢਵਾਉਣ, ਅਸੀਂ ਵੀ ਕਢਵਾਵਾਂਗੇ । (ਹਾਸਾ)

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮਾਰਕਫੈਡ ਨੇ ਕੰਬਾਇਨਾਂ ਵਾਸਤੇ ਜ਼ੋਨ ਬਣਾਏ ਹੋਏ ਹਨ, ਜਿਸ ਤਰ੍ਹਾਂ ਕਿ ਜਲੰਧਰ ਦਾ ਜ਼ੋਨ ਹੈ । ਪਰ ਉਥੇ ਦੀਆਂ ਸਾਰੀਆਂ ਹੀ ਕੰਬਾਇਨਾਂ ਕਪੂਰਥਲੇ ਜ਼ਿਲ੍ਹੇ ਵਿਚ ਚਲੀਆਂ ਜਾਂਦੀਆਂ ਹਨ, ਕਿਉਂਕਿ ਉਸ ਜ਼ਿਲ੍ਹੇ ਦੇ ਤਿੰਨ ਵਜ਼ੀਰ ਹਨ । ਇਸ ਕਾਰਨ ਜਲੰਧਰ ਜ਼ਿਲ੍ਹੇ ਵਿਚ ਕੰਬਾਇਨਾਂ ਨਹੀਂ ਮਿਲੀਆਂ । ਮੈਂ ਇਸ ਬਾਰੇ ਸ਼ਿਕਾਇਤਾਂ ਵੀ ਕੀਤੀਆਂ ਹਨ ਔਰ ਰੂਣ ਵੀ ਕਰਦਾ ਹਾਂ । ਕੀ ਮਨਿਸਟਰ ਸਾਹਿਬ ਇਹ ਯਕੀਨ ਦਿਵਾਉਣਗੇ ਕਿ ਅੱਗੇ ਤੋਂ ਇਸ ਤਰ੍ਹਾਂ ਨਹੀਂ ਹੋਵੇਗਾ ?

**ਮੰਤਰੀ** : ਸਪੀਕਰ ਸਾਹਿਬ, ਕੰਬਾਇਨਾਂ ਦੀ ਅਲਾਟਮੈਂਟ ਗੌਰਮਿੰਟ ਦੇ ਵੱਸ ਨਹੀਂ ਹੈ । ਮਾਰਕਫੈਡ ਜਿਹੜੀ ਕਿ ਇਕ ਅਟਾਨੋਮਸ ਬਾਡੀ ਹੈ, ਇਹ ਉਸ ਦੇ ਵੱਸ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਇਹ ਅਟਾਨੋਮਸ ਅਦਾਰਾ ਹੈ ਇਸ ਵਾਸਤੇ ਕਈ ਗੱਲਾਂ ਦਾ ਜਵਾਬ ਦੇਣਾ ਸੰਭਵ ਨਹੀਂ । ਮੈਂ ਇਹ ਪੁੱਛਦਾ ਹਾਂ ਕਿ ਇਕ ਪਾਸੇ ਤਾਂ ਇਸ ਅਦਾਰੇ ਵਿਚ ਸਰਕਾਰ ਨੇ ਐਮ. ਡੀ. ਵੀ ਆਪਣਾ ਲਾਇਆ ਹੋਇਆ ਹੈ ਅਤੇ ਚੇਅਰਮੈਨ ਵੀ ਸਰਕਾਰ ਦਾ ਆਪਣਾ ਲਾਇਆ ਹੋਇਆ ਹੈ, ਪਰ ਜਵਾਬ ਦੇਣ ਲੱਗਿਆਂ ਕਹਿੰਦੇ ਹਨ ਕਿ ਇਹ ਅਟਾਨੋਮਸ ਅਦਾਰਾ ਹੈ, ਕੀ ਇਹ ਕੰਟਰਾਡਿਕਸ਼ਨ ਨਹੀਂ ਹੈ ?

**ਸ਼੍ਰੀ ਸਪੀਕਰ** : ਇਹ ਗੱਲ ਤਾਂ ਰੂਲਜ਼ ਕਮੇਟੀ ਦੇ ਸਾਹਮਣੇ ਆਉਣ ਵਾਲੀ ਹੈ । ਇਥੇ ਇਸ ਗੱਲ ਦਾ ਜਵਾਬ ਨਹੀਂ ਆ ਸਕਦਾ ।

## Helicopters with the Markfed

*556. **Sardar Sant Singh** : Will the Minister for Cooperation be pleased to state:—

(a) the number of helicopters with the Markfed and the purpose for which they were procured ;

[Sardar Sant Singh]

(b) the average acreage covered by each helicopter for spraying the crop yearwise from the year 1971 onward?

**ਸਰਦਾਰ ਜਸਵਿੰਦਰ ਸਿੰਘ ਬਰਾੜ:** (ੳ) ਦੋ ਹੈਲੀਕਾਪਟਰ ਫਸਲਾਂ ਤੇ ਛਿੜਕਾ ਵਾਸਤੇ ।

(ਅ) ਔਸਤ ਸਾਲਵਾਰ ਛਿੜਕਿਆ ਗਿਆ ਰਕਬਾ ਹੇਠ ਲਿਖੇ ਅਨੁਸਾਰ ਹੈ :—

| ਸਾਲ | ਕੰਮ ਤੇ ਲਾਏ ਹੈਲੀਕ੍ਾਪਟਰ | ਛਿੜਕੇ ਰਕਬੇ ਦੀ ਔਸਤ ਪ੍ਰਤੀ ਹੈਲੀਕਾਪਟਰ |
|---|---|---|
| 1971–72 | 2 | 90,358 ਏਕੜ |
| 1672–73 | 2 | 46,715 ਏਕੜ |
| 1973–74 | 2 | 41,562 ਏਕੜ |
| 1974–75 | 2 | 30,945 ਏਕੜ |
| 1975–76 | 2 | 49,071 ਏਕੜ |
| 1976–77 | 1 | 34,532 ਏਕੜ |
| 1977–78 | 1 | 78,926 ਏਕੜ |

**ਸਰਦਾਰ ਸੰਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਆਂਕੜੇ ਦਿੱਤੇ ਹਨ ਇਸ ਮੁਤਾਬਿਕ ਕੀ ਐਨੀ ਥੋੜ੍ਹੀ ਥੋੜ੍ਹੀ ਜਗ੍ਹਾ ਤੇ ਸਪਰੇ ਕਰਨ ਦੇ ਬਾਵਜੂਦ ਵੀ ਇਹ ਹੈਲੀਕਾਪਟਰ ਫਾਇਦੇ ਵਿਚ ਜਾ ਰਹੇ ਹਨ ? ਦੂਸਰਾ ਮੈਂ ਇਹ ਪੁੱਛਦਾ ਹਾਂ ਕਿ ਇਸ ਅਦਾਰੇ ਦੇ ਕਿਹੜੇ ਕਿਹੜੇ ਮੈਂਬਰ ਹਨ ? ਕੀ ਇਸ ਅਦਾਰੇ ਵਿਚ ਸਾਡੇ ਆਪੋਜੀਸ਼ਨ ਦੇ ਲੀਡਰ ਚੌਧਰੀ ਸਾਹਿਬ ਦਾ ਸਾਹਿਬਜ਼ਾਦਾ ਵੀ ਮੈਂਬਰ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਮੈਂਬਰ ਜਿਹੜੇ ਵੀ ਹਨ ਇਹ ਤਾਂ ਪਿਛਲੇ ਰਿਜੀਮ ਦੇ ਚਲੇ ਆਉਂਦੇ ਹਨ । ਡੈਮੋਕਰੈਟਿਕ ਰਵਾਇਤਾਂ ਖਤਮ ਨਾ ਹੋਣ, ਇਸ ਕਰਕੇ ਅਸੀਂ ਕੋਈ ਚੇਂਜ ਨਹੀਂ ਕੀਤੀ । ਦੂਜੀ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਇਨ੍ਹਾਂ ਹੈਲੀਕਾਪਟਰਾਂ ਦਾ ਫਾਇਦਾ ਹੋਇਆ ਹੈ ਜਾਂ ਨੁਕਸਾਨ ਹੋਇਆ ਹੈ, ਇਸ ਬਾਰੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਜ਼ਮੀਨ ਦੀ ਫਰੈਗਮੈਂਟੇਸ਼ਨ ਬੜੀ ਹੈ । ਇਸ ਕਰਕੇ ਅਸੀਂ ਜੇ ਹੈਲੀਕਾਪਟਰਾਂ ਨੂੰ ਬਾਹਰਲੇ ਸੂਬਿਆਂ ਵਿਚ ਨਾ ਭੇਜਦੇ ਤਾਂ ਇਨ੍ਹਾਂ ਦਾ ਸਾਨੂੰ ਕੋਈ ਫਾਇਦਾ ਨਹੀਂ ਸੀ ਹੋਣਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਹੁਣੇ ਹੀ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਸਾਡੇ ਹੈਲੀਕਾਪਟਰਾਂ ਨੇ ਬਾਹਰਲੇ ਸੂਬਿਆਂ ਵਿਚ ਜਾ ਕੇ ਕੰਮ ਕੀਤਾ ਹੈ । ਕੀ ਇਸ ਗੱਲ ਦੇ ਮੱਦੇ ਨਜ਼ਰ ਇਹ ਨਹੀਂ ਹੋ ਸਕਦਾ ਕਿ ਮਾਰਕਫੈਡ ਦੀ ਇਸ ਸਕੀਮ ਨੂੰ ਬੰਦ ਕਰ ਦਿੱਤਾ ਜਾਵੇ। ਕੀ ਸਰਕਾਰ ਇਸ ਤੇ ਵਿਚਾਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਤਜਵੀਜ਼ ਤਾਂ ਇਹ ਬੋਰਡ ਦੇ ਮੈਂਬਰਜ਼ ਸਾਹਿਬਾਨ ਕੋਲ ਭੇਜ ਦੇਣ, ਉਹ ਇਸ ਤੇ ਵਿਚਾਰ ਕਰ ਲੈਣਗੇ ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਜਿਹੜੀ ਪੁਆੜੇ ਦੀ ਜੜ੍ਹ ਹੈ ਉਹ ਇਹ ਬੋਰਡ ਹੈ । ਜਦੋਂ ਇਸ ਦਾ ਕੰਮ ਹੀ ਠੀਕ ਨਹੀਂ ਚੱਲ ਰਿਹਾ ਤਾਂ ਕੀ ਇਹ ਬੋਰਡ ਦਾ ਸਿਆਪਾ ਹੀ ਖਤਮ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮਾੜੇ ਜਾਂ ਚੰਗੇ ਵਿਚ ਤਾਂ ਮੈਂ ਜਾਂਦਾ ਨਹੀਂ । ਪਰ ਕਿਉਂਕਿ ਡੈਮੋਕਰੇਟਿਕ ਤਰੀਕੇ ਨਾਲ ਇਸ ਦੇ ਮੈਂਬਰ ਚੁਣੇ ਗਏ ਸਨ ਅਤੇ ਅਸੀਂ ਚਾਹੁੰਦੇ ਹਾਂ ਕਿ ਸਾਡੇ ਪੰਜਾਬ ਵਿਚ ਡੈਮੋਕਰੈਟਿਕ ਸੈਟ-ਅੱਪ ਕਾਇਮ ਰਹੇ, ਇਸ ਕਰਕੇ ਹੀ ਅਸੀਂ ਇਸ ਨੂੰ ਰੱਖਿਆ ਹੋਇਆ ਹੈ।

**ਚੋਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ ਜਿਹੜੇ ਹੈਲੀਕੋਪਟਰ ਮਾਰਕਫੈਡ ਦੇ ਹਨ ਜਾਂ ਪ੍ਰਾਈਵੇਟ ਹਨ ਇਹ ਕਿੰਨਾ ਕੰਮ ਕਰਦੇ ਹਨ ਇਸ ਬਾਰੇ ਮੈਂ ਦੱਸਦਾ ਹਾਂ ਕਿ ਪਿਛਲੀ ਦਫ਼ਾ ਵੀ ਨਰਮੇ ਦੇ ਦਿਨਾਂ ਵਿਚ ਮੈਂ ਆਪ ਸਰਦਾਰ ਬਲਵਿੰਦਰ ਸਿੰਘ ਨੂੰ ਦਰਖਾਸਤ ਦੇ ਕੇ ਇਕ ਸਪਰੇ ਕਰਵਾਇਆ ਸੀ ਇਸ ਵਾਸਤੇ ਮੈਨੂੰ ਆਪ ਇਨ੍ਹਾਂ ਨੂੰ ਰਿਕੁਐਸਟ ਕਰਨੀ ਪਈ ਸੀ । ਇਸੇ ਤਰ੍ਹਾਂ ਹੀ ਜਿਹੜੀਆਂ ਦਵਾਈਆਂ ਵਗੈਰਾ ਹਨ ਉਹ ਵੀ ਠੀਕ ਨਹੀਂ ਹਨ । ਮੈਂ ਪੁੱਛਦਾ ਹਾਂ ਕਿ ਇਹ ਸਾਰਾ ਮਾਮਲਾ ਕਿਸ ਤਰ੍ਹਾਂ ਹੱਲ ਕਰਨਗੇ ; ਜਿਸ ਤਰੀਕੇ ਨਾਲ ਚੱਲ ਰਿਹਾ ਹੈ, ਇਹ ਤਾਂ ਠੀਕ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਜੇ ਕੋਈ ਖਾਸ ਸ਼ਿਕਾਇਤ ਇਨ੍ਹਾਂ ਨੂੰ ਹੈ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ, ਅਸੀਂ ਵੇਖ ਲਵਾਂਗੇ । ਜਿਥੋਂ ਤੱਕ ਸਪਰੇ ਕਰਨ ਦਾ ਸਬੰਧ ਹੈ ਇਹ ਤਾਂ ਮੈਂ ਅਖਬਾਰਾਂ ਵਿਚ ਪੜ੍ਹਿਆ ਹੈ ਕਿ 2, 3 ਸਪਰੇ ਹੋਏ ਸਨ । ਪਰ ਕਿਉਂਕਿ ਬਾਰਸ਼ਾਂ ਜ਼ਿਆਦਾ ਆ ਜਾਂਦੀਆਂ ਹਨ, ਇਸ ਕਰਕੇ ਕਈ ਵਾਰ ਰੁਕਾਵਟ ਪੈਂਦੀ ਹੈ । ਪਰ ਸਰਕਾਰ ਵੱਲੋਂ ਇਹ ਸਪਰੇ ਕਰਨ ਵਾਸਤੇ ਕੋਈ ਅਣਗਹਿਲੀ ਨਹੀਂ ਵਰਤੀ ਗਈ । ਇਹ ਬੋਰਡ ਪੂਰੇ ਜ਼ੋਰ ਨਾਲ ਇਸ ਲਈ ਕਾਰਵਾਈ ਕਰ ਰਿਹਾ ਹੈ । ਬਾਕੀ ਚੌਧਰੀ ਸਾਹਿਬ ਆਪ ਮਨਿਸਟਰ ਰਹੇ ਹਨ, ਜੇ ਇਹ ਕੋਈ ਸੁਜੇਸ਼ਨ ਦੇਣਗੇ ਤਾਂ ਅਸੀਂ ਉਸ ਤੇ ਵਿਚਾਰ ਜ਼ਰੂਰ ਕਰਾਂਗੇ ।

**ਮਾਸਟਰ ਬਾਬੂ ਸਿੰਘ** : ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਸਾਡੇ ਲੈਜਿਸਲੇਟਰਾਂ ਵਿਚੋਂ ਕਿੰਨਿਆਂ ਨੇ ਹੈਲੀਕੋਪਟਰ ਰਾਹੀਂ ਸਪਰੇ ਕਰਵਾਉਣ ਵਾਸਤੇ ਅਪਲਾਈ ਕੀਤਾ ਜਾਂ ਇਸ ਵਾਸਤੇ ਬੁੱਕਿੰਗ ਕਰਵਾਈ ਔਰ ਸਭ ਤੋਂ ਜ਼ਿਆਦਾ ਕਿਸ ਏਰੀਏ ਵਿਚ ਸਪਰੇ ਕੀਤਾ ਗਿਆ ਤਾਂ ਕਿ ਉਸ ਮੈਂਬਰ ਵੱਲੋਂ ਅਸੀਂ ਧੰਨਵਾਦ ਕਰੀਏ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਸ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ । ਲੈਜਿਸਲੇਟਰ ਵਾਸਤੇ ਵੀ ਉਸੇ ਤਰੀਕੇ ਨਾਲ ਸਪਰੇ ਹੁੰਦਾ ਹੈ ਜਿਸ ਤਰੀਕੇ ਨਾਲ ਆਮ ਲੋਕਾਂ ਵਾਸਤੇ ਕੀਤਾ ਜਾਂਦਾ ਹੈ, ਜਿਹੜਾ ਪਹਿਲੇ ਅਪਲਾਈ ਕਰਦਾ ਹੈ ਉਸ ਦੇ ਏਰੀਏ ਵਿਚ ਪਹਿਲੇ ਸਪਰੇ ਕੀਤਾ ਜਾਂਦਾ ਹੈ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ 2 ਹੈਲੀਕੋਪਟਰ ਮਾਰਕਫੈਡ ਕੋਲ ਹਨ । ਮੈਂ ਦੱਸਦਾ ਹਾਂ ਕਿ ਇਸ ਵਿਚੋਂ ਇਕ ਹੈਲੀਕੋਪਟਰ ਤਾਂ ਬਿਲਕੁਲ ਕੰਮ ਹੀ ਨਹੀਂ ਕਰਦਾ । ਮੈਂ ਪੁੱਛਦਾ ਹਾਂ ਕਿ ਇਸ ਹੈਲੀਕੋਪਟਰ ਨੂੰ ਖਰਾਬ ਕਰਨ ਵਿਚ ਕੌਣ ਜ਼ਿਮੇਵਾਰ ਹੈ । ਦੂਸਰਾ ਮੈਂ ਇਹ ਪੁੱਛਦਾ ਹਾਂ ਕਿ 1971-72 ਵਿਚ 90,358 ਏਕੜ ਜ਼ਮੀਨ ਤੇ ਸਪਰੇ ਕੀਤਾ ਗਿਆ ਸੀ ਜਦੋਂ ਕਿ 1976-77 ਵਿਚ 34,532 ਏਕੜ ਤੇ ਸਪਰੇ ਹੋਇਆ ਹੈ । ਇਹ ਸਪਰੇ ਕਿਉਂ ਘੱਟ ਹੋਇਆ ਹੈ ਅਤੇ ਇਸ ਲਈ ਕੌਣ ਜ਼ਿਮੇਵਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਹੈਲੀਕੋਪਟਰ ਬਹੁਤ ਥੋੜ੍ਹੇ ਦਿਨਾਂ ਵਾਸਤੇ ਖਰਾਬ ਹੋਇਆ ਸੀ, ਇਸ ਵਾਸਤੇ ਜ਼ਿਮੇਵਾਰੀ ਫਿਕਸ ਕਰਨੀ ਤਾਂ ਠੀਕ ਨਹੀਂ, ਕਿਉਂਕਿ ਮਸ਼ੀਨ ਕਿਸੇ ਵੇਲੇ ਵੀ ਖਰਾਬ ਹੋ ਸਕਦੀ ਹੈ । ਦੂਸਰਾ ਜੋ ਇਨ੍ਹਾਂ ਨੇ ਕਿਹਾ ਹੈ ਕਿ ਏਰੀਆਂ ਘੱਟ ਗਿਆ ਹੈ, ਇਹ ਠੀਕ ਨਹੀਂ । ਇਸ ਵਾਸਤੇ ਇਨ੍ਹਾਂ ਨੂੰ ਇਸ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ 34,532 ਏਕੜ ਤੋਂ ਵੱਧ ਕੇ ਹੁਣ 1977-78 ਵਿਚ 78,926 ਏਕੜ ਏਰੀਆ ਤੇ ਸਪਰੇ ਹੋਇਆ ਹੈ ।

**ਸਰਦਾਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਜਿਹੜਾ ਇਨ੍ਹਾਂ ਦੋ ਹੈਲੀਕੋਪਟਰਾਂ ਨਾਲ ਕੰਮ ਕੀਤਾ ਗਿਆ ਹੈ, ਇਸ ਨਾਲ ਸਾਨੂੰ ਕਿੰਨਾਂ ਲਾਭ ਹੋਇਆ ਹੈ ਜਾਂ ਹਾਨੀ ਹੋਈ ਹੈ ਜੇ ਹਾਨੀ ਹੋਈ ਹੈ ਤਾਂ ਇਸ ਦੇ ਕੀ ਕਾਰਣ ਹਨ ?

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਇਸ ਦਾ ਜਵਾਬ ਤਾਂ ਦੇ ਦਿੱਤਾ ਗਿਆ ਹੈ । ਅਗਲਾ ਸਵਾਲ ।

---

### ਜ਼ਿਲ੍ਹਾ ਫਿਰੋਜ਼ਪੁਰ ਵਿਚ ਦਿਤੀ ਗਈ ਹੜ੍ਹ ਸਹਾਇਤਾ

*695. **ਸਰਦਾਰ ਗੁਰਧਾਰਾ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਵਿੱਤੀ ਸਾਲਾਂ 1975-76, 1976-77 ਅਤੇ 1977-78 ਦੇ ਦੌਰਾਨ ਜ਼ਿਲ੍ਹਾ ਫਿਰੋਜ਼ਪੁਰ ਵਿਚ ਲੋਕਾਂ ਨੂੰ ਹੜ੍ਹ ਸਹਾਇਤਾ ਦੀ ਕਿੰਨੀ ਕਿੰਨੀ ਰਕਮ ਦਿੱਤੀ ਗਈ ;

(ਅ) ਉਕਤ ਸਹਾਇਤਾ ਦੇਣ ਲਈ ਕੀ ਕਸੌਟੀ ਅਪਣਾਈ ਗਈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

### ਜ਼ਿਲ੍ਹਾ ਫਿਰੋਜ਼ਪੁਰ ਵਿੱਚ ਦਿੱਤੀ ਗਈ ਹੜ੍ਹ ਸਹਾਇਤਾ ਬਾਰੇ ਸੂਚਨਾ ।

(ੳ) ਹੜ੍ਹ ਪੀੜਤ ਪੁਰਸ਼ਾਂ ਨੂੰ ਹੜ੍ਹ ਸਹਾਇਤਾ ਦੇ ਰੂਪ ਵਿਚ ਵੰਡੀ ਗਈ ਰਕਮ :

| | | |
|---|---|---|
| 1975-76 | .. | 21,06,022 ਰੁਪਏ |
| 1976-77 | .. | 1,25,54,687 ਰੁਪਏ |
| 1977-78 | .. | ਨਿੱਲ |

(ਅ) 1975-76 ਦੇ ਵਿੱਤੀ ਸਾਲ ਦੌਰਾਨ ਨੀਚੇ ਦਰਸਾਏ ਸਕੇਲਾਂ ਮੁਤਾਬਿਕ ਹੜ੍ਹ ਸਹਾਇਤਾ ਵੰਡੀ ਗਈ ਸੀ :

(1) ਗੁਜ਼ਾਰਾ ਗਰਾਂਟ :

ਗੁਜ਼ਾਰਾ ਗਰਾਂਟ, ਮੁਫਤ ਖੁਰਾਕ ਅਤੇ ਦੂਜੀਆਂ ਜ਼ਿੰਦਗੀ ਦੀਆਂ ਲੋੜੀਂਦੀਆਂ ਵਸਤੂਆਂ ਦੇ ਇਵਜ਼ 40 ਰੁਪਏ ਪ੍ਰਤੀ ਪੁਰਸ਼ ਪ੍ਰਤੀ ਮਹੀਨਾ ਵੱਧ ਤੋਂ ਵੱਧ 2 ਮਹੀਨੇ ਲਈ ਚਾਹੇ ਉਹ ਨਿਕਾਸੀ

ਕੈਂਪਾਂ ਵਿਚ ਜਾਂ ਸਹਾਇਤਾ ਕੈਂਪਾਂ ਵਿਚ ਜਾਂ ਘਿਰੇ ਹੋਏ ਪਿੰਡਾਂ ਵਿਚ ਹੋਣ । ਹੜ੍ਹ ਪੀੜਤ ਪੁਰਸ਼ ਚਾਹੇ ਬਾਲਗ, ਨਾਬਾਲਗ, ਬੱਚਾ ਹੋਵੇ ਇਕੋ ਜਿਹਾ ਤਸੱਵਰ ਕੀਤਾ ਜਾਣਾ ਸੀ । ਸਹੀ ਸਮਾਂ ਜਿਸ ਲਈ ਇਹ ਗਰਾਂਟ ਦਿੱਤੀ ਜਾਣੀ ਸੀ, ਲੋਕਲ ਹਾਲਾਤ ਤੇ ਆਧਾਰਤ ਸੀ। ਹਦਾਇਤਾਂ ਵਿਚ ਇਹ ਉਪਬੰਧ ਵੀ ਕੀਤਾ ਗਿਆ ਸੀ ਕਿ ਜਿਨ੍ਹਾਂ ਪਿੰਡਾਂ ਵਿਚ ਫਸਲਾਂ ਨੂੰ 75 ਪ੍ਰਤੀਸ਼ਤ ਤੋਂ ਵੱਧ ਨੁਕਸਾਨ ਹੋਇਆ ਸੀ, ਉਥੇ ਸਾਰੇ ਯੋਗ ਪੁਰਸ਼ਾਂ ਨੂੰ ਦੋ ਮਹੀਨੇ ਲਈ ਗੁਜ਼ਾਰਾ ਗਰਾਂਟ ਦਿੱਤੀ ਜਾਵੇ । ਜਿਨ੍ਹਾਂ ਪਿੰਡਾਂ ਵਿਚ ਫਸਲਾਂ ਨੂੰ 50 ਪ੍ਰਤੀਸ਼ਤ ਤੋਂ ਵੱਧ ਅਤੇ 75 ਪ੍ਰਤੀਸ਼ਤ ਤਕ ਨੁਕਸਾਨ ਹੋਇਆ ਸੀ, ਯੋਗ ਪੁਰਸ਼ਾਂ ਨੂੰ ਸਹਾਇਤਾ ਇਕ ਮਹੀਨੇ ਲਈ ਦਿੱਤੀ ਜਾਣੀ ਸੀ ਅਤੇ ਜਿਨ੍ਹਾਂ ਪਿੰਡਾਂ ਵਿਚ ਫਸਲਾਂ ਨੂੰ 25 ਪ੍ਰਤੀ ਸ਼ਤ ਤੋਂ ਵੱਧ ਨੁਕਸਾਨ ਹੋਇਆ ਸੀ ਪਰ 50 ਪ੍ਰਤੀ ਸ਼ਤ ਤੋਂ ਵੱਧ ਨਹੀਂ ਸੀ ਹੋਇਆ, ਸਹਾਇਤਾਯੋਗ ਪੁਰਸ਼ਾਂ ਨੂੰ ਦੋ ਹਫਤੇ ਲਈ ਦਿੱਤੀ ਜਾਣੀ ਸੀ ।

(2) ਮਕਾਨ ਮੁਰੰਮਤ ਗਰਾਂਟਾਂ :

| | |
|---|---|
| ਪੱਕੇ ਮਕਾਨ ਲਈ | 2,000 ਰੁਪਏ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਹੋਵੇ । |
| | 1,000 ਰੁਪਏ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਹੋਵੇ । |
| ਕੱਚੇ ਮਕਾਨ ਲਈ | 500 ਰੁਪਏ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਹੋਵੇ । |
| | 250 ਰੁਪਏ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਹੋਵੇ । |
| ਝੌਂਪੜੀ ਲਈ | 100 ਰੁਪਏ ਜੇਕਰ ਪੂਰੀ ਤਰ੍ਹਾਂ ਟੁੱਟੀ ਭੱਜੀ ਹੋਵੇ । |
| | 50 ਰੁਪਏ ਜੇਕਰ ਅੱਧ ਪਚੱਧ ਟੁੱਟੀ ਭੱਜੀ ਹੋਵੇ । |

ਉਪਰੋਕਤ ਮਕਾਨ ਮੁਰੰਮਤ ਗਰਾਂਟਾਂ ਦੇ ਦਰਸਾਏ ਗਏ ਸਕੇਲ ਵੱਧ ਤੋਂ ਵੱਧ ਸਨ । ਹੜ੍ਹ ਪੀੜ੍ਹਤਾਂ ਨੂੰ ਅਦਾ ਕੀਤੇ ਜਾਣ ਵਾਲੀ ਰਕਮ ਮਕਾਨ ਨੂੰ ਹੋਏ ਸਹੀ ਨੁਕਸਾਨ ਅਨੁਸਾਰ ਨਿਸਚਿਤ ਕੀਤੀ ਜਾਣੀ ਸੀ ।

**(3) ਮਰੇ ਪਸ਼ੂਆਂ ਲਈ ਗਰਾਂਟਾਂ :**

| | | |
|---|---|---|
| (ੳ) ਪ੍ਰਤੀ ਬੈਲ/ਮੱਝ | .. | 650 ਰੁਪਏ |
| (ਅ) ਪ੍ਰਤੀ ਗਾਂ | .. | 400 ਰੁਪਏ |
| (ੲ) ਪ੍ਰਤੀ ਬਕਰੀ/ਭੇਡ | .. | 100 ਰੁਪਏ |

**(4) ਚਾਰੇ ਲਈ ਗਰਾਂਟ**

30 ਰੁਪਏ ਪ੍ਰਤੀ ਪਸ਼ੂ, ਵਧ ਤੋਂ ਵਧ 8 ਪਸ਼ੂ ਪ੍ਰਤੀ ਪ੍ਰਵਾਰ ।

**(5) ਕਮਾਊ ਜੀਅ ਦੇ ਮਰਨ ਤੇ ਗਰਾਂਟ :**

5,000 ਰੁਪਏ ਮਰਨ ਵਾਲੇ ਦੇ ਵਾਰਸਾਂ ਨੂੰ ।

**(6) ਆਰਜ਼ੀ ਪਨਾਹ ਲਈ ਗਰਾਂਟ :**

[ਮੁਖ ਮੰਤਰੀ]

50 ਰੁਪਏ ਪ੍ਰਤੀ ਪਰਵਾਰ ਆਰਜ਼ੀ ਪਨਾਹ ਦੀ ਉਸਾਰੀ ਲਈ ।

ਉਪਰੋਕਤ (2) ਤੋਂ (6) ਤਕ ਦਰਸਾਈਆਂ ਸਹਾਇਤਾ ਗਰਾਂਟਾਂ ਨਿਸਚਿਤ ਕੀਤੇ ਸਕੇਲਾਂ ਅਨੁਸਾਰ ਉਨ੍ਹਾਂ ਪਿੰਡਾਂ ਵਿਚ ਹੜ੍ਹ ਪੀੜਤਾਂ ਨੂੰ ਮਿਲਣ ਯੋਗ ਸੀ ਜਿੱਥੇ ਹੜ੍ਹਾਂ ਨਾਲ ਫਸਲਾਂ ਨੂੰ 25 ਪ੍ਰਤੀਸ਼ਤ ਤੋਂ ਵੱਧ ਨੁਕਸਾਨ ਹੋਇਆ ਸੀ ।

1976-77 ਵਿੱਤੀ ਸਾਲ ਦੇ ਦੌਰਾਨ ਗੁਜ਼ਾਰਾ ਗਰਾਂਟ, ਮਰੇ ਪਸ਼ੂਆਂ ਲਈ ਗਰਾਂਟਾਂ, ਚਾਰਾ ਗਰਾਂਟਾਂ, ਕਮਾਊ ਜੀਅ ਦੇ ਮਰਨ ਤੇ ਗਰਾਂਟਾਂ ਅਤੇ ਆਰਜ਼ੀ ਪਨਾਹ ਲਈ ਗਰਾਂਟਾਂ ਉਪਰੋਕਤ 1975-76 ਦੇ ਦਰਸਾਏ ਸਕੇਲਾਂ ਅਤੇ ਸ਼ਰਤਾਂ ਅਨੁਸਾਰ ਹੜ੍ਹ ਪੀੜਤ ਪੁਰਸ਼ਾਂ ਨੂੰ ਵੰਡੀਆਂ ਗਈਆਂ ਸਨ । ਪਰ ਮਕਾਨ ਮੁਰੰਮਤ ਗਰਾਂਟਾਂ ਉਨ੍ਹਾਂ ਪਿੰਡਾਂ ਵਿਚ ਜਿੱਥੇ ਘੱਟ ਤੋਂ ਘੱਟ 15 ਪ੍ਰਤੀਸ਼ਤ ਕਚੇ ਮਕਾਨ ਵਰਖਾ ਜਾਂ ਹੜ੍ਹਾਂ ਦੇ ਪਾਣੀ ਨਾਲ ਟੁੱਟੇ ਭੱਜੇ ਜਾਂ ਬਰਬਾਦ ਹੋਏ ਸੀ, ਮਕਾਨਾਂ ਦੇ ਮਾਲਕਾਂ ਨੂੰ ਹੇਠ ਦਰਸਾਏ ਸਕੇਲਾਂ ਅਨੁਸਾਰ ਮਿਲਣ ਯੋਗ ਸੀ:

| | |
|---|---|
| (ੳ) ਪੱਕੇ ਮਕਾਨ ਲਈ: | 800 ਰੁਪਏ ਤੱਕ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਸੀ । |
| | 400 ਰੁਪਏ ਤੱਕ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਸੀ । |
| (ਅ) ਕੱਚੇ ਮਕਾਨ ਲਈ: | 400 ਰੁਪਏ ਤੱਕ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਸੀ । |
| | 200 ਰੁਪਏ ਤੱਕ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਸੀ । |
| (ੲ) ਝੌਂਪੜੀ ਲਈ: | 100 ਰੁਪਏ ਤੱਕ ਜੇਕਰ ਪੂਰੀ ਤਰ੍ਹਾਂ ਟਟੀ ਭੱਜੀ ਸੀ । |
| | 50 ਰੁਪਏ ਤੱਕ ਜੇਕਰ ਅੱਧ ਪਚੱਧ ਟੁੱਟੀ ਭੱਜੀ ਸੀ । |

**ਸ਼ਹਿਰੀ ਇਲਾਕਿਆਂ ਵਿਚ ਮਕਾਨ ਮੁਰੰਮਤ ਗਰਾਂਟਾਂ:**

ਜਿਹੜੇ ਕਸਬਿਆਂ, ਸ਼ਹਿਰਾਂ ਵਿਚ ਵਰਖਾ/ਹੜ੍ਹਾਂ ਦੇ ਪਾਣੀ ਨਾਲ ਘੱਟ ਤੋਂ ਘੱਟ 15 ਪ੍ਰਤੀਸ਼ਤ ਕੱਚੇ ਮਕਾਨ ਟੁਟੇ ਭੱਜੇ ਸੀ ਉਨ੍ਹਾਂ ਕਸਬਿਆਂ/ਸ਼ਹਿਰਾਂ ਵਿਚ ਟੁਟੇ ਭੱਜੇ, ਬਰਬਾਦ ਹੋਏ ਕੱਚੇ ਮਕਾਨਾਂ ਦੇ ਮਾਲਕਾਂ ਨੂੰ ਨੀਚੇ ਦਰਸਾਏ ਸਕੇਲਾਂ ਅਨੁਸਾਰ ਸਹਾਇਤਾ ਮਿਲਣਯੋਗ ਸੀ:

| | |
|---|---|
| (ਸ) ਕੇਵਲ ਕੱਚੇ ਮਕਾਨ ਲਈ : | 400 ਰੁਪਏ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਸੀ । |
| | 200 ਰੁਪਏ ਤੱਕ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਸੀ । |

ਉਪਰੋਕਤ ਮਕਾਨ ਮੁਰੰਮਤ ਗਰਾਂਟਾਂ ਦੇ ਦਰਸਾਏ ਗਏ ਸਕੇਲ ਵੱਧ ਤੋਂ ਵੱਧ ਸਨ ਪਰ ਹੜ੍ਹ ਪੀੜ੍ਹਤਾਂ ਨੂੰ ਅਦਾ ਕੀਤੀ ਜਾਣ ਵਾਲੀ ਰਕਮ ਮਕਾਨ ਨੂੰ ਹੋਏ ਸਹੀ ਨੁਕਸਾਨ ਅਨੁਸਾਰ ਨਿਸ਼ਚਿਤ ਕੀਤੀ ਜਾਣੀ ਸੀ ।

ਸਾਲ 1977-78 ਦੌਰਾਨ ਫਿਰੋਜ਼ਪੁਰ ਜ਼ਿਲ੍ਹੇ ਵਿਚ ਹੜ੍ਹਾਂ ਨਾਲ ਕੋਈ ਨੁਕਸਾਨ ਨਾ ਹੋਣ ਕਰਕੇ ਹੜ੍ਹ ਸਹਾਇਤਾ ਨਹੀਂ ਵੰਡੀ ਗਈ ਸੀ ।

**ਸਰਦਾਰ ਗੁਰਧਾਰਾ ਸਿੰਘ** : ਸਪੀਕਰ ਸਾਹਿਬ, ਜਵਾਬ ਵਿਚ ਜਿਹੜੇ ਅੰਕੜੇ ਦਿੱਤੇ ਗਏ ਹਨ, ਉਹ ਬਹੁਤ ਪੁਰਾਣੇ ਹਨ । ਇਹ ਐਨੇ ਘੱਟ ਹਨ ਕਿ ਲੋਕਾਂ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੁੰਦਾ । ਹੁਣ ਜਦੋਂ ਕਿ ਮਹਿੰਗਾਈ ਐਨੀ ਤੇਜ਼ੀ ਨਾਲ ਵੱਧ ਰਹੀ ਹੈ, ਕੀ ਸਰਕਾਰ ਇਹ ਅੰਕੜੇ

ਰਿਵਾਈਜ਼ ਕਰਨ ਦਾ ਫੈਸਲਾ ਕਰੇਗੀ ? ਦੂਜਾ ਮੈਂ ਇਹ ਪੁੱਛਣਾ ਹਾਂ ਕਿ ਹੜ੍ਹਾਂ ਦੇ ਨਾਲ ਲੋਕਾਂ ਦਾ ਐਨਾ ਨੁਕਸਾਨ ਹੋ ਜਾਂਦਾ ਹੈ, ਕੀ ਵਜ਼ੀਰ ਸਾਹਿਬ ਇਸ ਦਾ ਹੱਲ ਕਰਨ ਲਈ ਕੋਈ ਪ੍ਰਬੰਧ ਕਰਨਗੇ ਤਾਂਕਿ ਲੋਕਾਂ ਦਾ ਨੁਕਸਾਨ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਮਕਾਨਾਂ ਦੀ ਮੁਰੰਮਤ ਵਾਸਤੇ ਪਹਿਲੇ ਸਾਲ ਨਾਲੋਂ ਹੁਣ ਦੁਗੱਣੀ ਸਹਾਇਤਾ ਦੇਣ ਦਾ ਫੈਸਲਾ ਕਰ ਦਿੱਤਾ ਹੈ । ਜੇ ਪਹਿਲੇ 800 ਸੀ ਤਾਂ ਹੁਣ 1600 ਕਰ ਦਿੱਤਾ ਹੈ । ਬਾਕੀ ਡੰਗਰਾਂ ਵਾਸਤੇ ਅਤੇ ਹੋਰ ਨੁਕਸਾਨ ਵਾਸਤੇ ਉਹੀ ਪਹਿਲੇ ਵਾਲੇ ਰੇਟ ਹਨ । ਦੂਜਾ ਜੋ ਹੜ੍ਹਾਂ ਦੇ ਬਾਰੇ ਕਿਹਾ ਗਿਆ ਹੈ, ਇਸ ਨੂੰ ਰੋਕਣ ਵਾਸਤੇ ਤਾਂ ਮੁੱਖ ਮੰਤਰੀ ਸਾਹਿਬ ਪਹਿਲੇ ਹੀ ਕਹਿ ਚੁੱਕੇ ਹਨ ਕਿ ਹੁਣ ਅਜਿਹੇ ਪ੍ਰਬੰਧ ਕੀਤੇ ਜਾਣਗੇ ਜਿਸ ਨਾਲ ਅੱਗੋਂ ਵਾਸਤੇ ਪੰਜਾਬ ਨੂੰ ਹੜ੍ਹਾਂ ਦੀ ਮਾਰ ਤੋਂ ਬਚਾਇਆ ਜਾ ਸਕੇ । ਪਿਛਲੇ 30 ਸਾਲਾਂ ਵਿਚ ਤਾਂ.......

**ਸ੍ਰੀ ਸਪੀਕਰ** : ਬੱਸ ਜੀ, ਇਹ ਗੱਲ ਹੁਣ ਨਾ ਛੇੜੋ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਪਿਛਲ ਸਾਲ ਇਹ ਫੁਰਮਾਇਆ ਸੀ ਕਿ ਹੜ੍ਹ ਨਹੀਂ ਆਉਣ ਦਿਆਂਗੇ ਪਰ ਇਸ ਵਾਰ ਫਿਰ ਭਿਆਨਕ ਹੜ੍ਹ ਆ ਗਏ। ਮੇਰਾ ਸਪੈਸੇਫਿਕ ਸਵਾਲ ਇਹ ਹੈ ਕਿ ਸਾਡੀ ਸਰਕਾਰ ਵੱਲੋਂ 300 ਰੁਪਿਆ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦਿੱਤਾ ਗਿਆ ਸੀ । ਹੁਣ ਇਹ ਸਰਕਾਰ ਜਿਨ੍ਹਾਂ ਦੀਆਂ ਫਸਲਾਂ ਖਰਾਬ ਹੋਈਆਂ ਹਨ, ਉਨ੍ਹਾਂ ਨੂੰ ਕਿਤਨਾ ਕਿਤਨਾ ਮੁਆਵਜ਼ਾ ਦੇਵੇਗੀ । ਆਏ ਦਿਨ, ਸਪੀਕਰ ਸਾਹਿਬ, ਹੜ੍ਹ ਆਉਂਦੇ ਹਨ। ਕੀ ਮਨਿਸਟਰ ਸਾਹਿਬ ਇਸ ਗੱਲ ਵੱਲ ਧਿਆਨ ਦੇਣਗੇ ਕਿ ਫਸਲਾਂ ਦੀ ਇਨਸ਼ੋਰੈਂਸ ਸਕੀਮ ਇਕਦਮ ਚਾਲੂ ਹੋ ਜਾਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪਹਿਲੀ ਦਫਾ ਹੋਇਆ ਹੈ ਕਿ ਜੋ ਵੀ ਫਸਲਾਂ ਹੜ੍ਹਾਂ ਦੇ ਕਾਰਨ ਮਾਰੀਆਂ ਗਈਆਂ ਹਨ ਹੁਣ ਅਸੀਂ ਉਨਾਂ ਨੂੰ ਮੁਆਵਜ਼ਾ ਦੇ ਰਹੇ ਹਾਂ । ਅੱਜ ਤੋਂ ਪਹਿਲਾਂ, ਸਪੀਕਰ ਸਾਹਿਬ, ਕਦੇ ਵੀ ਇਸ ਲਈ ਮੁਆਵਜ਼ਾ ਨਹੀਂ ਦਿੱਤਾ ਗਿਆ ਸੀ । ਪਰ ਅਸੀਂ ਫੈਸਲਾ ਕੀਤਾ ਹੈ ਕਿ ਮੁਆਵਜ਼ਾ ਦਿੱਤਾ ਜਾਵੇ ।

---

### ਸਬ-ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਅੱਪਗਰੇਡ ਕਰਨਾ

*721. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ 1976 ਵਿਚ ਸਰਕਾਰ ਨੇ ਸਬ-ਤਹਿਸੀਲ ਮੁਕੇਰੀਆਂ, ਜਿਲਾ ਹੁਸ਼ਿਆਰਪੁਰ ਨੂੰ ਤਹਿਸੀਲ ਬਣਾਉਣ ਦਾ ਫੈਸਲਾ ਕੀਤਾ ਸੀ;

(ਅ) ਜੇਕਰ ਉਕੱਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਕੀ ਉੱਕਤ ਫੈਸਲੇ ਨੂੰ ਲਾਗੂ ਨਹੀਂ ਕੀਤਾ ਗਿਆ, ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕੀ ਕਾਰਣ ਹਨ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਨਹੀਂ ਜੀ, ਇਹ ਫੈਸਲਾ ਸਾਲ 1977 ਵਿਚ ਹੋਇਆ ਸੀ ।

(ਅ) ਮਾਮਲਾ ਅਜੇ ਪੈਂਡਿੰਗ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫੁਰਮਾਇਆ ਹੈ ਕਿ ਮੁਕੇਰੀਆਂ ਸਬ-ਤਹਿਸੀਲ ਨੂੰ ਤਹਿਸੀਲ ਬਣਾਉਣ ਦਾ ਫੈਸਲਾ 1977 ਵਿਚ ਹੋਇਆ ਸੀ ਪਰ ਹੁਣ 1977-78 ਲੰਘ ਗਿਆ ਅਤੇ 1978-79 ਸ਼ੁਰੂ ਹੋ ਗਿਆ ਹੈ । ਡੇਢ ਸਾਲ ਹੋ ਗਿਆ ਹੈ ਪਰ ਮਾਮਲਾ ਅਜੇ ਪੈਂਡਿੰਗ ਹੈ । ਇਕ ਤਾਂ ਮੈਂ ਇਸ ਦੇ ਕਾਰਨ ਜਾਣਨਾ ਚਾਹੁੰਦਾ ਹਾਂ ਕਿ ਮਾਮਲਾ ਇਤਨੀ ਦੇਰ ਪੈਂਡਿੰਗ ਕਿਉਂ ਰੱਖਿਆ ਗਿਆ ਹੈ ਅਤੇ ਦੂਸਰਾ ਇਹ ਕਿ ਇਸ ਦਾ ਕਾਰਨ ਇਹ ਤਾਂ ਨਹੀਂ ਕਿ ਹੁਣ ਆਪੋਜੀਸ਼ਨ ਦਾ ਮੈਂਬਰ ਆ ਗਿਆ ਹੈ ਇਸ ਕਰਕੇ ਤਹਿਸੀਲ ਬਣਾਈ ਹੀ ਨਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਜੋ ਡੇਢ ਸਾਲ ਦਾ ਵਕਤ ਪਿਆ ਹੈ ਇਸ ਦਾ ਕਾਰਨ ਇਹ ਹੈ ਕਿ ਜਦੋਂ ਡਾਕਟਰ ਸਾਹਿਬ ਦੀ ਸਰਕਾਰ ਸੀ ਤਾਂ ਉਹ ਜਾਂਦੀ ਜਾਂਦੀ ਸਾਰਾ ਖਜ਼ਾਨਾ ਖਾਲੀ ਕਰ ਗਈ ਸੀ ਅਤੇ ਹੁਣ ਸਾਡੀ ਵਿੱਤੀ ਪੋਜੀਸ਼ਨ ਬਹੁਤ ਕਮਜ਼ੋਰ ਹੈ। ਇਸ ਦੇ ਬਾਵਜੂਦ ਵੀ, ਸਪੀਕਰ ਸਾਹਿਬ, ਮੈਂ ਨੋਟ ਸੀ. ਐਮ. ਸਾਹਿਬ ਨੂੰ ਯੋਗ ਹੁਕਮ ਲਈ ਭੇਜਿਆ ਹੋਇਆ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਸ ਫਾਈ-ਨਾਂਸ਼ਲ ਈਅਰ ਵਿਚ ਇਸ ਨੂੰ ਅੱਪ-ਗ੍ਰੇਡ ਕਰ ਦਿਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਮਿਤੀ 18 ਮਈ, 1978 ਨੂੰ ਯੋਗ ਹੁਕਮਾਂ ਵਾਸਤੇ ਸੀ. ਐਮ. ਸਾਹਿਬ ਨੂੰ ਕੇਸ ਭੇਜਿਆ ਹੋਇਆ ਹੈ । ਜੋ ਸੀ. ਐਮ. ਸਾਹਿਬ ਮੁਨਾਸਿਬ ਸਮਝਣਗੇ ਉਸ ਦੇ ਮੁਤਾਬਿਕ ਹੀ ਕਰ ਦਿਆਂਗੇ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਫਾਈਲ ਵੇਖ ਲੈਣ ਕਿ ਮੁਕੇਰੀਆਂ, ਬਾਬਾ ਬਕਾਲਾ, ਤਲਵੰਡੀ ਸਾਬੋ ਅਤੇ ਖੰਨਾ, ਇਨ੍ਹਾਂ ਚਾਰਾਂ ਨੂੰ ਤਹਿਸੀਲ ਬਣਾਉਣ ਦਾ ਫੈਸਲਾ ਕੀਤਾ ਗਿਆ ਸੀ । ਫਾਈਨਾਂਸ ਡਿਪਾਰਟਮੈਂਟ ਅਤੇ ਪਲੈਨਿੰਗ ਡਿਪਾਰਟਮੈਂਟ ਦੀ ਅਪਰੂਵਲ ਨਾਲ ਇਹ ਫੈਸਲਾ ਕੀਤਾ ਗਿਆ ਸੀ । ਇਹ ਧਾਰਮਿਕ ਅਸਥਾਨ ਹਨ । ਹੁਣ ਡੇਢ ਸਾਲ ਹੋ ਗਿਆ ਹੈ ਪਰ ਇਹ ਫੈਸਲਾ ਲਾਗੂ ਨਹੀਂ ਕੀਤਾ ਗਿਆ ਕਿਉਂਕਿ ਇਹ ਫੈਸਲਾ ਕਾਂਗਰਸ ਸਰਕਾਰ ਦਾ ਸੀ । (ਵਿਘਨ) (ਸ਼ੋਰ)

**ਮੰਤਰੀ** : ਸਪੀਕਰ ਸਾਹਿਬ, ਮੈਂ ਸਵਾਲ ਦਾ ਜਵਾਬ ਪਹਿਲਾਂ ਹੀ ਦੇ ਚੁੱਕਾ ਹਾਂ । ਇਸ ਦਾ ਕਾਰਨ ਇਹ ਨਹੀਂ ਹੈ ਕਿ ਉਥੋਂ ਆਪੋਜੀਸ਼ਨ ਪਾਰਟੀ ਦਾ ਮੈਂਬਰ ਆਇਆ ਹੈ । ਮੈਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ ਫਾਈਨਾਂਸ਼ਲ ਪੋਜੀਸ਼ਨ ਕਮਜੋਰ ਹੈ । ਸਾਰਾ ਕੁਝ ਕਾਂਗਰਸ ਵਾਲੇ ਲੈ ਗਏ ਅਤੇ ਖਜ਼ਾਨਾ ਖਾਲੀ ਕਰ ਗਏ । ਸਪੀਕਰ ਸਾਹਿਬ, ਅਸਲ ਕਾਰਣ ਵਿੱਤੀ ਪੋਜੀਸ਼ਨ ਕਰਕੇ ਹੀ ਹੈ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਨੂੰ ਖਜ਼ਾਨੇ ਦੇ ਅਰਥ ਦਾ ਪਤਾ ਹੈ (ਹਾਸਾ) ਤੁਸੀਂ ਇਨ੍ਹਾਂ ਦੀ ਕਲਾਸ ਲਾ ਕੇ ਦੱਸੋ ਕਿ ਫਾਈਨੈਂਸ਼ਲ ਪੋਜੀਸ਼ਨ ਕੀ ਹੁੰਦੀ ਹੈ ?

What is a State Treasury ? Government is a continuous process. If they cannot manage, then let them quit.

(Reply not given)

---

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਬਠਿੰਡਾ ਵਿਚ ਫੂਲ ਤਹਿਸੀਲ ਨੂੰ ਸ਼ਿਫਟ ਕਰਨ ਦਾ ਮਸਲਾ ਸਰਕਾਰ ਦੇ ਵਿਚਾਰ ਅਧੀਨ ਹੈ ? ਮਿਤੀ 31 ਮਈ, 1970 ਨੂੰ ਬਾਦਲ ਸਾਹਿਬ ਖੁਦ ਉਥੇ ਨੀਂਹ ਪੱਥਰ ਰੱਖ ਕੇ ਆਏ ਸਨ ?

**ਮੰਤਰੀ** : ਕੋਈ ਵਿਚਾਰ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, 1976 ਵਿਚ ਪਿਛਲੀ ਗੌਰਮਿੰਟ ਵੇਲੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਨੇ ਬਹੁਤ ਵੱਡੇ ਵੱਡੇ ਇਸ਼ਤਿਹਾਰ ਛਾਪਕੇ ਪਬਲੀਸਿਟੀ ਕੀਤੀ ਅਤੇ ਐਲਾਨ ਕੀਤਾ ਕਿ ਤਲਵੰਡੀ ਸਾਬੋ ਨੂੰ ਸਬ-ਤਹਿਸੀਲ ਤੋਂ ਤਹਿਸੀਲ ਬਣਾ ਰਹੇ ਹਾਂ । ਮਕਾਨ ਵੀ ਕਿਰਾਏ ਤੇ ਲਿਆ ਗਿਆ ਸੀ । ਪਰ ਹੁਣ ਇਹ ਮੁਕਰ ਗਏ ਹਨ ਕਿ ਇਨ੍ਹਾਂ ਨੇ ਕੀਤਾ ਹੀ ਨਹੀਂ । ਹੁਣ ਵਜ਼ੀਰ ਸਾਹਿਬ 3 ਤਾਰੀਖ ਨੂੰ ਤਲਵੰਡੀ ਸਾਬੋ ਗਏ ਸੀ, ਕੀ ਉਹ ਹੁਣ ਇਸ ਐਲਾਨ ਨੂੰ ਇੰਪਲੀਮੈਂਟ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਤਲਵੰਡੀ ਸਾਬੋ ਵਾਸਤੇ ਵੀ ਅਸੀਂ ਲਿਖਕੇ ਮੁੱਖ ਮੰਤਰੀ ਸਾਹਿਬ ਨੂੰ ਭੇਜਿਆ ਹੋਇਆ ਹੈ । ਜੋ ਵੀ ਹੁਕਮ ਹੋਣਗੇ ਉਸ ਦੇ ਮੁਤਾਬਿਕ ਕਰ ਦਿਆਂਗੇ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਕ ਮਨਿਸਟਰ ਇਹ ਨਹੀਂ ਕਹਿ ਸਕਦਾ ਕਿ ਦੂਜੇ ਮਨਿਸਟਰ ਨੂੰ ਉਸ ਨੇ ਲਿਖ ਕੇ ਭੇਜਿਆ ਹੋਇਆ ਹੈ ?

**Mr. Speaker** : All right please.

**ਮੰਤਰੀ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੂੰ ਯੋਗ ਕਾਰਵਾਈ ਲਈ ਭੇਜਿਆ ਹੋਇਆ ਹੈ ਅਤੇ ਉਸ ਤੇ ਜੋ ਵੀ ਹੁਕਮ ਹੋਣਗੇ, ਕਾਰਵਾਈ ਕਰਾਂਗੇ ।

**ਸ਼੍ਰੀ ਸਪੀਕਰ** : ਸੀ. ਐਮ. ਸਾਹਿਬ, ਤੁਸੀਂ ਜਵਾਬ ਦਿਓ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਦੋਂ ਵੀ ਮੇਰੇ ਕੋਲ ਕੇਸ ਆਇਆ ਉਸ ਤੇ ਵਿਚਾਰ ਕਰਕੇ ਜਲਦੀ ਡਿਸੀਜ਼ਨ ਕਰ ਦਿਤਾ ਜਾਵੇਗਾ ।

---

## ਰਾਜ ਵਿਚ ਸਰਕਾਰੀ ਅਧਿਆਪਕਾਂ ਨੂੰ ਬੀ. ਐਡ. ਦੀ ਪੜ੍ਹਾਈ ਕਰਨ ਲਈ ਆਗਿਆ

*484. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾਵਾਰ ਸਰਕਾਰੀ ਅਧਿਆਪਕਾਂ ਦੀ ਗਿਣਤੀ ਅਤੇ ਨਾਂ ਕੀ ਹਨ ਜਿਨ੍ਹਾਂ ਨੂੰ ਵਿਭਾਗ ਦੁਆਰਾ ਵਰਤਮਾਨ ਮੰਤਰੀ ਮੰਡਲ ਵੱਲੋਂ ਅਹੁਦਾ ਸੰਭਾਲਣ ਤੋਂ ਬਾਅਦ 31 ਮਾਰਚ, 1978 ਤੱਕ ਬੀ. ਐਡ. ਦੀ ਪੜ੍ਹਾਈ ਕਰਨ ਦੀ ਆਗਿਆ ਦਿਤੀ ਗਈ ਅਤੇ ਇਨ੍ਹਾਂ ਦੀ ਜ਼ਿਲ੍ਹਾਵਾਰ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਜਸਵਿੰਦਰ ਸਿੰਘ ਬਰਾੜ** (ਸਹਿਕਾਰਤਾ ਮੰਤਰੀ) : ਹਾਂ ਜੀ । ਚਾਰ ਅਧਿਆਪਕਾਂ ਨੂੰ ਬੀ. ਐਡ. ਕਰਨ ਲਈ ਪਰਵਾਨਗੀ ਦਿਤੀ ਗਈ ਸੀ ਜਿਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖ ਦਿਤਾ ਗਿਆ ਹੈ ।

ਇਸ ਤੋਂ ਇਲਾਵਾ 1976-77 ਸੈਸ਼ਨ ਦੇ 4 ਕੇਸਿਜ਼ ਜਿਨ੍ਹਾਂ ਦਾ ਵੇਰਵਾ ਵੀ ਸਦਨ ਦ ਮੇਜ਼ ਤੇ ਰੱਖਿਆ ਗਿਆ ਹੈ, ਨੇ ਵਿਭਾਗ ਦੀ ਬਿਨਾਂ ਕੋਈ ਆਗਿਆ ਤੋਂ ਬੀ. ਐਡ. ਵਿਚ ਦਾਖਲਾ ਲੈ ਕੇ ਇਮਤਿਹਾਨ ਦੇ ਦਿਤਾ ਹੈ ਪਰ ਕਿਉਂਕਿ ਇਹ ਅਨੁਸੂਚਿਤ ਜਾਤੀ ਦੇ ਕਰਮਚਾਰੀ ਹਨ ਇਸ ਲਈ ਵਿਭਾਗ ਨੇ ਪੰਜਾਬ ਯੂਨੀਵਰਸਿਟੀ ਨੂੰ ਇਨ੍ਹਾਂ ਦਾ ਨਤੀਜਾ ਜਾਰੀ ਕਰਨ ਲਈ ਬੇਨਤੀ ਕੀਤੀ ਹੋਈ ਹੈ ।

[ਸਹਿਕਾਰਤਾ ਮੰਤਰੀ]

ਵੇਰਵਾ ਜੋ ਸਦਨ ਦੀ ਮੇਜ਼ ਤੇ ਰਖਿਆ ਗਿਆ

| ਲੜੀ ਨੰ. | ਅਧਿਆਪਕ ਦਾ ਨਾਂ, ਅਹੁਦਾ ਅਤੇ ਕੰਮ ਕਰਨ ਦੀ ਥਾਂ | ਜ਼ਿਲ੍ਹੇ ਦਾਂ ਨਾ |
|---|---|---|
| 1 | ਸ: ਮਨਮੋਹਨ ਸਿੰਘ, ਐਗਰੀਕਲਚਰ ਮਾਸਟਰ, ਸਰਕਾਰੀ ਹਾਈ ਤੇ ਜੇ.ਬੀ.ਟੀ. ਸਕੂਲ, ਜਗਰਾਉਂ (ਲੁਧਿਆਣਾ) .. | ਲੁਧਿਆਣਾ |
| 2 | ਸ: ਹਰੀ ਸਿੰਘ, ਐਗਰੀਕਲਚਰ ਮਾਸਟਰ, ਸਰਕਾਰੀ ਹਾਈ ਸਕੂਲ ਬਲਦ ਕਲਾਂ (ਸੰਗਰੂਰ) .. | ਸੰਗਰੂਰ |
| 3 | ਸ੍ਰੀ ਸੁਰਿੰਦਰ ਕੁਮਾਰ ਗੁਪਤਾ, ਲੈਕਚਰਾਰ. ਸਰਕਾਰੀ ਹਾਇਰ ਸੈਕੰਡਰੀ ਸਕੂਲ, ਟਾਊਨ ਹਾਲ, ਅੰਮ੍ਰਿਤਸਰ .. | ਅੰਮ੍ਰਿਤਸਰ |
| 4 | ਸ੍ਰੀਮਤੀ ਦਲੀਪ ਕੌਰ, ਪੀ.ਟੀ. ਆਈ. ਸਰਕਾਰੀ ਗਰਲਜ਼ ਹਾਇਰ ਸੈਕੰਡਰੀ ਸਕੂਲ, ਸੰਗਰੂਰ .. | ਸੰਗਰੂਰ |

ਉਮੀਦਵਾਰਾਂ ਦੀ ਸੂਚੀ ਜਿਨ੍ਹਾਂ ਨੇ ਵਿਭਾਗ ਤੋਂ ਬਿਨਾਂ ਆਗਿਆ ਇਮਤਿਹਾਨ ਦਿੱਤਾ ਪਰ ਵਿਭਾਗ ਨੇ ਕਰਮਚਾਰੀਆਂ ਨੂੰ ਅਨੁਸੂਚਿਤ ਜਾਤੀਆਂ ਦੇ ਹੋਣ ਕਾਰਨ ਯੂਨੀਵਰਸਿਟੀ ਨੂੰ ਇਨ੍ਹਾਂ ਦਾ ਨਤੀਜਾ ਕੱਢਣ ਲਈ ਕਿਹਾ ਹੈ:-

| | | |
|---|---|---|
| 1 | ਸ: ਦਰਸ਼ਨ ਸਿੰਘ, ਜੇ.ਬੀ.ਟੀ. ਗੌਰਮਿੰਟ ਪ੍ਰਾਇਮਰੀ ਸਕੂਲ, ਮੂੜਮੱਲ ਬਲਾਕ, ਮੁਕਤਸਰ .. | ਫਰੀਦਕੋਟ |
| 2. | ਸ੍ਰੀ ਬੋਹੜ ਸਿੰਘ, ਸਰਕਾਰੀ ਪ੍ਰਾਈਮਰੀ ਸਕੂਲ, ਮਹਿਰਾਜਵਾਲਾ, ਬਲਾਕ ਮੁਕਤਸਰ । | ਫਰੀਦਕੋਟ |
| 3 | ਸ੍ਰੀ ਸੀਤਾ ਰਾਮ, ਸਰਕਾਰੀ ਹਾਈ ਸਕੂਲ, ਚੱਕ ਸ਼ੇਰੇਵਾਲਾ .. | ਫਰੀਦਕੋਟ |
| 4 | ਸ: ਦੀਵਾਨ ਸਿੰਘ, ਸਰਕਾਰੀ ਮਿਡਲ ਸਕੂਲ, ਤਾਮਕੋਟ .. | ਫਰੀਦਕੋਟ |

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ, ਇਹ ਦੱਸਣ ਦੀ ਖੇਚਲ ਕਰਨਗੇ ਕਿ ਬੀ. ਐਡ. ਦੀ ਪੜ੍ਹਾਈ ਲਈ ਬਾਕਾਇਦਾ ਗੌਰਮਿੰਟ ਦੀ ਮੰਨਜੂਰੀ ਦੇਣ ਲਈ ਉਨ੍ਹਾਂ ਦਾ ਕੇਸ ਕੰਸਿਡਰ ਕੀਤਾ ਜਾ ਰਿਹਾ ਹੈ ਅਤੇ ਉਨ੍ਹਾਂ ਦਾ ਕੇਸ ਕੰਸਿਡਰ ਕਰਨ ਤੋਂ ਬਾਅਦ ਉਨ੍ਹਾਂ ਦੀ ਸੂਟੇਬਲ ਐਡਜਸਟਮੈਂਟ ਕੀਤੀ ਜਾਵੇਗੀ ?

**ਸਹਿਕਾਰਤਾ ਮੰਤਰੀ**: ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਚਾਰ ਬੰਦਿਆਂ ਨੇ ਇਜ਼ਾਜ਼ਤ ਲਈ ਸੀ। ਇਨ੍ਹਾਂ ਵਿਚੋਂ ਇਕ ਲੈਕਚਰਾਰ ਸੀ, ਦੋ ਐਗਰੀਕਲਚਰ ਗਰੇਜੂਏਟ ਸਨ ਅਤੇ ਇਕ ਪੀ.ਟੀ..ਆਈ

**ਸ੍ਰੀ ਹਰਬੰਸ ਲਾਲ ਖੰਨਾ** : ** ** **

**ਸ੍ਰੀ ਡਿਪਟੀ ਸਪੀਕਰ** : ** ਲਫਜ਼ ਐਕਸਪੰਜ ਹੋ ਗਿਆ ਹੈ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਰਣਜੀਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪਰਾਪਰ ਟਾਈਮ ਨਹੀਂ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸ਼ਿਸ਼ਪਾਲ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਦਾ ਪੁਆਇੰਟ ਆਫ ਆਰਡਰ ਤੁਸੀਂ ਸੁਣ ਲਿਆ ਹੈ। ਸੈਂਟਰ ਵਿਚ ਜੋ ਪੁਆਇੰਟ ਆਫ ਆਰਡਰਾਂ ਨੂੰ ਮਿਸ-ਯੂਜ਼ ਕਰਦੇ ਹਨ ਉਨ੍ਹਾਂ ਲਈ ਰੂਲਜ਼ ਬਣਾਏ ਹਨ ਔਰ ਬੁਕਲੈਟ ਬਣਾਈ ਹੈ, ਇਥੇ ਵੀ ਪੁਆਇੰਟ ਆਫ ਆਰਡਰ ਮਿਸ-ਯੂਜ਼ ਨਾ ਹੋਣ ਇਸ ਸਬੰਧ ਵਿਚ ਕਿਰਪਾ ਕਰਕੇ ਇਨ੍ਹਾਂ ਨੂੰ ਸਮਝਾ ਦਿਉ ।

**Chaudhri Kanshi Ram** : ** ** **

**Mr. Deputy Speaker** : This is no point of order.

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**प्रिंसिपल ओम प्रकाश बग्गा** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹੁਕਮ ਚੰਦ** : ਮੈਂ ਦੱਸਣਾ ਚਾਹੁੰਦਾ ਸੀ ਕਿ ਚਾਹ ਦੀ ਪਿਆਲੀ ਉਹ ਨਹੀਂ ਸੀ ਜੋ ਕਿ ਤੁਸੀਂ ਵਰਤਦੇ ਸੀ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਜਿਸ ਵੇਲੇ ਇਥੇ ਪਹਿਲੀ ਸਰਕਾਰ ਸੀ (ਵਿਘਨ)

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਜਦੋਂ ਇਨ੍ਹਾਂ ਮੈਂਬਰਾਂ ਦੀਆਂ ਕਰਤੂਤਾਂ ਦਾ ਚਿੱਠਾ ਪਬਲਿਕ ਦੇ ਸਾਹਮਣੇ ਆਉਂਦਾ ਹੈ ਤਾਂ ਇਨ੍ਹਾਂ ਨੂੰ ਬੜਾ ਦੁੱਖ ਹੁੰਦਾ ਹੈ। (ਵਿਘਨ)

**ਸ੍ਰੀ ਚਮਨ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

ਸ੍ਰੀ ਹੁਕਮ ਚੰਦ: ਇਹ ਪਿਛਲੇ 30 ਸਾਲਾਂ ਦਾ ਰਿਕਾਰਡ ਦੇਖ ਲੈਣ । ਜਦੋਂ ਇਹ ਜਨਤਾ ਦੇ ਸਾਹਮਣੇ ਪਹੁੰਚਿਆ ਤਾਂ ਜਨਤਾ ਇਸ ਬਾਰੇ ਹਿਸਾਬ ਮੰਗੇਗੀ । ਇਥੇ ਹੀ ਨਹੀਂ ਬਲਕਿ ਇਸ ਬਾਰੇ ਗਲੀਆਂ ਕੂਚਿਆਂ ਵਿਚ ਹਿਸਾਬ ਮੰਗਿਆ ਜਾਏਗਾ (ਵਿਘਨ)

ਸ੍ਰੀ ਕਾਂਸ਼ੀ ਰਾਮ : ** ** **

ਸ੍ਰੀ ਡਿਪਟੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸ੍ਰੀ ਹੁਕਮ ਚੰਦ :1947 ਤੋਂ ਬਾਅਦ ਦੇਸ਼ ਵਾਸੀਆਂ ਅੰਦਰ ਦੇਸ਼ ਪ੍ਰੇਮ ਬਾਰੇ ਜਿਸ ਤਰ੍ਹਾਂ ਬੁਨਿਆਦੀ ਜੜ੍ਹਾਂ ਮਜ਼ਬੂਤ ਹੋਣੀਆਂ ਚਾਹੀਦੀਆਂ ਸਨ ਉਹ ਨਹੀਂ ਹੋਈਆਂ (ਵਿਘਨ) ਬਲਕਿ ਖੋਖਲੀਆਂ ਹੋਈਆਂ । ਜੋ ਕੁਝ ਇਨ੍ਹਾਂ ਨੇ 30 ਸਾਲਾਂ ਵਿਚ ਕੀਤਾ ਉਸ ਬਾਰੇ ਇਤਿਹਾਸ ਗਵਾਹ ਹੈ। ਕੌਮ ਦੇ ਰਹਿਬਰ, ਕੌਮ ਦੇ ਲੀਡਰ ਹੀ ਜਿਸ ਤਰਫ ਚਾਹੁਣ ਕੌਮ ਨੂੰ ਲਿਜਾ ਸਕਦੇ ਹਨ । ਘਰ ਵਿਚ ਵੱਡਾ ਰਿਸਪਾਂਸੀਬਲ ਆਦਮੀ ਅਗਰ ਮੰਦਰ ਜਾਂ ਗੁਰਦੁਆਰੇ ਜਾਂਦਾ ਹੈ ਤਾਂ ਉਸ ਦੇ ਬੱਚੇ ਵੀ ਮੰਦਰ ਜਾਂ ਗੁਰਦਵਾਰੇ ਹੀ ਜਾਣਗੇ। ਔਰ ਅਗਰ ਜ਼ਿੰਮੇਵਾਰ ਆਦਮੀ ਸ਼ਰਾਬ ਦੇ ਠੇਕੇ ਤੇ ਜਾਂਦਾ ਹੈ ਤਾਂ ਉਸ ਦੇ ਬੱਚੇ ਵੀ ਸ਼ਰਾਬ ਦੇ ਠੇਕੇ ਤੇ ਹੀ ਜਾਣਗੇ । ਇਸ ਚੀਜ਼ ਦੀ ਗਵਾਹੀ ਇਤਿਹਾਸ ਤੋਂ ਮਿਲਦੀ ਹੈ। ਅਗਰ ਸਾਡੇ ਲੀਡਰ ਦੇਸ਼ ਪਿਆਰ ਦਾ ਜਜ਼ਬਾ ਪੈਦਾ ਕਰਦੇ ਹਨ ਤਾਂ ਉਹੋ ਜਿਹੇ ਹਾਲਾਤ ਪੈਦਾ ਹੋਣੇ ਹਨ । ਸਾਡੇ ਇਕ ਇਕ ਐਕਸ਼ਨ ਦਾ ਅਗੋਂ ਕੌਮ ਤੇ ਅਸਰ ਪੈਣਾ ਹੈ। ਸਾਡੇ ਮਾੜੇ ਐਕਸ਼ਨ ਕੌਮ ਨੂੰ ਖਰਾਬ ਕਰ ਸਕਦੇ ਹਨ (ਵਿਘਨ)

ਸ੍ਰੀ ਚਮਨ ਲਾਲ : ** ** **

ਸ੍ਰੀ ਡਿਪਟੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸਰਦਾਰ ਪ੍ਰਕਾਸ਼ ਸਿੰਘ ਮਜੀਠਾ: ** ** **

ਸ੍ਰੀ ਡਿਪਟੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Sardar Gurdarshan Singh** : This is an aspersion on the Chair. The hon. Member should respect it. He should withdraw those words. (*Interruption*) We are also part of this House.

ਡਿਪਟੀ ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਇਸ ਚੇਅਰ ਦਾ ਸਾਨੂੰ ਇਜ਼ਤ ਮਾਨ ਕਰਨੀ ਚਾਹੀਦਾ ਹੈ । ਅੱਜ ਤੁਸੀਂ ਇਸ ਚੇਅਰ ਤੇ ਬਿਰਾਜਮਾਨ ਹੋ ਔਰ ਕੱਲ ਨੂੰ ਕੋਈ ਹੋਰ ਇਸ ਤੇ ਬੈਠ ਸਕਦਾ ਹੈ। ਅਗਰ ਕੋਈ ਮੈਂਬਰ ਸਾਹਿਬ ਚੇਅਰ ਦੀ ਬੇਇਜ਼ਤੀ ਕਰਦਾ ਹੈ ਤਾਂ ਉਹ ਚੇਅਰ ਤੇ ਐਸਪਰਸ਼ਨ ਕਾਸਟ ਕਰਦਾ ਹੈ। (ਵਿਘਨ)

ਸ੍ਰੀ ਡਿਪਟੀ ਸਪੀਕਰ: ਉਹ ਤਾਂ ਐਕਸਪੰਜ ਕਰਾ ਦਿੱਤਾ ਹੈ।

ਸ੍ਰੀ ਹੁਕਮ ਚੰਦ: ਡਿਪਟੀ ਸਪੀਕਰ ਸਾਹਿਬ, ਮੈਂ ਦਸ ਰਿਹਾ ਸੀ ਕਿ ਦੇਸ਼ ਨੂੰ ਕਿਸ ਤਰਫ ਜਾਣਾ ਚਾਹੀਦਾ ਸੀ ਔਰ ਕਿਸ ਤਰਫ ਚਲਾ ਗਿਆ ਹੈ । ਹੁਣ ਅਸੀਂ ਪ੍ਰਣ ਕੀਤਾ ਹੈ ਕਿ ਦੇਸ਼ ਨੂੰ ਮੁੜ ਫਿਰ ਸਹੀ ਰਸਤੇ ਤੇ ਲਿਆਉਣਾ ਹੈ ਔਰ ਦੇਸ਼ ਨੂੰ ਨਵਾਂ ਮੋੜ ਦੇਣਾ ਹੈ । ਇਹ ਕਸਮ ਖਾ ਕੇ, ਜਨਤਾ ਤੋਂ ਵੋਟਾਂ ਲੈ ਕੇ ਅਸੈਂਬਲੀ ਵਿਚ ਅਸੀਂ ਪਹੁੰਚੇ ਹਾਂ । ਇਥੇ ਦੇਸ਼ ਪ੍ਰੇਮ ਦੀ ਭਾਵਨਾ ਲਿਆ ਸਕੀਏ ਔਰ ਇਸ ਮੁਲਕ ਨੂੰ ਤਰੱਕੀ ਦੇ ਰਸਤੇ ਤੇ ਲਿਆ ਕੇ ਦੁਨੀਆਂ ਵਿਚ ਨੰਬਰ 1 ਤੇ ਪਹੁੰਚਾ ਸਕੀਏ। ਇਹ ਕਸਮ ਅਸੀਂ

**Expunged as ordered by the Chair.

ਖਾਧੀ ਹੈ। ਸਾਡੇ ਸਾਹਮਣੇ ਬੁਨਿਆਦੀ ਸਵਾਲ ਹਨ। ਜਿਹੜੇ ਬੀਜ ਇਥੇ ਇਨ੍ਹਾਂ ਨੇ ਬੋਏ ਹਨ ਉਹ ਬੀਜ ਚਮਕ ਰਹੇ ਹਨ ਅਤੇ ਉਗਣ ਦੀ ਕੋਸ਼ਿਸ਼ ਕਰਦੇ ਹਨ । ਅਸੀਂ ਉਹ ਉਗਣ ਨਹੀਂ ਦੇਣੇ । ਅਸੀਂ ਪੰਜਾਬ ਦੇ ਹਿੱਤਾਂ ਦੀ ਰਾਖੀ ਕਰਨੀ ਹੈ। ਸਾਨੂੰ ਪੰਜਾਬ ਦੇ ਹਿੱਤਾਂ ਨਾਲ ਪਿਆਰ ਹੈ। ਸਾਨੂੰ ਇਥੋਂ ਦੀ ਬੋਲੀ ਨਾਲ ਪਿਆਰ ਹੈ । ਸਾਨੂੰ ਪੰਜਾਬੀ ਸੂਬੇ ਨਾਲ ਪਿਆਰ ਹੈ। ਜਿਥੋਂ ਦੀ ਅਸੀਂ ਹਵਾ, ਰੋਟੀ ਖਾਂਦੇ ਹਾਂ ਅਤੇ ਜਿਥੇ ਭਾਈ ਪ੍ਰੇਮ ਦਾ ਨਾਅਰਾ ਲਾਉਂਦੇ ਹਾਂ, ਉਸ ਦੇ ਨਾਲ ਸਾਨੂੰ ਪਿਆਰ ਹੈ। ਅਸੀਂ ਪੰਜਾਬ ਦੇ ਹਿੱਤਾਂ ਦੀ ਰਾਖੀ ਕਰਨੀ ਹੈ। ਪੰਜਾਬੀ ਚਾਹੇ ਕੋਈ ਮਜ਼ਦੂਰ ਹੈ, ਕਿਸਾਨ ਹੈ, ਵਿਉਪਾਰੀ ਹੈ. ਚਾਹੇ ਕੋਈ ਵੱਡਾ ਹੈ ਜਾਂ ਛੋਟਾ ਹੈ, ਅਸੀਂ ਉਨ੍ਹਾਂ ਸਾਰਿਆਂ ਦੀ ਇਥੇ ਹਾਊਸ ਵਿਚ ਬੈਠ ਕੇ ਅਤੇ ਬਾਹਿਰ ਵੀ ਉਨ੍ਹਾਂ ਸਾਰਿਆਂ ਦੀ ਰਾਖੀ ਕਰਨੀ ਹੈ । ਅਗਰ ਅਸੀਂ ਉਨ੍ਹਾਂ ਦੇ ਹਿੱਤਾਂ ਦੀ ਰਾਖੀ ਨਹੀਂ ਕਰਾਂਗੇ ਤਾਂ ਲੋਕ ਸਾਨੂੰ ਪੁੱਛਣਗੇ ਅਤੇ ਉਹ ਸਾ ਨੂੰ ਕਹਿਣਗੇ ਕਿ ਤੁਸੀਂ ਸਾਡੀ ਰਖਵਾਲੀ, ਰਾਖੀ ਨਹੀਂ ਕਰ ਸਕੇ। ਅਸੀਂ ਪੰਜਾਬ ਦੀ ਖਾਤਰ ਸੈਂਟਰ ਤੋਂ ਬਹੁਤ ਸਾਰੇ ਹੱਕ ਮੰਗਣ ਗਏ ਸੀ। ਉਥੇ ਬਾਦਲ ਸਾਹਿਬ ਗਏ ਸਨ। ਉਨ੍ਹਾਂ ਨੇ ਆਪਣੇ ਹੱਕਾਂ ਦੀ ਮੰਗ ਕੀਤੀ । ਪੰਜਾਬ ਦੇ ਹਿੱਤਾਂ ਦੀ ਲੜਾਈ ਦਿੱਲੀ ਵਿਚ ਬੈਠ ਕੇ ਲੜੀ ਜਾ ਰਹੀ ਹੈ। ਅਸੀਂ ਪੰਜਾਬੀਆਂ ਦੇ ਹਿਤਾਂ ਦੀ ਰਖਵਾਲੀ ਇਥੇ ਹਾਊਸ ਵਿਚ ਬੈਠ ਕੇ ਅਤੇ ਬਾਹਿਰ ਵੀ ਕਰਨੀ ਹੈ। ਜਿਹੜੀ ਅਸੀਂ ਪੰਜਾਬੀਆਂ ਦੇ ਹਿੱਤਾਂ ਦੀ ਰਾਖੀ ਕਰਦੇ ਹਾਂ, ਇਹ ਗੱਲ ਅੱਜ ਕੁਝ ਭਰਾਵਾਂ ਨੂੰ ਪਸੰਦ ਨਹੀਂ ਹੈ। ਅਸੀਂ ਹੁਣ ਵਧੀਕੀਆਂ ਨਹੀਂ ਹੋਣ ਦੇਣੀਆਂ। ਪਿਛੇ ਸਾਡੇ ਨਾਲ ਬਥੇਰੀਆਂ ਵਧੀਕੀਆਂ ਹੁੰਦੀਆਂ ਰਹੀਆਂ ਹਨ ਪਰ ਹੁਣ ਅਸੀਂ ਵਧੀਕੀਆਂ ਨਹੀਂ ਹੋਣ ਦੇਣੀਆਂ। ਇੰਡਸਟਰੀ ਦਾ ਸਵਾਲ ਹੈ। ਸਾਰੇ ਦੇਸ਼ ਅੰਦਰ ਇੰਡਸਟਰੀ ਤੇ 32 ਸੌ ਕਰੋੜ ਰੁਪਿਆ ਲੱਗਿਆ ਹੈ। ਪੰਜਾਬ ਵਿਚ, ਲਾਰਜ ਸਕੇਲ ਇੰਡਸਟਰੀ ਤੇ ਸਿਰਫ 32 ਕਰੋੜ ਰੁਪਿਆ ਲੱਗਿਆ ਹੈ ਜਦ ਕਿ ਸਾਰੇ ਦੇਸ਼ ਵਿਚ ਇਸ ਤੇ 32 ਸੌ ਕਰੋੜ ਰੁਪਿਆ ਲੱਗਿਆ। ਇਹ ਇਕ ਬੜੀ ਭਾਰੀ ਪੰਜਾਬ ਨਾਲ ਵਧੀਕੀ ਹੈ ਜੋ ਕਿ ਸਾਡੇ ਸਾਹਮਣੇ ਆਈ ਹੈ । ਪਰ ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਅਸੀਂ ਪੰਜਾਬ ਦੇ ਹਿੱਤਾਂ ਦੀ ਰਾਖੀ ਕਰਾਂਗੇ।

ਫਾਜ਼ਿਲਕਾ ਅਤੇ ਅਬੋਹਰ ਦਾ ਸਵਾਲ ਹੈ। ਇਹ ਵੀ ਸਾਡੇ ਇਲਾਕੇ ਹਨ। ਚੰਡੀਗੜ੍ਹ ਵੀ ਸਾਡਾ ਹੈ।

**Mr. Deputy Speaker** : Please try to wind up.

**ਸ੍ਰੀ ਹੁਕਮ ਚੰਦ** : ਮੈਂ ਇਸ ਰੇਜ਼ੋਲਿਊਸ਼ਨ ਦੀ ਹਮਾਇਤ ਕਰਦਾ ਹਾਂ। ਮੈਂ ਸਾਰੀਆਂ ਪਾਰਟੀਆਂ ਦੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਇਸ ਦੀ ਹਮਾਇਤ ਕਰਨ। ਪਿਛੇ ਜਿਹੇ ਚੰਡੀਗੜ੍ਹ ਦੇ ਸਵਾਲ ਤੇ ਧਰਨਾ ਦਿੱਤਾ ਸੀ। ਸਾਰੀਆਂ ਪਾਰਟੀਆਂ ਨੇ ਧਰਨਾ ਦਿਤਾ ਸੀ। ਇਸ ਲਈ ਮੈਂ ਹੁਣ ਸਾਰਿਆਂ ਨੂੰ ਅਪੀਲ ਕਰਾਂਗਾ ਕਿ ਇਸ ਰੇਜ਼ੋਲਿਊਸ਼ਨ ਦੀ ਅਸੀਂ ਜਿੰਨੀ ਹਮਾਇਤ ਕਰਦੇ ਰਹਾਂਗੇ ਉਤਨੀ ਹੀ ਘੱਟ ਹੈ ਅਤੇ ਪੰਜਾ-ਬੀਆਂ ਦੇ ਹੱਕਾਂ ਦੀ ਜਿੰਨੀ ਰਾਖੀ ਕਰਾਂਗੇ ਉਤਨੀ ਹੀ ਘੱਟ ਹੈ। ਸਾਡੇ ਨਾਲ ਜਿਹੜੀਆਂ ਵਧੀਕੀਆਂ ਹੋਈਆਂ ਹਨ, ਚਾਹੇ ਚੰਡੀਗੜ੍ਹ ਦੇ ਸਵਾਲ ਤੇ, ਚਾਹੇ ਭਾਖੜੇ ਦੇ ਸਵਾਲ ਤੇ ਅਤੇ ਚਾਹੇ ਕਿਸੇ ਹੋਰ ਮਸਲੇ ਤੇ, ਉਹ ਅਸੀਂ ਅਗੋਂ ਨਹੀਂ ਹੋਣ ਦੇਣੀਆਂ ਅਸੀਂ ਪੰਜਾਬੀਆਂ ਦੇ ਹਿਤਾਂ ਦੀ ਰਾਖੀ ਕਰਨੀ ਹੈ ਅਤੇ ਇਸ ਬਾਰੇ ਅਸੀਂ ਪ੍ਰਣ ਲੈ ਕੇ ਆਏ ਹਾਂ। ਇਤਨੀ ਗੱਲ ਕਹਿੰਦਾ ਹੋਇਆ ਮੈਂ ਇਸ ਰੇਜ਼ੋਲਿਊਸ਼ਨ ਦੀ ਹਮਾਇਤ ਕਰਦਾ ਹਾਂ ।

**ਸਰਦਾਰ ਬੇਅੰਤ ਸਿੰਘ** (ਪਾਇਲ) : ਡਿਪਟੀ ਸਪੀਕਰ ਸਾਹਿਬ, ਢਿੱਲੋਂ ਸਾਹਿਬ ਨੇ ਆਪਣੀ ਪਾਰਟੀ ਦੀ ਮਨਜ਼ੂਰੀ ਨਾਲ ਇਹ ਰੇਜ਼ੋਲਿਊਸ਼ਨ ਹਾਊਸ ਵਿਚ ਲਿਆਂਦਾ ਹੈ । ਇਨ੍ਹਾਂ ਨੇ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਜਦ ਸਾਡੀ ਸਰਕਾਰ ਬਣੀ ਤਾਂ ਅਸੀਂ ਇਹ ਕਰ ਦਿਆਂਗੇ, ਉਹ ਕਰ ਦਿਆਂਗੇ । ਇਨ੍ਹਾਂ ਨੇ ਕਿਹਾ ਕਿ ਹਰਿਆਣਾ ਦਾ ਚੌਧਰੀ ਦੇਵੀ ਲਾਲ ਸਾਡਾ ਵੱਡਾ ਭਰਾ ਹੈ ਅਤੇ ਬਾਦਲ ਸਾਹਿਬ ਛੋਟੇ ਭਰਾ ਹਨ । ਇਨ੍ਹਾਂ ਨੇ ਕਿਹਾ ਕਿ ਸੈਂਟਰ ਵਿਚ ਵੀ ਆਪਣੀ ਸਰਕਾਰ ਹੈ ਅਤੇ ਇਸ

[ਸਰਦਾਰ ਬੇਅੰਤ ਸਿੰਘ]

ਲਈ ਅਸੀਂ ਸਾਰੇ ਹੈਡ ਵਰਕਸ, ਚੰਡੀਗੜ੍ਹ ਅਤੇ ਪੰਜਾਬੀ ਸਪੀਕਿੰਗ ਏਰੀਆਜ਼ ਆਪਣੇ ਆਪ ਵਾਪਿਸ ਲੈ ਲਵਾਂਗੇ । ਪਰ ਮੈਂ ਕਹਿੰਦਾ ਹਾਂ ਕਿ ਇਸ ਗੱਲ ਵਿਚ ਇਹ ਮਿਜ਼ਰੇਬਲੀ ਫੇਲ ਹੋਏ ਹਨ । ਜਿਹੜੇ ਇਨ੍ਹਾਂ ਨੇ ਵੋਟਰਾਂ ਨਾਲ ਵਾਇਦੇ ਕੀਤੇ ਸੀ ਉਨ੍ਹਾਂ ਵਾਇਦਿਆਂ ਬਾਰੇ ਲੋਕੀਂ ਅੱਜ ਇਨ੍ਹਾਂ ਕੋਲੋਂ ਪੁਛਦੇ ਹਨ । ਉਹ ਪੁਛਦੇ ਹਨ ਕਿ ਚੰਡੀਗੜ੍ਹ ਬਾਰੇ ਤੁਸੀਂ ਕੀ ਕੀਤਾ ਹੈ, ਥੀਨ ਡੈਮ ਬਾਰੇ ਕੀ ਕੀਤਾ ਹੈ, ਹੈਡਵਰਕਸ ਬਾਰੇ ਕੀ ਕੀਤਾ ਹੈ ਅਤੇ ਰਾਵੀ ਬਿਆਸ ਦੇ ਪਾਣੀ ਬਾਰੇ ਕੀ ਕੀਤਾ ਹੈ ? ਇਹ ਸਾਰੇ ਮਸਲੇ ਹਨ ਜਿਨ੍ਹਾਂ ਬਾਰੇ ਇਹ ਪਾਰਟੀ ਜਵਾਬ ਦੇਹ ਹੈ । ਮੈਨੂੰ ਇਹ ਕਹਿਣ ਵਿਚ ਖੁਸ਼ੀ ਹੈ ਕਿ ਇਹ ਪਾਵਰ ਵਿਚ ਹਨ ਅਤੇ ਮੈਨੂੰ ਬੜਾ ਭਾਰੀ ਮਾਣ ਸੀ ਕਿ ਕੀਤੇ ਹੋਏ ਵਾਇਦੇ ਪੂਰੇ ਕਰ ਲੈਣਗੇ ਪਰ ਅੱਜ ਮੈਨੂੰ ਕੁਝ ਤੌਖਲਾ ਹੈ । ਉਹ ਇਹ ਕਿ ਮੈਨੂੰ ਪਤਾ ਲੱਗਾ ਕਿ ਰਾਵੀ-ਬਿਆਸ ਦੇ ਪਾਣੀ ਬਾਰੇ ਮੀਟਿੰਗਾਂ ਹੋਈਆਂ ਅਤੇ ਉਨ੍ਹਾਂ ਮੀਟਿੰਗਾਂ ਵਿਚ ਕੋਈ ਫੈਸਲਾ ਨਹੀਂ ਹੋਇਆ ** ** ** ** ਉਥੇ ਜਿਹੜੇ ਪੰਜਾਬ ਦੇ ਮਨਿਸਟਰ ਬੈਠੇ ਹਨ, ਜਿਹੜੇ ਉਥੇ ਪੰਜਾਬ ਦੇ ਐਮ. ਪੀਜ਼. ਬੈਠੇ ਹਨ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਉਨ੍ਹਾਂ ਨੇ ਪਾਰਲੀਮੈਂਟ ਦੇ ਵਿਚ......

**ਪ੍ਰਿੰਸੀਪਲ ਓਮ ਪ੍ਰਕਾਸ਼ ਬਗਾ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਕਿ ** ** ** ਇਹ ਗੱਲ ਸਾਡੀ ਪ੍ਰੰਪਰਾ ਦੇ ਵਿਰੁੱਧ ਹੈ । ਕੀ ਇੰਦਰਾ ਗਾਂਧੀ ਦੀ ਨੀਅਤ ਸਾਫ ਸੀ ?

**ਸ਼੍ਰੀ ਡਿਪਟੀ ਸਪੀਕਰ** : ਠੀਕ ਹੈ । Those remarks are expunged.

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਅਸੀਂ ਸਰਕਾਰ ਨੂੰ ਕ੍ਰਿਟੇਸਾਈਜ਼ ਨਹੀਂ ਕਰ ਸਕਦੇ ਤਾਂ ਹੋਰ ਕੀ ਕਰ ਸਕਦੇ ਹਾਂ । ਇਸੇ ਤਰ੍ਹਾਂ ਜਿਹੜਾ ਆਦਮੀ ਐਟ ਦੀ ਹੈਲਮ ਆਫ ਅਫੇਅਰਜ਼ ਹੋਵੇ ਜੇ ਉਸ ਬਾਰੇ ਗੱਲ ਨਹੀਂ ਕਰ ਸਕਦੇ ਤਾਂ ਫਿਰ ਇਹ ਗੱਲ ਠੀਕ ਨਹੀਂ ਹੈ । ਤੁਸੀਂ ਕਹਿੰਦੇ ਹੋ ਕਿ ਉਸ ਦਾ ਨਾਮ ਨਾ ਲਿਆ ਜਾਵੇ ਪਰ ਜੇ ਅਸੀਂ ਸਰਕਾਰ ਨੂੰ ਕ੍ਰਿਟੇਸਾਈਜ਼ ਕਰਨਾ ਹੈ ਤਾਂ ਨਾਮ ਆ ਹੀ ਜਾਂਦਾ ਹੈ ।

**ਸ਼੍ਰੀ ਡਿਪਟੀ ਸਪੀਕਰ** : ਪਰ ਤੁਸੀਂ ਕਿਸੇ ਦੀ ਨੀਅਤ ਤੇ ਕੋਈ ਕੁਮੈਂਟ ਨਹੀਂ ਕਰ ਸਕਦੇ । ਜਿਹੜਾ ਆਦਮੀ ਇਥੇ ਪਰੈਜ਼ੈਂਟ ਨਹੀਂ ਹੈ ਅਤੇ ਉਹ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ, ਉਸ ਦਾ ਨਾਮ ਹਾਊਸ ਵਿਚ ਨਹੀਂ ਲੈਣਾ ਚਾਹੀਦਾ ।

**ਸਰਦਾਰ ਬੇਅੰਤ ਸਿੰਘ** : ਅਸੀਂ ਸਰਕਾਰ ਨੂੰ ਕ੍ਰਿਟੇਸਾਈਜ਼ ਕਰਨਾ ਹੈ । ਜਿਹੜੇ ਲੋਕ ਸਰਕਾਰ ਨੂੰ ਚਲਾ ਰਹੇ ਹਨ ਅਸੀਂ ਉਨ੍ਹਾਂ ਨੂੰ ਕ੍ਰਿਟੇਸਾਈਜ਼ ਨਹੀਂ ਕਰ ਸਕਦੇ ਤਾਂ ਫਿਰ ਇਹ ਸਾਡੇ ਨਾਲ ਬੜਾ ਭਾਰੀ ਧੱਕਾ ਹੈ ।

**ਸ਼੍ਰੀ ਡਿਪਟੀ ਸਪੀਕਰ** : ਤੁਹਾਨੂੰ ਪੂਰੀ ਆਜ਼ਾਦੀ ਹੈ । ਤੁਸੀਂ ਕਹੋ ਪਰ ਜਿਹੜਾ ਆਪਣੇ ਆਪ ਨੂੰ ਇਥੇ ਡਿਫੈਂਡ ਨਾ ਕਰ ਸਕੇ ਉਸ ਦਾ ਨਾਮ ਲੈਣਾ ਠੀਕ ਨਹੀਂ ਹੈ । ਇਸ ਲਈ ਤੁਸੀਂ ਇਸ ਗੱਲ ਦਾ ਧਿਆਨ ਰੱਖੋ ।

**ਸਰਦਾਰ ਬੇਅੰਤ ਸਿੰਘ** : ਪ੍ਰਾਈਮ ਮਨਿਸਟਰ ਦੀ ਉਸ ਵਿਚ ਆਪਣੀ ਕੋਈ ਕੰਟਰੀਬਿਊਸ਼ਨ ਨਹੀਂ ਹੈ । ਉਥੇ ਡੈਡ ਲਾਕ ਹੋ ਗਿਆ ਅਤੇ ਬਾਦਲ ਸਾਹਿਬ ਵਾਪਿਸ ਆ ਗਏ । ਉਨ੍ਹਾਂ ਨੇ ਆਪੋਜ਼ੀਸ਼ਨ ਨੂੰ ਕਾਨਫੀਡੈਂਸ ਵਿਚ ਲਿਆ, ਇਹ ਗੱਲ ਠੀਕ ਹੈ । ਲੇਕਿਨ ਮੈਂ ਸਮਝਦਾ ਹਾਂ ਕਿ

**Expunged as ordered by the Chair.

ਇਹ ਜਿਹੜੀ ਅਕਾਲੀ ਪਾਰਟੀ ਹੈ ਜਾਂ ਜਨਤਾ ਪਾਰਟੀ ਹੈ ਜੋ ਅੱਜ ਰਾਜ ਕਰ ਰਹੇ ਹਨ ਅਤੇ ਇਸ ਵੇਲੇ ਇਨ੍ਹਾਂ ਨੇ ਜੋ ਕੀਤਾ ਹੈ ਉਹ ਤੁਹਾਡੇ ਸਾਹਮਣੇ ਹੈ । ਮੈਂ ਉਨ੍ਹਾਂ ਵਿਚੋਂ ਇਕ ਦੋ ਗੱਲਾਂ ਦੱਸਾਂਗਾ। ਪੰਜਾਬ ਬੜਾ ਲੰਮਾ ਚੌੜਾ ਪੰਜਾਬ ਸੀ । ਪਾਕਿਸਤਾਨ ਬਣਨ ਤੋਂ ਪਹਿਲਾਂ ਅਤੇ ਉਧਰ ਵੀ ਪੰਜਾਬੀ ਬੋਲਦੇ ਸਨ । ਜਦ ਬਟਵਾਰਾ ਹੋਇਆ ਤਾਂ ਉਸ ਵੇਲੇ ਜਿਹੜੇ ਲੀਡਰ ਸਨ ਉਹ ਕੈਲੀਬਰ ਦੇ ਲੀਡਰ ਸਨ । ਪਰ ਪਤਾ ਨਹੀਂ ਉਨ੍ਹਾਂ ਕੋਲੋਂ ਕਿਸ ਤਰ੍ਹਾਂ ਗਲਤੀ ਹੋ ਗਈ । ਉਥੇ ਜਿਹੜੇ ਹਿੰਦੂ-ਸਿਖ ਬੈਠੇ ਸਨ ਉਹ ਪੰਜਾਬੀ ਬੋਲਦੇ ਸਨ ਅਤੇ ਉਹ ਸਾਡੇ ਵਿਚ ਆ ਸਕਦੇ ਸੀ (ਵਿਘਨ) ਮੈਂ ਇਸ ਦੀ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ । ਅਕਾਲੀ ਪਾਰਟੀ ਵਿਚ ਵੀ ਕੈਲੀਬਰ ਦੇ ਆਦਮੀ ਸਨ ਅਤੇ ਕਾਂਗਰਸ ਪਾਰਟੀ ਵਿਚ ਵੀ ਕੈਲੀਬਰ ਦੇ ਆਦਮੀ ਸਨ । ਮਾਸਟਰ ਤਾਰਾ ਸਿੰਘ, ਸਰਦਾਰ ਬਲਦੇਵ ਸਿੰਘ, ਅਤੇ ਮਹਾਰਾਜਾ ਪਟਿਆਲਾ, ਇਨ੍ਹਾਂ ਸਾਰਿਆਂ ਨੇ ਉਸ ਵਿਚ ਹਿੱਸਾ ਪਾਇਆ ਅਤੇ ਰੱਲ ਕੇ ਆਪਣਾ ਪੰਜਾਬ ਬਣਾਇਆ ਲੇਕਿਨ ਜਦੋਂ ਪੰਜਾਬ ਬਣਿਆ ਤਾਂ ਲੀਡਰਸ਼ਿਪ ਬਾਰੇ ਮੈਂ ਅਰਜ਼ ਕਰਾਂਗਾ ਕਿ ਉਹ ਦੋਨਾਂ ਪਾਸਿਆਂ ਦੀ ਡੀਗਰੇਡ ਹੁੰਦੀ ਚਲੀ ਗਈ । ਦਰਅੱਸਲ ਗੱਲ ਇਹ ਸੀ ਕਿ ਅਕਾਲੀ ਪਾਰਟੀ, ਜਿਹੜੀ ਕਿ ਨੈਸ਼ਨਲ ਪਾਰਟੀ ਸੀ, ਉਸ ਦੇ ਬਾਅਦ ਕਮਿਊਨਲ ਪਾਰਟੀ ਵਿਚ ਬਦਲ ਗਈ । ਕਮਿਊਨਲ ਗੱਲਾਂ ਉਨ੍ਹਾਂ ਦੇ ਦਿਮਾਗ ਵਿਚ ਆ ਗਈਆਂ । ਉਨ੍ਹਾਂ ਨੇ ਇਹ ਦੱਸਣ ਲਈ ਕਿ ਪਾਕਿਸਤਾਨ ਇਸ ਗੱਲ ਦਾ ਬੜਾ ਦੋਸ਼ੀ ਹੈ । (ਵਿਘਨ) (ਸ਼ੋਰ) ਪਾਕਿਸਤਾਨ ਕਮਿਊਨਲ ਲਾਈਨਜ਼ ਤੇ ਬਣਿਆ । ਪਾਕਿਸਤਾਨ ਵੱਲ ਵੇਖ ਕੇ ਸਾਡੇ ਲੀਡਰਾਂ ਦੇ ਮਨ ਵਿਚ ਇਹ ਗੱਲ ਆਈ ਕਿ ਅਸੀਂ ਕਮਿਊਨਲ ਬੇਸ ਤੇ ਆਪਣੀ ਸਿੱਖ ਸਟੇਟ ਲੈ ਲਈਏ ਅਤੇ ਸਿੱਖ ਸਟੇਟ ਦਾ ਨਾਅਰਾ ਲਗਾਇਆ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : * ** **

**Mr. Deputy Speaker**: This is no point of order.

**ਸਰਦਾਰ ਬੇਅੰਤ ਸਿੰਘ** : ਇਹ ਗੱਲਾਂ ਬੜੀਆਂ ਬੁਰੀਆਂ ਹਨ ਪਰ ਮੈਂ ਇਨ੍ਹਾਂ ਦੀ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਅਗਨ ਕੁੰਡ ਬਣਾਏ ਗਏ । ਉਦੋਂ ਇਥੇ ਸੰਤ ਫਤਹਿ ਸਿੰਘ ਦੀ ਲੀਡਰਸ਼ਿਪ ਸੀ । ਜਿਸ ਵੇਲੇ ਮੋਰਚਾ ਗਰਮ ਹੋ ਕੇ ਹਟਿਆ ਤਾਂ ਉਸ ਵੇਲੇ ਇਸੇ ਦੀ ਵਾਗਡੋਰ ਕਾਂਗਰਸ ਨੇ ਸੰਭਾਲੀ । ਕਾਂਗਰਸ ਪਾਰਟੀ ਦਾ ਆਪਣਾ ਜਿਹੜਾ ਰੈਜ਼ੋਲਿਊਸ਼ਨ ਸੀ, ਉਹ ਮੈਂ ਇਥੇ ਰਿਪੀਟ ਨਹੀਂ ਕਰਨਾ ਚਾਹੁੰਦਾ । ਢਿੱਲੋਂ ਸਾਹਿਬ ਨੇ ਕਿਹਾ ਸੀ ਕਿ ਆਂਧਰਾ ਵਿਚ ਪਹਿਲਾਂ ਜ਼ਬਾਨ ਦੇ ਆਧਾਰ ਤੇ ਸੂਬਾ ਬਣਿਆ । ਪਰ ਮੈਂ ਸਮਝਦਾ ਹਾਂ ਕਿ ਜ਼ਬਾਨ ਦੇ ਆਧਾਰ ਤੇ ਸੂਬੇ ਬਣਾਉਣ ਨਾਲ ਹਿੰਦੁਸਤਾਨ ਕਮਜ਼ੋਰ ਹੁੰਦਾ ਹੈ ਅਤੇ ਹੋਇਆ ਹੈ। ਇਸ ਤਰ੍ਹਾਂ ਹਿੰਦੁਸਤਾਨ ਦੀ ਇੰਟੈਗਰੇਸ਼ਨ ਨਹੀਂ ਹਰੇਗੀ । ਅਗਰ ਜ਼ਬਾਨ ਦੇ ਆਧਾਰ ਤੇ ਸੂਬੇ ਬਣਾਉਣੇ ਹਨ ਤਾਂ ਹੋ ਸਕਦਾ ਹੈ ਕਿ ਸਾਡੇ ਦੇਸ਼ ਦੇ ਕੁਝ ਹਿੱਸੇ ਵੱਖ ਹੋ ਜਾਣਗੇ । ਅਜਿਹੀਆਂ ਗੱਲਾਂ ਠੀਕ ਨਹੀਂ ਹਨ । ਅੱਜ ਜਨਤਾ ਪਾਰਟੀ ਦਾ ਰਾਜ ਹੈ । ਪਰ ਮੈਨੂੰ ਸ਼ੱਕ ਰਹਿੰਦਾ ਹੈ ਕਿ ਕਿਤੇ ਮੁਲਕ ਵਿਚ ਡਿਸਇੰਟੈਗਰੇਸ਼ਨ ਨਾ ਹੋ ਜਾਵੇ । ਅੱਜ, ਡਿਪਟੀ ਸਪੀਕਰ ਸਾਹਿਬ, ਹਾਊਸ ਵਿਚ ਹੋਰ ਬੋਲੀ ਬੋਲੀ ਜਾਂਦੀ ਹੈ । ਉਹ ਹਿੰਦੀ ਨੂੰ ਨਹੀਂ ਮੰਨਦੇ । ਜਿਯੋਤੀ ਬਾਸੂ ਹੋਰ ਬੋਲੀ ਬੋਲਦੇ ਹਨ । ਸਾਡੇ ਇਹ ਹੋਰ ਬੋਲੀ ਬੋਲਦੇ ਹਨ । ਇਹ ਕਹਿੰਦੇ ਹਨ ਕਿ ਸਾਨੂੰ ਫਾਈਨੈਂਸ਼ਲ ਪਾਵਰਜ਼ ਚਾਹੀਦੀਆਂ ਹਨ।

**Expunged as ordered by the Chair.

[ਸਰਦਾਰ ਬੇਅੰਤ ਸਿੰਘ]

ਇਹ ਡਬਲ ਰੋਲ ਦੀਆਂ ਗੱਲਾਂ ਕਰਦੇ ਹਨ । ਅੱਜ ਨਿਰੰਕਾਰੀਆਂ ਦਾ ਮਾਮਲਾ ਹੈ ਅਤੇ ਇਸੇ ਤਰ੍ਹਾਂ ਹੋਰ ਮਾਮਲੇ ਹਨ । ਜੇ ਕੋਈ ਗੁਰਦੁਆਰਾ ਚਾਹੁੰਦਾ ਹੈ ਤਾਂ ਗੁਰਦੁਆਰਾ ਬਣਾ ਦਿਓ, ਜੇ ਕੋਈ ਮੰਦਰ ਚਾਹੁੰਦਾ ਹੈ ਤਾਂ ਮੰਦਰ ਬਣਾ ਦਿਓ । ਅਗਰ ਬੇਵਿਸ਼ਵਾਸੀ ਨਾ ਹੋਵੇ ਤਾਂ ਇਹੋ ਜਿਹੀਆਂ ਗੱਲਾਂ ਨਾ ਹੋਣ । ਇਹ ਬੋਲੀ ਹੋਰ ਬੋਲਦੇ ਹਨ ਅਤੇ ਕੰਮ ਕੁਝ ਹੋਰ ਕਰਦੇ ਹਨ । ਇਹ ਡਬਲ ਸਾਈਡਿਡ ਗੱਲਾਂ ਕਰਨਾ ਚਾਹੁੰਦੇ ਹਨ । ਇਹ ਡਬਲ ਗੱਲਾਂ ਨਹੀਂ ਚਲ ਸਕਦੀਆਂ । ਡਿਸਾਈ ਸਾਹਿਬ ਨਾਲ ਗੱਲਾਂ ਕੁਝ ਹੋਰ ਕਰਨੀਆਂ ਅਤੇ ਕਰਨਾ ਕੁਝ ਹੋਰ । ਜਿਹੜੇ ਪਹਿਲਾਂ ਇਹ ਕਹਿੰਦੇ ਸਨ ਕਿ 'ਧੋਤੀ ਟੋਪੀ ਜਮਨਾ ਪਾਰ' ਕਰ ਦਿਆਂਗੇ ਅੱਜ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ । (ਵਿਘਨ)

**ਇਕ ਆਵਾਜ਼** : ਇਹ ਗਲਤ ਗੱਲਾਂ ਹਾਊਸ ਵਿਚ ਕਰ ਰਹੇ ਹਨ ।

**ਵੈਦ ਕਰਤਾਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਵੱਲੋਂ ਅੱਜ ਤੱਕ ਕਦੇ ਵੀ ਕਿਸੇ ਸਟੇਜ ਤੇ ਐਸਾ ਨਾਅਰਾ ਨਹੀਂ ਲਗਾਇਆ ਗਿਆ ਕਿ 'ਧੋਤੀ ਟੋਪੀ ਜਮਨਾ ਪਾਰ' । ਇਹ ਇਨ੍ਹਾਂ ਦੀ ਆਪਣੀ ਗੱਲ ਕੀਤੀ ਹੋਈ ਹੈ ਅਤੇ ਆਪ ਹੀ ਲੋਕਾਂ ਨੂੰ ਹੁਣ ਗੁਮਰਾਹ ਕਰਦੇ ਹਨ । (ਵਿਘਨ) (ਥੰਪਿੰਗ) ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਅੱਜ ਇਹ ਬੜੀਆਂ ਭਾਰੀ ਗੱਲਾਂ ਹਨ । ਮੈਂ ਇਥੇ ਦੀ ਹੀ ਗੱਲ ਨਹੀਂ ਦੱਸਣਾ ਚਾਹੁੰਦਾ ਹਾਂ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅੱਗੇ ਚੱਲ ਕੇ ਸ਼ੇਖ ਅਬਦੁਲਾ ਕੋਈ ਹੋਰ ਬੋਲੀ ਬੋਲਦੇ ਹਨ । ਦੋ ਤਰ੍ਹਾਂ ਦੀਆਂ ਬੋਲੀਆਂ ਬੋਲੀਆਂ ਜਾਂਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪਤਾ ਨਹੀਂ ਪੰਜਾਬੀ ਸਪੀਕਿੰਗ ਏਰੀਆ ਕਿਥੋਂ ਤਕ ਲੈ ਜਾਣਾ ਹੈ ਅਤੇ ਕੀ ਕਰ ਦੇਣਾ ਹੈ । ਮੈਂ ਤਾਂ ਇਹ ਕਹਾਂਗਾ ਕਿ ਇਨ੍ਹਾਂ ਨੇ ਜਿਹੜਾ ਪੰਜਾਬ ਦਾ ਸੂਬਾ ਬਣਾਇਆ ਹੈ ਇਹ ਪੁਲੀਟੀਕਲੀ ਬਣਵਾਇਆ ਹੈ । ਇਸ ਖਿਆਲ ਨਾਲ ਕਿ ਇਥੇ ਰਾਜ ਇਕ ਖਾਸ ਪਾਰਟੀ ਦਾ ਹੋ ਜਾਵੇ । ਇਸ ਦੇ ਵਿਚ ਕੋਈ ਸ਼ੱਕ ਨਹੀਂ । ਅੱਜ ਇਹ, ਡਿਪਟੀ ਸਪੀਕਰ ਸਾਹਿਬ, ਜਿਹੜੇ ਇਲਾਕੇ ਵਾਪਿਸ ਮੰਗਦੇ ਹਨ ਇਹ ਵਾਪਿਸ ਤਾਂ ਕੀ ਹੋਣੇ ਹਨ, ਮੈਨੂੰ ਸ਼ੱਕ ਹੈ ਕਿ ਕਿਤੇ ਅੱਜ ਮੁਲਕ ਦੇ ਟੁਕੜੇ ਟੁਕੜੇ ਨਾ ਹੋ ਜਾਣ । ਫਿਰ ਜਿਹੜੀਆਂ ਗੱਲਾਂ ਇਨ੍ਹਾਂ ਨੇ ਕੀਤੀਆਂ ਹਨ ਅਤੇ ਮੈਂ ਸਮਝਦਾ ਹਾਂ ਕਿ ਜਨਤਾ ਪਾਰਟੀ ਦੇ ਵੀਰ ਜੋ ਬੋਲੇ ਹਨ ਇਹ ਗੱਲਾਂ ਕਿਸੇ ਕੋਲੋਂ ਛੁਪੀਆਂ ਹੋਈਆਂ ਨਹੀਂ ਹਨ । ਅੱਜ ਢਿੱਲੋਂ ਸਾਹਿਬ ਨੇ ਕਿਹਾ ਹੈ ਕਿ ਅਕਾਲ ਤਖਤ ਸਾਹਿਬ ਤੇ ਜੁਤੀਆਂ ਲੈ ਕੇ ਗਏ ਸੀ । ਇਹ ਕੌਣ ਲੈ ਕੇ ਗਏ ਸੀ ? ਕੋਈ ਕਾਂਗਰਸ ਪਾਰਟੀ ਗਈ ਸੀ ? ਇਹ ਕਾਂਗਰਸ ਪਾਰਟੀ ਦੀ ਗੱਲ ਨਹੀਂ ਸੀ । (ਵਿਘਨ) ਡਿਪਟੀ ਸਪੀਕਰ ਸਾਹਿਬ, ਜਨਸੰਘੀ ਜੋ ਅੱਜ ਜਨਤਾ ਪਾਰਟੀ ਵਿਚ ਮਰਜ ਹੋ ਗਏ ਹਨ ਉਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਸਨ । ਸਿੱਖ ਕਹਿੰਦੇ ਸਨ ਕਿ ਪੰਜਾਬੀ ਸੂਬਾ ਬਣੇ ਅਤੇ ਹਿੰਦੂ ਕਹਿੰਦੇ ਸਨ ਕਿ ਅਸੀਂ ਮਹਾਂ ਪੰਜਾਬ ਬਣਾਉਣਾ ਚਾਹੁੰਦੇ ਹਾਂ । ਇਸ ਗੱਲ ਦੇ ਵਿਚ ਕਿਸੇ ਨੂੰ ਕੋਈ ਸ਼ੱਕ ਨਹੀਂ ਹੈ । ਅੱਜ ਦੋ ਪਾਰਟੀਆਂ ਦਾ ਵਿਆਹ ਹੋਇਆ ਹੈ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਮੁਤਬਰੱਕ ਵਿਆਹ ਨਹੀਂ ਹੈ । ਇਸ ਦੇ ਨਾਲ ਮੈਨੂੰ ਸ਼ੱਕ ਹੈ ਕਿ ਪੰਜਾਬੀ ਸਪੀਕਿੰਗ ਏਰੀਆ.. .. .. .. .. .. (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ** : ਤੇ, ਡਿਪਟੀ ਸਪੀਕਰ ਸਾਹਿਬ, ਇਸ ਗੱਲ ਦਾ ਬੜਾ ਡਰ ਸੀ । ਇਥੇ ਅੰਮ੍ਰਿਤਸਰ ਦੇ ਵਿਚ ਅਕਾਲ ਤਖਤ ਸਾਹਿਬ ਦੇ ਉਤੇ 5 ਸੱਜਣ ਸਨ ਜਿਹੜੇ ਆਪਣੇ ਆਪ ਨੂੰ ਜ਼ਿੰਦਾ ਸ਼ਹੀਦ ਹੋਣ ਲਈ ਕਹਿੰਦੇ ਸਨ । ਸੰਤ ਫਤਹਿ ਸਿੰਘ ਨੇ ਜਦੋਂ ਅੰਮ੍ਰਿਤਸਰ ਵਿਚ ਜਲ-ਮਰਨ ਦਾ ਫੈਸਲਾ ਕੀਤਾ ਸੀ ਤਾਂ ਉਸ ਵੇਲੇ ਪੰਜਾਬ ਕਿਸ ਤਰ੍ਹਾਂ ਮੱਚ ਰਿਹਾ ਸੀ । ਉਸ ਵੇਲੇ ਇੰਦਰਾ ਗਾਂਧੀ ਨੇ ਗਿਆਨੀ ਗੁਰਮੁਖ ਸਿੰਘ ਮੁਸਾਫਰ ਨੂੰ ਭੇਜ ਕੇ ਜਿਹੜੇ ਉਸ ਵੇਲੇ ਇਥੇ ਦੇ ਚੀਫ ਮਨਿਸਟਰ ਸਾਹਿਬ ਸਨ, ਕਿਹਾ ਕਿ ਤੁਹਾਡੀ ਗੱਲ ਮੰਨ ਲਈ ਹੈ । ਫਿਰ ਉਸ ਦੇ ਬਾਅਦ ਪੰਜਾਬੀ ਸੂਬਾ ਬਣਿਆ। ਸੰਤ ਫਤਹਿ ਸਿੰਘ ਨੇ ਉਸ ਵੇਲੇ ਜਲ-ਮਰਨਾ ਨਹੀਂ ਸੀ । ਉਹ ਤਾਂ ਦੇਖਦੇ ਸਨ ਕਿ ਕਿਸ ਵੇਲੇ ਗਿਆਨੀ ਗੁਰਮੁਖ ਸਿੰਘ ਮੁਸਾਫਰ ਅਤੇ ਸਰਦਾਰ ਹੁਕਮ ਸਿੰਘ ਦਾ ਹਵਾਈ ਜਹਾਜ਼ ਆ ਜਾਏ । ਇਸ ਤੋਂ ਵੱਧ ਹੋਰ ਸ਼ਰਮ ਵਾਲੀ ਕਿਹੜੀ ਗੱਲ ਹੋ ਸਕਦੀ ਹੈ । (ਵਿਘਨ)

ਫਿਰ ਸ਼ਾਹ ਕਮਿਸ਼ਨ ਬਣਿਆ । ਉਹ ** ਜਿਹੜਾ ਅੱਜ ਕਾਨੂੰਨ ਦੀਆਂ ਧੱਜੀਆਂ ਉਡਾ ਰਿਹਾ ਹੈ, ਉਹ ਸ਼ਾਇਦ ਇਥੇ ਵੀ ਇਨ੍ਹਾਂ ਦਾ ਏਜੰਟ ਬਣ ਕੇ ਜੱਜਮੈਂਟ ਪੇਸ਼ ਕਰਕੇ ਗਿਆ ਸੀ । (ਵਿਘਨ)

**Mr. Deputy Speaker :** We should not name those persons who are not present in the House and who can't defend themselves. The name of** is expunged.

**ਸਰਦਾਰ ਸਵਰਣ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਆਪ ਦੇ ਦੁਆਰਾ, ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ.. .. .. (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਪੁਛ ਨਹੀਂ ਸਕਦੇ, ਤੁਸੀਂ ਆਪਣਾ ਪੁਆਇੰਟ ਆਫ ਆਰਡਰ ਦੱਸੋ ਕੀ ਹੈ ?

**ਸਰਦਾਰ ਸਵਰਣ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਉਸ ਵਕਤ ਜਦੋਂ ਪੰਜਾਬੀ ਸੂਬਾ ਉਲੀਕਿਆ ਗਿਆ ਸੀ ਤਾਂ ਉਦੋਂ ਇਹ ਕਿੱਥੇ ਸੁਤੇ ਪਏ ਸੀ । ਇਹ ਸਾਰਾ ਨੁਕਸਾਨ ਇਹੀ ਲੋਕ ਕਰਨ ਵਾਲੇ ਸਨ ਅਤੇ ਇਹ ਪੰਜਾਬੀ ਸੂਬਾ ਬਣਨ ਨਹੀਂ ਸਨ ਦਿੰਦੇ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਇਰਰੈਲੇਵੈਂਟ ਬੋਲ ਰਹੇ ਹਨ, ਇਨ੍ਹਾਂ ਨੂੰ ਇਰਰੈਲੇਵੈਂਟ ਬੋਲਣ ਤੋਂ ਰੋਕਣਾ ਚਾਹੀਦਾ ਹੈ ਤਾਂ ਕਿ ਹਾਊਸ ਦਾ ਵਕਤ ਜ਼ਾਇਆ ਨਾ ਹੋਵੇ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਰੈਲੇਵੈਂਟ ਅਤੇ ਟੂ ਦੀ ਪੁਆਇੰਟ ਬੋਲੋ ।

**ਸਰਦਾਰ ਬੇਅੰਤ ਸਿੰਘ** : ਮੈਂ ਰੈਲੇਵੈਂਟ ਬੋਲ ਰਿਹਾ ਹਾਂ ਜੀ । ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਪੰਜਾਬੀ ਸੂਬਾ ਬਣਿਆ ਤਾਂ ਉਸ ਵੇਲੇ ਜਿਹੜੀ ਇਨ੍ਹਾਂ ਦੀ ਲੀਡਰਸ਼ਿਪ ਸੀ ਉਹ ਤਾਂ ਇੰਗਲੈਂਡ ਚਲੀ ਗਈ ਅਤੇ ਉਸ ਨੂੰ ਤਾਂ ਪਤਾ ਨਹੀਂ ਸੀ ਕਿ ਅਸੀਂ ਕੀ ਕਰਵਾ ਰਹੇ ਹਾਂ । ਜੇ ਇਹ ਅੱਜ ਸਾਨੂੰ ਦੋਸ਼ੀ ਠਹਿਰਾਉਂਦੇ ਹਨ ਤਾਂ ਇਸ ਤੋਂ ਵੱਧ ਹੋਰ ਸ਼ਰਮ ਵਾਲੀ ਕੋਈ ਗੱਲ ਨਹੀਂ ਹੋ ਸਕਦੀ । ਫਿਰ ਡਿਪਟੀ ਸਪੀਕਰ ਸਾਹਿਬ, ਪੰਜਾਬੀ ਸੂਬਾ ਬਣਿਆ ਅਤੇ ਇਥੇ ਅਕਾਲੀ ਸਰਕਾਰ ਬਣ ਗਈ । ਉਸ ਨੇ ਇਥੇ ਫਿਰ ਮਸਲਾ ਉਠਾਇਆ । ਉਸ ਵੇਲੇ ਦੀ ਅਕਾਲੀ ਸਰਕਾਰ ਦੇ ਚੀਫ

**Expunged as ordered by the Chair.

[ਸਰਦਾਰ ਬੇਅੰਤ ਸਿੰਘ]

ਮਨਿਸਟਰ ਸਰਦਾਰ ਗੁਰਨਾਮ ਸਿੰਘ ਸਨ । ਫਿਰ ਚੰਡੀਗੜ੍ਹ ਦਾ ਮਸਲਾ ਉਠਿਆ ਅਤੇ ਹੋਰ ਏਰੀਏ ਜਿਹੜੇ ਸਾਡੇ ਉਧਰ ਗਏ ਹਨ ਉਨ੍ਹਾਂ ਦਾ ਮਸਲਾ ਉਠਿਆ । ਮੈਂ ਤਾਂ ਇਹ ਸਮਝਦਾ ਹਾਂ ਕਿ ਜਿਵੇਂ ਕਹਿੰਦੇ ਹਨ ਕਿ--

"ਸੁੱਚੀ ਲਾਲੜੀ ਹੱਥ ਨਾਦਾਨ ਆਈ,
ਵਟਾ ਮਾਰ ਕੇ ਭੰਨ ਦੋਫਾੜ ਛੱਡੀ ।
ਦਇਆ ਸਿੰਘ ਇਕ ਸੋਚ ਵਿਚਾਰ ਬਾਝੋਂ,
ਟੋਪੀ ਰੇਸ਼ਮੀ ਬਾਂਦਰਾਂ ਪਾੜ ਛੱਡੀ । (ਵਿਘਨ) (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਇਥੇ ਬੜੀ ਦਰਦਨਾਕ ਗੱਲ ਚੱਲ ਰਹੀ ਸੀ । ਚੰਡੀਗੜ੍ਹ ਦਾ ਮਸਲਾ ਇਥੇ ਚੱਲ ਰਿਹਾ ਸੀ । ਫਿਰ ਸੰਤ ਫਤਹਿ ਸਿੰਘ ਨੇ ਵਰਤ ਰੱਖਿਆ । ਕੌਣ ਨਹੀਂ ਜਾਣਦਾ ਇਸ ਗੱਲ ਨੂੰ । ਇਹ ਵਰਤ ਐਵੇਂ ਹੀ ਰੱਖਿਆ ਗਿਆ । ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਵੀ ਵਰਤ ਰੱਖਿਆ ਸੀ ।

**ਵੈਦ ਕਰਤਾਰ ਸਿੰਘ** : ** ** **

**Mr. Deputy Speaker** : This is no point of order.

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ । ਮੈਂ ਵੈਦ ਕਰਤਾਰ ਸਿੰਘ ਦੀ ਗੱਲ ਨੂੰ ਰਿਫਿਊਟ ਕਰਦਾ ਹਾਂ । ਮੈਂ ਅਕਾਲੀ ਦੱਲ ਦੀ ਟਿਕਟ ਤੇ ਕਦੇ ਵੀ ਜਿੱਤ ਕੇ ਇਥੇ ਨਹੀਂ ਆਇਆ । ਇਸ ਦੇ ਬਾਰੇ ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ।

ਮੈਂ, ਡਿਪਟੀ ਸਪੀਕਰ ਸਾਹਿਬ, ਬੜੀ ਦੁੱਖਮਈ ਕਹਾਣੀ ਦੱਸਣਾ ਚਾਹੁੰਦਾ ਹਾਂ। ਚੰਡੀਗੜ੍ਹ ਦਾ ਇਥੇ ਮਸਲਾ ਆਇਆ । ਬੜੇ ਜਲਸੇ ਜਲੂਸ ਨਿਕਲੇ । ਇਥੇ ਚੰਡੀਗੜ੍ਹ ਵਿਚ ਜਲੂਸ ਕਢਿਆ ਗਿਆ ਜਿਸ ਦੇ ਵਿਚ ਇਹ ਕਿਹਾ ਗਿਆ --

'ਚੰਡੀਗੜ੍ਹ ਪੰਜਾਬ ਦਾ, ਖਿੜਿਆ ਫੁੱਲ ਗੁਲਾਬ ਦਾ'

ਡਿਪਟੀ ਸਪੀਕਰ ਸਾਹਿਬ, ਸਾਥੀ ਰੂਪ ਲਾਲ ਜਿਹੜੇ ਇਸ ਵੇਲੇ ਹਾਊਸ ਵਿਚ ਬੈਠੇ ਨਹੀਂ, ਇਹ ਉਸ ਵੇਲੇ ਕਿਸੇ ਦੇ ਮੋਢਿਆਂ ਤੇ ਚੜ੍ਹ ਕੇ ਕਹਿੰਦੇ ਸਨ---

'ਚੰਡੀਗੜ੍ਹ ਪੰਜਾਬ ਦਾ, ਚਿੱਟਾ ਫੁੱਲ ਗੁਲਾਬ ਦਾ'

ਸੰਤ ਫਤਹਿ ਸਿੰਘ ਨੇ ਵਰਤ ਰਖਿਆ । ਪਰ ਵਰਤ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਜੀ ਨੇ ਵੀ ਰਖਿਆ। ਫੇਰੂਮਾਨ ਜੀ ਨੇ ਤਾਂ ਸ਼ਹੀਦੀ ਪਾ ਲਈ ਲੇਕਿਨ ਮੈਨੂੰ ਨਹੀਂ ਪਤਾ ਉਨ੍ਹਾਂ ਦਿਨਾਂ ਵਿਚ ਕੀ ਵਾਤਾਵਰਨ ਸੀ ਕੀ ਅੱਗ ਲਗੀ ਹੋਈ ਸੀ ਪੰਜਾਬ ਨੂੰ । ਫੇਰੂਮਾਨ ਜੀ ਦਾ ਵਰਤ ਇਹ ਸਹਾਰ ਨਹੀਂ ਸਕੇ। ਜੇ ਕਰ ਕਰੈਡਿਟ ਇਨ੍ਹਾਂ ਨੂੰ ਜਾਂਦਾ ਹੈ ਤਾਂ ਇਨ੍ਹਾਂ ਨੂੰ ਮਿਲੇ ਜੇਕਰ ਕਾਂਗਰਸ ਪਾਰਟੀ ਨੂੰ ਜਾਂਦਾ ਹੈ ਤਾਂ ਉਨ੍ਹਾਂ ਨੂੰ ਮਿਲੇ । ਮਗਰ ਫੇਰੂਮਾਨ ਜੀ ਦੀ ਸ਼ਹੀਦੀ ਇਨ੍ਹਾਂ ਨੇ ਪੈਰਾਂ ਵਿਚ ਰੋਲ ਦਿਤੀ। ਮੈਨੂੰ ਅੱਜ ਵੀ ਯਾਦ ਹੈ ਕਿ ਉਸ ਵੇਲੇ ਦੇ ਤਿੰਨ ਵਜ਼ੀਰਾਂ ਵਿਚੋਂ ਅੱਜ ਵੀ ਇਸ ਹਾਊਸ ਵਿਚ ਇਕ ਵਜ਼ੀਰ ਹਨ ਜਿਨ੍ਹਾਂ ਨੇ ਕਿਹਾ ਸੀ ਕਿ ਸਾਨੂੰ ਇਹ ਅਵਾਰਡ ਮਨਜ਼ੂਰ ਹੈ। ਕਾਂਗਰਸ ਸਰਕਾਰ ਨੇ ਉਸ ਅਵਾਰਡ ਨੂੰ ਡਿਸੀਜ਼ਨ ਵਿਚ ਬਦਲਵਾਇਆ । ਗਿਆਨੀ ਜ਼ੈਲ ਸਿੰਘ ਦੀ ਸਰਕਾਰ ਇਸ ਵਿੱਚ ਦੋਸ਼ੀ ਨਹੀਂ। ਉਸ ਵੇਲੇ ਇਨ੍ਹਾਂ ਵਲੋਂ ਇਹ ਕਿਹਾ ਗਿਆ ਕਿ ਚੰਡੀਗੜ੍ਹ ਦੇ ਦਿਓ ਅਤੇ ਅਬੋਹਰ, ਫ਼ਾਜ਼ਿਲਕਾ ਅਤੇ ਕਾਰੀਡੋਰ ਲੈ ਲਓ।

**Expunged as ordered by the Chair.

ਅਸੀਂ ਇਹ ਨਹੀਂ ਦੇਣ ਦਿਤਾ। ਉਨ੍ਹਾਂ ਤਿੰਨ ਵਜ਼ੀਰਾਂ ਨੇ ਇਹ ਵੀ ਕਿਹਾ ਕਿ ਸੰਤ ਜੀ ਦੀ ਜਾਨ ਬਚਾਓ। ਸਾਨੂੰ ਇਹ ਗੱਲ ਮੰਨਜ਼ੂਰ ਹੈ। ਜੇਕਰ ਇਹ ਗੱਲ ਇਨ੍ਹਾਂ ਨੇ ਨਹੀਂ ਕਹੀ ਸੀ ਤਾਂ ਮੈਂ ਇਨ੍ਹਾਂ ਨੂੰ ਪੁਛਦਾ ਹਾਂ ਕਿ ਕੀ ਉਸ ਵੇਲੇ ਇਨ੍ਹਾਂ ਵਲੋਂ ਸਾਰੇ ਪੰਜਾਬ ਵਿਚ ਦੀਪ ਮਾਲਾ ਨਹੀਂ ਸੀ ਕੀਤੀ ਗਈ। ਅਗਰ ਇਥੇ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨਾ ਬਣਦੀ ਤਾਂ ਇਨ੍ਹਾਂ ਨੇ ਤਾਂ ਚੰਡੀਗੜ੍ਹ ਲੈ ਕੇ ਫ਼ਾਜ਼ਿਲਕਾ, ਅਬੋਹਰ ਅਤੇ ਕੋਰੀਡੋਰ ਉਨ੍ਹਾਂ ਦੇ ਹਵਾਲੇ ਕਰ ਦੇਣਾ ਸੀ। (ਵਿਘਨ)

**ਸਰਦਾਰ ਬਲਦੇਵ ਸਿੰਘ** ਮਾਨ : * ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਵਿਘਨ)

**ਸਰਦਾਰ ਬੇਅੰਤ** ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਮਸਲਾ ਜਦੋਂ ਫਿਰ ਆਇਆ ਤਾਂ ਇਨ੍ਹਾਂ ਨੇ ਕਿਹਾ ਕਿ ਸਾਡੀਆਂ ਜਾਨਾਂ ਬਚਾਓ। ਖੁਸ਼ਕਿਸਮਤੀ ਨਾਲ ਉਸ ਵੇਲੇ ਸਾਡੀ ਸਰਕਾਰ ਆਈ ਅਤੇ ਇੰਦਰਾ ਗਾਂਧੀ ਨੂੰ ਕਹਿ ਕੇ ਉਹ ਅਵਾਰਡ ਡਿਸੀਜ਼ਨ ਵਿਚ ਬਦਲਿਆ ਅਤੇ ਇਨ੍ਹਾਂ ਦੀਆਂ ਜਾਨਾਂ ਬਚੀਆਂ। ਸ਼ੁਕਰ ਹੈ ਅੱਜ ਇਨ੍ਹਾਂ ਨੇ ਇਸ ਗੱਲ ਤੇ ਰੈਜ਼ੋਲਿਊਸ਼ਨ ਲਿਆਂਦਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਪਹਿਲਾ ਫੈਸਲਾ ਇਹ ਆਪ ਕਰ ਕੇ ਆਏ ਸੀ। ਇਹ ਕਹਿਣਾ ਕਿ ਗਿਆਨੀ ਜ਼ੈਲ ਸਿੰਘ ਕਰ ਕੇ ਆ ਗਿਆ ਸੀ ਇਹ ਗੱਲ ਗਲਤ ਹੈ। ਪਿਛਲੀ ਪੰਜਾਬ ਅਸੰਬਲੀ ਵਿਚ ਸਰਦਾਰ ਦਰਬਾਰਾ ਸਿੰਘ ਜਿਹੜੇ ਕਿ ਐਕਸ-ਸਪੀਕਰ ਸਨ ਵਲੋਂ ਇਸ ਸਬੰਧੀ ਇਕ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਸੀ। ਜਿਹੜਾ ਕਿ ਮੁਤਫਿਕਾ ਤੌਰ ਤੇ ਪਾਸ ਕੀਤਾ ਗਿਆ ਸੀ ਕਿ ਇੰਦਰਾ ਜੀ ਸਾਨੂੰ ਤੁਹਾਡਾ ਡਿਸੀਜ਼ਨ ਮਨਜ਼ੂਰ ਨਹੀਂ। ਉਸ ਨੇ ਕਿਹਾ ਸੀ ਕਿ ਮੈਂ ਇਸ ਨੂੰ ਰਿਵਾਈਜ਼ ਕਰਾਂਗੀ। ਫਿਰ ਹੁਣ ਡਿਸਾਈ ਸਾਹਿਬ ਪ੍ਰਾਈਮ ਮਨਿਸਟਰ ਬਣ ਗਏ ਹਨ (ਵਿਘਨ)

**ਸਰਦਾਰ ਨਰੰਜਨ ਸਿੰਘ** ਸੇਰੋਂ : ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮਾਨਯੋਗ ਮੈਂਬਰ ਸਾਹਿਬ ਨੂੰ ਤਾਂ ਪਤਾ ਹੀ ਨਹੀਂ ਹੈ ਕਿ ਮੈਂ ਕਿਸ ਬਾਰੇ ਕਹਿ ਰਿਹਾ ਹਾਂ। ਮੈਂ ਤਾਂ ਐਕਸ ਮਨਿਸਟਰ ਸਰਦਾਰ ਦਰਬਾਰਾ ਸਿੰਘ ਦਾ ਕਿਹਾ ਸੀ ਅਤੇ ਉਹ ਉਸ ਵੇਲੇ ਹਾਊਸ ਦੇ ਮੈਂਬਰ ਸਨ ਔਰ ਇਹ ਦੂਸਰੇ ਸਰਦਾਰ ਦਰਬਾਰਾ ਸਿੰਘ ਦੀ ਗਲ ਕਰ ਰਹੇ ਹਨ। ਮੈਂ ਦਸ ਰਿਹਾ ਸੀ ਕਿ ਉਹ ਰੈਜ਼ੋਲਿਊਸ਼ਨ ਮੁਤਫ਼ਿਕਾ ਤੌਰ ਤੇ ਪਾਸ ਹੋਇਆ ਸੀ। ਅਸੀਂ ਚਾਹੁੰਦੇ ਹਾਂ ਕਿ ਪੰਜਾਬੀ ਸਪੀਕਿੰਗ ਏਰੀਆਜ਼ ਜਿਤਨੇ ਵੀ ਹਨ ਉਹ ਪੰਜਾਬ ਵਿਚ ਲਿਆਉਣ। ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਇਧਰ ਸ਼ਿਮਲਾ, ਕਾਂਗੜਾ, ਕੁਲੂ, ਲਾਹੌਲ ਸਪਿਤੀ ਅਤੇ ਉਧਰ ਗੁੜਗਾਉਂ, ਹੋਡਲ ਤਕ ਪੰਜਾਬੀ ਬੋਲੀ ਜਾਂਦੀ ਸੀ। ਪਰ ਇਨ੍ਹਾਂ ਨੇ ਸਾਰਾ ਸਤਿਆਨਾਸ ਕਰ ਕੇ ਰਾਜਪੁਰੇ ਤਕ ਰੱਖ ਲਈ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਧਰ ਡਭਵਾਲੀ, ਸਿਰਸਾ ਆਦਿ ਸਾਰੇ ਹਰਿਆਣਾ ਵਿਚ ਪੰਜਾਬੀ ਚਲਦੀ ਸੀ। ਪਰ ਹੁਣ ਇਹ ਇਥੇ ਤਕ ਹੀ ਰਹਿ ਗਈ ਹੈ। ਹੁਣ ਹਰਿਆਣਾ ਵਿਚ ਪੰਜਾਬੀ ਨਹੀਂ ਹੈ ਅਤੇ ਹਰਿਆਣਾ ਵਾਲੇ ਪੰਜਾਬੀਆਂ ਦੀ ਦੁਰ-ਦਸ਼ਾ ਕਰ ਰਹੇ ਹਨ। ਪਰ ਸਾਡੇ ਚੀਫ਼ ਮਨਿਸਟਰ ਸਾਹਿਬ ਉਨ੍ਹਾਂ ਦੇ ਚੀਫ਼ ਮਨਿਸਟਰ ਸਾਹਿਬ ਨਾਲ ਜਫੀਆਂ ਪਾਈ ਫਿਰਦੇ ਹਨ। ਕੀ ਇਨ੍ਹਾਂ ਦਾ ਫਰਜ਼ ਨਹੀਂ ਬਣਦਾ ਕਿ ਉਨ੍ਹਾਂ ਨੂੰ ਕਹਿਣ ਕਿ ਸਾਡੇ ਪੰਜਾਬੀਆਂ

**Expunged as ordered by the Chair.

[ਸਰਦਾਰ ਬੇਅੰਤ ਸਿੰਘ]

ਨਾਲ ਠੀਕ ਸਲੂਕ ਕੀਤਾ ਜਾਵੇ। ਪਿਛੇ ਇਹ ਗਲ ਚਲੀ ਸੀ ਕਿ ਦਿੱਲੀ ਦਾ ਕੁਝ ਹਿਸਾ ਹਰਿਆਣਾ ਨੂੰ ਦਿਤਾ ਜਾਏਗਾ ਅਤੇ ਜਿਹੜਾ ਅੰਬਾਲਾ ਜ਼ਿਲ੍ਹਾ ਹੈ ਇਹ ਪੰਜਾਬ ਵਿਚ ਆਉਣਾ ਸੀ। (ਵਿਘਨ)

**ਸਰਦਾਰ ਰਣਜੀਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਰੇਜੋਲਿਊਸ਼ਨ ਉਨ੍ਹਾਂ ਦਾ ਆਇਆ ਔਰ ਹਮਾਇਤ ਅਸੀਂ ਕਰਦੇ ਹਾਂ। ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਰੀਆਰਗੇਨਾਈਜ਼ੇਸ਼ਨ ਹੋਈ ਅਤੇ 1966 ਦਾ ਰੀਆਰਗੇਨਾਈਜ਼ੇਸ਼ਨ ਐਕਟ ਬਣਿਆ, ਜੇਕਰ ਉਸ ਨੂੰ ਪੜ੍ਹਿਆ ਜਾਵੇ ਤਾਂ ਪਤਾ ਲਗੇਗਾ ਕਿ ਉਸ ਵਿਚ ਬੜੀਆਂ ਖ਼ਾਮੀਆਂ ਹਨ। ਸਾਡੇ ਮੁਲਾਜ਼ਮ ਰਗੜੇ ਗਏ। ਮੈਂ ਕਹਿੰਦਾ ਹਾਂ ਕਿ ਜੇਕਰ ਉਸ ਵਿਚ ਸੋਧ ਕੀਤੀ ਜਾਵੇ ਤਾਂ ਸਾਰੀ ਗਲ ਬਾਤ ਠੀਕ ਹੋ ਸਕਦੀ ਹੈ। ਮੈਂ ਅਖੀਰ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਜਿਹੜਾ ਏਰੀਆ ਹੈ ਉਹ ਪੰਜਾਬ ਵਿਚ ਆਉਣਾ ਚਾਹੀਦਾ ਹੈ। ਜਿਹੜਾ ਏਰੀਆ ਪੰਜਾਬ ਵਿਚੋਂ ਹਿਮਾਚਲ ਵਿਚ ਗਿਆ ਹੈ ਜਿਵੇਂ ਸ਼ਿਮਲਾ, ਕਾਂਗੜਾ, ਕੁਲੂ, ਲਾਹੌਲ ਸਪਿਤੀ, ਜ਼ਿਲ੍ਹਾ ਅੰਬਾਲਾ ਦੀ ਨਾਲਾਗੜ੍ਹ ਤਹਿਸੀਲ, ਲੋਹਾਰਾ, ਅੰਬ ਅਤੇ ਊਨਾ ਕਾਨੂੰਗੋ ਸਰਕਲ ਤਹਿਸੀਲ, ਜ਼ਿਲ੍ਹਾ ਹੁਸ਼ਿਆਰ ਪੁਰ, ਸੰਤੋਖ ਗੜ੍ਹ ਕਾਨੂੰਨਗੋ ਸਰਕਲ ਊਨਾ ਤਹਿਸੀਲ, ਹੁਸ਼ਿਆਰ ਪੁਰ, ਤਿੰਨ ਪਿੰਡ ਧਾਰ ਕਲਾਂ ਬਲਾਕ ਦੇ। ਇਸ ਦੇ ਇਲਾਵਾ ਕੁਝ ਏਰੀਆ ਯੂ. ਟੀ. ਨੂੰ ਟਰਾਂਸਫਰ ਕਰ ਦਿਤਾ ਜਿਸ ਵਿਚ ਦਾਦੂ ਮਾਜਰਾ, ਹਾਲੋ ਮਾਜਰਾ, ਲੋਹਾਰਾ ਆਦਿ ਹਨ। ਇਨ੍ਹਾਂ ਨੂੰ ਵਾਪਸ ਲੈਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਅੱਜ ਇਨ੍ਹਾਂ ਦੀ ਉਪਰ ਵੀ ਸਰਕਾਰ ਹੈ ਅਤੇ ਹੇਠਾਂ ਵੀ ਇਨ੍ਹਾਂ ਦੀ ਸਰਕਾਰ ਹੈ ਔਰ ਅਸੀਂ ਤੁਹਾਡੇ ਨਾਲ ਹਾਂ। ਅਗਰ ਅਸੀਂ ਸਾਰੇ ਇਕਠੇ ਹੋ ਕੇ ਸੈਂਟਰ ਦੀ ਸਰਕਾਰ ਤੇ ਜ਼ੋਰ ਪਾਵਾਂਗੇ ਤਾਂ ਇਹ ਕੋਈ ਬੜੀ ਗਲ ਨਹੀਂ ਕਿ ਉਹ ਸਾਨੂੰ ਇਹ ਏਰੀਏ ਵਾਪਸ ਕਰ ਦੇਣ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਮੱਤੇ ਦੀ ਹਮਾਇਤ ਕਰਦਾ ਹਾਂ।

**ਵੈਦ ਕਰਤਾਰ ਸਿੰਘ** (ਮਾਹਿਲਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਸਮਾਂ ਦਿਤਾ ਹੈ। ਮੇਰੇ ਵੀਰ ਢਿਲੋਂ ਸਾਹਿਬ ਜੀ ਨੇ ਜੋ ਮਤਾ ਹਾਊਸ ਵਿਚ ਰਖਿਆ ਹੈ, ਮੈਂ ਉਸ ਦੀ ਤਾਈਦ ਕਰਨ ਵਾਸਤੇ ਖੜਾ ਹੋਇਆ ਹਾਂ। (ਵਿਘਨ) (ਇਸ ਸਮੇਂ ਚੌਧਰੀ ਕਾਂਸ਼ੀ ਰਾਮ ਵਲੋਂ ਵਿਘਨ ਸ੍ਰੀ ਕਾਂਸ਼ੀ ਰਾਮ ਜੀ ਜ਼ਰਾ ਬੋਲਣ ਦੀ ਕਿਰਪਾ ਘੱਟ ਕਰੋ, ਇਥੇ ਹਾਊਸ ਵਿਚ ਬੋਲਣਾ ਜਾਣਦੇ ਹੋ, ਬਾਹਰ ਨਿਕਲ ਕੇ ਬੋਲ ਕੇ ਵਿਖਾਓ। (ਵਿਘਨ) (ਸ਼ੋਰ)

**ਚੌਧਰੀ ਕਾਂਸ਼ੀ ਰਾਮ :** ਇਥੋਂ ਬਾਹਰ ਹੀ ਜਾਂਦੇ ਹਾਂ ਅਤੇ ਬਾਹਰੋਂ ਹੀ ਇਥੇ ਆਉਂਦੇ ਹਾਂ (ਵਿਘਨ)

**ਵੈਦ ਕਰਤਾਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਹਮਾਇਤ ਕਰਨ ਵਾਸਤੇ ਖੜਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਮੇਰੇ ਵੀਰ ਸਰਦਾਰ ਬੇਅੰਤ ਸਿੰਘ ਜੀ ਹੁਣੇ ਬੋਲ ਕੇ ਹਟੇ ਹਨ। ਉਨ੍ਹਾਂ ਨੇ ਇਧਰ ਉਧਰ ਦੀਆਂ ਗਲਾਂ ਕੀਤੀਆਂ ਕਰ ਕੇ ਸਮੇਂ ਨੂੰ ਪੂਰਾ ਕੀਤਾ ਹੈ। ਉਨ੍ਹਾਂ ਨੇ ਕਿਹਾ ਕਿ 1966 ਦਾ ਐਕਟ ਗਲਤ ਬਣਿਆ ਹੈ। ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਬਣਾਉਣ ਵਾਲਾ ਕੌਣ ਸੀ ? ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਲੋਕਾਂ ਨੇ ਵੋਟਾਂ ਪਾ ਕੇ ਇਹ ਪਾਸ ਕੀਤਾ ਸੀ। ਹੁਣ ਇਹ ਕਹਿੰਦੇ ਹਨ ਕਿ ਸਾਨੂੰ ਇਹ ਕਰਨਾ ਚਾਹੀਦਾ ਹੈ। ਅਸੀਂ ਪੰਜਾਬੀ ਸੂਬੇ ਦੇ ਲਈ ਲੜਾਈ ਲੜੀ।

**Expunged as ordered by the Chair.

ਬਾਕੀ ਸਾਰੇ ਸੂਬੇ ਬੋਲੀ ਦੇ ਆਧਾਰ ਤੇ ਬਣਾਏ ਗਏ। ਪੰਜਾਬੀ ਸੂਬਾ ਬਣਵਾਉਣ ਲਈ 18 ਸਾਲ ਲਗਾਤਾਰ ਸਿੱਖ ਕੌਮ ਨੂੰ ਲੜਨਾ ਪਿਆ, ਪੰਜਾਬੀਆਂ ਨੂੰ ਲੜਨਾ ਪਿਆ। ਇਸ ਦੇ ਉਤੇ ਸੈਂਕੜੇ ਮੋਰਚੇ ਲੱਗੇ। ਹਜ਼ਾਰਾਂ ਆਦਮੀ ਜੇਲ੍ਹਾਂ ਦੇ ਵਿਚ ਬੰਦ ਕਰ ਦਿਤੇ ਗਏ ਅਤੇ ਬਹੁਤ ਸਾਰੇ ਆਦਮੀਆਂ ਨੂੰ ਸ਼ਹੀਦੀ ਦੇ ਘਾਟ ਉਤਾਰਿਆ ਗਿਆ। 20 ਸਾਲਾਂ ਤੋਂ ਬਾਅਦ ਜਾ ਕੇ ਇਹ ਸਾਡੀ ਗੱਲ ਮੰਨੀ ਗਈ। ਅਸੀਂ ਇਨ੍ਹਾਂ ਨੂੰ ਕਿਹਾ ਸੀ ਕਿ ਪੰਜਾਬੀ ਸੂਬਾ ਬਣਵਾਓ। ਇਸ ਹਾਊਸ ਦੀ ਉਸ ਵੇਲੇ ਦੋ ਰਿਜਨਜ਼ ਵਿੱਚ ਡਿਵੀਜ਼ਨ ਕੀਤੀ ਗਈ, ਇਕ ਪੰਜਾਬੀ ਰਿਜਨ ਅਤੇ ਦੂਜਾ ਹਿੰਦੀ ਰਿਜਨ। ਇਹ ਅੱਜ ਇਸ ਹਾਊਸ ਵਿੱਚ ਬੈਠ ਕੇ ਝੂਠ ਬੋਲਦੇ ਹਨ। ਇਨ੍ਹਾਂ ਨੇ ਇਸ ਹਾਊਸ ਨੂੰ ਦੋ ਰਿਜਨਾਂ ਵਿੱਚ ਵੰਡਿਆ। ਉਸ ਵੇਲੇ ਦੇ ਹਾਊਸ ਨੇ ਇਹ ** ਕੀਤੀ ਅਤੇ ਹਾਊਸ ਨੂੰ ਦੋ ਰਿਜਨਾਂ ਵਿੱਚ ਵੰਡ ਦਿਤਾ।

**ਡਾਕਟਰ ਕੇਵਲ ਕ੍ਰਿਸ਼ਨ:** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਵੈਦ ਜੀ ਨੇ ਕਿਹਾ ਹੈ ਕਿ ਉਸ ਵੇਲੇ ਦੇ ਹਾਊਸ ਨੇ ** ਕੀਤੀ। ਕਿਸੇ ਹਾਊਸ ਦੇ ਮੁਤੱਲਕ ਇਹ ** ਲਫਜ਼ ਇਸਤੇਮਾਲ ਕਰਨਾ ਠੀਕ ਨਹੀਂ। ਇਹ ਐਕਸਪੰਜ ਕਰਨਾ ਚਾਹੀਦਾ ਹੈ। ਇਹ ਰਿਕਾਰਡ ਤੇ ਨਹੀਂ ਆਉਣਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ:** ਇਹ ਸ਼ਬਦ ਐਕਸਪੰਜ ਕਰ ਦਿਤਾ ਜਾਵੇ।

**ਵੈਦ ਕਰਤਾਰ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਕਈ ਵਾਰੀ ਇਹੋ ਜਿਹੇ ਸ਼ਬਦ ਕਹਿ ਜਾਂਦਾ ਹਾਂ ਜਿਨ੍ਹਾਂ ਤੇ ਸਾਬਕਾ ਸਪੀਕਰ ਸਾਹਿਬ ਨੂੰ ਇਤਰਾਜ਼ ਹੁੰਦਾ ਹੈ। ਇਹ ਰਿਜਨ ਇਨ੍ਹਾਂ ਨੇ ਬਣਾਏ। ਅਸੀਂ ਉਦੋਂ ਕਿਹਾ ਸੀ ਕਿ ਜਿਸ ਇਲਾਕੇ ਵਿਚੋਂ ਕੋਈ ਐਮ. ਐਲ. ਏ. ਇਸ ਰਿਜਨ ਦਾ ਚੁਣ ਕੇ ਆਉਂਦਾ ਹੈ, ਉਹ ਸਾਰੇ ਦਾ ਸਾਰਾ ਇਲਾਕਾ ਪੰਜਾਬੀ ਸੂਬੇ ਵਿੱਚ ਮਿਲਾ ਕੇ ਪੰਜਾਬੀ ਸੂਬਾ ਡਿਕਲੇਅਰ ਕਰ ਦਿਤਾ ਜਾਵੇ। ਉਦੋਂ ਇਥੇ ਵੀ ਇਨ੍ਹਾਂ ਦੀ ਕਾਂਗਰਸ ਪਾਰਟੀ ਦਾ ਰਾਜ ਸੀ ਅਤੇ ਸੈਂਟਰ ਵਿਚ ਵੀ ਕਾਂਗਰਸ ਪਾਰਟੀ ਦਾ ਰਾਜ ਸੀ। ਸਾਰੇ ਅਸੂਲਾਂ ਨੂੰ ਛੱਡ ਕੇ, ਸੈਂਟਰ ਗੌਰਮਿੰਟ ਨੇ ਬੋਲੀ ਦੇ ਆਧਾਰ ਤੇ ਸੂਬੇ ਦੇਣ ਦੀ ਬਜਾਏ ਆਬਾਦੀ ਦੇ ਆਧਾਰ ਤੇ ਦੇਣ ਦੀ ਕੋਸ਼ਿਸ਼ ਕੀਤੀ। ਮੈਂ ਕਹਿੰਦਾ ਹਾਂ ਕਿ ਊਨੇ ਤਹਿਸੀਲ ਦਾ ਜਿਹੜਾ ਐਮ. ਐਲ. ਏ. ਸੀ ਉਹ ਪੰਜਾਬੀ ਰਿਜਨ ਦਾ ਸੀ, ਫਿਰ ਕਿਉਂ ਉਸ ਇਲਾਕੇ ਨੂੰ ਪੰਜਾਬ ਵਿਚੋਂ ਕੱਢਿਆ ਗਿਆ। ਅੰਬਾਲੇ ਦਾ, ਕਰਨਾਲ ਦਾ ਐਮ. ਐਲ. ਏ. ਜਿਹੜਾ ਸੀ ਉਹ ਸਾਡੇ ਰਿਜਨ ਦਾ ਸੀ। ਉਹ ਇਨ੍ਹਾਂ ਇਲਾਕਿਆਂ ਵਿਚੋਂ ਜਿੱਤ ਕੇ ਆਉਂਦੇ ਸਨ। ਇਨ੍ਹਾਂ ਦੀ ਕਿਰਪਾ ਕਾਰਣ ਇਹ ਸੂਬਾ ਛੋਟਾ ਬਣਾ ਦਿਤਾ ਗਿਆ। ਅਸੀਂ ਤਾਂ ਸਾਰੇ ਇਲਾਕੇ ਮੰਗਦੇ ਹਾਂ। ਅੱਜ ਵੀ ਅਸੀਂ ਮੰਗ ਕਰਦੇ ਹਾਂ ਕਿ ਪੰਜਾਬੀ ਬੋਲਦਾ ਸਾਰਾ ਇਲਾਕਾ ਪੰਜਾਬੀ ਸੂਬੇ ਵਿਚ ਸ਼ਾਮਲ ਕੀਤਾ ਜਾਵੇ। ਜਦੋਂ ਕਿਸੇ ਇਨਸਾਨ ਦੀ ਰੂਪ ਰੇਖਾ ਬਣਾ ਦਿਤੀ ਜਾਵੇ ਅਤੇ ਸਿਰ ਉਸ ਦਾ ਵੱਖ ਦਿੱਤਾ ਜਾਵੇ, ਕੀ ਇਹ ਠੀਕ ਗੱਲ ਹੈ। ਚੰਡੀਗੜ੍ਹ ਸਾਡਾ ਹੈਡ ਕੁਆਰਟਰ ਹੈ, ਚੰਡੀਗੜ੍ਹ ਵਿੱਚ ਸਾਡੀ ਅਸੈਂਬਲੀ ਹੈ, ਇਹ ਇਨ੍ਹਾਂ ਨੇ ਸਾਡੇ ਕੋਲੋਂ ਖੋਹ ਕੇ ਆਪਣੇ ਕੋਲ ਰੱਖ ਲਈ। ਫਿਰ ਇਹ ਕਹਿੰਦੇ ਹਨ ਕਿ ਪੰਜਾਬੀ ਸੂਬੇ ਨੂੰ ਛੋਟਾ ਕਰਨ ਵਾਲੇ ਅਸੀਂ ਹਾਂ। ਇਨ੍ਹਾਂ ਨੇ ਇਹ ਕੀਤਾ ਹੈ, ਉਹ ਕੀਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਇਹ ਜੋ ਕੁਝ ਹੋਇਆ ਹੈ ਇਹ ਇਨ੍ਹਾਂ ਦੀ ਕਿਰਪਾ ਕਰ ਕੇ ਹੋਇਆ ਹੈ। ਅਸੀਂ ਤਾਂ ਪੰਜਾਬੀ ਸੂਬਾ ਬਣਾਉਣ ਦੀ ਗੱਲ ਕੀਤੀ ਪਰ ਇਨ੍ਹਾਂ ਕਾਂਗਰਸੀਆਂ ਨੇ ਸਾਡ ਤੇ ਪਾਬੰਦੀ ਲਗਾ ਦਿਤੀ ਕਿ ਤੁਸੀਂ ਪੰਜਾਬੀ ਸੂਬਾ ਜ਼ਿੰਦਾਬਾਦ ਦਾ ਨਾਹਰਾ ਨਹੀਂ ਲਾ ਸਕਦੇ, ਮੰਗਣਾ ਤਾਂ ਇਕ ਪਾਸ ਰਿਹਾ। ਅਸੀਂ ਪੰਜਾਬੀ ਸੂਬਾ ਜ਼ਿੰਦਾ ਬਾਦ ਕਹਿਣ ਵਾਸਤੇ ਮੋਰਚੇ ਲਾਏ। 12000 ਆਦਮੀ ਜੇਲ੍ਹਾਂ ਵਿਚ ਗਏ। ਉਦੋਂ ਸਰਦਾਰ ਉਮਰਾਓ ਸਿੰਘ ਵੀ ਸਾਡੇ ਨਾਲ ਸਨ। ਅੱਜ ਭਾਵੇਂ ਇਹ

**Expunged as ordered by the Chair.

[ਵੈਦ ਕਰਤਾਰ ਸਿੰਘ]

ਇਸ ਪਾਸੇ ਬੈਠੇ ਹਨ । ਇਹ ਮੋਰਚੇ ਵਿਚ ਸਾਡੇ ਨਾਲ ਸਨ । ਅੱਜ ਮੈਨੂੰ ਅਫਸੋਸ ਹੈ ਕਿ ਇਹ ਇਸ ਗਲ ਤੋਂ ਮੁਕਰਦੇ ਹਨ । ਮੈਂ ਸਮਝਦਾ ਹਾਂ ਕਿ ਇਹ ਸਿਆਣੇ ਆਦਮੀ ਹਨ ।ਮੈਂ ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਅਸੀਂ ਇਸ ਦੇ ਵਾਸਤੇ ਮੋਰਚਾ ਲਾਇਆ, ਜਦੋ ਜਹਿਦ ਕੀਤੀ ਤਾਂ ਜਾ ਕੇ ਪੰਜਾਬੀ ਸੂਬਾ ਸਾਨੂੰ ਮਿਲਿਆ । ਉਸ ਵੇਲੇ ਇਹ ਪੰਜਾਬੀ ਸੂਬਾ ਦੇਣ ਵਾਲੀ ਸੈਂਟਰ ਦੀ ਸਰਕਾਰ ਸੀ । ਉਸ ਨੇ ਸਾਡੇ ਕੋਲੋਂ ਪੰਜਾਬ ਦਾ ਏਰੀਆ ਖੋਹ ਲਿਆ । ਅਸੀਂ ਤਾਂ ਫਿਰ ਵੀ ਇਸ ਗਲ ਦੀ ਮੰਗ ਕਰਦੇ ਹਾਂ ਕਿ ਇਸ ਮਤੇ ਨੂੰ ਪਾਸ ਕੀਤਾ ਜਾਵੇ । ਮੈਂ ਬਾਦਲ ਸਾਹਿਬ ਤੋਂ ਆਸ ਰਖਦਾ ਹਾਂ ਕਿ ਇਨ੍ਹਾਂ ਨੂੰ ਪੰਜਾਬੀਆਂ ਦੇ ਭਲੇ ਦਾ ਖਿਆਲ ਹੈ, ਪੰਜਾਬ ਦੀ ਬੇਹਤਰੀ ਦਾ ਖਿਆਲ ਹੈ । ਭਾਵੇਂ ਕੋਈ ਕਿਸੇ ਪਾਰਟੀ ਨਾਲ ਵੀ ਕਿਉਂ ਨਾ ਸਬੰਧ ਰਖਦਾ ਹੋਵੇ, ਪਰ ਇਸ ਮਤੇ ਨੂੰ ਸਰਵ-ਸੰਮਤੀ ਨਾਲ ਪਾਸ ਕਰਕੇ ਸੈਂਟਰ ਨੂੰ ਆਖਣਾ ਚਾਹੀਦਾ ਹੈ ਕਿ ਪੰਜਾਬ ਦਾ ਨਾਲ ਲੱਗਦਾ ਪੰਜਾਬੀ ਇਲਾਕਾ ਜਲਦੀ ਤੋਂ ਜਲਦੀ ਸਾਨੂੰ ਦਿਤਾ ਜਾਵੇ ਤਾਂ ਕਿ ਅਸੀਂ ਵੀ ਆਪਣੇ ਸੂਬੇ ਨੂੰ ਦੂਸਰਿਆਂ ਸੂਬਿਆਂ ਦੇ ਬਰਾਬਰ ਲਿਆ ਸਕੀਏ ।

ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਫਾਜ਼ਿਲਕਾ, ਅਬੋਹਰ ਛੱਡ ਦਿਤਾ । ਅਸੀਂ ਤਾਂ ਉਸ ਇਲਾਕੇ ਤੋਂ ਇਲਾਵਾ ਹੋਰ ਇਲਾਕਾ ਵੀ ਮੰਗਣ ਵਾਸਤੇ ਕਹਿੰਦੇ ਹਾਂ ਕਿਉਂਕਿ ਸਾਡਾ ਏਰੀਆ ਜ਼ਬਰਦਸਤੀ ਸਾਡੇ ਕੋਲੋਂ ਖੋਹਣ ਦੀ ਕੋਸ਼ਿਸ਼ ਕੀਤੀ ਗਈ ਹੈ । ਡਿਪਟੀ ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ, ਪੰਜਾਬ ਵਿਚ ਵੱਸਣ ਵਾਲੇ ਹਰੀਜਨਾਂ ਨੂੰ ਇਨ੍ਹਾਂ ਕਾਂਗਰਸੀਆਂ ਨੇ ਬਹੁਤ ਜ਼ਿਆਦਾ ਗੁਮਰਾਹ ਕੀਤਾ ਅਤੇ ਉਨ੍ਹਾਂ ਨੂੰ ਧੋਖੇ ਵਿਚ ਰਖਿਆ । ਮੇਰੇ ਕੋਲ ਕਾਂਗਰਸ ਪਾਰਟੀ ਦੇ ਉਸ ਵੇਲੇ ਦੇ ਜਨਰਲ ਸੈਕਟਰੀ ਦਾ ਲਿਖਿਆ ਹੋਇਆ ਇਸ਼ਤਿਹਾਰ ਮੌਜੂਦ ਹੈ । ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ । ਇਹ ਇਸ਼ਤਿਹਾਰ ਹਰੀਜਨਾਂ ਦੇ ਘਰਾਂ ਵਿਚ ਵੰਡੇ ਗਏ ਅਤੇ ਕਿਹਾ ਗਿਆ ਕਿ ਤੁਸੀਂ ਭੁਲ ਭੁਲੇਖੇ ਵੀ ਆਪਣੀ ਮਾਂ-ਬੋਲੀ ਪੰਜਾਬੀ ਨਾ ਲਿਖਾ ਦੇਣਾ । ਜੇ ਪੰਜਾਬੀ ਲਿਖਾ ਦਿਉਗੇ ਤਾਂ ਤੁਹਾਨੂੰ ਇਥੋਂ ਬਾਹਰ ਜਾਣਾ ਪਵੇਗਾ । ਉਦੋਂ ਇਹ ਨਾਅਰਾ ਲਾਇਆ ਗਿਆ ਕਿ 'ਧੋਤੀ ਟੋਪੀ ਜਮਨਾ ਪਾਰ' । ਇਹ ਇਨ੍ਹਾਂ ਨੇ ਇਸ਼ਤਿਹਾਰਾ ਵਿਚ ਕਢਿਆ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਆਨ ਏ ਪੁਆਇੰਟ ਆਫ ਆਰਡਰ, ਸਰ ।

**Mr. Deputy Speaker** : Sardar Darshan Singh is on a point of order.

**ਵੈਦ ਕਰਤਾਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਨੂੰ ਬੜੀ ਨਿਮਰਤਾ ਨਾਲ ਇਹ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਸਰਵ-ਸੰਮਤੀ ਨਾਲ ਪਾਸ ਕੀਤਾ ਜਾਵੇ ਅਤੇ ਇਹ ਸਾਰੇ ਇਲਾਕੇ ਪੰਜਾਬ ਵਿਚ ਸ਼ਾਮਲ ਕੀਤੇ ਜਾਣ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ) : ਮੈਂ ਇਸ ਰੇਜ਼ੋਲਿਊਸ਼ਨ ਅਤੇ ਇਸ ਸਬੰਧ ਵਿਚ ਹੀ ਦਿੱਤੀ ਗਈ ਅਮੈਂਡਮੈਂਟ, ਜੋ ਮੇਰੇ ਸਾਥੀ ਨੇ ਪੇਸ਼ ਕੀਤੀ ਹੈ, ਦੀ ਹਮਾਇਤ ਕਰਦਾ ਹਾਂ । ਮੈਂ ਇਸ ਸਾਰੇ ਹਾਊਸ ਨੂੰ ਅਪੀਲ ਕਰਦਾ ਹਾਂ ਕਿਉਂਕਿ ਇਸ ਰੇਜ਼ੋਲਿਊਸ਼ਨ ਦਾ ਤੱਲਕ ਕਿਸੇ ਇੱਕ ਫਿਰਕੇ ਨਾਲ, ਕਿਸੇ ਇੱਕ ਮਜ਼ਹਬ ਨਾਲ ਨਹੀਂ, ਸਗੋਂ ਸਾਰੀ ਕੌਮ ਨਾਲ ਹੈ । ਇਸ ਲਈ ਸਾਨੂੰ ਇਸ ਵਿਸ਼ੇ ਤੇ ਪਾਰਟੀ ਵਾਲੀਆਂ ਗੱਲਾਂ ਇੱਕ ਪਾਸੇ ਰੱਖ ਕੇ ਇਸ ਮਤੇ ਨੂੰ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ । (ਥੰਪਿੰਗ) ਇਸ ਦੇ ਨਾਲ ਹੀ ਮੈਂ ਸਰਕਾਰ ਨੂੰ, ਬੇਨਤੀ ਕਰਾਂਗਾ ਕਿ

**Expunged as ordered by the Chair.

ਇਸ ਮਤੇ ਨੂੰ ਟਾਕ-ਆਊਟ ਨਹੀਂ ਕਰਨਾ ਚਾਹੀਦਾ। ਇਸਨੂੰ ਪਾਸ ਕਰਨਾ ਚਾਹੀਦਾ ਹੈ ਅਤੇ ਬਦਲੇ ਹੋਏ ਹਾਲਾਤਾਂ ਦੇ ਮੁਤਾਬਿਕ ਸੈਂਟਰ ਦੀ ਜਨਤਾ ਸਰਕਾਰ ਕੋਲੋਂ ਮੰਗ ਕਰਨੀ ਚਾਹੀਦੀ ਹੈ ਕਿ ਪੰਜਾਬੀ ਕੌਮ ਦੀ ਦਰੁਸਤ ਮੰਗ ਨੂੰ ਤੁਰਤ ਪ੍ਰਵਾਨ ਕਰਕੇ ਪੰਜਾਬੀ ਕੌਮ ਨੂੰ ਸ਼ਾਂਤੀ ਦਿੱਤੀ ਜਾਵੇ।

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਮਸਲਾ ਨਾ ਫਿਰਕੂ ਹੈ ਅਤੇ ਨਾ ਹੀ ਮਜ਼ਹਬੀ ਹੈ। ਇਹ ਸਾਰੀ ਪੰਜਾਬੀ ਕੌਮ ਦਾ ਸਵਾਲ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਮਸਲੇ ਤੇ ਹਾਊਸ ਵਿਚ ਸੰਜੀਦਗੀ ਨਾਲ ਗੌਰ ਕਿਉਂ ਨਹੀਂ ਹੋ ਰਹੀ। ਇਸ ਵਾਸਤੇ ਮੈਂ ਸਾਰੇ ਭਾਈਆਂ ਦੀ ਖਿਦਮਤ ਵਿਚ ਅਰਜ਼ ਕਰਾਂਗਾ ਕਿ ਜੇ ਤੁਹਾਨੂੰ ਆਪਣੇ ਲੋਕਾਂ ਨਾਲ, ਆਪਣੀ ਕੌਮ ਨਾਲ ਪਿਆਰ ਹੈ ਤਾਂ ਇਸ ਸਵਾਲ ਨੂੰ ਸੰਜੀਦਗੀ ਨਾਲ ਲੈਣਾ ਚਾਹੀਦਾ ਹੈ ਅਤੇ ਸੰਜੀਦਗੀ ਨਾਲ ਇਸਤੇ ਬਹਿਸ ਕਰਨੀ ਚਾਹੀਦੀ ਹੈ। ਮੈਂ ਫਿਰ ਪੁਰਜ਼ੋਰ ਅਪੀਲ ਕਰਾਂਗਾ ਕਿ ਬਹੁਤੀਆਂ ਲੰਮੀਆਂ ਚੌੜੀਆਂ ਤਕਰੀਰਾਂ ਦੀ ਜ਼ਰੂਰਤ ਨਹੀਂ। ਇਸ ਮਤੇ ਨੂੰ ਯੁਨਾਨੀਮਸਲੀ ਪਾਸ ਕਰਕੇ ਸੈਂਟਰਲ ਗੌਰਮਿੰਟ ਕੋਲੋਂ ਮੰਗ ਕਰਨੀ ਚਾਹੀਦੀ ਹੈ ਕਿ ਸਾਡੀ ਜਾਇਜ਼ ਮੰਗ ਤੁਰਤ ਪ੍ਰਵਾਨ ਕੀਤੀ ਜਾਵੇ। (ਤਾੜੀਆਂ)

(ਇਸ ਸਮੇਂ ਮਾਨਯੋਗ ਮੈਂਬਰ ਚੌਧਰੀ ਕਾਂਸ਼ੀ ਰਾਮ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ)

**Mr. Deputy Speaker** : Chaudhri Kanshi Ram Ji is on a point of order.

(ਮਾਨਯੋਗ ਮੈਂਬਰ ਚੌਧਰੀ ਕਾਂਸ਼ੀ ਰਾਮ ਨਹੀਂ ਬੋਲੇ ਅਤੇ ਆਪਣੀ ਸੀਟ ਤੇ ਬੈਠ ਗਏ)

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਅਦਬ ਨਾਲ ਗੁਜ਼ਾਰਿਸ਼ ਕਰਾਂਗਾ ਕਿ ਇਹ ਮਸਲਾ ਹਿੰਦੁਸਤਾਨ ਅਜ਼ਾਦ ਹੋਣ ਤੋਂ ਬਾਅਦ ਹੀ ਲੋਕਾਂ ਦੇ ਮਨਾਂ ਵਿਚ ਨਹੀਂ ਆਇਆ ਬਲਕਿ ਅੰਗਰੇਜ਼ ਰਾਜ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਵੀ ਆਪਣੇ ਸਾਲਾਨਾ ਸਮਾਗਮਾਂ ਵਿਚ ਵੀ ਇਸ ਤਰ੍ਹਾਂ ਦੇ ਮਤੇ ਹਰ ਸਾਲ ਪਾਸ ਕਰਦੀ ਹੁੰਦੀ ਸੀ ਕਿ ਅੰਗਰੇਜ਼ ਨੇ ਸਾਡੇ ਮੁਲਕ ਦੀ ਸੂਬਿਆਂ ਦੀ ਹੱਦਬੰਦੀ ਗਲਤ ਢੰਗ ਨਾਲ ਕੀਤੀ ਹੈ, ਤਿੰਨ ਚਾਰ ਜ਼ਬਾਨਾਂ ਵਾਲਿਆਂ ਨੂੰ ਇੱਕ ਇੱਕ ਸੂਬੇ ਵਿਚ ਰੱਖ ਦਿੱਤਾ ਹੈ। ਉਸ ਵੇਲੇ ਇਹ ਮੰਗ ਕਰਦੇ ਸਨ ਕਿ ਸੂਬਿਆਂ ਦੀ ਹੱਦਬੰਦੀ ਜ਼ਬਾਨਾਂ ਦੇ ਅਧਾਰ ਤੇ ਹੋਵੇ ਔਰ ਇਹ ਕਹਿੰਦੇ ਸਨ ਕਿ ਜ਼ਬਾਨ ਦੇ ਲਿਹਾਜ਼ ਨਾਲ ਵੰਡ ਹੋਣੀ ਚਾਹੀਦੀ ਹੈ। ਇਹ ਗੱਲ ਇਨ੍ਹਾਂ ਨੂੰ ਅੱਜ ਯਾਦ ਕਰਨੀ ਚਾਹੀਦੀ ਹੈ। ਜਦੋਂ ਇਹ ਮੰਗ ਉਠੀ ਤਾਂ ਲੋਕਾਂ ਨੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀਆਂ ਕੀਤੀਆਂ। ਜਿਨ੍ਹਾਂ ਰੈਜ਼ੋਲਿਊਸ਼ਨਾਂ ਦੀ ਬਿਨਾਂ ਤੇ ਉਸ ਵੇਲੇ ਕੁਰਬਾਨੀਆਂ ਕੀਤੀਆਂ ਸਨ ਇਹ ਸਾਰੀ ਕੌਮ ਦੇ ਸਾਂਝੇ ਸਨ। ਲੋਕਾਂ ਦੀ ਮੰਗ ਸੀ ਕਿ ਇਹ ਜ਼ਬਾਨ ਦੇ ਲਿਹਾਜ਼ ਨਾਲ ਸੂਬਿਆਂ ਦੀ ਵੰਡ ਦੀ ਮੰਗ ਪਰਵਾਨ ਕੀਤੀ ਜਾਵੇ। ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਵੇਲੇ ਹਿੰਦੁਸਤਾਨ ਦੀ ਗੌਰਮਿੰਟ ਪੰਡਿਤ ਜਵਾਹਰ ਲਾਲ ਨਹਿਰੂ ਦੀ ਅਗਵਾਈ ਹੇਠ ਆਈ ਤਾਂ ਉਸ ਵੇਲੇ ਇਸ ਮੰਗ ਨੂੰ ਬੁਰੀ ਤਰ੍ਹਾਂ ਠੁਕਰਾਇਆ ਗਿਆ। ਉਹ ਕਹਿੰਦੇ ਸਨ ਕਿ ਇਸ ਤਰ੍ਹਾਂ ਬੋਲੀ ਦੇ ਆਧਾਰ ਤੇ ਸੂਬਿਆਂ ਦੀ ਵੰਡ ਕਰਨ ਨਾਲ ਸੂਬੇ ਅਨਇਕਨਾਮਿਕ ਹੋ ਜਾਣਗੇ ਔਰ ਚਲ ਨਹੀਂ ਸਕਣਗੇ। ਇਸ ਲਈ ਸੂਬੇ ਬਣਾਉਣੇ ਨਹੀਂ ਚਾਹੀਦੇ ਲੇਕਨ ਜਨਤਾ ਇਸ ਸਵਾਲ ਤੇ ਉਠੀ। ਸਾਰੇ ਹਿੰਦੋਸਤਾਨ ਦੇ ਅੰਦਰ ਇਕ ਜਬਰਦਸਤ ਮੂਵਮੈਂਟ ਖੜੀ ਹੋ ਗਈ ਔਰ ਉਸ ਵੇਲੇ ਕਨਕਲੂਜ਼ਨ ਇਹ ਨਿਕਲਿਆ ਕਿ ਸਰਕਾਰ ਨੂੰ ਇਹ ਮੰਗ ਮੰਨਣੀ ਪਈ ਔਰ ਸਰਕਾਰ ਨੇ ਸੂਬੇ ਬਣਾਏ। ਲੇਕਿਨ ਮੰਨ ਦੇ ਅੰਦਰ ਉਹ ਹੀ 'ਪਾੜੋ ਤੇ ਰਾਜ ਕਰੋ' ਵਾਲੀ ਨੀਤੀ ਕੰਮ ਕਰ ਰਹੀ ਸੀ। ਫਿਰ ਇਹ ਕਰ ਦਿੱਤਾ ਕਿ ਦੋ ਤਿੰਨ ਜ਼ਬਾਨਾਂ ਵਾਲਿਆਂ ਨੂੰ

[ਕਾਮਰੇਡ ਦਲੀਪ ਸਿੰਘ ਟਪਿਆਲਾ]
ਕਿਤੇ ਰੱਖ ਦਿਤਾ, ਕਿਸੇ ਨੂੰ ਕਿਸੇ ਨਾਲ ਲਗਾ ਦਿਤਾ, ਕਿਸੇ ਇਲਾਕੇ ਦਾ ਸਿਰ ਕਿਧਰੇ ਕਰ ਦਿੱਤਾ ਕਿਸੇ ਦਾ ਧੜ ਕਿਧਰੇ ਰਹਿਣ ਦਿੱਤਾ। (ਵਿਘਨ)

**Mr. Deputy Speaker** : Please do not interrupt.

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸੋ ਮੈਂ ਅਰਜ਼ ਕਰਾਂ ਕਿ ਸਮਾਂ ਬਦਲ ਗਿਆ ਹੈ। ਮੈਨੂੰ ਬੜੀ ਖੁਸ਼ੀ ਹੋਈ ਜਦੋਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਬੜੀ ਨਿਡਰਤਾ ਨਾਲ ਸ਼ਹੀਦੀ ਦਿੱਤੀ। ਉਨ੍ਹਾਂ ਦੀ ਸ਼ਤਾਬਦੀ ਤੇ ਮੈਂ ਵੀ ਗਿਆ ਸਾਂ ਔਰ ਸਾਰੀਆਂ ਪੁਲੀਟੀਕਲ ਪਾਰਟੀਆਂ ਦੇ ਨੁਮਾਇੰਦੇ ਵੀ ਗਏ ਸਨ। ਜਨਸੰਘ ਉਸ ਵੇਲੇ ਜਨਤਾ ਪਾਰਟੀ ਵਿਚ ਤਾਂ ਨਹੀਂ ਸੀ, ਉਨ੍ਹਾਂ ਵਲੋਂ ਡਾਕਟਰ ਬਲਦੇਵ ਪ੍ਰਕਾਸ਼ ਅਤੇ ਸੀ.ਪੀ.ਆਈ. ਵਲੋਂ ਕਾਮਰੇਡ ਮਲਹੋਤਰਾ ਜੀ ਗਏ ਹੋਏ ਸਨ। ਕਾਂਗਰਸ ਵਲੋਂ ਵੀ ਗਏ ਸਨ। ਗੱਲ ਕੀ, ਹਰ ਪਾਰਟੀ ਦੇ ਨੁਮਾਇੰਦੇ ਉਥੇ ਗਏ ਹੋਏ ਸਨ ਔਰ ਹਰ ਇਕ ਨੇ ਕਿਹਾ ਕਿ ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਕੌਮ ਦਾ ਸ਼ਹੀਦ ਹੈ। ਹਰ ਇਕ ਨੇ ਇਹ ਗੱਲ ਕਹੀ ਅਤੇ ਬੜੇ ਕੰਪਲੀਮੈਂਟਸ ਪੇ ਕੀਤੇ। ਉਥੇ ਮੈਨੂੰ ਵੀ ਬੋਲਣ ਦਾ ਮੌਕਾ ਮਿਲਿਆ। ਮੈਂ ਕਿਹਾ ਕਿ ਮੈਨੂੰ ਖੁਸ਼ੀ ਹੈ ਕਿ ਕਮ-ਅਜ਼-ਕਮ ਵੱਖ ਵੱਖ ਪੁਲੀਟੀਕਲ ਪਾਰਟੀਆਂ ਕਿਸੇ ਇਕ ਵਿਸ਼ੇ ਤੇ ਤਾਂ ਇਕੱਠੀਆਂ ਹੋਈਆਂ ਹਨ। ਇਹ ਗਲ ਸਾਰੇ ਮਨਦੇ ਹਨ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਸੈਂਟਰ ਦੇ ਵਿਤਕਰੇ ਦੇ ਖਿਲਾਫ ਲੜਿਆ ਔਰ ਲੜਦਾ ਲੜਦਾ ਹੀ ਸ਼ਹੀਦ ਹੋ ਗਿਆ ਹੈ ਮੈਨੂੰ ਇਸ ਗਲ ਦੀ ਖੁਸ਼ੀ ਹੋਈ ਹੈ ਪਰ ਮੈਂ ਕਿਹਾ ਕਿ ਜੇਕਰ ਤੁਸੀਂ ਉਨ੍ਹਾਂ ਨੂੰ ਸੱਚੇ ਦਿਲੋਂ ਸ਼ਹੀਦ ਮੰਨਦੇ ਹੋ ਤਾਂ ਜਿਨ੍ਹਾਂ ਮਕਸਦਾਂ ਨੂੰ ਸਾਹਮਣੇ ਰੱਖ ਦੇ ਉਹ ਸ਼ਹੀਦ ਹੋਏ ਆਉ ਅਸੀਂ ਇਥੇ ਪ੍ਰਣ ਕਰੀਏ ਕਿ ਜਿਸ ਮਿਸ਼ਨ ਨੂੰ ਉਹ ਕੌਮ ਦਾ ਸ਼ਹੀਦ ਛੱਡ ਗਿਆ ਹੈ ਜਦ ਤਕ ਉਸ ਨੂੰ ਪੂਰਾ ਨਾ ਕਰੀਏ, ਦਮ ਨਾ ਲਈਏ। ਪਰ ਜੇਕਰ ਮਨ ਵਿਚ ਕੁਝ ਹੋਰ ਹੈ ਤੇ ਕਰਨਾ ਕੁਝ ਹੋਰ ਹੈ ਤਾਂ ਫਿਰ ਜੁਦਾ ਗੱਲ ਹੈ। ਇਥੇ ਤਾਂ ਅਮਲ ਕਰਨ ਦੀ ਲੋੜ ਹੈ। ਔਰ ਮੈਂ ਫਿਰ ਅਪੀਲ ਕਰਦਾ ਹਾਂ ਕਿ ਜੇਕਰ ਸਾਰੇ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਦੇ ਹਨ ਔਰ ਚਾਹੁੰਦੇ ਹਨ ਕਿ ਜੋ ਪਿਛਲੇ ਧੱਕੇ ਪੰਜਾਬ ਦੀ ਜਨਤਾ ਨਾਲ ਹੋਏ ਹਨ ਉਹ ਦੂਰ ਹੋ ਜਾਣ ਤਾਂ ਫਿਰ ਮੈਂ ਬੇਨਤੀ ਕਰਾਂਗਾ ਕਿ ਇਸ ਗੱਲ ਨੂੰ ਹਾਸੇ ਵਿਚ ਨਾ ਲਵੋ, ਇਸ ਤੇ ਸੰਜੀਦਗੀ ਨਾਲ ਸੋਚੋ ਔਰ ਪੰਜਾਬ ਦੀ ਕੌਮ ਦੀ ਆਜ਼ਾਦੀ ਨੂੰ ਵਾਪਿਸ ਲਵੋ। ਮੈਂ ਸਾਰੇ ਭਾਈਆਂ ਨੂੰ ਰਿਕੁਐਸਟ ਕਰਾਂਗਾ ਕਿ ਸਾਨੂੰ ਇਹ ਰੈਜੋਲਿਊਸ਼ਨ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ। ਪਰ ਜੇਕਰ ਸਰਕਾਰ ਦੇ ਮੰਨ ਵਿਚ ਇਸ ਨੂੰ ਟਾਕ-ਆਊਟ ਕਰਨ ਦਾ ਵਿਚਾਰ ਹੈ ਤਾਂ ਫਿਰ ਕੋਈ ਗੱਲ ਨਹੀਂ ਹੈ। ਜੇ ਸਰਕਾਰ ਸੀਰੀਅਸ ਹੈ ਤਾਂ ਫਿਰ ਇਸ ਨੂੰ ਸੈਂਟਰ ਦੀ ਸਰਕਾਰ ਤੋਂ ਇਹ ਪੁਰਜ਼ੋਰ ਮੰਗ ਕਰਨੀ ਚਾਹੀਦੀ ਹੈ ਕਿ ਜਿਹੜੇ ਵਿਤਕਰੇ ਪੰਜਾਬ ਨਾਲ ਹੋਏ ਹਨ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ।

ਮੈਨੂੰ ਇਹ ਗੱਲ ਕਹਿਣ ਵਿਚ ਝਿਜਕ ਨਹੀਂ ਹੈ ਕਿ ਜ਼ਬਾਨ ਦੇ ਲਿਹਾਜ਼ ਨਾਲ ਸੂਬਿਆਂ ਦੀ ਵੰਡ ਕਰਨ ਬਾਰੇ ਮੰਗ ਸਾਰੇ ਹਿੰਦੁਸਤਾਨ ਵਿਚ ਉਠੀ ਸੀ। ਉਸ ਮੂਵਮੈਂਟ ਨੇ ਸੈਂਟਰਲ ਗੌਰਮਿੰਟ ਨੂੰ ਰੀਆਰਗੇਨਾਈਜੇਸ਼ਨ ਐਕਟ ਬਣਾਉਣ ਵਾਸਤੇ ਮਜਬੂਰ ਕੀਤਾ। ਲੇਕਿਨ ਮੈਂ ਸਮਝਦਾ ਹਾਂ ਕਿ ਜਿਹੜਾ ਰੀਆਰਗੇਨਾਇਜੇਸ਼ਨ ਐਕਟ ਸੂਬਿਆਂ ਦੀ ਵੰਡ ਬਾਰੇ ਬਣਿਆ ਹੈ, ਉਹ ਐਕਟ ਵੀ ਅਮੈਂਡ ਕਰਨਾ ਚਾਹੀਦਾ ਹੈ। ਉਸ ਵਿਚ ਇਹ ਹੋਣਾ ਚਾਹੀਦਾ ਹੈ ਕਿ ਸੂਬਿਆਂ ਦੀ ਹੱਦਬੰਦੀ ਪਿੰਡ ਨੂੰ ਇਕਾਈ ਮੰਨ ਕੇ ਕੀਤੀ ਜਾਵੇ। ਇਸ ਤਰ੍ਹਾਂ ਜੇ ਸੂਬਿਆਂ ਦੀ ਹੱਦਬੰਦੀ ਹੋ ਜਾਵੇ ਤਾਂ ਫਿਰ ਚਾਹੇ ਸਰਦਾਰ ਬੇਅੰਤ ਸਿੰਘ ਹੋਰੀਂ ਹਰਿਆਣੇ ਵਿਚ ਹੀ ਚਲੇ ਜਾਣ, ਸਾਨੂੰ ਖੁਸ਼ੀ ਹੋਵੇਗੀ। ਲੇਕਿਨ ਕੋਈ ਅਸੂਲ ਹੋਣਾ ਚਾਹੀਦਾ ਹੈ। ਪਿੰਡ ਨੂੰ ਇਕਾਈ ਮੰਨਿਆ ਜਾਵੇ। ਇਸ ਤਰ੍ਹਾਂ ਇਕਾਈ ਮੰਨ ਕੇ ਅਗਰ ਵੰਡ ਕੀਤੀ ਜਾਵੇ ਤਾਂ ਫਿਰ ਸਾਨੂੰ ਕੋਈ ਗਿਲਾ ਨਹੀਂ ਹੈ। ਮੈਂ ਆਪਣੀ ਗੌਰਮਿੰਟ ਨੂੰ ਕਹਾਂਗਾ ਕਿ ਹੁਣ ਦਿੱਲੀ

ਦੇ ਅੰਦਰ ਜਨਤਾ ਗੌਰਮਿੰਟ ਹੈ। ਜੇਕਰ ਇਸ ਮਸਲੇ ਤੇ ਰਵੱਈਆ ਤੁਹਾਡਾ ਵੀ ਪਿਛਲੀ ਗੌਰਮਿੰਟ ਵਾਲਾ ਰਿਹਾ ਤਾਂ ਇਹ ਮੱਸਲਾ ਹੱਲ ਨਹੀਂ ਹੋ ਸਕੇਗਾ। ਇਸ ਲਈ ਸਾਨੂੰ ਦਿੱਲੀ ਦੀ ਸਰਕਾਰ ਤੇ ਦਬਾਓ ਪਾਉਣਾ ਚਾਹੀਦਾ ਹੈ, ਜਨਤਾ ਸਰਕਾਰ ਤੇ ਦਬਾਓ ਪਾਉਣਾ ਚਾਹੀਦਾ ਹੈ ਤਾਂਕਿ ਉਹ ਇਸ ਮਸਲੇ ਨੂੰ ਨਵੀਂ ਪੱਧਰ ਤੇ, ਨਵੇਂ ਬਦਲੇ ਹੋਏ ਹਾਲਾਤ ਦੇ ਮੁਤਾਬਿਕ ਹੱਲ ਕਰਨ ਔਰ ਕਾਂਗਰਸ ਰਾਜ ਦੇ ਵਿਚ ਜੋ ਪੰਜਾਬ ਨਾਲ ਧੱਕਾ ਹੋਇਆ ਹੈ, ਜ਼ਬਾਨ ਦੇ ਅਧਾਰ ਤੇ ਸੂਬਿਆਂ ਦੀ ਵੰਡ ਕਰਨ ਲੱਗਿਆਂ ਉਸ ਨੂੰ ਠੀਕ ਕਰਨਾ ਚਾਹੀਦਾ ਹੈ। ਰੀਆਰਗੇਨਾਈਜੇਸ਼ਨ ਐਕਟ ਨੂੰ ਅਗਰ ਰੀਪੀਲ ਕਰਨਾ ਪੈਣਾ ਹੈ ਤਾਂ ਉਹ ਕਰਨ। ਜੋ ਕੁਝ ਕਰਨਾ ਹੋਵੇ, ਸਰਕਾਰ ਕਰੇ। ਲੇਕਿਨ ਇਹ ਮਸਲਾ ਤੁਰੰਤ ਹੱਲ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹੇ ਬਗੈਰ ਨਹੀਂ ਰਹਿ ਸਕਦਾ, ਮੈਂ ਸਮਝਦਾ ਹਾਂ ਕਿ ਅੱਜ ਪੰਜਾਬ ਦੇ ਸਾਹਮਣੇ ਜਿਤਨੀਆਂ ਸਮੱਸਿਆਵਾਂ ਹਨ, ਚਾਹੇ ਪੰਜਾਬੀ ਬੋਲਦੇ ਇਲਾਕੇ ਨੂੰ ਸ਼ਾਮਲ ਕਰਨ ਦਾ ਸਵਾਲ ਹੈ, ਚਾਹੇ ਚੰਡੀਗੜ੍ਹ, ਫਾਜ਼ਿਲਕਾ ਤੇ ਅਬੋਹਰ ਦੇ ਇਲਾਕਿਆਂ ਦਾ ਝਗੜਾ ਹੈ, ਕਿਸੇ ਡੈਮ ਦਾ ਸਵਾਲ , ਭਾਖੜੇ ਦਾ ਸਵਾਲ ਹੈ, ਇਸ ਤਰ੍ਹਾਂ ਜਿਤਨੇ ਵੀ ਸਵਾਲ ਸਾਡੇ ਸਾਹਮਣੇ ਹਨ ਇਹ ਕਦੇ ਵੀ ਨਾ ਉਠਦੇ ਅਗਰ ਇਨ੍ਹਾਂ ਮਸਲਿਆਂ ਤੇ ਪੰਜਾਬੀ ਕੌਮ ਵਿਚ ਏਕਤਾ ਹੁੰਦੀ। ਅਗਰ ਏਕਤਾ ਹੁੰਦੀ ਤਾਂ ਸੈਂਟਰਲ ਗੌਰਮਿੰਟ ਦੀ ਜੁਰੱਤ ਨਹੀਂ ਸੀ ਪੈਣੀ ਕਿ ਇਸ ਤਰ੍ਹਾਂ ਦੇ ਝਗੜੇ ਖੜੇ ਕਰ ਦਿੰਦੀ ਔਰ ਪੰਜਾਬ ਨੂੰ ਲੰਗੜਾ ਬਨਾਉਂਦੀ। ਇਸ ਲਈ ਸਾਨੂੰ ਇਸ ਸਵਾਲ ਤੇ ਇੱਕ ਮੁੱਠ ਹੋ ਕੇ ਚਲਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਇਕ ਸਾਫ ਮਸਲਾ ਹੈ, ਇਸ ਉਤੇ ਬਹੁਤੀ ਲੰਬੀ ਚੌੜੀ ਤਕਰੀਰ ਕਰਨ ਦੇ ਮੈਂ ਹੱਕ ਵਿਚ ਨਹੀਂ ਹਾਂ ਕਿਉਂਕਿ ਇਸ ਮਸਲੇ ਨੂੰ ਹੱਲ ਕਰਨ ਲਈ ਜ਼ਬਾਨੀ ਗੱਲਾਂ ਦੀ ਘੱਟ ਲੋੜ ਹੈ ਔਰ ਅਮਲ ਦੀ ਬਹੁਤੀ ਲੋੜ ਹੈ। ਮੈਂ ਫਿਰ ਅੰਤ ਵਿਚ ਇਸ ਰੈਜੋਲਿਊਸ਼ਨ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ ਔਰ ਸਾਰੇ ਹਾਊਸ ਕੋਲ ਫਿਰ ਮੰਗ ਕਰਦਾ ਹਾਂ ਕਿ ਇਸ ਨੂੰ ਯੂਨਾਨੀਮਸਲੀ ਪਾਸ ਕਰਕੇ ਪੰਜਾਬ ਦੀਆਂ ਮੰਗਾਂ ਤੁਰਤ ਮੰਨਵਾਉਣ ਦਾ ਯਤਨ ਕੀਤਾ ਜਾਵੇ।

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਕਲੈਰੀਫਿਕੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਬੋਲ ਰਿਹਾ ਸੀ ਤਾਂ ਇਕ ਗਲ ਕਹਿਣੀ ਭੁੱਲ ਗਿਆ ਜੋ ਕਿ ਟਪਿਆਲਾ ਸਾਹਿਬ ਨੇ ਕਲੀਅਰ ਕੀਤੀ ਹੈ। ਉਹ ਇਹ ਹੈ ਕਿ ਅਸੀਂ ਪਿੰਡ ਨੂੰ ਇਕਾਈ ਮੰਨਣ ਦੀ ਗੱਲ ਨੂੰ ਮੰਨਦੇ ਹਾਂ ਅਤੇ ਇਸ ਗਲ ਵਾਸਤੇ ਜੋ ਟਪਿਆਲਾ ਸਾਹਿਬ ਨੇ ਕਿਹਾ ਹੈ, ਉਸ ਨਾਲ ਸਹਿਮਤ ਹਾਂ।

**ਸਰਦਾਰ ਉਮਰਾਓ ਸਿੰਘ:** (ਨਕੋਦਰ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਥੇ ਰੈਜ਼ੋਲਿਊਸ਼ਨ ਰਖਿਆ ਗਿਆ ਹੈ, ਮੈਂ ਸਮਝਦਾ ਹਾਂ ਕਿ ਕਲ੍ਹ ਤੁਸੀਂ ਵੀ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਹਾਜ਼ਰ ਸੀ ਅਤੇ ਉਥੇ ਸਾਰੀਆਂ ਪਾਰਟੀਆਂ ਦੇ ਲੀਡਰਾਂ ਨੇ ਇਹ ਮੰਨਿਆ ਸੀ ਅਤੇ ਇਹ ਫੈਸਲਾ ਕੀਤੀ ਸੀ ਕਿ ਇਹ ਰੈਜ਼ੋਲਿਊਸ਼ਨ ਹਾਊਸ ਵਿਚ ਪੇਸ਼ ਕੀਤਾ ਜਾਵੇ ਅਤੇ ਇਸ ਗੱਲ ਨੂੰ ਮੁੱਖ ਰਖਕੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਪਣਾ ਰੈਜ਼ੋਲਿਊਸ਼ਨ ਅੱਜ ਮੂਵ ਨਹੀਂ ਕੀਤਾ। ਇਹ ਠੀਕ ਹੈ ਕਿ ਇਸ ਹਾਊਸ ਦੇ ਸਾਰੇ ਮੈਂਬਰ ਇਸ ਗਲ ਤੇ ਮੁਤਫਿਕ ਸਨ ਕਿ ਇਹ ਰੈਜ਼ੋਲਿਊਸ਼ਨ ਪੇਸ਼ ਕੀਤਾ ਜਾਵੇ ਅਤੇ ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਸਿਰਫ ਪਾਸ ਹੀ ਨਹੀਂ ਕਰਨਾ ਚਾਹੀਦਾ ਬਲਕਿ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਇਸ ਵਾਸਤੇ ਅੰਦੋਲਨ ਕਰਨਾ ਚਾਹੀਦਾ ਹੈ, ਜਦੋਂ-ਜਹਿਦ

[ਸਰਦਾਰ ਉਮਰਾਓ ਸਿੰਘ]

ਕਰਨੀ ਚਾਹੀਦੀ ਹੈ ਤਾਂ ਕਿ ਜਿਹੜੇ ਪੰਜਾਬ ਦੇ ਹਿੱਸੇ ਪੰਜਾਬ ਨੂੰ ਮਿਲਣ ਤੋਂ ਰਹਿ ਗਏ ਹਨ ਉਹ ਪੰਜਾਬ ਵਿਚ ਸ਼ਾਮਲ ਹੋ ਸਕਣ ਅਤੇ ਅਸੀਂ ਸਾਰੀਆਂ ਪਾਰਟੀਆਂ ਸਰਕਾਰ ਨੂੰ ਇਸ ਗਲ ਤੇ ਮਿਲਵਰਤਣ ਦੇਣ ਲਈ ਤਿਆਰ ਹਾਂ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਰੇਜ਼ੋਲਿਊਸ਼ਨ ਦੀ ਸਪੋਰਟ ਕਰਨ ਵਾਸਤੇ ਖੜਾ ਹੋਇਆ ਹਾਂ। ਪਰ ਮੈਨੂੰ ਅਫਸੋਸ ਹੈ ਕਿ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਕੁਝ ਸਜਣਾਂ ਨੇ ਜਿਵੇਂ ਢਿਲੋਂ ਸਾਹਿਬ ਨੇ ਅਤੇ ਸੇਠ ਹੁਕਮ ਚੰਦ ਨੇ ਕੁਝ ਐਸੀਆਂ ਗਲਾਂ ਕਹੀਆਂ ਹਨ ਜਿਹੜੀਆਂ ਕਿ ਫੈਕਟਸ ਦੇ ਬਿਲਕੁਲ ਉਲਟ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੋਂ ਤਕ ਸਟੇਟਾਂ ਦੀ ਜ਼ਬਾਨ ਦੇ ਅਧਾਰ ਤੇ ਵੰਡ ਦਾ ਸਵਾਲ ਹੈ, ਪੰਜਾਬ ਸਰਕਾਰ ਹਮੇਸ਼ਾ ਹੀ ਇਸ ਦੇ ਹੱਕ ਵਿਚ ਰਹੀ ਹੈ। ਇਸ ਵਾਸਤੇ ਕਮਿਸ਼ਨ ਵੀ ਬਣਾਇਆ ਗਿਆ। ਪਰ ਕੁਝ ਐਸੇ ਕਾਰਣ ਸਨ ਜਿਨ੍ਹਾਂ ਕਰਕੇ ਪੰਜਾਬੀ ਸੂਬਾ ਪਹਿਲੇ ਨਹੀਂ ਬਣ ਸਕਿਆ। ਅੱਜ ਜੇ ਕੋਈ ਕਹੇ ਕਿ ਇਸ ਲਈ ਕੇਂਦਰੀ ਸਰਕਾਰ ਦਾ ਕਸੂਰ ਹੈ ਜਾਂ ਕਾਂਗਰਸ ਦਾ ਕਸੂਰ ਹੈ, ਇਹ ਠੀਕ ਨਹੀਂ। ਕਿਉਂਕਿ ਕੁਝ ਐਸੀਆਂ ਗਲਾਂ ਕੀਤੀਆਂ ਗਈਆਂ ਸਨ, ਕੁਝ ਐਸੇ ਹਾਲਾਤ ਉਸ ਵੇਲੇ ਪੈਦਾ ਕੀਤੇ ਗਏ ਸਨ ਜਿਸ ਨਾਲ ਸਟੇਟਸ ਦੀ ਹੱਦ ਬੰਦੀ ਦਾ ਮਸਲਾ ਤਾਂ ਇਕ ਪਾਸੇ ਹੱਟ ਗਿਆ ਅਤੇ ਇਸ ਨੂੰ ਕਮਿਊਨਲ ਦੀ ਸ਼ਕਲ ਦੇ ਦਿੱਤੀ ਗਈ। ਇਹ ਹਿਸਟਰੀ ਦੱਸਦੀ ਹੈ। ਇਹ ਹਿਸਟਰੀ ਦੀ ਹੀ ਮੇਰੇ ਕੋਲ ਇਕ ਕਿਤਾਬ ਹੈ। ਇਸ ਵਿਚ ਪਾਰਟੀਸ਼ਨ ਦੇ ਬਾਰੇ ਸ੍ਰੀ ਸੱਤਿਆ ਐਮ. ਰਾਏ ਨੇ ਸਫਾ 224 ਤੇ ਇਸ ਤਰ੍ਹਾਂ ਲਿਖਿਆ ਹੈ:—

"Other Akali leaders also made similar declarations. Jathedar Pritam Singh, a prominent Akali leader, in his address to All India Sikh Students Federation, said that the Sikhs had a different culture, dress, living and a different code of behaviour and as such, must have a separate province to themselves. See Akali Patrika, 2: 1, Jullundur (11th October, 1949)".

ਇਹ ਉਹ ਵਕਤ ਸੀ ਜਦੋਂ ਸਰਦਾਰ ਪ੍ਰੀਤਮ ਸਿੰਘ ਅਕਾਲੀ ਦਲ ਦੇ ਐਕਟਿੰਗ ਪ੍ਰੈਜ਼ੀਡੈਂਟ ਸਨ। ਇਸ ਤਰ੍ਹਾਂ ਨਾਲ ਪੰਜਾਬੀ ਸੂਬੇ ਦੀ ਜੋ ਗਲ ਸੀ ਉਸ ਨੂੰ ਗਲਤ ਰੰਗਤ ਦੇ ਕੇ ਪੇਸ਼ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਸ ਦਾ ਅਸਰ ਅਹਿਸਤਾ ਅਹਿਸਤਾ ਇਹ ਹੋਇਆ ... ... ...

**ਸਰਦਾਰ ਦਲਬੀਰ ਸਿੰਘ**: ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਦੀ ਇਹ ਗਲ ਕਰ ਰਹੇ ਹਨ ਉਸ ਵੇਲੇ ਇਹ ਆਪ ਹੀ ਅਕਾਲੀ ਪਾਰਟੀ ਵਿਚ ਸ਼ਾਮਲ ਸਨ।

12.01 ਬਾਅਦ ਦੁਪਹਿਰ/ (ਇਸ ਵੇਲੇ ਸਰਦਾਰ ਮਨਮੋਹਨ ਸਿੰਘ ਬਰਾੜ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਉਮਰਾਓ ਸਿੰਘ**: ਇਸੇ ਕਰ ਕੇ ਹੀ ਮੈਨੂੰ ਪਤਾ ਹੈ। ਚੇਅਰਮੈਨ ਸਾਹਿਬ, ਇਸ ਤੋਂ ਬਾਅਦ ਕੁਝ ਐਸੀਆਂ ਗਲਾਂ ਹੋਈਆਂ ਜਿਸ ਨਾਲ ਗਲਤ ਫਹਿਮੀ ਕ੍ਰੀਏਟ ਕੀਤੀ ਗਈ। ਇਸ ਬਾਰੇ ਵੀ ਇਸੇ ਕਿਤਾਬ ਦੇ ਪੇਜ 233 ਤੇ ਲਿਖਿਆ ਹੈ। ਇਸ ਵਿਚ ਅਕਾਲੀ ਪਾਰਟੀ ਤੋਂ ਇਲਾਵਾ ਕੁਝ ਦੂਜੀਆਂ ਪਾਰਟੀਆਂ ਦਾ ਵੀ ਜ਼ਿਕਰ ਹੈ। ਅਕਾਲੀ ਪਾਰਟੀ ਨੇ ਤਾਂ ਉਸ ਵੇਲੇ ਇਹ ਮੰਗ ਕੀਤੀ ਸੀ। ਪਰ ਅੱਜ ਸ੍ਰੀ ਹੁਕਮ ਚੰਦ ਕਹਿੰਦੇ ਹਨ ਕਿ ਸਾਡੀ ਪਾਰਟੀ ਨੇ ਇਹ ਮੰਗ ਕੀਤੀ ਸੀ। ਇਹ ਹਾਲੇ ਵੀ ਆਪਣੇ ਆਪ ਨੂੰ ਜਨਸੰਘੀ ਮਨਦੇ ਹਨ ਇਹ ਲਿਖਿਆ ਹੈ ਕਿ ਇਨ੍ਹਾਂ ਨੇ ਇਕ ਮੈਮੋਰੈਂਡਮ ਦਿਤਾ ਔਰ ਉਸ ਰਾਹੀਂ ਇਸ ਮੰਗ ਨੂੰ ਅਪੋਜ਼ ਕੀਤਾ ਔਰ ਮਹਾਂ ਪੰਜਾਬ ਬਣਾਉਣ ਦੀ ਕੋਸ਼ਿਸ਼ ਕੀਤੀ ਗਈ। ਇਸੇ ਕਿਤਾਬ ਦੇ at page 236 it has been written :

"The Maha Punjab demand was supported by the Hindu Maha-sabha, the Jana Sangh and the Arya Samaj. They criticised the demand for the Punjabi

Suba as a purely communal demand camouflaged as a demand for a linguistic State and advocated the formation of the Maha Punjab comprising the Punjab, Pepsu, Himachal Pradesh, Delhi and a few districts of Western U.P. which was more suitable in the changed political situation of the State after the partition. The consideration of unity and security of India must outweigh all other considerations."

ਉਹ ਚਾਹੁੰਦੇ ਸਨ ਕਿ ਮਹਾਂ-ਪੰਜਾਬ ਬਣ ਜਾਵੇ, ਭਾਵੇਂ ਹਿੰਦੁਸਤਾਨ ਦੀ ਯੂਨਿਟੀ ਅਤੇ ਸਕਿਉਰਿਟੀ ਨੂੰ ਖਤਰਾ ਹੀ ਕਿਉਂ ਨਾ ਹੋਵੇ। ਪਰ ਅੱਜ ਇਹ ਕਹਿੰਦੇ ਹਨ ਕਿ ਕਾਂਗਰਸ ਵਾਲਿਆਂ ਨੇ ਪੰਜਾਬੀ ਸੂਬਾ ਨਹੀਂ ਬਣਨ ਦਿੱਤਾ।

**श्री अ. विश्वनाथन :** चेयरमैन साहिब, अगर सरदार उमराओ सिंह अंग्रेजी में ठीक अनुवाद नहीं कर सकते तो उन्हें कहें कि वह हिन्दी में बोलें। जो यह बोल रहे हैं उस का मतलब यह है कि देश में एकता होनी चाहिए।

**ਸਰਦਾਰ ਉਮਰਾਓ ਸਿੰਘ :** ਮੈਂ ਇਨ੍ਹਾਂ ਤੋਂ ਜ਼ਿਆਦਾ ਹੀ ਪੜ੍ਹਿਆ ਹੋਇਆ ਹਾਂ। ਇਸ ਤੋਂ ਅਗੇ ਇਹ ਲਿਖਿਆ ਹੈ :

"The consideration of unity and security of India must outweigh all other considerations, they argued. It was necessary, therefore, that western frontier along-side "aggressive" and "hostile" Pakistan should be properly safeguarded. The strategical geographical situation of the Punjab, in their opinion, demanded that it should be strong enough to face the challenge. "Statesmanship and practical needs of administration and defence then demanded that this truncated Punjab be consolidated, enlarged and reinforced by the integration of all these princely States dotted over it as islands to form Maha Punjab having a unified and uniform administration."

ਇਥੋਂ ਤਕ ਕਿ ਇਨ੍ਹਾਂ ਨੇ ਪੰਜਾਬੀ ਦੇ ਸਕਰਿਪਟ ਨੂੰ ਵੀ ਰਿਕੁਗਨਾਈਜ਼ ਨਹੀਂ ਕੀਤਾ ਸੀ।

It has been further mentioned in the Memorandum by Punjab Jana Sangh.

"The Punjabi, they argued, had no one recognized script. Punjabi was written in Urdu or Devnagari script by the non-Sikhs."

ਇਸ ਤਰ੍ਹਾਂ ਇਨ੍ਹਾਂ ਨੇ ਇਥੋਂ ਤਕ ਗਲਾਂ ਕੀਤੀਆਂ ਸਨ। ਇਸ ਕਰਕੇ ਹੀ ਇਹ ਕੰਮ ਡਿਲੇ ਹੋਇਆ ਹੈ।

At page 238 of this book it has been written :—

"The Akali demand was described as analogous to the Muslim League demand for division of the country in the pre-partition days......"

ਇਥੋਂ ਤਕ ਵੀ ਜਨ ਸੰਘ ਦੇ ਮੈਂਬਰਾਂ ਨੇ ਗਲਾਂ ਕੀਤੀਆਂ।

**ਸ੍ਰੀ ਹੁਕਮ ਚੰਦ :** ਚੇਅਰਮੈਨ ਸਾਹਿਬ, ਇਹ ਕਿਸੇ ਆਥਰ ਦੀ ਲਿਖੀ ਹੋਈ ਕਿਤਾਬ ਦਾ ਜ਼ਿਕਰ ਕਰ ਰਹੇ ਹਨ ਅਤੇ ਇਸ ਤਰ੍ਹਾਂ ਦੀਆਂ ਗਲਾਂ ਕਰ ਕੇ ਹਾਊਸ ਦਾ ਸਮਾਂ ਜ਼ਾਇਆ ਕਰ ਰਹੇ ਹਨ। ਇਹ ਠੀਕ ਨਹੀਂ। ਕੋਈ ਵੀ ਆਥਰ, ਕੋਈ ਵੀ ਪਬਲਿਸ਼ਰ ਕਿਤਾਬ ਲਿਖ ਸਕਦਾ ਹੈ ਪਰ ਇਨ੍ਹਾਂ ਨੂੰ ਇਸ ਦਾ ਇਥੇ ਜ਼ਿਕਰ ਨਹੀਂ ਕਰਨਾ ਚਾਹੀਦਾ।

**श्री अ. विश्वनाथन :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਸੁੰਦਰ ਸਿੰਘ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Expunged as ordered by the Chair.

**ਆਬਕਾਰੀ ਤੇ ਕਰ ਮੰਤਰੀ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## RAISING OF SLOGANS AND THROWING OF LEAFLETS BY THE STRANGERS FROM THE VISITORS' GALLERY

12.12 ਬਾਅਦ ਦੁਪਹਿਰ (ਇਸ ਵੇਲੇ ਵਿਜ਼ਿਟਰਜ਼ ਗੈਲਰੀ ਵਿਚੋਂ ਕੁਝ ਆਦਮੀ ਨਾਅਰੇ ਲਗਾ ਰਹੇ ਸਨ ਅਤੇ ਉਨ੍ਹਾਂ ਨੇ ਕੁਝ ਇਸ਼ਤਿਹਾਰ ਸਦਨ ਵਿਚ ਸੁਟੇ)

## RESOLUTION *Re.* MERGER OF CHANDIGARH UNION TERRITORY AREA AND ALL THE PUNJABI SPEAKING AREAS WITH THE PUNJAB STATE (*Resumption*)

**ਸ੍ਰੀ ਹਰਬੰਸ ਲਾਲ ਖੰਨਾ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ :** ** ** **

**Mr. Chairman :** It is no point of order. Please take your seat.

ਸਰਦਾਰ ਉਮਰਾਓ ਸਿੰਘ : ਏ.ਆਈ.ਸੀ.ਸੀ. ਦੇ ਰੇਜ਼ੋਲਿਊਸ਼ਨ ਵਿਚ ਆਇਆ ਹੈ:—

The Working Committee of the A.I.C.C. in its meeting in April, 1954 decided that......

**ਖੇਤੀ ਬਾੜੀ ਮੰਤਰੀ :** ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਮੇਰੇ ਵੀਰ ਚੌਧਰੀ ਕਾਂਸ਼ੀ ਰਾਮ ਕਾਂਗਰਸ ਦੇ ਮੈਂਬਰ ਤਾਂ ਨਹੀਂ ਬਲ ਕਿ ਕਾਂਗਰਸ (ਆਈ) ਦੇ ਮੈਂਬਰ ਹਨ। (ਵਿਘਨ) ਤੁਹਾਨੂੰ ਕੋਈ ਕੁਝ ਨਹੀਂ ਕਹਿੰਦਾ। (ਹਾਸਾ)।

**ਸਰਦਾਰ ਦਲਬੀਰ ਸਿੰਘ:** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Sardar Umrao Singh :** I read it further :

The Working Committee of the A.I.C.C. in its meeting in April, 1954 decided that all Congress Committees and Congressmen should have full freedom to represent their points of view before the States' Re-organisation Commission.

ਇਸ ਦੇ ਬਾਅਦ ਪੰਜਾਬ ਕਾਂਗਰਸ ਦਾ ਕੀ ਰੂਲ ਸੀ ? ਉਹ ਮੈਂ ਦੱਸਦਾ ਹਾਂ ਕਿ ਉਹ ਸਫਾ 239 ਤੇ ਇਸ ਤਰ੍ਹਾਂ ਹੈ:

Large number of Sikh Congressmen supported the demand of the Punjabi Speaking Province

**ਚੌਧਰੀ ਬਲਰਾਮ ਜਾਖੜ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਦਲਬੀਰ ਸਿੰਘ ਜੀ ਨੇ ਐਕਸ-ਪਰਾਈਮ ਮਨਿਸਟਰ ਦਾ ਜ਼ਿਕਰ ਕੀਤਾ ਹੈ। "ਆਂਧੀ" ਪਿਕਚਰ ਵਾਸਤੇ ਉਸ ਨੇ ਕਾਫੀ ਡੇਰੋਗੇਟਰੀ ਲਫਜ਼ ਇਸਤੇਮਾਲ ਕੀਤੇ ਹਨ ਜਿਸ ਦਾ ਕੋਈ ਸਿਰ ਨਹੀਂ, ਪੈਰ ਨਹੀਂ।

**Expunged as ordered by the Chair.

**ਸ੍ਰੀ ਸਭਾਪਤੀ:** ਉਹ ਲਫਜ਼ ਐਕਸਪੰਜ ਕਰ ਦਿਤੇ ਗਏ ਹਨ।

(ਇਸ ਵੇਲੇ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਵਲੋਂ ਵਿਘਨ)

**ਚੌਧਰੀ ਬਲਰਾਮ ਜਾਖੜ:** ਚੇਅਰਮੈਨ ਸਾਹਿਬ, ਉਹ ਲਫਜ਼ ਐਕਸਪੰਜ ਨਹੀਂ ਬਲ ਕਿ ਵਿਦ-ਡਰਾ ਹੋਣੇ ਚਾਹੀਦੇ ਹਨ ਨਹੀਂ ਤਾਂ ਅਸੀਂ ਇਸ ਪੁਆਇੰਟ ਤੇ ਵਾਕ ਆਊਟ ਕਰਾਂਗੇ।

(ਇਸ ਵੇਲੇ ਆਪੋਜ਼ੀਸ਼ਨ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਸਨ। )

**Mr. Chairman :** Please take your seats.

**श्री ए. विशवनाथन:** चेयरमैन साहिब, बात कुछ समझ में नहीं आई। फैक्टस को हम डिनाई नहीं कर सकते। उस पिक्चर की हीरोईन शराब पीती हुई दिखाई गई है। यह फैक्ट है। इस का इनके साथ कोई ताल्लुक नहीं है। यह तो चोर की दाढ़ी में तिनके वाली बात हुई।

**ਚੌਧਰੀ ਬਲਰਾਮ ਜਾਖੜ:** ਇਹ ਗਲਤ ਗੱਲ ਕਰ ਰਹੇ ਹਨ। ਉਨ੍ਹਾਂ ਨੂੰ ਉਹ ਲਫਜ਼ ਵਿਦਡਰਾ ਕਰਨੇ ਚਾਹੀਦੇ ਹਨ। (ਵਿਘਨ) The way in which he has said is not appropriate.

**Sri A. Vishwanathan :** He has said in a better way than you have raised the matter.

**ਚੌਧਰੀ ਬਲਰਾਮ ਜਾਖੜ:** ਪਹਿਲਾਂ ਉਹ ਲਫਜ਼ ਵਿਦਡਰਾ ਕਰਾਉ (ਸ਼ੋਰ) (ਵਿਘਨ)

**ਸ੍ਰੀ ਅ. ਵਿਸ਼ਵਨਾਥਨ:** ** ** **

**ਸ੍ਰੀ ਸਭਾਪਤੀ:** ਇਹ ਜੋ ਕੁਝ ਮੈਂਬਰ ਸਾਹਿਬ ਬਗੈਰ ਚੇਅਰ ਦੀ ਪਰਮਿਸ਼ਨ ਦੇ ਕਹਿ ਰਹੇ ਹਨ ਲਿਖਿਆ ਨਾ ਜਾਵੇ। (ਸ਼ੋਰ)

**ਚੌਧਰੀ ਬਲਰਾਮ ਜਾਖੜ:** ਉਨਾਂ ਨੂੰ ਕਹੋ ਕਿ ਉਹ ਲਫਜ਼ ਵਿਦਡਰਾ ਕਰਨ।

**ਸ੍ਰੀ ਸਭਾਪਤੀ:** ਉਹ ਤਾਂ ਐਕਸਪੰਜ ਕਰਾ ਦਿੱਤੇ ਹਨ। (ਵਿਘਨ)

(ਇਸ ਵੇਲੇ ਸਰਦਾਰ ਉਮਰਾਓ ਸਿੰਘ ਅਤੇ ਸ੍ਰੀ ਹੁਕਮ ਚੰਦ ਵੱਲੋਂ ਪੁਆਇੰਟ ਆਫ ਆਰਡਰ ਦੀ ਮੰਗ ਹੋ ਰਹੀ ਸੀ ਅਤੇ ਸਦਨ ਵਿਚ ਕਾਫੀ ਸ਼ੋਰ ਪੈ ਰਿਹਾ ਸੀ)

ਸਰਦਾਰ ਗੁਰਦਰਸ਼ਨ ਸਿੰਘ: ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ** ਸਭਾਪਤੀ: ਤੁਸੀਂ ਦੱਸੋ।

**ਸਰਦਾਰ ਗੁਰਦਰਸ਼ਨ ਸਿੰਘ:** ਮੇਰਾ ਪੁਆਇੰਟ ਆਫ ਆਰਡਰ ਇਹ ਹੈ (ਵਿਘਨ) ਕਿ ਇਹ ਪਰੰਪਰਾ ਹਾਊਸ ਵਿਚ ਸ਼ੁਰੂ ਨਹੀਂ ਕਰਨੀ ਚਾਹੀਦੀ। ਅਗਰ ਕੋਈ ਲੀਡਰ ਇਥੇ ਕਿਸੇ ਪਾਰਟੀ ਦਾ ਹਾਜ਼ਰ ਨਾ ਹੋਵੇ ਔਰ ਉਸ ਦੇ ਮੁਤਅੱਲਕ ਜ਼ਿਕਰ ਕਰੀਏ ਤਾਂ ਇਹ ਠੀਕ ਨਹੀਂ ਹੋਵੇਗਾ। ਅਗਰ ਤੁਸੀਂ ਇਹ ਪਰੰਪਰਾ ਸ਼ੁਰੂ ਕਰੋਗੇ ਤਾਂ ਅਸੀਂ ਵੀ ਜੈ ਪ੍ਰਕਾਸ਼ ਨਾਰਾਇਣ, ਮੋਰਾਰਜੀ ਡਿਸਾਈ ਔਰ

**Not recorded as ordered by the Chair.

[ਸਰਦਾਰ ਗੁਰਦਰਸ਼ਨ ਸਿੰਘ]

(ਵਿਘਨ) ਸ਼ਾਮਾ ਪ੍ਰਸ਼ਾਦ ਮੁਕਰਜੀ ਦੇ ਮੁਤਅੱਲਕ ਕਹਾਂਗੇ । ਇਹ ਪਰੰਪਰਾ ਸ਼ੁਰੂ ਨਾ ਕਰੋ । ਉਨ੍ਹਾਂ ਨੂੰ ਆਪਣੇ ਲਫ਼ਜ਼ ਵਿਦਡਰਾ ਕਰਨੇ ਚਾਹੀਦੇ ਹਨ । (ਵਿਘਨ)

**श्री श्र. विशवनाथन** : मैं इनकी भावना से सहमत हूं। इन्होंने कहा है कि हम भी start कर देंगें । मै तो कहता हूं कि यह start कर चुके है । (विघ्न) जब मोरारजी देसाई जेल में थे तब इन्होंने कह दिया था कि political prisoners release हो चुके हैं। उस वक्त इन्होंने political prisoners को नहीं बल्कि anti-Social elements को release किया था । (शोर) इस चीज़ को सारी दुनियां जानती है। (विघ्न)

**ਸਰਦਾਰ ਗੁਰਦਰਸ਼ਨ ਸਿੰਘ** : ਤੁਸੀਂ ਮਹਾਤਮਾ ਗਾਂਧੀ ਦੀ ਪਿਕਚਰ ਨੂੰ ਦੇਖ ਕੇ ਝੂਠ ਬੋਲ ਰਹੇ ਹੋ (ਸ਼ੋਰ) (ਵਿਘਨ)

(ਇਸ ਸਮੇਂ ਹਾਊਸ ਵਿਚ ਐਨਾ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਦੇ ਰਿਹਾ ਸੀ)

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਹ ਕਹਿਣਾ ਚਾਹੁੰਦਾ ਹਾਂ.. .. .. (ਵਿਘਨ) ।

**ਚੌਧਰੀ ਬਲਰਾਮ ਜਾਖੜ** : ਉਨ੍ਹਾਂ ਨੂੰ ਉਹ ਲਫ਼ਜ਼ ਵਿਦਡਰਾ ਕਰਨੇ ਚਾਹੀਦੇ ਹਨ । (ਵਿਘਨ)

**ਸ੍ਰੀ ਸਭਾਪਤੀ** : ਸਾਥੀ ਜੀ ਦਾ ਪੁਆਇੰਟ ਆਫ ਆਰਡਰ ਸੁਣ ਲਓ ।

ਸਾਥੀ ਰੂਪ ਲਾਲ : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਇਸ ਸ਼ਖਸ ਨੇ ਉਸ ਦੀ ਬੇਇਜ਼ਤੀ ਕੀਤੀ ਹੈ । ਇੰਦਰਾ ਗਾਂਧੀ ਨੇ ਇਨ੍ਹਾਂ ਦੀ ਜਾਨ ਕੱਢਣੀ ਹੈ । ਜਿਨ੍ਹਾਂ ਦੇ ਕਹਿਣ ਤੇ ਲੱਖਾਂ ਆਦਮੀ ਆ ਜਾਂਦੇ ਹਨ, ਇਹ ਉਨ੍ਹਾਂ ਦੀ ਬੇਇਜ਼ਤੀ ਕਰਦੇ ਪਏ ਹਨ । ਇਨ੍ਹਾਂ ਨੂੰ ਮੁਆਫੀ ਮੰਗਣੀ ਚਾਹੀਦੀ ਹੈ ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੇਰੀ ਇਹ ਅਰਜ਼ ਹੈ ਕਿ ਬੜੀਆਂ ਮਾੜੀਆਂ ਪਰੰਪਰਾਵਾਂ ਪੈ ਰਹੀਆਂ ਹਨ (ਵਿਘਨ) ਤੁਸੀਂ ਐਕਸਪੰਜ ਕਰਾਉਣ ਨੂੰ ਕਿਹਾ ਹੈ (ਵਿਘਨ) ਐਕਸਪੰਜ ਔਰ ਵਿਦਡਰਾ ਵਿਚ ਬਹੁਤ ਫਰਕ ਹੈ । ਇਕੱਲਾ ਸੌਰੀ ਜਦੋਂ ਕਹਿ ਦਿਉ ਤਾਂ ਸਾਰਾ ਗੁੱਸਾ ਜਾਂਦਾ ਰਹਿੰਦਾ ਹੈ । (ਵਿਘਨ) ਸੌਰੀ ਇਨ੍ਹਾਂ ਨੂੰ ਕਹਿਣੀ ਚਾਹੀਦੀ ਹੈ ਪਰ ਕਿਸੇ ਦਾ ਕਰੈਕਟਰ ਅਸੈਸੀਨੇਸ਼ਨ ਨਹੀਂ ਹੋਣਾ ਚਾਹੀਦਾ (ਵਿਘਨ) ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਅੱਜ ਜਨਤਾ ਪਾਰਟੀ ਦੇ ਵਜ਼ੀਰ ਦੇ ਪੁੱਤਰਾਂ ਦੀਆਂ ਨੰਗੀਆਂ ਫੋਟੋਆਂ ਦਿਖਾਈਆਂ ਜਾ ਰਹੀਆਂ ਹਨ । (ਵਿਘਨ)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਹਾਲੇ ਹੋਰ ਬੋਲਣਾ ਹੈ ਜੀ ।

**ਸ੍ਰੀ ਸਭਾਪਤੀ** : ਤੁਸੀਂ ਬੋਲੇ ਹੀ ਨਹੀਂ । ਪਾਂਧੀ ਸਾਹਿਬ, ਤੁਸੀਂ ਜਾਰੀ ਕਰੋ ।

---

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਬੋਲਣਾ ਹੈ ਜੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਅਸੀਂ ਪੰਜਾਬੀ ਬੋਲਦੇ ਇਲਾਕੇ, ਚੰਡੀਗੜ੍ਹ, ਫਾਜ਼ਿਲਕਾ ਅਤੇ ਅਬੋਹਰ ਪੰਜਾਬ ਨੂੰ ਲੈ ਕੇ ਦੇਣੇ ਹਨ । (ਤਾੜੀਆਂ)

(ਸਰਦਾਰ ਉਮਰਾਓ ਸਿੰਘ ਜੀ ਹਾਲਾਂ ਵੀ ਬੋਲਣ ਲਈ ਖੜੇ ਸਨ) ।

**ਚੌਧਰੀ ਬਲਰਾਮ ਜਾਖੜ** : ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਰੈਜ਼ੋਲਿਊਸ਼ਨ ਦੀ ਅਹਿਮੀਅਤ ਨੂੰ ਸਮਝਦੇ ਹੋਏ ਅਸੀਂ ਆਪਣਾ ਫਲੱਡ ਵਾਲਾ ਰੈਜ਼ੋਲਿਊਸ਼ਨ ਵਾਪਿਸ ਲੈ ਲਿਆ ਹੈ । ਪਰ ਜਿਹੋ ਜਿਹੀਆਂ ਇਹ ਗੱਲਾਂ ਹਾਊਸ ਵਿਚ ਕਰ ਰਹੇ ਹਨ, ਉਹ ਠੀਕ ਨਹੀਂ ਹਨ । ਇਸ ਰੈਜ਼ੋਲਿਊਸ਼ਨ ਦੀ ਅਹਿਮੀਅਤ ਨੂੰ ਸਮਝਣਾ ਚਾਹੀਦਾ ਹੈ । ਇਸ ਲਈ ਤੁਸੀਂ ਉਨ੍ਹਾਂ ਨੂੰ ਕਹੋ ਕਿ ਉਹ ਲਫਜ਼ ਵਿਦਡਰਾ ਕਰ ਲੈਣ ।

**ਸ੍ਰੀ ਸਭਾਪਤੀ** : ਜਦ ਉਨ੍ਹਾਂ ਦੇ ਰਿਮਾਰਕਸ ਐਕਸਪੰਜ ਹੋ ਗਏ ਹਨ ਤਾਂ ਫਿਰ ਇਸ ਤਰ੍ਹਾਂ ਠੀਕ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਚੇਅਰਮੈਨ ਸਾਹਿਬ, ਇਹ ਬੜਾ ਭਾਰੀ ਮਸਲਾ ਹੈ । (ਵਿਘਨ)

**Shri Khushhal Behl** : On a point of order, Sir.

**Sardar Umrao Singh** : I am on my legs. (*Interruption*) (Noise)

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਖੜੇ ਹੋ ਕੇ ਬੋਲ ਰਹੇ ਸਨ ਪਰ ਹਾਊਸ ਵਿਚ ਇਤਨਾ ਸ਼ੋਰ ਸੀ ਕਿ ਸੁਣਾਈ ਕੁਝ ਨਹੀਂ ਦਿਤਾ)

**ਸਰਦਾਰ ਦਲੀਪ ਸਿੰਘ ਪਾਂਧੀ** : ਚੇਅਰਮੈਨ ਸਾਹਿਬ, ਇਹ ਹਾਊਸ ਨੂੰ ਚੱਲਣ ਨਹੀਂ ਦੇਣਾ ਚਾਹੁੰਦੇ । ਇਹ ਇਨ੍ਹਾਂ ਵਾਸਤੇ ਠੀਕ ਨਹੀਂ ਹੈ । (ਵਿਘਨ) (ਸ਼ੋਰ)

**ਚੌਧਰੀ ਬਲਰਾਮ ਜਾਖੜ** : ਚੇਅਰਮੈਨ ਸਾਹਿਬ, ਅਸੀਂ ਇਸ ਰੈਜ਼ੋਲਿਊਸ਼ਨ ਦੀ ਅਹਿਮੀਅਤ ਨੂੰ ਮੁੱਖ ਰੱਖਦੇ ਹੋਏ ਆਪਣਾ ਰੈਜ਼ੋਲਿਊਸ਼ਨ ਵਾਪਿਸ ਲਿਆ ਹੈ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਬੋਲਣ ਲਈ ਖੜਾ ਹਾਂ । ਮੈਂ ਬੋਲਣਾ ਹੈ। (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਤੁਸੀਂ ਹਾਊਸ ਨੂੰ ਕੰਟਰੋਲ ਨਹੀਂ ਕਰ ਸਕਦੇ ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਸਨ)

**ਸ੍ਰੀ ਸਭਾਪਤੀ** : ਜੇ ਤੁਸੀਂ ਬੈਠਣਾ ਹੈ ਤਾਂ ਬੈਠੋ ਅਤੇ ਜੇ ਤੁਸੀਂ ਬਾਹਿਰ ਜਾਣਾ ਹੈ ਤਾਂ ਬਾਹਿਰ ਚਲੇ ਜਾਓ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਵਾਸਤੇ ਕਿਹਾ ਹੈ । (ਵਿਘਨ) (ਸ਼ੋਰ)

**ਸ੍ਰੀ ਸਭਾਪਤੀ** : ਬਹੁਤ ਅਹਿਮ ਮਸਲਾ ਡਿਸਕੱਸ ਹੋ ਰਿਹਾ ਹੈ । ਜੇ ਇਸੇ ਤਰ੍ਹਾਂ ਪੁਆਇੰਟਸ ਆਫ ਆਰਡਰ ਰੇਜ਼ ਕਰਕੇ ਅਤੇ ਇਸ ਤਰ੍ਹਾਂ ਕ੍ਰਿਟੇਸਿਜ਼ਮ ਕਰਕੇ ਹਾਊਸ ਦਾ ਟਾਈਮ ਜ਼ਾਇਆ ਕਰਨਾ ਹੈ ਤਾਂ ਇਹ ਠੀਕ ਨਹੀਂ ਹੈ । (ਵਿਘਨ) (ਸ਼ੋਰ)

[ਸ਼੍ਰੀ ਸਭਾਪਤੀ]

(ਇਸ ਸਮੇਂ ਚੌਧਰੀ ਬਲਰਾਮ ਜਾਖੜ ਜੀ ਬੋਲਣ ਲਈ ਖੜੇ ਹੋਏ।)

ਲੀਡਰ ਆਫ ਦੀ ਆਪੋਜੀਸ਼ਨ ਖੜੇ ਹੋਏ ਹਨ, ਇਸ ਲਈ ਤੁਸੀਂ ਸਾਰੇ ਬੈਠ ਜਾਓ ।

**ਚੌਧਰੀ ਬਲਰਾਮ ਜਾਖੜ** : ਉਨ੍ਹਾਂ ਨੂੰ ਕਹੋ ਕਿ ਉਹ ਲਫਜ਼ ਵਾਪਿਸ ਲੈ ਲੈਣ ।

**ਸ਼੍ਰੀ ਸਭਾਪਤੀ** : ਉਹ ਲਫਜ਼ ਐਕਸਪੰਜ ਕਰ ਦਿਤੇ ਗਏ ਹਨ ।

**ਸਰਦਾਰ ਬੇਅੰਤ ਸਿੰਘ** : ਤੁਸੀਂ ਉਹ ਲਫਜ਼ ਵਿਦਡਰਾ ਕਰਾਓ ਜੀ ।

**ਸ਼੍ਰੀ ਸਭਾਪਤੀ** : ਨਹੀਂ ਜੀ, ਉਹ ਲਫਜ਼ ਐਕਸਪੰਜ ਕਰ ਦਿਤੇ ਗਏ ਹਨ । ਵਿਦਡਰਾ ਕਰਨ ਦੀ ਕੋਈ ਲੋੜ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ** : ਉਹ ਲਫਜ਼ ਵਿਦਡਰਾ ਕਰਨ ।

**ਡਾਕਟਰ ਕੇਵਲ ਕ੍ਰਿਸ਼ਨ** : ਅਗਰ ਕੋਈ ਇਸ ਤਰ੍ਹਾਂ ਕਹਿ ਕੇ ਵਿਦਡਰਾ ਕਰ ਲਵੇ ਤਾਂ ਠੀਕ ਗੱਲ ਹੋਵੇਗੀ । (ਵਿਘਨ) (ਸ਼ੋਰ)

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਹਾਊਸ ਨੂੰ ਚੱਲਣ ਨਹੀਂ ਦੇਣਾ ਚਾਹੁੰਦੇ । ਇਸ ਤਰ੍ਹਾਂ ਠੀਕ ਨਹੀਂ ਹੈ ।

(ਇਸ ਸਮੇਂ ਆਪੋਜੀਸ਼ਨ ਦੇ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਸਨ ਅਤੇ ਹਾਊਸ ਵਿਚ ਇਤਨਾ ਸ਼ੋਰ ਸੀ ਕਿ ਕੁਝ ਸੁਣਾਈ ਨਹੀਂ ਸੀ ਦਿੰਦਾ ।)

## WALK-OUT

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਤੁਸੀਂ ਉਨ੍ਹਾਂ ਕੋਲੋਂ ਲਫਜ਼ ਵਿਦਡਰਾ ਨਹੀਂ ਕਰਾਉਂਦੇ, ਇਸ ਲਈ ਅਸੀਂ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਸਦਨ ਵਿਚ ਕਾਂਗਰਸ (ਆਈ) ਪਾਰਟੀ ਦੇ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਦਨ ਵਿਚੋਂ ਵਾਕ ਆਊਟ ਕਰ ਗਏ । ਬਾਹਰ ਜਾਂਦੇ ਹੋਏ ਮੈਂਬਰ ਸਾਹਿਬਾਨ ** ** ** ਨਾਅਰੇ ਮਾਰ ਰਹੇ ਸਨ ਜਿਨ੍ਹਾਂ ਬਾਰੇ ਸ਼੍ਰੀ ਸਭਾਪਤੀ ਨੇ ਕਿਹਾ ਕਿ ਇਹ ਰਿਕਾਰਡ ਨਾ ਕੀਤੇ ਜਾਣ।)

## RESOLUTION RE. MERGER OF CHANDIGARH UNION TERRITORY AREA AND ALL THE PUNJABI SPEAKING AREAS WITH THE PUNJAB STATE (*Resumption*)

ਮਾਸਟਰ ਬਾਬੂ ਸਿੰਘ : ** ** **

**Mr. Chairman** : This is no point of order.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਜਿਹੜਾ ਮੈਮੋਰੈਂਡਮ ਦਾ ਜ਼ਿਕਰ ਕੀਤਾ ਹੈ ਅੌਰ ਪਾਲਿਸੀ ਦਾ ਜ਼ਿਕਰ ਕੀਤਾ ਹੈ, ਉਸ ਨੂੰ ਮੈਂ ਛੱਡ ਦਿੰਦਾ ਹਾਂ । ਮੈਂ, ਸਟੇਟ ਰੀਆਰਗੇਨਾਈ-ਜੇਸ਼ਨ ਕਮਿਸ਼ਨ ਜਿਹੜਾ ਬਣਿਆ ਸੀ, ਉਸ ਦੀ ਰਿਪੋਰਟ ਜਿਹੜੀ ਕਿ ਇਕ ਹਿਸਟਾਰੀਕਲ ਡਾਕੂਮੈਂਟ ਹੈ, ਉਹ ਪੜ੍ਹ ਕੇ ਦੱਸਦਾ ਹਾਂ । ਉਸ ਵਿਚ ਲਿਖਿਆ ...... (ਵਿਘਨ) (ਸ਼ੋਰ)

**ਵੈਦ ਕਰਤਾਰ ਸਿੰਘ** : ** ** **

**Not recorded. Expunged as ordered by the Chair.

**Mr. Chairman :** This is no point of order.

**ਸਾਥੀ ਰੂਪ ਲਾਲ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ :** ਇਹ ਜਿਹੜੇ ਮੇਰੇ ਸਾਥੀ ਪੰਜਾਬੀ ਸੂਬੇ ਦੇ ਮੁਦੱਈ ਬਣਦੇ ਹਨ ਉਨ੍ਹਾਂ ਬਾਰੇ ਇਸ ਵਿਚ ਲਿਖਿਆ ਹੈ:

While other demands for separation from existing composite States have had the backing of an overwhelming majority of the people of the language group seeking such separation, the demand for a Punjabi-speaking State is strongly opposed by large sections of people speaking the Punjabi language and residing in the areas proposed to be constituted into a Punjabi-speaking State. The problem, therefore, is sui generis. It has to be examined against its own peculiar background."

ਇਹ ਹਿਸਟਾਰੀਕਲ ਫੈਕਟ ਹੈ । ਜਦ ਕਮਿਸ਼ਨ ਦੀ ਰਿਪੋਰਟ ਆਈ ਤਾਂ ਉਸ ਬਾਰੇ, ਚੇਅਰਮੈਨ ਸਾਹਿਬ, ਕਾਂਗਰਸ ਦਾ ਜੋ ਰਿਐਕਸ਼ਨ ਸੀ, ਉਹ ਇਸ ਤਰ੍ਹਾਂ ਹੈ:—

The Report met with scathing criticism at the hands of the Sikh legislators both Akali and Non-Akali. Bhai Jodh Singh speaking on the subject said that if Punjabi Suba had been formed, the communal parties would have vanished and the parties would have been formed on political rather than communal basis.

ਇਹ ਉਸ ਵਕਤ ਕਿਹਾ ਗਿਆ ਸੀ । ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਅੱਜ ਤੱਕ ਇਸ ਦਾ ਪੁਲਿਟੀਕਲ ਸਟਰਕਚਰ ਇਸ ਸੂਬੇ ਵਿਚ ਪੰਜਾਬੀ ਸੂਬਾ ਬਣਾਉਣ ਤੋਂ ਬਗੈਰ ਨਹੀਂ ਹੋਇਆ । ਮੈਂ ਅਰਜ਼ ਕਰਦਾ ਹਾਂ ਕਿ ਇਸ ਕਿਤਾਬ ਵਿਚ ਲਿਖਿਆ ਹੈ ਕਿ ਕਿਹੜੇ ਕਿਹੜੇ ਆਦਮੀ ਇਸ ਪੰਜਾਬੀ ਸੂਬੇ ਦੀ ਮੂਵਮੈਂਟ ਨੂੰ ਚੁਕਣ ਵਾਲੇ ਸਨ । ਉਸ ਵਿਚ ਉਸ ਇਕ ਵੱਡੇ ਲੀਡਰ ਦਾ ਨਾਮ ਹੈ, ਜਿਸ ਦਾ ਮੈਂ ਨਾਮ ਨਹੀਂ ਲੈਣਾ ਚਾਹੁੰਦਾ । ਉਹ ਅਖ਼ਬਾਰ ਦਾ ਮਾਲਿਕ ਹੈ ਅਤੇ ਇਹ ਸਾਰੇ ਜਾ ਕੇ ਉਸ ਨੂੰ ਮੱਥਾ ਟੇਕਦੇ ਹਨ ਅਤੇ ਉਨ੍ਹਾਂ ਕੋਲੋਂ ਉਪਦੇਸ਼ ਵੀ ਲੈਂਦੇ ਹਨ । (ਘੰਟੀ)

**ਸ੍ਰੀ ਸਭਾਪਤੀ :** ਤੁਸੀਂ ਇਕ ਮਿੰਟ ਵਿਚ ਹੀ ਖ਼ਤਮ ਕਰੋ ।

**ਸਰਦਾਰ ਉਮਰਾਓ ਸਿੰਘ:** ਮੈਂ ਹੁਣ ਪੰਜਾਬ ਕਾਂਗਰਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਜਦੋਂ ਤੋਂ ਇਹ ਨਵਾਂ ਪੰਜਾਬੀ ਸੂਬਾ ਬਣਿਆ ਹੈ ਉਦੋਂ ਤੋਂ ਪੰਜਾਬ ਕਾਂਗਰਸ ਨੇ ਜਿਹੜੇ ਰੇਜ਼ੋਲਿਊਸ਼ਨ ਪਾਸ ਕੀਤੇ ਹਨ, ਉਸ ਬਾਰੇ ਇਸ ਤਰ੍ਹਾਂ ਹੈ ਕਿ ਪੰਜਾਬ ਕਾਂਗਰਸ ਨੇ ਪਹਿਲਾ ਰੇਜ਼ੋਲਿਊਸ਼ਨ 25 ਅਗਸਤ, 1966 ਨੂੰ ਪਾਸ ਕੀਤਾ । ਦੂਜਾ ਰੇਜ਼ੋਲਿਊਸ਼ਨ 12 ਮਾਰਚ, 1969 ਨੂੰ ਪਾਸ ਕੀਤਾ । ਉਸ ਦੇ ਬਾਅਦ 19 ਦਸੰਬਰ, 1969 ਨੂੰ ਰੇਜ਼ੋਲਿਊਸ਼ਨ ਪਾਸ ਕੀਤਾ, ਫਿਰ 12 ਫਰਵਰੀ, 1970 ਨੂੰ ਪਾਸ ਕੀਤਾ ਅਤੇ ਉਸ ਦੇ ਬਾਅਦ 18 ਜੁਲਾਈ, 1971 ਨੂੰ ਪਾਸ ਕੀਤਾ । ਇਹ ਸਾਰੇ ਰੇਜ਼ੋਲਿਊਸ਼ਨ ਮੈਂ ਸਦਨ ਦੀ ਮੇਜ਼ ਤੇ ਰਖਾਂਗਾ ਮੇਰੇ ਪਾਸ ਇਨ੍ਹਾਂ ਦੀਆਂ ਅਟੈਸਟਿਡ ਕਾਪੀਆਂ ਹਨ । ਉਨ੍ਹਾਂ ਵਿਚ ਇਸ ਤਰ੍ਹਾਂ ਦੀ ਮੰਗ ਕਰਦੇ ਰਹੇ ਕਿ ਇਹ ਜਿਹੜੇ ਪੰਜਾਬੀ ਏਰੀਆਜ਼ ਪੰਜਾਬ ਤੋਂ ਬਾਹਰ ਰੱਖੇ ਗਏ ਹਨ ਅਤੇ ਇਸੇ ਤਰ੍ਹਾਂ ਜਿਹੜਾ ਚੰਡੀਗੜ੍ਹ ਦਾ ਸਵਾਲ ਹੈ.......

**ਡਾਕਟਰ ਦੇਵ ਰਾਜ ਨਸਰਾਲਾ :** ਆਨ ਏ ਪੁਆਇੰਟ ਆਫ ਆਰਡਰ, ਸਰ । ਜਦੋਂ ਸਰਦਾਰ ਉਮਰਾਓ ਸਿੰਘ ਜੀ ਵਜ਼ੀਰ ਹੁੰਦੇ ਸਨ ਤਾਂ ਕੀ ਇਹ ਗੱਲਾਂ ਭੁੱਲ ਗਏ ਜਦੋਂ ਨੌਜਵਾਨ ਲੜਕੀਆਂ ਇਨ੍ਹਾਂ ਕੋਲ ਆ ਕੇ ਨੱਚਦੀਆਂ ਹੁੰਦੀਆਂ ਸਨ ?

**Expunged as ordered by the Chair.

**ਸਰਦਾਰ ਉਮਰਾਓ ਸਿੰਘ**: ਇਹ ਬਿਲਕੁਲ ਗਲਤ ਗੱਲ ਹੈ । ਇਹ ਇਸ ਤਰ੍ਹਾਂ ਦੇ ਕੰਮ ਆਪ ਕਰਦੇ ਹਨ ਅਤੇ ਦੂਸਰਿਆਂ ਨੂੰ ਐਵੇਂ ਕਹਿੰਦੇ ਪਏ ਹਨ ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਇਸ ਹਾਊਸ ਦਾ ਇਤਨਾ ਮਿਆਰ ਡਾਊਨ ਹੋ ਗਿਆ ਹੈ, ਇਤਨਾ ਨੀਵਾਂ ਚਲਾ ਗਿਆ ਹੈ ਕਿ ਜੇ ਤੁਸੀਂ ਹਾਊਸ ਵਿਚ ਕੋਈ ਕੰਟਰੋਲ ਨਹੀਂ ਕਰੋਗੇ ਤਾਂ ਕੀ ਹਾਲ ਹੋਵੇਗਾ । ਜੋ ਡਾਕਟਰ ਦੇਵ ਰਾਜ ਜੀ ਨੇ ਇਥੇ ਗਲਾਂ ਕੀਤੀਆਂ ਹਨ ਕੀ ਇਹ ਇਨ੍ਹਾਂ ਨੂੰ ਸ਼ੋਭਾ ਦਿੰਦੀਆਂ ਹਨ । ਤੁਸੀਂ ਠੀਕ ਹੈ ਕਿ ਉਹ ਰਿਮਾਰਕਸ ਐਕਸਪੰਜ ਕਰਵਾ ਦਿਤੇ ਹਨ ਪਰ ਇਨ੍ਹਾਂ ਨੂੰ ਤੁਸੀਂ ਕਹੋ ਕਿ ਉਹ ਇਸ ਹਾਊਸ ਵਿਚ ਮਾਫੀ ਮੰਗਣ। ਜੇ ਤੁਸੀਂ ਸਾਨੂੰ ਪ੍ਰੋਟੈਕਸ਼ਨ ਨਹੀਂ ਦਿੰਦੇ ਤਾਂ ਇਹ ਬਹੁਤ ਮਾੜੀ ਗੱਲ ਹੈ ਅਤੇ ਇਸ ਤਰ੍ਹਾਂ ਤਾਂ ਸਾਨੂੰ ਸਾਰੇ ਹੀ ਗਾਲਾਂ ਕਢੀ ਜਾਣਗੇ ਤੁਸੀਂ ਇਨ੍ਹਾਂ ਤੋਂ ਹਾਊਸ ਵਿਚ ਮਾਫੀ ਮੰਗਵਾਉ । (ਵਿਘਨ) ਚੇਅਰਮੈਨ ਸਾਹਿਬ, ਤੁਸੀਂ ਜੇ ਸਾਨੂੰ ਗਾਲਾਂ ਹੀ ਕਢਵਾਉਣੀਆਂ ਹਨ ਤਾਂ ਫਿਰ ਅਸੀਂ ਵੀ ਇਨ੍ਹਾਂ ਨੂੰ ਗਾਲਾਂ ਕਢਾਂਗੇ

**ਸ੍ਰੀ ਸਭਾਪਤੀ** : ਉਨ੍ਹਾਂ ਨੇ ਕੋਈ ਗਾਲ ਨਹੀਂ ਕੱਢੀ ।

**ਸਰਦਾਰ ਬੇਅੰਤ ਸਿੰਘ**: ਇਨ੍ਹਾਂ ਨੇ ਗਾਲ ਹੀ ਕਢੀ ਹੈ ਔਰ ਇਨ੍ਹਾਂ ਨੂੰ ਕਿਹਾ ਜਾਵੇ ਕਿ ਉਹ ਮਾਫੀ ਮੰਗਣ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਐਸੇ ਮੈਂਬਰ ਨੂੰ ਐਡਮੋਨਿਸ਼ ਕਰਨਾ ਚਾਹੀਦਾ ਹੈ । (ਵਿਘਨ) ਇਨ੍ਹਾਂ ਨੂੰ ਮਾਫੀ ਮੰਗਣੀ ਚਾਹੀਦੀ ਹੈ । (ਵਿਘਨ) (ਸ਼ੋਰ)

**ਸ੍ਰੀ ਸਭਾਪਤੀ**: ਮੈਂ ਉਨ੍ਹਾਂ ਦੀ ਥਾਂ ਤੇ ਮਾਫੀ ਮੰਗ ਲੈਂਦਾ ਹਾਂ । ਮੈਂਬਰ ਸਾਹਿਬ ਨੂੰ ਐਸੀ ਗਲ ਨਹੀਂ ਕਰਨੀ ਚਾਹੀਦੀ ।

**ਗਿਆਨੀ ਅਰਜਣ ਸਿੰਘ ਲਿੱਟ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਕੀ ਹੈ, ਸਾਨੂੰ ਤਾਂ ਕੁਝ ਪਤਾ ਨਹੀਂ ਲਗਿਆ । (ਵਿਘਨ)

**ਇਕ ਆਵਾਜ਼**: ਤੁਸੀਂ ਹੁਣ ਗਲ ਦਾ ਫਿਰ ਸੁਆਦ ਲੈਣਾ ਚਾਹੁੰਦੇ ਹੋ।

**ਸ੍ਰੀ ਖੁਸ਼ਹਾਲ ਬਹਿਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਹਾਊਸ ਦਾ ਕੁਝ ਡੈਕੋਰਮ ਵੀ ਹੈ, ਹਾਊਸ ਦੀ ਕੁਝ ਇਜ਼ਤ ਵੀ ਹੈ ਔਰ ਤੁਸੀਂ ਉਸ ਇਜ਼ਤ ਨੂੰ ਬਰਕਰਾਰ ਰਖਣਾ ਹੈ । ਪੰਡਿਤ ਜਵਾਹਰ ਲਾਲ ਜੀ ਨਹਿਰੂ ਦੇ ਲਈ ਐਸੇ ਰਿਮਾਰਕਸ ਪਾਸ ਕੀਤੇ ਹਨ ਔਰ ਤੁਸੀਂ ਉਸ ਮੈਂਬਰ ਨੂੰ ਐਡਮੋਨਿਸ਼ ਨਹੀਂ ਕੀਤਾ। ਇਹ ਉਸ ਇਨਸਾਨ ਦੇ ਖਿਲਾਫ ਰਿਮਾਰਕਸ ਕੀਤੇ ਗਏ ਹਨ ਜਿਸ ਨੇ ਹਿੰਦੁਸਤਾਨ ਦੇ ਲਈ ਸਾਰਾ ਕੁਝ ਕੀਤਾ ਔਰ ਇਨ੍ਹਾਂ ਉਨ੍ਹਾਂ ਦੇ ਖਿਲਾਫ ਰਿਮਾਰਕਸ ਪਾਸ ਕੀਤੇ ਹਨ, ਇਸ ਤੋਂ ਵੱਧ ਬੇਸ਼ਰਮੀ ਦੀ ਹੋਰ ਕੋਈ ਗਲ ਨਹੀਂ ਹੋ ਸਕਦੀ । ਇਹ ਸਿਰਫ ਇਥੇ ਦੇ ਮੈਂਬਰ ਸਾਹਿਬਾਨ ਵਾਸਤੇ ਹੀ ਨਹੀਂ, ਇਹ ਹਿੰਦੁਸਤਾਨ ਦੇ ਮੂੰਹ ਤੇ ਚਪੇੜ ਹੈ । (ਵਿਘਨ)

**ਸ੍ਰੀ ਸਭਾਪਤੀ** : ਉਹ ਰਿਮਾਰਕਸ ਕਾਰਵਾਈ ਵਿਚੋਂ ਐਕਸਪੰਜ ਕਰ ਦਿਤੇ ਗਏ ਹਨ। (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਅਗਰ ਪੰਜਾਬੀ ਸੂਬਾ ਨਹੀਂ ਬਣਿਆ ਸੀ ਤਾਂ ਉਦੋਂ ਸਭ ਤੋਂ ਵਡੀ ਗਲ ਇਹ ਸੀ ਕਿ ਫਿਰਕਾਪ੍ਰਸਤ ਪਾਰਟੀਆਂ ਜਿਵੇਂ ਕਿ ਜਨ ਸੰਘ ਵਗੈਰਾ ਹਨ ਉਹ

ਇਹ ਨਹੀਂ ਚਾਹੁੰਦੀਆਂ ਸਨ । ਉਹ ਪਾਰਟੀਆਂ ਨਹੀਂ ਸਨ ਚਾਹੁੰਦੀਆਂ ਕਿ ਪੰਜਾਬ ਦੀ ਲੈਂਗੂਏਜ ਪੰਜਾਬੀ ਹੋਵੇ, ਉਹ ਇਸ ਗੱਲ ਦੀ ਵਿਰੋਧਤਾ ਕਰਦੇ ਸੀ। ਲੇਕਿਨ ਇਕ ਕਾਂਗ੍ਰਸ ਪਾਰਟੀ ਹੈ ਔਰ ਕਾਂਗਰਸੀ ਪਾਰਟੀ ਦੇ ਹੀ ਆਗੂ ਸਨ ਜਿਨ੍ਹਾਂ ਨੇ ਪੰਜਾਬ ਵਿਚ ਪੰਜਾਬੀ ਭਾਸ਼ਾ ਦੀ ਹਮੇਸ਼ਾ ਪ੍ਰੋੜਤਾ ਕੀਤੀ ਹੈ। (ਵਿਘਨ) (ਘੰਟੀ)

ਸੋ, ਚੇਅਰਮੈਨ ਸਾਹਿਬ, ਮੈਂ ਹਾਊਸ ਨੂੰ ਇਸ ਗਲ ਦਾ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਜੇ ਇਹ ਇਸ ਗੱਲ ਵਿਚ ਸੀਰੀਅਸ ਹਨ ਤਾਂ ਅੱਜ ਇਸ ਹਾਊਸ ਦੀਆਂ ਵੱਖ ਵੱਖ ਪਾਰਟੀਆਂ ਦੇ ਮੈਂਬਰਾਂ ਦੀ ਇਕ ਕਮੇਟੀ ਬਣਾ ਦੇਣ ਜਿਹੜੀ ਇਸ ਰੈਜ਼ੋਲਿਊਸ਼ਨ ਨੂੰ ਇਮਪਲੀਮੈਂਟ ਕਰਾਉਣ ਵਾਸਤੇ ਯਤਨ ਕਰੇ। ਇਥੇ ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਦੀ ਸ਼ਹੀਦੀ ਦਾ ਜ਼ਿਕਰ ਕੀਤਾ ਗਿਆ। ਟਪਿਆਲਾ ਸਾਹਿਬ ਨੇ ਵੀ ਉਨ੍ਹਾਂ ਦਾ ਜ਼ਿਕਰ ਕੀਤਾ । ਮੈਂ ਇਹ ਕਹਿਣ ਚਾਹੁੰਦਾ ਹਾਂ ਕਿ ਇਕ ਦਰਸ਼ਨ ਸਿੰਘ ਫੇਰੂਮਾਨ ਹੀ ਨਹੀਂ, ਪੰਜਾਬ ਹੋਰ ਵੀ ਇਸ ਤਰ੍ਹਾਂ ਦੇ ਮਹਾਨ ਸਪੂਤ ਇਸ ਤਰ੍ਹਾਂ ਦੀਆਂ ਸ਼ਹੀਦੀਆਂ ਪ੍ਰਾਪਤ ਕਰਨ ਵਾਸਤੇ ਪੈਦਾ ਕਰੇ। ਉਹ ਇਕਲੇ ਅਕਾਲੀ ਹੀ ਨਹੀਂ ਸਨ ਉਹ ਇਕ ਦੇਸ਼ ਭਗਤ ਸਨ ਅਤੇ ਹਰ ਦੇਸ਼ ਭਗਤ ਆਪਣੇ ਇਲਾਕੇ ਵਾਸਤੇ, ਆਪਣੇ ਦੇਸ਼ ਵਾਸਤੇ, ਆਪਣੇ ਸੂਬੇ ਵਾਸਤੇ ਆਪਣੀ ਜਾਨ ਕੁਰਬਾਨ ਕਰ ਦਿੰਦਾ ਹੈ। ਸੋ ਮੇਰੀ ਗੁਜ਼ਾਰਿਸ਼ ਹੈ ਕਿ ਜੇ ਇਸ ਰੈਜ਼ੋਲਿਊਸ਼ਨ ਨੂੰ ਸੁਚੱਜੇ ਢੰਗ ਨਾਲ ਲਾਗੂ ਕਰਵਾਉਣਾ ਹੈ ਤਾਂ ਅੱਜ ਇਸ ਗਲ ਦੀ ਲੋੜ ਹੈ। (ਵਿਘਨ) ਚੇਅਰਮੈਨ ਸਾਹਿਬ, ਜਦੋਂ ਚੰਡੀਗੜ੍ਹ ਦੇ ਮਸਲੇ ਵਾਸਤੇ ਸੰਤ ਫਤਹਿ ਸਿੰਘ ਨੇ ਵਰਤ ਰਖਿਆ ਸੀ ਤਾਂ ਉਸ ਵੇਲੇ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਨੇ ਮੈਨੂੰ ਅਤੇ ਕਾਮਰੇਡ ਸੁਰਜੀਤ ਜੀ ਨੂੰ ਐਪਰੋਚ ਕੀਤਾ ਸੀ ਕਿ ਤੁਸੀਂ ਕੋਈ ਰੈਜ਼ੋਲਿਊਸ਼ਨ ਬਣਾਓ ਜਿਸ ਨਾਲ ਸੰਤ ਜੀ ਦੀ ਜ਼ਿੰਦਗੀ ਜਿਹੜੀ ਹੈ ਉਹ ਬਚ ਸਕੇ। ਅਸੀਂ ਉਨ੍ਹਾਂ ਦੇ ਨਾਲ ਕੋਆਪਰੇਟ ਕੀਤਾ ਸੀ। (ਵਿਘਨ)

**ਮਾਲ ਮੰਤਰੀ:** ਇਹ ਬਿਲਕੁਲ ਗਲਤ ਬਿਆਨੀ ਕਰ ਰਹੇ ਹਨ। (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ:** ਅਸੀਂ ਤਾਂ ਤੁਹਾਨੂੰ ਕੋਆਪਰੇਟ ਕੀਤਾ ਸੀ। ਹੁਣ ਮੈਂ ਫਿਰ ਜਥੇਦਾਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ, ਉਹ ਬੜੇ ਜ਼ੋਰ ਨਾਲ ਗੱਲ ਕਰਦੇ ਹਨ ਪਰ ਕਈ ਵਾਰੀ ਜ਼ੋਰ ਨਾਲ ਗਲ ਕਰਦੇ ਕਰਦੇ ਅਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਪਰ ਲੈਂਦੇ ਹਨ। (ਵਿਘਨ) ਇਨ੍ਹਾਂ ਗਲਾਂ ਨਾਲ ਭਾਖੜਾ ਡੈਮ ਦੀ ਗੱਲ ਨੂੰ ਧੱਕਾ ਲਗਦਾ ਹੈ । ਅੰਤ ਵਿਚ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਧਾਨ ਦੇ ਮੁਤਾਬਿਕ ਅੱਜ ਜੋ ਪੰਜਾਬ ਦੇ ਇਲਾਕੇ ਅਬੋਹਰ ਅਤੇ ਫਾਜ਼ਿਲਕਾ ਵਗੈਰਾ, ਚੰਡੀਗੜ੍ਹ ਅਤੇ ਭਾਖੜਾ ਡੈਮ ਬਾਹਰ ਰਹਿ ਗਏ ਹਨ ਉਨ੍ਹਾਂ ਦੀ ਪ੍ਰਾਪਤੀ ਵਾਸਤੇ ਜੇ ਕੋਈ ਰੱਲ ਕੇ ਜਦੋ ਜਹਿਦ ਕਰਨ ਤਾਂ ਅਸੀਂ ਸਾਰੇ ਉਨ੍ਹਾਂ ਦੇ ਨਾਲ ਹਾਂ ।

---

## PERSONAL EXPLANATION BY THE REVENUE MINISTER

**ਮਾਲ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ): ਆਨ ਏ ਪੁਆਇੰਟ ਆਫ਼ ਪ੍ਰਸਨਲ ਐਕਸਪਲੇਨੇਸ਼ਨ, ਸਰ। ਚੇਅਰਮੈਨ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਮੇਰਾ ਨਾਮ ਲੈ ਕੇ ਕੁਝ ਬੋਲੇ ਹਨ, ਇਸ ਲਈ ਮੈਨੂੰ ਆਪਣੀ ਗਲ ਕਹਿਣ ਦੀ ਆਗਿਆ ਦਿਤੀ ਜਾਵੇ। ਸਰਦਾਰ ਉਮਰਾਓ ਸਿੰਘ ਨੇ ਇਕ ਬੜੀ ਹੀ ਗਲਤ ਬਿਆਨੀ ਕੀਤੀ ਹੈ। ਮੈਨੂੰ ਇਨ੍ਹਾਂ ਨੇ ਕਿਹਾ ਹੈ ਕਿ ਸੰਤ ਫਤਹਿ ਸਿੰਘ ਜੀ ਦੀ ਜਾਨ ਬਚਾਉਣ ਲਈ ਮੈਂ ਇਨ੍ਹਾਂ ਨੂੰ (ਸਰਦਾਰ ਉਮਰਾਓ ਸਿੰਘ) ਕਿਹਾ ਸੀ। ਇਹ ਬਿਲਕੁਲ ਗਲਤ ਬਿਆਨੀ ਹੈ । ਸੰਤ ਫਤਹਿ ਸਿੰਘ ਜੀ ਚੰਡੀਗੜ੍ਹ ਦੀ ਪ੍ਰਾਪਤੀ ਵਾਸਤੇ ਬਿਲ ਕੁਲ ਦ੍ਰਿੜ੍ਹ ਸਨ ਔਰ ਉਸ ਸਮੇਂ ਹਰਿਮੰਦਰ

[ਮਾਲ ਮੰਤਰੀ ]

ਸਾਹਿਬ ਦੀ ਹਦੂਦ ਵਿਚ ਪੰਜਾਬ ਦੀਆਂ ਸਾਰੀਆਂ ਸਿਆਸੀ ਪਾਰਟੀਆਂ ਮੌਜੂਦ ਸਨ, ਸਰਦਾਰ ਉਮਰਾਓ ਸਿੰਘ ਉਦੋਂ ਕਾਂਗਰਸ ਦੇ ਜਨਰਲ ਸੈਕਟਰੀ ਸਨ, ਉਹ ਵੀ ਉਥੇ ਸਨ, ਜਨ ਸੰਘ ਵਾਲੇ ਸੱਜਣ ਵੀ ਉਥੇ ਸਨ ਅਤੇ ਉਧਰੋਂ ਉਸ ਪਾਰਟੀ ਵਲੋਂ ਟਪਿਆਲਾ ਸਾਹਿਬ ਵੀ ਸਨ । ਇਨ੍ਹਾਂ ਸਾਰੀਆਂ ਪਾਰਟੀਆਂ ਨੇ ਇਕਠੇ ਹੋ ਕੇ ਲਿਖਤੀ ਮਤਾ ਕੀਤਾ ਕਿ ਸੰਤ ਫਤਹਿ ਸਿੰਘ ਜੀ ਦਾ ਜਿਹੜਾ ਪਲੇਜ ਚੰਡੀਗੜ੍ਹ ਦੀ ਅਚੀਵ-ਮੈਂਟ ਵਾਸਤੇ ਸੀ ਉਹ ਪੂਰਾ ਹੋ ਗਿਆ ਹੈ। (ਵਿਘਨ)

**ਇਕ ਆਵਾਜ਼ :** ਇਹ ਨਹੀਂ ਲਿਖਿਆ ਗਿਆ।

**ਮਾਲ ਮੰਤਰੀ :** ਅਬੋਹਰ, ਫਾਜ਼ਿਲਕਾ ਨਾਲ ਇਹ ਗਲ ਜੋੜੀ ਗਈ ਹੈ, ਇਹ ਗਲਤ ਹੈ। ਇਨ੍ਹਾਂ ਨੇ ਕਿਹਾ ਸੀ ਕਿ ਤੁਹਾਡਾ ਪਲੇਜ ਪੂਰਾ ਹੋ ਗਿਆ ਹੈ ਔਰ ਅਬੋਹਰ, ਫਾਜ਼ਿਲਕਾ ਵਾਸਤੇ ਸਾਰੀਆਂ ਪਾਰਟੀਆਂ ਯਤਨ ਕਰਨਗੀਆਂ । ਇਨ੍ਹਾਂ ਨੇ ਸੰਤ ਫਤਹਿ ਸਿੰਘ ਜੀ ਨੂੰ ਇਹ ਕਹਿ ਕੇ ਕਿ ਤੁਹਾਡਾ ਜਿਹੜਾ ਪਲੇਜ ਸੀ ਉਹ ਪੂਰਾ ਹੋ ਗਿਆ ਹੈ ਅਤੇ ਫਿਰ ਇਸ ਗਲ ਦਾ ਭਰੋਸਾ ਦਿਵਾ ਕੇ ਕਿ ਬਾਕੀ ਦੇ ਇਲਾਕਿਆਂ ਵਾਸਤੇ ਸਾਰੀਆਂ ਪਾਰਟੀਆਂ ਯਤਨ ਕਰਨਗੀਆਂ ਤਾਂ ਇਨ੍ਹਾਂ ਨੇ ਆਪ ਉਨ੍ਹਾਂ ਦਾ ਵਰਤ ਖੁਲ੍ਹਵਾਇਆ ਸੀ। ਇਹ ਬਿਲ ਕੁਲ ਗਲਤ ਗਲ ਕਹੀ ਗਈ ਹੈ ਕਿ ਅਸੀਂ ਕੋਈ ਧਰਨਾ ਮਾਰਿਆ ਸੀ। ਅਸੀਂ ਕੋਈ ਧਰਨਾ ਨਹੀਂ ਸੀ ਮਾਰਿਆ । ਇਹ ਬਿਲ ਕੁਲ ਗਲਤ ਗਲ ਕਹੀ ਗਈ ਹੈ।

---

## RESOLUTION *REG.* MERGER OF CHANDIGARH UNION TERRITORY AREA AND ALL THE PUNJABI SPEAKING AREAS WITH THE PUNJAB STATE (*Resumption*)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਢਾਈ ਤਿੰਨ ਘੰਟੇ ਬਹਿਸ ਹੁੰਦੀ ਨੂੰ ਹੋ ਗਏ ਹਨ ਪਰ ਸਾਡੇ ਗਰੁਪ ਦੀ ਹਾਲੀਂ ਵਾਰੀ ਹੀ ਨਹੀਂ ਆਉਂਦੀ ।

**ਸ਼੍ਰੀ ਸਭਾਪਤੀ :** ਸਰਦਾਰ ਦਲੀਪ ਸਿੰਘ ਪਾਂਧੀ ਜੀ ਦੇ ਬਾਅਦ ਤੁਹਾਡੀ ਵਾਰੀ ਹੈ ਜੀ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਕੋਈ ਬਹੁਤ ਸਮਾਂ ਨਹੀਂ ਲੈਣਾ ਤੇ ਨਾ ਕੋਈ ਕ੍ਰਿਟੀਸਿਜ਼ਮ ਕਰਨਾ ਹੈ । ਮੈਂ ਭਾਰਤ ਸਰਕਾਰ ਦੀ ਨੋਟੀਫਿਕੇਸ਼ਨ ਹੀ ਪੜ੍ਹ ਕੇ ਸੁਣਾਉਣੀ ਹੈ। 29 ਜਨਵਰੀ, 1970 ਨੂੰ ਭਾਰਤ ਸਰਕਾਰ ਵਲੋਂ ਇਕ ਪ੍ਰੈਸ ਨੋਟ ਆਇਆ ਸੀ ਕਿ ਚੰਡੀਗੜ੍ਹ ਅਲਟੀਮੇਟਲੀ ਪਲੈਂਡ ਟਾਊਨ ਹੈ ਇਹ ਪੰਜਾਬ ਨੂੰ ਦਿਤਾ ਜਾਵੇਗਾ ਔਰ ਜਿਹੜੇ ਨਾਲ ਦੇ ਇਲਾਕੇ ਹਨ ਜਿਵੇਂ ਕਿ ਫਾਜ਼ਿਲਕਾ ਦਾ ਇਲਾਕਾ ਹੈ, ਅਬੋਹਰ ਦਾ ਇਲਾਕਾ ਹੈ ਅਤੇ ਹੋਰ ਪੰਜਾਬੀ ਸਪੀਕਿੰਗ ਏਰੀਆਜ਼ ਹਨ ਉਨ੍ਹਾਂ ਦੇ ਲਈ ਇਕ ਕਮਿਸ਼ਨ ਬਣਾਇਆ ਜਾਵੇਗਾ। ਜਿਹੜਾ ਸਾਰਾ ਕੁਝ ਦੇਖ ਕੇ ਫੈਸਲਾ ਕਰੇਗਾ । ਇਸ ਦੇ ਇਲਾਵਾ ਇਹ ਵੀ ਹੋਇਆ ਕਿ ਇਨ੍ਹਾਂ ਇਲਾਕਿਆਂ ਦੀ ਟਰਾਂਸਫਰ ਜੋ ਹੈ ਉਹ ਸਾਈਮਲਟੇਨੀਅਸਲੀ ਹੋਵੇਗੀ ਔਰ 5 ਸਾਲ ਦੇ ਬਾਅਦ ਚੰਡੀਗੜ੍ਹ ਦਾ ਏਰੀਆ ਜੋ ਹੈ ਉਹ ਪੰਜਾਬ ਨੂੰ ਦਿਤਾ ਜਾਵੇਗਾ ਅਤੇ ਇਨ ਦੀ ਮੀਨ ਟਾਈਮ ਹਰਿਆਣਾ ਆਪਣੀ ਰਾਜਧਾਨੀ ਚੰਡੀਗੜ੍ਹ ਵਿਚ ਹੀ ਰਖੇਗਾ । ਹਰਿਆਣਾ ਸਰਕਾਰ ਨੂੰ ਭਾਰਤ ਸਰਕਾਰ ਨੇ 10 ਕਰੋੜ ਰੁਪਏ ਲੋਨ ਅਤੇ 10 ਕਰੋੜ ਰੁਪਏ ਗਰਾਂਟ ਦੇਣ ਦਾ ਫੈਸਲਾ ਕੀਤਾ ਸੀ। ਇਹ ਇਕ ਯੂਨੀਲੇਟਰਲ ਡਿਸੀਜ਼ਨ ਸੀ, ਕਿਸੇ ਪੁਲੀਟੀਕਲ ਪਾਰਟੀ ਨੇ ਤਸਲੀਮ ਨਹੀਂ ਸੀ ਕੀਤਾ। ਮੈਂ ਇਨ੍ਹਾਂ ਗਲਾਂ ਵਿਚ ਬਹੁਤਾ ਨਹੀਂ ਜਾਣਾ ਚਾਹੁੰਦਾ, ਪਰ ਸਾਰੀਆਂ ਪੁਲੀਟੀਕਲ

ਪਾਰਟੀਆਂ ਨੇ ਕਿਹਾ ਸੀ ਕਿ ਇਹ ਠੀਕ ਫੈਸਲਾ ਨਹੀਂ। ਜਿੰਨੇ ਬਾਹਰ ਪੰਜਾਬੀ ਬੋਲਦੇ ਇਲਾਕੇ ਹਨ, ਉਹ ਸਾਰੇ ਪੰਜਾਬ ਵਿਚ ਆਉਣੇ ਚਾਹੀਦੇ ਹਨ। ਪੰਜਾਬ ਦੀ ਇੰਟਰਨੈਸ਼ਨਲ ਬਾਉਂਡਰੀ ਹੈ ਅਤੇ ਪਾਕਿਸ-ਤਾਨ ਨਾਲ ਲਗਦੀ ਹੈ। ਬੜਾ ਲੰਬਾ ਚੌੜਾ ਏਰੀਆ ਹੈ ਉਸ ਤਾ ਇਕ ਕੋਰੀਡੋਰ ਬਣਾ ਕੇ ਦੇ ਦਿਤਾ। ਇਹ ਕਿਤੇ ਵੀ ਇਤਿਹਾਸ ਵਿਚ ਗਲ ਨਹੀਂ ਹੈ ਔਰ ਇਹ ਫੈਸਲਾ ਜਿਹੜਾ ਕੀਤਾ ਗਿਆ ਸੀ ਇਹ ਠੀਕ ਨਹੀਂ ਸੀ। ਇਹ ਸਾਰਾ ਸੇਹਰਾ ਅਕਾਲੀ ਦਲ ਨੂੰ ਹੈ ਜਿਸ ਨੇ ਇਸ ਗਲ ਤੇ ਜ਼ੋਰ ਦਿਤਾ ਕਿ ਜਿੰਨਾਂ ਵੀ ਪੰਜਾਬੀ ਸਪੀਕਿੰਗ ਏਰੀਆ ਹੈ ਉਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਜਿਹੜਾ ਪਿਛੇ ਦਸਿਆ ਹੈ ਕਿ ਸਰਦਾਰ ਦਰਬਾਰਾ ਸਿੰਘ ਨੇ ਮਤਾ ਕੀਤਾ ਸੀ ਉਦੋਂ ਜਨਤਾ ਪਾਰਟੀ ਦੀ ਸਰਕਾਰ ਉਭ ਰ ਕੇ ਆ ਗਈ ਸੀ ਪਰ ਇਨ੍ਹਾਂ ਨੇ ਕਿਹਾ ਕਿ ਸਾਡਾ ਪੱਤਾ ਸਾਫ ਹੋ ਜਾਣਾ ਹੈ ਅਤੇ ਗਲਤ ਤਰੀਕੇ ਨਾਲ ਇਨ੍ਹਾਂ ਨੇ ਮਿਆਦ ਵਧਾ ਲਈ ਸੀ। ਜਿਹੜੀ ਮੌਜੂਦਾ ਆਪੋਜ਼ੀਸਨ ਬੈਠੀ ਹੈ ਉਸ ਦਾ ਅਸੀਂ ਸਾਥ ਦਿਤਾ ਸੀ ਪਰ ਹੁਣ ਦੀ ਜਿਹੜਾ ਮੌਜੂਦਾ ਸਰਕਾਰ ਹੈ ਇਹ ਪੂਰੀ ਪੈਰਵੀ ਕਰ ਰਹੀ ਹੈ, ਮੁੱਖ ਮੰਤਰੀ ਸਾਹਿਬ ਇਸ ਦੀ ਪੈਰਵੀ ਕਰ ਰਹੇ ਹਨ। ਇਹ ਸਾਰਾ ਮਾਮਲਾ ਸਦਨ ਦੀ ਮੇਜ਼ ਤੇ ਰਖਿਆ ਗਿਆ ਹੈ। ਮੈਂ ਅਰਜ਼ ਕਰਨਾ ਚਾ-ਹੁੰਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ 17 ਸਫਿਆਂ ਦਾ ਇਕ ਨੋਟ ਤਿਆਰ ਕੀਤਾ ਹੈ। (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਭਾਰਤ ਸਰਕਾਰ ਨਾਲ ਪੰਜਾਬ ਦੀ ਸਰਕਾਰ ਗਲ ਕਰ ਰਹੀ ਹੈ। ਪੰਜਾਬ ਸਰਕਾਰ ਨੇ ਇਹ ਕਿਹਾ ਹੈ ਕਿ :

"To sum up the proposed transfer of Fazilka-Abohar is completely unjustified, indefensible and against the established principles of reorganisation of States, viz., linguistic, economic, geographic continuity, administrative and strategic considerations etc. The proposed transfer shall result in further shrinkage of the area of Punjab, create, unnatural 'enclave' between Punjab and Rajasthan and badly disrupt the existing economic, irrigation and marketing systems of the area. Placing of strip of about 9 miles of international border with Pakistan, under the control of Haryana, shall suffer from inherent disadvantages from the strategic viewpoint of national defence. The stand of the Punjab Government on this issue has been consistent any readjustment of interstate boundaries must be on the basis of spoken language to be determined factually and linguistically. This principle has to be applied uniformally to all areas and there cannot be any basis on justification for this *adhoc* transfer."

ਪੰਜਾਬ ਦੀ ਸਰਕਾਰ ਕੁਮਿਟਿਡ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਬਹੁਤ ਹੀ ਪੁਰਾਣੀਆਂ ਗਲਾਂ ਇਥੇ ਹੋਈਆਂ। ਮਰਨ ਵਰਤ ਰਖੇ ਗਏ, ਇਹ ਵੀ ਕਿਹਾ ਗਿਆ। ਮੈਂ ਉਨ੍ਹਾਂ ਗਲਾਂ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਕਹਿੰਦਾ ਹਾਂ ਕਿ ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਟਪਿਆਲਾ ਜੀ ਨੇ ਕਿਹਾ ਹੈ ਜਿਹੜੇ ਹੁਣ ਆਪੋਜ਼ੀਸ਼ਨ ਵਿਚ ਬੈਠੇ ਹਨ ਇਨ੍ਹਾਂ ਨੇ ਆਪਣੇ 30 ਸਾਲਾਂ ਦੇ ਰਾਜ ਵਿਚ ਕੀ ਕੀਤਾ ਹੈ? ਹੁਣ ਫਿਰ ਇਹ ਸਪਨੇ ਲੈ ਰਹੇ ਹਨ। ਇਹ ਸਾਡੀ ਮੱਦਦ ਕਰਨ। ਅਸੀਂ ਸਿਨਸੀਅਰ ਹਾਂ ਔਰ ਸਾਡੀ ਪਾਰਟੀ ਕੁਮਿਟਿਡ ਹੈ ਅਤੇ ਇਹ ਚੀਜ਼ ਸਾਡੇ ਮੈਨੀਫੈਸਟੋ ਵਿਚ ਹੈ ਕਿ ਅਸੀਂ ਪੰਜਾਬੀ ਬੋਲਦਾ ਸਾਰਾ ਇਲਾਕਾ ਪੰਜਾਬ ਨੂੰ ਲੈ ਕੇ ਦੇਣਾ ਹੈ। 29 ਜਨਵਰੀ ਦੇ ਪ੍ਰੈਸ ਨੋਟ ਦੇ ਮੁਤਾਬਿਕ ਭਾਰਤ ਸਰਕਾਰ ਕੁਮਿਟਿਡ ਹੈ ਕਿ ਇਹ ਬਿਊਟੀਫੁਲ ਸ਼ਹਿਰ ਪੰਜਾਬ ਦਾ ਬਣਦਾ ਹੈ। 1961 ਦੀਆਂ ਸੈਨਸਿਜ਼ ਫਿਗਰਜ਼ ਦਸਦੀਆਂ ਹਨ ਕਿ ਇਹ ਪਹਾੜੀ ਇਲਾਕੇ ਅਤੇ ਫਾਜ਼ਿਲਕਾ ਅਬੋਹਰ ਦੇ ਇਲਾਕੇ ਪੰਜਾਬੀ ਬੋਲਦੇ ਹਨ। ਉਸ ਵਿਚ ਵੀ ਨੋਟ ਕੀਤਾ ਹੋਇਆ ਹੈ। ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਸਿਨਸੀਅਰਲੀ ਮਦਦ ਕਰਨ। ਇਸ ਮਤੇ ਨੂੰ ਪੰਜਾਬ ਸਰਕਾਰ ਨੇ

---

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਸਦਭਾਵਨਾ ਨਾਲ ਪੇਸ਼ ਕੀਤਾ ਹੈ। ਪੰਜਾਬ ਦੇ ਨਾਲ ਬੇਇਨਸਾਫ਼ੀ ਹੋਈ ਹੈ। ਉਨ੍ਹਾਂ ਦੀ ਆਪਣੀ ਪਾਰਟੀ ਦਾ ਸਮਾਂ ਸੀ। ਇਸ ਕਰ ਕੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਦੋ ਹਿਸਿਆਂ ਵਿਚ ਵੰਡ ਦਿੱਤਾ। ਡੱਭਵਾਲੀ ਦਾ ਇਕ ਹਿਸਾ ਹਰਿਆਣਾ ਵਿਚ ਹੈ ਅਤੇ ਦੂਜਾ ਪੰਜਾਬ ਵਿੱਚ। ਇਸ ਤਰ੍ਹਾਂ ਸਮਾਣਾ ਦੇ ਦੋ ਹਿੱਸੇ ਕਰ ਦਿੱਤੇ। ਜ਼ਰਾ ਕੁ ਜਾਓ ਤਾਂ ਕਦੇ ਪੰਜਾਬ ਆਉਂਦਾ ਹੈ, ਕਦੇ ਹਰਿਆਣਾ ਅਤੇ ਕਦੇ ਯੂ. ਟੀ. ਆ ਜਾਂਦੀ ਹੈ। ਪੰਜਾਬ ਦਾ ਇੰਟਰੈਸਟ ਇਸ ਗਲ ਵਿਚ ਹੈ ਕਿ ਜਿੰਨੇ ਵੀ ਪੰਜਾਬੀ ਬੋਲਦੇ ਇਲਾਕੇ ਹਨ, ਚੰਡੀਗੜ੍ਹ ਹੈ 9 ਮੀਲ ਦਾ ਕੋਰੀਡੋਰ ਦਾ ਇਲਾਕਾ ਹੈ ਇਹ ਸਾਰੇ ਪੰਜਾਬ ਨੂੰ ਮਿਲਣੇ ਚਾਹੀਦੇ ਹਨ। ਇਹ ਜਿਹੜਾ ਕੋਰੀਡੋਰ ਬਣਾਇਆ ਹੈ ਇਹ ਕਿਤੇ ਵੀ ਹਿਸਟਰੀ ਵਿਚ ਨਹੀਂ। ਮੈਂ ਤਾਂ ਇਹ ਕਹਾਂਗਾ ਪੰਜਾਬ ਸਰਕਾਰ ਨੂੰ ਕਿ ਜਿਹੜਾ ਨੋਟ ਬਣਾਇਆ ਗਿਆ ਹੈ ਇਹ ਸਾਰੇ ਮੈਂਬਰ ਸਾਹਿਬਾਨ ਨੂੰ ਦੇਣ ਤਾਂ ਕਿ ਉਨ੍ਹਾਂ ਨੂੰ ਗਿਆਨ ਹੋ ਜਾਵੇ ਔਰ ਇਸ ਪਾਲਿਸੀ ਨਾਲ ਸਾਰੇ ਸਹਿਮਤ ਹੋਣ। ਪੰਜਾਬ ਦਾ ਇੰਟਰੈਸਟ ਇਸ ਗਲ ਵਿਚ ਹੈ ਕਿ ਚੰਡੀਗੜ੍ਹ ਜਿਹੜਾ ਪੰਜਾਬ ਦੇ ਪੈਸੇ ਨਾਲ ਬਣਿਆ ਸੀ ਉਹ ਪੰਜਾਬ ਨੂੰ ਮਿਲੇ ਔਰ ਬਾਕੀ ਦੇ ਪੰਜਾਬੀ ਬੋਲਦੇ ਇਲਾਕੇ ਵੀ ਪੰਜਾਬ ਨੂੰ ਮਿਲਣ। ਰਾਵੀ ਬਿਆਸ ਦੇ ਪਾਣੀ ਦਾ ਮਸਲਾ ਹੈ, ਬਿਜਲੀ ਦਾ ਮਸਲਾ ਹੈ। ਅਗਰ ਉਹ ਪੰਜਾਬ ਨੂੰ ਮਿਲ ਜਾਣ ਤਾਂ ਸਾਡਾ ਪੰਜਾਬ ਖੁਸ਼ਹਾਲ ਹੋ ਜਾਵੇ। ਮੈਨੂੰ ਅਫਸੋਸ ਇਸ ਗਲ ਦਾ ਹੈ ਕਿ ਇਨ੍ਹਾਂ ਨੇ ਬੰਧ ਬਣਾਏ ਤੇ ਰਿਜ਼ਰਵਾਇਰ ਬਣਾਏ। ਗੋਬਿੰਦ ਸਾਗਰ ਦੇ ਇੰਜੀਨੀਅਰਜ਼ ਨੇ ਨਹੀਂ ਸੋਚਿਆ ਕਿ ਇਤਨਾ ਹੈਵਕ ਆ ਸਕਦਾ ਹੈ, ਐਸੀ ਕੋਈ ਕਲੈਮਿਟੀ ਆ ਸਕਦੀ ਹੈ ਔਰ ਕੋਈ ਐਸਾ ਸੰਕਟ ਵੀ ਪੈਦਾ ਹੋ ਸਕਦਾ ਹੈ ਜਿਹੜਾ ਕਿ ਅੱਜ ਆਇਆ ਹੋਇਆ ਹੈ। ਮੈਂ ਜ਼ਿਆਦਾ ਸਮਾਂ ਨਹੀਂ ਲੈਂਦਾ ਔਰ ਇਤਨੀ ਅਰਜ਼ ਕਰਦਾ ਹਾਂ ਕਿ ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰ ਕੇ ਭਾਰਤ ਸਰਕਾਰ ਨਾਲ ਚੰਗੇ ਤਰੀਕੇ ਨਾਲ ਗਲ ਕੀਤੀ ਜਾਵੇ ਔਰ ਇਨ੍ਹਾਂ ਨੂੰ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਕਹਾਂਗਾ ਕਿ ਜਿਹੜੇ ਗੁਨਾਹ ਕੀਤੇ ਹਨ ਉਨ੍ਹਾਂ ਦੀ ਮੁਆਫੀ ਮੰਗ ਕੇ ਸਾਨੂੰ ਪੂਰਾ ਪੂਰਾ ਸਹਿਯੋਗ ਦਿਓ। ਜਿਹੜੀਆਂ ਬੇਇਨ-ਸਾਫ਼ੀਆਂ ਉਨ੍ਹਾਂ ਦੇ ਰਾਜ ਵਿਚ ਹੋਈਆਂ ਹਨ ਉਹ ਅਸੀਂ ਠੀਕ ਕਰਾਉਣੀਆਂ ਹਨ। ਇਤਨਾ ਕਹਿੰਦੇ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਚੇਅਰਮੈਨ ਸਾਹਿਬ, ਸਾਡੇ ਸਦਨ ਦੇ ਸਾਹਮਣੇ ਇਕ ਬੜਾ ਅਹਿਮ ਮਸਲਾ ਪੇਸ਼ ਹੈ। ਸਾਰੇ ਪੰਜਾਬ ਦੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਨ ਵਾਸਤੇ ਬੜੇ ਬੜੇ ਐਜੀਟੇਸ਼ਨ ਚੱਲ ਚੁੱਕੇ ਹਨ ਔਰ ਹਾਊਸ ਦੇ ਅੰਦਰ ਸਮੁੱਚੇ ਤੌਰ ਤੇ ਇਹ ਭਾਵਨਾ ਹੈ ਕਿ ਇਨ੍ਹਾਂ ਇਲਾਕਿਆਂ ਨੂੰ ਪੰਜਾਬ ਵਿਚ ਮਿਲਾਇਆ ਜਾਵੇ। ਪੰਜਾਬ ਦੀਆਂ ਸਾਰੀਆਂ ਪਾਰਟੀਆਂ ਇਹ ਚਾਹੁੰਦੀਆਂ ਹਨ ਕਿ ਇਸ ਦਾ ਹੱਲ ਛੇਤੀ ਤੋਂ ਛੇਤੀ ਟੋਲਣਾ ਚਾਹੀਦਾ ਹੈ। ਜਿਹੜੀ ਅੱਜ ਇਥੇ ਸਦਨ ਵਿਚ ਬਹਿਸ ਹੋਈ ਹੈ ਉਹ ਸੁਣ ਕੇ ਮੈਨੂੰ ਬੜਾ ਅਫਸੋਸ ਹੋਇਆ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਬਾਹਰਲਾ ਆਦਮੀ ਇਹ ਬਹਿਸ ਸੁਣੇਗਾ ਤਾਂ ਉਹ ਇਹ ਕਹੇਗਾ ਕਿ ਇਹ ਸਦਨ ਇਸ ਮਸਲੇ ਬਾਰੇ ਗੰਭੀਰ ਨਹੀਂ। ਜਿਸ ਕਿਸਮ ਦੀ ਗੱਲ ਬਾਤ ਇਥੇ ਕੀਤੀ ਗਈ ਹੈ ਉਹ ਸਾਨੂੰ ਸ਼ੋਭਾ ਨਹੀਂ ਦਿੰਦੀ। ਇਸ ਤਰ੍ਹਾਂ ਕਰਕੇ ਸਾਨੂੰ ਆਪਣੇ ਕਾਜ਼ ਨੂੰ ਵੀਕ ਨਹੀਂ ਕਰਨਾ ਚਾਹੀਦਾ। ਚੌਧਰੀ ਬਲਰਾਮ ਜੀ ਬੜੀ ਭਾਰੀ ਗਲਤੀ ਕਰਕੇ ਆਏ ਹਨ, ਉਨ੍ਹਾਂ ਨੂੰ ਤਨਖਾਹ ਮਿਲ ਗਈ, ਅਲਾਉਂਸਿਜ਼ ਮਿਲ ਗਏ ਅਤੇ ਉਹ ਆਪੋਜੀਸ਼ਨ ਵਿਚ ਹੁੰਦੇ ਹੋਏ ਵੀ ਸਰਕਾਰ ਦੀ ਤਾਰੀਫ ਕਰਨ ਲਗ ਪਏ। ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਚੰਡੀਗੜ੍ਹ ਜਾਂ ਪੰਜਾਬੀ ਬੋਲਦੇ ਇਲਾਕੇ ਦਾ ਮਸਲਾ ਹੈ ਉਨ੍ਹਾਂ ਨੂੰ ਪੰਜਾਬ ਵਿਚ ਲਿਆਉਣ ਦਾ ਮਸਲਾ ਸਾਡੇ ਦਰਪੇਸ਼ ਹੈ। ਇਸ ਦੇ ਕਾਰਣ ਕੋਈ ਪੁਲੀਟੀਕਲ ਲਾਭ ਨਹੀਂ ਉਠਾਉਣਾ ਚਾਹੀਦਾ। ਪੰਜਾਬ ਦੇ ਨਾਲ ਹਰ ਇਕ ਨੂੰ ਪਿਆਰ ਹੈ। ਇਹ ਗਲ ਨਹੀਂ ਕਿ ਕਿਸੇ ਨੂੰ ਪੰਜਾਬ ਦੇ ਨਾਲ ਪਿਆਰ ਨਹੀਂ। ਪੰਜਾਬ ਨਾਲ ਇਕ ਬੜੀ

ਭਾਰੀ ਇਤਿਹਾਸਕ ਬੇਇਨਸਾਫੀ ਹੋਈ ਹੈ ਜਿਹੜੀ ਕਿ ਦੂਰ ਕਰਨੀ ਚਾਹੀਦੀ ਹੈ। ਪੰਜਾਬੀ ਬੋਲਦੇ ਜਿਹੜੇ ਇਲਾਕੇ ਹਨ ਉਨ੍ਹਾਂ ਨਾਲ ਅੰਗਰੇਜ਼ਾਂ ਦੇ ਵੇਲੇ ਤੋਂ ਇਹ ਬੇਇਨਸਾਫੀ ਚਲ ਰਹੀ ਹੈ। ਜਦੋਂ ਉਨ੍ਹਾਂ ਦੀ ਹਕੂਮਤ ਸੀ ਉਨ੍ਹਾਂ ਨੇ ਇਕ ਸੰਯੁਕਤ ਪੰਜਾਬ ਬਣਾਇਆ ਜਿਸ ਵਿਚ ਹਿੰਦੀ ਬੋਲਣ ਵਾਲੇ, ਪਸ਼ਤੋ ਬੋਲਣ ਵਾਲੇ ਇਕੱਠੇ ਕਰ ਦਿੱਤੇ ਅਤੇ ਉਸਦੀ ਹੱਦ ਗੁੜਗਾਵਾਂ ਤੋਂ ਖੈਬਰ ਤੱਕ ਬਣਾ ਦਿਤੀ ਤਾਂ ਕਿ ਇਹ ਨਾ ਇਕੱਠੇ ਬੈਠ ਸਕਣ ਅਤੇ ਨਾ ਹੀ ਇਕਮੁੱਠ ਹੋ ਸਕਣ। ਇਨ੍ਹਾਂ ਨੇ ਇਸ ਤਰ੍ਹਾਂ ਕੀਤਾ ਅਤੇ ਸਾਰਾ ਭੱਠਾ ਬਿਠਾ ਦਿਤਾ। ਇਸ ਤਰ੍ਹਾਂ ਇਨ੍ਹਾਂ ਨੇ ਇਸ ਲਈ ਕੀਤਾ ਤਾਂ ਕਿ ਸਾਡੇ ਬਚਿਆਂ ਨੂੰ ਪਤਾ ਤਕ ਨਾ ਲਗ ਸਕੇ ਕਿ ਸਾਡੀ ਬੋਲੀ ਕੀ ਹੈ। ਸਾਡੀ ਪਰੰਪਰਾ ਕੀ ਹੈ ਅਤੇ ਸਾਡਾ ਸਭਿਆਚਾਰ ਕੀ ਹੈ? ਕਾਂਗਰਸ ਪਾਰਟੀ ਨੇ ਆਜ਼ਾਦੀ ਲਈ ਲੜਾਈ ਲੜੀ ਸੀ। ਆਜ਼ਾਦੀ ਮਿਲਣ ਤੋਂ ਬਾਅਦ ਬੋਲੀ ਦੇ ਆਧਾਰ ਤੇ ਸੂਬੇ ਬਣਾਉਣੇ ਸਨ। ਇਹ ਦਰੁਸਤ ਫੈਸਲਾ ਕੀਤਾ ਸੀ। ਪਰ ਕਿਉਂਕਿ ਕਾਂਗਰਸ ਨੇ ਵੀ ਰਾਜ ਮਿਲਣ ਤੋਂ ਬਾਅਦ ਸਰਮਾਏਦਾਰੀ ਦਾ ਢਾਂਚਾ ਕਾਇਮ ਰਖਣਾ ਸੀ, ਇਸ ਲਈ ਇਹ ਨਹੀਂ ਕੀਤਾ। ਕਾਂਗਰਸ ਡਰਦੀ ਸੀ ਕਿ ਹੇਠਲੇ ਮਜ਼ਦੂਰ, ਕਿਸਾਨ ਇਕੱਠੇ ਹੋ ਕੇ ਇੱਕ ਪ੍ਰਬਲ ਏਕਤਾ ਨਾ ਬਣ ਜਾਣ। ਇਸ ਲਈ ਛੇ ਸੱਤ ਸਾਲ ਕਾਂਗਰਸ ਅੜਦੀ ਚਲੀ ਗਈ। ਬੋਲੀ ਦੇ ਆਧਾਰ ਤੇ ਸੂਬੇ ਬਣਾਉਣੇ ਸਨ ਲੇਕਿਨ ਪੰਜਾਬ ਦੇ ਕੇਸ ਵਿਚ ਫਿਰ ਅੜ ਗਏ। ਰੁਮਾਲ੍ਹ ਸਾਹਿਬ ਨੂੰ ਭੁੱਖ ਹੜਤਾਲ ਕਰਕੇ ਸ਼ਹੀਦੀ ਪਾਉਣੀ ਪਈ। ਬੋਲੀ ਦੇ ਆਧਾਰ ਤੇ ਸੂਬੇ ਬਣਾਏ ਗਏ। ਪਰ ਉਦੋਂ ਵੀ ਪੰਜਾਬ ਦਾ ਨਾਂ ਪਿੱਛੇ ਪਾ ਦਿਤਾ ਗਿਆ। ਇਹ ਇਕ ਇਤਿਹਾਸਕ ਬੇਇਨਸਾਫੀ ਹੈ ਜਿਹੜੀ ਕਿ ਲਗਾਤਾਰ ਹੁਣ ਤੱਕ ਤੁਰੀ ਆਉਂਦੀ ਰਹੀ ਹੈ। ਇਥੇ ਕੋਈ ਬੈਠਾ ਇਹ ਨਹੀਂ ਕਹਿ ਸਕਦਾ ਕਿ ਇਹ ਮੇਰੀ ਗਲਤੀ ਨਹੀਂ ਹੈ। ਇਹ ਗਲਤ ਬਾਤ ਹੈ। ਅਸੀਂ ਸਾਰਿਆਂ ਨੇ ਗਲਤੀ ਕੀਤੀ ਹੈ, ਮੈਂ ਸਮਝਦਾ ਹਾਂ ਕਿ ਪੰਜਾਬੀ ਸੂਬੇ ਦੀ ਮੰਗ ਉਠਾਉਣ ਵਿਚ ਸਿੱਖ ਪ੍ਰਸਤੀ ਨੇ ਗਲਤੀ ਕੀਤੀ ਹੈ, ਹਿੰਦੂ ਪ੍ਰਸਤੀ ਨੇ ਗਲਤੀ ਕੀਤੀ ਹੈ। ਇਨ੍ਹਾਂ ਦੇ ਲੀਡਰਾਂ ਨੇ ਗਲਤੀ ਕੀਤੀ ਹੈ। ਕਾਂਗਰਸ ਪਾਰਟੀ ਨੇ ਵੀ ਗਲਤੀ ਕੀਤੀ ਹੈ। ਇਸ ਦੇ ਵਿਚ ਅਸੀਂ ਵੀ ਢਿੱਲੇ ਰਹੇ। ਬੇਸ਼ਕ ਅਸੀਂ ਸੈਕੂਲਰ ਪੰਜਾਬੀ ਸੂਬੇ ਦੀ ਹਮਾਇਤ ਕੀਤੀ। ਲੇਕਿਨ ਗਲਤੀ ਸਾਡੀ ਵੀ ਹੈ। ਮੈਂ ਚੇਅਰਮੈਨ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਦੋਂ ਇਹ ਗੱਲ ਨਹੀਂ ਚਲੀ ਕਿ ਹਿੰਦੂਆਂ ਨੂੰ ਮਿਲ ਗਿਆ ਹਿੰਦੁਸਤਾਨ, ਮੁਸਲਮਾਨਾਂ ਨੂੰ ਮਿਲ ਗਿਆ ਪਾਕਿਸਤਾਨ; ਪਰ ਸਿੱਖਾਂ ਨੂੰ ਕੀ ਮਿਲਿਆ? ਇਹ ਠੀਕ ਹੈ ਕਿ ਥੋੜੀ ਦੇਰ ਇਸ ਨਾਅਰੇ ਨੇ ਲਹਿਰ ਫੜੀ ਸੀ ਪਰ ਇਹ ਤਿੱਖੇ ਰੂਪ ਵਿਚ ਨਹੀਂ ਆਇਆ ਫਿਰ ਨਾਅਰਾ ਉਠਾਇਆ ਗਿਆ ਪੰਜਾਬੀ ਸੂਬੇ ਦਾ, ਜ਼ਬਾਨ ਦੇ ਅਧਾਰ ਤੇ ਪੰਜਾਬੀ ਸੂਬਾ ਬਣਨਾ ਚਾਹੀਦਾ ਹੈ। ਪੰਜਾਬੀ ਜ਼ਬਾਨ ਨੂੰ ਮਾਨਤਾ ਮਿਲਣੀ ਚਾਹੀਦੀ ਹੈ। ਕੁਝ ਆਗੂਆਂ ਨੇ ਕਿਹਾ ਕਿ ਪੰਜਾਬੀ ਸੂਬਾ ਉਹ ਹੋਵੇ ਜਿਥੇ ਸਿਖਾਂ ਦੀ ਮੈਜਾਰਟੀ ਹੋਵੇ ਜਿਥੇ ਇਹ ਜ਼ਿਆਦਾ ਫੀਸਦੀ ਵਿਚ ਹੋਣ। ਉਦੋਂ ਇਹ ਨਾਅਰਾ ਲਗਾ ਦਿਤਾ ਗਿਆ ਕਿ ਧੋਤੀ ਟੋਪੀ ਜਮਨਾ ਪਾਰ। ਦੂਜੇ ਪਾਸੇ ਹਿੰਦੂ ਪ੍ਰਸਤੀ ਕੀ ਕਰਦੀ ਸੀ? ਉਹ ਕਹਿੰਦੀ ਸੀ ਕਿ ਪੰਜਾਬੀ ਬੋਲੀ ਹੀ ਕੋਈ ਨਹੀਂ, ਇਹ ਤਾਂ ਗੰਵਾਰਾਂ ਦੀ ਬੋਲੀ ਹੈ, ਈੜੀ ਉੜੀ ਅਸੀਂ ਨਹੀਂ ਪੜ੍ਹਾਂਗੇ। ਇਹ ਨਾਅਰਾ ਵੀ ਗਲੀਆਂ ਵਿਚ ਲਗਾਇਆ ਗਿਆ। ਜਿਹੜੀ ਸਿੱਖ ਪ੍ਰਸਤੀ ਸੀ ਉਹ ਪੰਜਾਬੀ ਸੂਬਾ ਮੰਗਦੀ ਸੀ। ਉਨ੍ਹਾਂ ਦਾ ਦਿਲ ਇਹ ਸੁਣ ਕੇ ਛਲਣੀ ਹੁੰਦਾ ਸੀ। ਮੈਂ ਕਹਿੰਦਾ ਹਾਂ ਕਿ ਕਾਂਗਰਸ ਆਪਣੇ ਅਸੂਲਾਂ ਤੋਂ ਆਪ ਥਿੜਕੀ। ਇਨ੍ਹਾਂ ਨੇ 1929 ਵਿਚ ਆਪਣਾ ਪਾਸ ਕੀਤਾ ਹੋਇਆ ਰੈਜ਼ੋਲਿਊਸ਼ਨ ਕਿਉਂ ਨਹੀਂ ਅਮਲ ਵਿਚ ਲਿਆਂਦਾ। ਕਾਂਗਰਸ ਨੇ ਆਪਣੇ ਹੀ ਮਤੇ ਨੂੰ ਪਿਛੇ ਸੁੱਟ ਦਿਤਾ। ਕਾਂਗਰਸ ਕਈਆਂ ਗੱਲਾਂ ਤੇ ਠੀਕ ਵੀ ਚਲਦੀ ਸੀ। ਮੈਨੂੰ ਯਾਦ ਹੈ ਕਿ ਜਿਸ ਵੇਲੇ ਪੰਜਾਬੀ ਸੂਬੇ ਦਾ ਮਸਲਾ ਉਠਾਇਆ ਗਿਆ ਸੀ ਤਾਂ ਅੰਮ੍ਰਿਤਸਰ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਵਿੱਚ ਐਸਾ ਜਲੂਸ ਕੱਢਿਆ ਗਿਆ ਸੀ ਕਿ ਜਿਹੜਾ ਸ਼ਾਇਦ ਹੀ ਇਤਿਹਾਸ ਵਿਚ ਕਿਸੇ ਨੇ ਕਢਿਆ ਹੋਵੇ, ਫਿਰ ਨੈਗੋਸ਼ੀਏਸ਼ਨ ਹੋਈਆਂ, ਗਲ ਬਾਤ ਹੋਈ। 1956 ਤੋਂ ਪਹਿਲਾਂ ਅਕਾਲੀ ਦਲ ਕਾਂਗਰਸ ਵਿਚ ਸ਼ਾਮਲ ਹੋਇਆ। ਰਿਜਨਲ ਫਾਰਮੂੱਲਾ ਬਣਾਇਆ ਗਿਆ। ਇਹ ਰਿਜਨਲ ਫਾਰਮੂੱਲਾ ਪੰਜਾਬੀ ਸੂਬੇ ਵਲ ਇਕ ਕਦਮ ਸੀ। ਦੋ ਇਲਾਕਿਆਂ ਤੇ ਇਕ ਲਕੀਰ ਫੇਰ ਦਿਤੀ ਗਈ ਕਿ ਇਹ ਸਿਖਾਂ ਦਾ ਹੈ ਅਤੇ ਇਹ ਹਿੰਦੂਆਂ ਦਾ ਹੈ। ਇਹ ਰਿਜਨਲ ਫਾਰਮੂਲਾ ਪੰਜਾਬ ਦਾ ਕਤਲ ਸਾਬਤ ਹੋਇਆ ਹਜ਼ਾਰਾਂ ਲੋਕ ਜੇਲ੍ਹਾਂ ਵਿਚ ਗਏ। ਇਹ ਇਤਿਹਾਸ ਹੈ ਅਤੇ ਇਹ ਗਲ ਕਦੇ ਨਹੀਂ ਮਿਟੇਗੀ। ਪੰਜਾਬੀ ਜ਼ਬਾਨ ਦੇ ਮਸਲੇ ਤੇ ਫਿਰ ਕਾਂਗਰਸ ਪਾਰਟੀ ਥਿੜਕੀ। ਅੰਤ ਵਿਚ ਕਿਸੇ ਹਦ ਤਕ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਪੰਜਾਬੀ ਜ਼ਬਾਨ ਦਾ ਖਿਆਲ ਕੀਤਾ ਅਤੇ ਇਹ ਸਰਦਾਰ ਲਛਮਣ ਸਿੰਘ ਸੀ ਜਿਸਨੇ ਪੰਜਾਬੀ ਬੋਲੀ ਨੂੰ ਉਹ ਮਾਨਤਾ ਦਿਤੀ। ਉਦੋਂ ਵੀ ਪੰਜਾਬ ਵਿਚ ਹਿੰਦੀ ਸੁਰਖਿਆ ਸੰਮਤੀਆਂ ਬਣੀਆਂ, ਅੰਦੋਲਨ ਹੋਏ ਅਤੇ ਜੇਲ੍ਹਾਂ ਭਰੀਆਂ ਗਈਆਂ। ਇਤਹਾਸ ਕਦੇ ਮਿਟਦਾ ਨਹੀਂ ਭਾਵੇਂ ਇਸ ਕਿਤਾਬ ਨੂੰ ਚਾਹੇ ਖੂਹ ਵਿਚ ਸੁੱਟ ਦਿਓ। ਅਸੀਂ ਇਥੋਂ ਦੇ ਮੁਖਤਲਿਫ ਲੋਕਾਂ ਦੀ ਹਿੰਦ ਪ੍ਰਸਤੀ, ਸਿਖ ਪ੍ਰਸਤੀ ਅਤੇ ਮੌਕਾ ਪ੍ਰਸਤੀ ਦੇ ਅਧਾਰ ਤੇ ਬਹੁਤ ਗਲਤੀਆਂ ਕੀਤੀਆਂ। ਇਹ ਗਲਤੀਆਂ 20 ਸਾਲ ਤਕ ਚਲਦੀਆਂ ਰਹੀਆਂ। ਹਿੰਦੂਆਂ ਨੇ ਕਿਹਾ ਕਿ ਸਾਡੇ ਧਰਮ ਨੂੰ ਖਤਰਾ ਹੈ ਅਤੇ ਸਿਖਾਂ ਨੇ ਕਿਹਾ ਕਿ ਸਾਡੇ ਧਰਮ ਨੂੰ ਖਤਰਾ ਹੈ। ਪੰਜਾਬੀ ਸੂਬੇ ਦੀ ਜਾਇਜ਼ ਮੰਗ ਜਿਹੜੀ ਸੀ ਉਹ ਤਰੋੜੀ ਮਰੋੜੀ ਗਈ ਅਤੇ ਅੰਤ ਵਿਚ ਸਾਨੂੰ ਬੜੀ ਖੁਸ਼ੀ ਹੋਈ ਕਿ ਪੰਜਾਬੀ ਸੂਬਾ ਬਣ ਗਿਆ ਹੈ। ਅਸੀਂ ਬਹੁਤ ਖੁਸ਼ ਹੋਏ। ਪਰ 1966 ਵਿਚ ਫਿਰ ਅੱਗਾਂ ਕਿਉਂ ਲਗੀਆਂ। ਇਹ ਠੀਕ ਹੈ ਕਿ ਸਾਡੇ ਕੋਲੋਂ ਬੜੀਆਂ ਭਾਰੀਆਂ ਗਲਤੀਆਂ ਹੋਈਆਂ। ਫਿਰ ਜਦੋਂ ਚੰਡੀਗੜ੍ਹ ਦੀ ਐਜੀਟੇਸ਼ਨ ਹੋਈ ਤਾਂ ਕੁਝ ਲੋਕ ਇਹ ਕਹਿੰਦੇ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਕੁਝ ਕਹਿੰਦੇ ਸਨ ਕਿ ਸਾਨੂੰ ਨਹੀਂ ਇਹ ਹਰਿਆਣੇ ਨੂੰ ਮਿਲਣਾ ਚਾਹੀਦਾ ਹੈ। ਕੁਝ ਕਹਿੰਦੇ ਸਨ ਕਿ ਜੇ ਸਾਨੂੰ ਮਿਲ ਜਾਵੇ ਤਾਂ ਵੀ ਠੀਕ ਹੈ ਅਤੇ ਜੇ ਹਰਿਆਣੇ ਨੂੰ ਮਿਲ ਜਾਵੇ ਤਾਂ ਵੀ ਠੀਕ ਹੈ। ਮੈਂ ਤੁਹਾਨੂੰ ਇਕ ਗਲ ਸੁਣਾਉਂਦਾ ਹਾਂ ਕਿ ਇਕ ਚਾਚੀ ਅਤੇ ਭਤੀਜਾ ਲੜ ਪਏ। ਕੰਧ ਪਾਉਣ ਪਿਛੇ ਲੜਾਈ ਹੋਈ। ਮੇਰੇ ਵਰਗੇ ਇਕ ਬੰਦੇ ਨੂੰ ਬੁਲਾਇਆ ਗਿਆ ਕਿ ਤੂੰ ਭਾਈ ਨਿਆਂ ਕਰ। ਉਹ ਸੋਚਣ ਲਗਾ ਕਿ ਜੇ ਭਤੀਜੇ ਦੇ ਹਕ ਵਿਚ ਗਲ ਕਰਦਾ ਹਾਂ ਤਾਂ ਚਾਚੀ ਦੀਆਂ ਜੁੱਤੀਆਂ ਪੈਣੀਆਂ ਹਨ ਅਤੇ ਜੇ ਚਾਚੀ ਦੇ ਹਕ ਵਿਚ ਗਲ ਕਰਦਾ ਹਾਂ ਤਾਂ ਭਤੀਜੇ ਦੀ ਡਾਂਗ ਪੈਣੀ ਹੈ। ਉਹ ਸੋਚ ਸੋਚ ਕੇ ਕਹਿਣ ਲਗਾ ਕਿ ਮੈਂ ਝੂਠ ਨਹੀਂ ਬੋਲਣਾ। ਸਚ ਬੋਲਣਾ ਹੈ। ਪਰ ਸਚ ਕੌੜਾ ਹੁੰਦਾ ਹੈ। ਮੈਨੂੰ ਤਾਂ ਦੋਹਾਂ ਤੋਂ ਡਰ ਲਗਦਾ ਹੈ। ਫੈਸਲਾ ਚਾਹੇ ਮੈਂ ਕਿਸੇ ਦੇ ਹਕ ਵਿਚ ਦਿਆਂ ਪਰ ਮੈਨੂੰ ਚਾਚੀ ਦੀਆਂ ਜੁੱਤੀਆਂ ਅਤੇ ਬਿਸ਼ਨ ਸਿੰਘ ਦੀਆਂ ਡਾਂਗਾਂ ਤੋਂ ਡਰ ਲਗਦਾ ਹੈ। ਇਹ ਸਭ ਕੁਝ ਹੋ ਚੁੱਕਾ ਹੈ। ਇਥੇ ਲੜਾਈ ਚਲਦੀ ਰਹੀ ਹੈ। ਉਸ ਲੜਾਈ ਵਿਚ ਲੜਦਾ ਕੌਣ ਸੀ। ਸਿਖ ਪ੍ਰਸਤੀ ਵਿਚ ਗਰੀਬ ਕਿਸਾਨ ਅਤੇ ਮਜ਼ਦੂਰ ਸੀ ਜਿਹੜਾ ਕਿ ਸ਼ਹੀਦੀਆਂ ਪਾਉਂਦਾ ਸੀ ਕਿਉਂਕਿ ਪੰਜਾਬ ਦਾ ਜਿਹੜਾ ਤਕੜਾ ਜ਼ਿਮੀਦਾਰ ਸੀ ਉਹ ਚਾਹੁੰਦਾ ਸੀ ਕਿ ਜਾਗੀਰਦਾਰੀ ਉਸਦੀ ਕਾਇਮ ਰਹੇ ਅਤੇ ਇਸ ਤਰ੍ਹਾਂ ਤਾਕਤ ਬਣੀ ਰਹੇਗੀ। ਉਹ ਕਹਿੰਦੇ ਸਨ ਕਿ ਸਿਖਾਂ ਦੀ ਆਬਾਦੀ ਵਧ ਜਾਵੇਗੀ ਜੇ ਪੰਜਾਬੀ ਸੂਬਾ ਬਣਾ ਲਿਆ ਜਾਵੇ। ਦੂਜੇ ਪਾਸੇ ਹਿੰਦੂਆਂ ਦੀ ਲੀਡਰਸ਼ਿਪ ਵਪਾਰੀਆਂ ਦੇ ਹਥ ਵਿਚ ਸੀ। ਉਹ ਚਾਹੁੰਦੇ ਸਨ ਕਿ ਹਿੰਦੂਆਂ ਦੀ ਆਬਾਦੀ ਵਧਾਉਂਦੇ ਚਲੇ ਜਾਓ, ਵਧ ਤੋਂ ਵਧ ਇਲਾਕਾ ਪੰਜਾਬ ਵਿਚ ਰਹੇ ਅਤੇ ਸਾਡੀ ਹਕੂਮਤ ਬਣੀ ਰਹੇ। ਦੋਨਾਂ ਪਾਸਿਆਂ ਤੋਂ ਲੜਾਈ ਤਾਕਤ ਦੀ ਸੀ। ਸਿਖ ਅਤੇ ਹਿੰਦੂ ਲੀਡਰ ਆਪਣੀ ਤਾਕਤ ਕਾਇਮ ਰਖਣਾ ਚਾਹੁੰਦੇ ਸਨ। ਲੇਕਿਨ ਇਸ ਲੜਾਈ ਵਿਚ ਪੰਜਾਬੀ ਰੁਲਿਆ। ਪੰਜਾਬ ਦਾ ਗਰੀਬ ਮਜ਼ਦੂਰ ਅਤੇ ਕਿਸਾਨ ਵਿਚਾਰਾ ਰੁਲਦਾ ਚਲਾ ਗਿਆ।

ਅਜ ਪੰਜਾਬੀ ਸੂਬਾ ਬਣਿਆ ਹੋਇਆ ਹੈ। ਇਹ ਸਾਡੀ ਪ੍ਰਾਪਤੀ ਹੈ। ਅਜ ਅਸੀਂ ਪੰਜਾਬੀ ਸਿਰ ਉਚਾ ਕਰਕੇ ਚਲ ਸਕਦੇ ਹਾਂ। ਇਸਨੇ ਤਰਕੀ ਵੀ ਕੀਤੀ ਹੈ। ਇਸ ਦੀਆਂ ਪ੍ਰਾਪਤੀਆਂ ਵੀ ਹਨ। ਇਹ ਠੀਕ ਹੈ ਕਿ ਇਹ ਛੋਟਾ ਹੋ ਗਿਆ ਹੈ। ਇਸ ਦਾ ਸਾਨੂੰ ਵੀ ਅਫਸੋਸ ਹੈ। ਪੰਜਾਬ ਦਾ ਬੜਾ ਸੁਚਜਾ ਅਤੇ ਸੋਹਣਾ ਇਲਾਕਾ ਅਜ ਬਾਹਰ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਰਿਆਣੇ ਦਾ ਨਾਲ ਲਗਦਾ ਇਲਾਕਾ ਪੰਜਾਬ ਵਿਚ ਸ਼ਾਮਲ ਕੀਤਾ ਜਾਵੇ। ਇਸ ਦੇ ਵਿਚ ਕੋਈ ਸ਼ਕ ਦੀ ਗਲ ਨਹੀਂ। ਇਹ ਜਿਹੜੀ ਅਮੈਂਡਮੈਂਟ ਰਖੀ ਗਈ ਹੈ ਕਿ ਬੋਲੀ ਦੇ ਆਧਾਰ ਤੇ ਪਿੰਡ ਨੂੰ ਇਕਾਈ ਮੰਨ ਕੇ ਬੋਲੀ ਦੇ ਮਾਹਿਰਾਂ ਦੀ ਇਕ ਕਮੇਟੀ ਬਣਾਈ ਜਾਵੇ ਅਤੇ ਉਹ ਵੇਖ ਕੇ ਇਹ ਫੈਸਲਾ ਕਰੇ ਕਿ ਜਿਥੇ ਪੰਜਾਬੀ ਜ਼ਬਾਨ ਬੋਲੀ ਜਾਂਦੀ ਹੈ ਉਹ ਇਲਾਕਾ ਪੰਜਾਬ ਵਿਚ ਸ਼ਾਮਲ ਕੀਤਾ ਜਾਵੇ ਅਤੇ ਜਿਹੜਾ ਹਿੰਦੀ ਬੋਲਦਾ ਇਲਾਕਾ ਹੈ ਉਹ ਹਰਿਆਣੇ ਨੂੰ ਚਲਾ ਜਾਵੇ। ਇਸ ਤਰੀਕੇ ਨਾਲ ਕੁਝ ਜਗਾ ਦੇਣੀ ਪਵੇਗੀ ਅਤੇ ਕੁਝ ਮਿਲੇਗੀ। ਲੇਕਿਨ ਜਿਹੜਾ ਸਾਡਾ ਪੰਜਾਬੀ ਜ਼ਬਾਨ ਬੋਲਦਾ ਇਲਾਕਾ ਹੈ ਉਹ ਲਾਜ਼ਮੀ ਤੌਰ ਤੇ ਲਓ।

ਚੇਅਰਮੈਨ ਸਾਹਿਬ, ਇਹ ਬੜੀ ਭਾਰੀ ਬਦਕਿਸਮਤੀ ਹੈ ਕਿ ਪੰਜਾਬੀ ਬੋਲੀ ਉਤਨੀ ਵਿਕਸਿਤ ਨਹੀਂ ਜਿਤਨੀ ਕਿ ਹੋਰ ਬੋਲੀਆਂ ਹਨ। ਪਰ ਹਰ ਬੋਲੀ ਵਿਚ ਮੁੱਖ ਭਾਸ਼ਾ ਦੇ ਨਾਲ ਉਪ-ਭਾਸ਼ਾਵਾਂ, ਡਾਇਲੈਕਟਸ ਹੁੰਦੀਆਂ ਹਨ। ਅੰਗਰੇਜ਼ੀ ਜ਼ਬਾਨ ਸੰਸਾਰ ਵਿਚ ਬੋਲੀ ਜਾਂਦੀ ਹੈ। ਲੇਕਿਨ ਉਸ ਵਿਕਸਿਤ ਭਾਸ਼ਾ ਦੀਆਂ ਵੀ ਉਪ-ਭਾਸ਼ਾਵਾਂ ਹਨ। ਇਸੇ ਤਰ੍ਹਾਂ ਹੀ ਪੰਜਾਬੀ ਦਾ ਵੀ ਬੜਾ ਲੰਮਾ ਚੌੜਾ ਟੱਬਰ ਹੈ। ਪੋਠੋਹਾਰੀ, ਮਾਝੀ, ਮਾਲਵੀ, ਦੁਆਬੀ, ਇਹ ਸਭ ਪੰਜਾਬੀ ਬੋਲੀ ਦੇ ਅੰਗ ਹਨ। ਮੈਂ ਚੇਅਰਮੈਨ ਸਾਹਿਬ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਡੋਗਰੀ ਵੀ ਪੰਜਾਬੀ ਬੋਲੀ ਦਾ ਇਕ ਅੰਗ ਹੈ। ਡੋਗਰੀ ਕੋਈ ਅਲਗ ਬੋਲੀ ਨਹੀਂ ਹੈ। ਬੇਸ਼ਕ ਇਹ ਕਾਂਗੜੇ ਅਤੇ ਜੰਮੂ ਦੇ ਕੁਝ ਇਲਾਕੇ ਵਿਚ ਬੋਲੀ ਜਾਂਦੀ ਹੈ। ਇਹ ਅਫਸੋਸ ਦੀ ਗਲ ਹੈ ਕਿ ਮੈਂ ਜਿਸ ਇਲਾਕੇ ਦਾ ਰਹਿਣ ਵਾਲਾ ਹਾਂ, ਜੋ ਕੰਡੀ ਹੁਸ਼ਿਆਰਪੁਰ ਦੇ ਨਾਲ ਲਗਦਾ ਪਹਾੜੀ ਇਲਾਕਾ ਹੈ ਜਿਥੇ ਕਿ ਪੰਜਾਬੀ ਬੋਲੀ ਬੋਲੀ ਜਾਂਦੀ ਹੈ ਉਥੇ ਲਕੀਰ ਗ਼ਲਤ ਵਾਹੀ ਗਈ। ਸਾਡੀਆਂ ਸਾਂਝੀਆਂ ਰਿਸ਼ਤੇਦਾਰੀਆਂ, ਸਾਡੀ ਇਕੋ ਬੋਲੀ, ਸਾਡੀਆਂ ਇਕੋ ਰਸਮਾਂ, ਫਿਰ ਉਹ ਇਲਾਕਾ ਹਿਮਾਚਲ ਵਿੱਚ ਕਿਉਂ ਸ਼ਾਮਲ ਕਰ ਦਿਤਾ ਗਿਆ। ਊਨ੍ਹਾ ਸਾਰੇ ਦਾ ਸਾਰਾ ਕੱਢ ਕੇ ਬਾਹਰ ਮਾਰਿਆ ਗਿਆ। ਇਥੇ ਸਿੱਖ ਪ੍ਰਸਤੀ ਵਾਲੇ ਕਹਿੰਦੇ ਸਨ ਕਿ ਚੁੱਪ ਹੋ ਜਾਓ, ਇਹ ਖਸਮਾਂ ਨੂੰ ਖਾਣ, ਜੇ ਨਿਕਲਦੇ ਹਨ ਤਾਂ ਨਿਕਲ ਜਾਣ। ਅੰਤ ਵਿੱਚ ਪੰਜਾਬ ਦੀ ਤਰੱਕੀ ਹਿੰਦੂ ਸਿੱਖਾਂ ਦੇ ਲੀਡਰਾਂ ਨੇ ਨਹੀਂ ਕਰਨੀ ਹੈ। ਪੰਜਾਬ ਦੀ ਤਰੱਕੀ ਅਤੇ ਬੇਹਤਰੀ, ਪੰਜਾਬ ਦੇ ਮੇਹਨਤੀ ਮਜ਼ਦੂਰ ਅਤੇ ਕਿਸਾਨ, ਪੰਜਾਬ ਦੇ ਕੁਦਰਤੀ ਵਸੀਲਿਆਂ ਅਤੇ ਸੋਮਿਆਂ ਕਰਕੇ ਹੋਣੀ ਹੈ। ਪਹਾੜੀ ਇਲਾਕੇ ਸਾਡੇ ਪੰਜਾਬ ਵਿਚੋਂ ਕੱਢ ਦਿੱਤੇ ਗਏ। ਅਜ ਇਹ ਰੋਂਦੇ ਹਨ ਕਿ ਹਾਏ ਰੱਬਾ ਸਾਡਾ ਭਾਖੜਾ ਚਲਾ ਗਿਆ ਹੈ, ਸਾਡਾ ਪੌਂਗ ਡੈਮ ਚਲਾ ਗਿਆ ਹੈ। ਪਰ ਮੈਂ ਕਹਿੰਦਾ ਹਾਂ ਕਿ ਜਿਸ ਵੇਲੇ ਸਾਡੇ ਤੋਂ ਊਨਾ ਅਤੇ ਕਾਂਗੜਾ ਚਲਾ ਗਿਆ ਸੀ ਤਾਂ ਤੁਸੀਂ ਚੁੱਪ ਰਹੇ। ਇਸ ਲਈ ਇਹ ਭਾਖੜੇ ਦਾ ਇਲਾਕਾ ਵੀ ਲਾਜ਼ਮੀ ਤੌਰ ਤੇ ਬਾਹਰ ਚਲਾ ਜਾਣਾ ਸੀ।

1.07 ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ ਇਹ ਇਲਾਕੇ ਕਿੰਨੇ ਹਨ ਜਿਥੇ ਬਿਜਲੀ ਪੈਦਾ ਕੀਤੀ ਜਾ ਸਕਦੀ ਹੈ। ਕਿਤਨੇ ਜੰਗਲਾਤ ਪੰਜਾਬ ਵਿਚੋਂ ਬਾਹਰ ਚਲੇ ਗਏ। ਕਿਤਨੇ ਖਣਿਜ ਪਦਾਰਥ ਜਿਹੜੇ ਕਿ ਪੰਜਾਬ ਦੇ ਕੰਮ ਆਉਣੇ ਸਨ, ਉਹ ਸਭ ਪੰਜਾਬ ਵਿਚੋਂ ਬਾਹਰ ਕੱਢ ਦਿਤੇ ਗਏ। ਸਾਡਾ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ

ਪੰਜਾਬੀ ਫਿਰ ਵੀ ਭੁੱਖਾ ਨਹੀਂ ਮਰਦਾ। ਪਰ ਜਿਹੜਾ ਇਲਾਕਾ ਉਧਰ ਚਲਾ ਗਿਆ ਹੈ, ਉਥੇ ਉਹ ਪੰਜਾਬੀ ਵਿਚਾਰਾ ਭੁੱਖਾ ਮਰ ਰਿਹਾ ਹੈ। ਸਾਡੇ ਕੋਲ ਖੇਤੀ ਲਈ ਜ਼ਮੀਨ ਕਾਫੀ ਨਹੀਂ ਹੈ। ਇਸ ਕਰਕੇ ਮੇਰੀ ਮਨਿਮਰ ਬੇਨਤੀ ਹੈ ਕਿ ਹਰ ਪਾਰਟੀ ਨੇ ਇਸ ਮਸਲੇ ਵਿਚ ਕੁਝ ਨਾ ਕੁਝ ਗਲਤੀ ਕੀਤੀ ਹੈ ਲੇਕਿਨ ਜਿਤਨੀ ਅਸੀਂ ਕੀਤੀ ਹੈ ਉਹ ਅਸੀਂ ਤਸਲੀਮ ਕਰਕੇ, ਇਕੱਠੇ ਹੋਕੇ ਪੰਜਾਬ ਨੂੰ ਅੱਗੇ ਤੋਰੀਏ। ਪੰਜਾਬ ਤਰੱਕੀ ਕਰੇਗਾ। ਲੇਕਿਨ ਹਰਿਆਣੇ ਜਾਂ ਹਿਮਾਚਲ ਨਾਲ ਅਸੀਂ ਉਦਾਂ ਦੀ ਲੜਾਈ ਨਹੀਂ ਉਠਾਉਣੀ ਜਿਸ ਵਿਚ ਕਿ ਭਰਾ ਭਰਾ ਲੜ ਕੇ ਮਰਨ ਲਈ ਤਿਆਰ ਹੋ ਜਾਂਦੇ ਹਨ। ਮੱਤ ਭੁੱਲੋ, ਉਤੇ ਸਾਮਰਾਜ ਬੈਠਾ ਹੈ ਜਿਸ ਨੇ ਹਿੰਦੋਸਤਾਨ ਨੂੰ 200 ਸਾਲ ਲੁਟਿਆ। ਹੁਣ ਵੀ ਸਾਡੀ ਜਿਤਨੀ ਲੜਾਈ ਵਧੇਗੀ, ਸਾਡੇ ਦੁਸ਼ਮਣ ਉਸਦਾ ਫਾਇਦਾ ਉਠਾਉਣਗੇ । ਕੱਲ ਨੂੰ ਇਸ ਭਾਰਤ ਵਿਚ ਸਾਰਿਆਂ ਪੜੋਸੀ ਸੂਬਿਆਂ ਨੇ ਆਪਸ ਵਿਚ ਰਲ ਮਿਲ ਕੇ ਤਰੱਕੀ ਕਰਨੀ ਹੈ। ਜਿਸ ਤਰ੍ਹਾਂ ਕਿ ਥੀਨ ਡੈਮ ਦਾ ਸਮਝੌਤਾ ਹੈ, ਜੇਕਰ ਸਾਡੇ ਤੁਅੱਲਕਾਤ ਸੂਬਿਆਂ ਦੇ ਆਪਸ ਵਿਚ ਠੀਕ ਰਹਿਣਗੇ ਤਾਂ ਅਸੀਂ ਇਕ ਦੂਜੇ ਨਾਲ ਕਈ ਗੱਲਾਂ ਵਿਚ ਮਦਦ ਕਰ ਸਕਦੇ ਹਾਂ। ਪੰਜਾਬ ਦੀ ਮੰਗ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਵਾਪਿਸ ਦਿੱਤਾ ਜਾਵੇ। ਚੰਡੀਗੜ੍ਹ ਪੰਜਾਬ ਦਾ ਹੈ, ਇਹ ਠੀਕ ਹੈ ਕਿ ਪਿਛਲੀ ਤਾਨਾਸ਼ਾਹੀ ਵਿਚ ਇਹ ਪੰਜਾਬ ਪਾਸੋਂ ਖੁਸ ਗਿਆ ਸੀ। ਲੇਕਿਨ ਕਈ ਦਫਾ ਕੱਟੜ ਸਟੈਂਡ ਦਾ ਫਾਇਦਾ ਨਹੀਂ ਹੁੰਦਾ। ਚੰਡੀਗੜ੍ਹ ਲਈ ਐਜੀਟੇਸ਼ਨ ਚਲ ਰਹੀ ਸੀ ਤਾਂ ਇਹ ਵੀ ਗੱਲ ਉਦੋਂ ਚੱਲੀ ਕਿ ਪੰਜਾਬ ਦਸ ਕਰੋੜ ਰੁਪਿਆ ਦੇ ਦੇਵੇਗਾ। ਮੇਰਾ ਕਹਿਣ ਦਾ ਮਤਲਬ ਹੈ ਕਿ ਜਦੋਂ ਵੀ ਇਸ ਤਰ੍ਹਾਂ ਦੇ ਭਾਈਆਂ ਭਾਈਆਂ ਦੇ ਝਗੜੇ ਹੋ ਜਾਂਦੇ ਹਨ ਤਾਂ ਕੁਝ ਲੈ ਕੇ ਅਤੇ ਕੁਝ ਦੇ ਕੇ ਹੀ ਨਜਿੱਠੇ ਜਾਂਦੇ ਹਨ। ਇਹ ਨਹੀਂ ਹੋਣਾ ਚਾਹੀਦਾ ਕਿ ਅਸੀਂ ਇਕ ਹੀ ਗੱਲ ਤੇ ਅੜੇ ਰਹੀਏ। ਇਸ ਤਰ੍ਹਾਂ ਦੇ ਮਸਲੇ ਲੈ ਦੇ ਕੇ ਹੀ ਨਿਬੜਦੇ ਹਨ। ਫਾਜ਼ਿਲਕਾ ਜਦੋਂ ਐਕਸਕਲੂਡ ਹੋਇਆ ਸੀ, ਮੈਂ ਮੰਨਦਾ ਹਾਂ ਕਿ ਮੈਂ ਕਮੇਟੀ ਵਿਚ ਸੀ, ਮੈਨੂੰ ਯਾਦ ਹੈ ਕਿ ਜਦੋਂ ਨਕਸ਼ੇ ਕੱਢੇ ਗਏ ਸਨ, ਔਰ ਦਿੱਲੀ ਵਿਚ ਜੋ ਉਸ ਵੇਲੇ ਫੈਸਲਾ ਹੋਇਆ ਸੀ, ਉਸ ਵੇਲੇ ਦੇ ਪੰਜਾਬ ਦੇ ਚੀਫ ਮਨਿਸਟਰ ਸਰਦਾਰ ਗੁਰਨਾਮ ਸਿੰਘ ਨੇ ਉਸ ਨੂੰ ਮੰਨ ਲਿਆ। ਉਸ ਨੇ ਕਿਹਾ ਕਿ ਦੀਪ ਮਾਲਾ ਕੀਤੀ ਜਾਏ। ਉਸ ਨੂੰ ਚਾਹੀਦਾ ਸੀ ਕਿ ਉਹ ਕਹਿ ਦਿੰਦਾ ਕਿ ਇਹ ਫੈਸਲਾ ਸਾਨੂੰ ਮਨਜ਼ੂਰ ਨਹੀਂ ਹੈ ਔਰ ਹੋ ਸਕਦਾ ਸੀ ਕਿ ਅਸੀਂ ਲੋਕ ਸੰਤ ਜੀ ਨੂੰ ਕਹਿ ਦਿੰਦੇ ਕਿ ਸੰਤ ਜੀ, ਤੁਸੀਂ ਆਪਣਾ ਵਰਤ ਛੱਡ ਦਿਓ। ਲੇਕਿਨ ਇਹ ਗੱਲ ਉਸ ਵੇਲੇ ਨਾ ਹੋਈ। ਪਹਿਲਾਂ ਉਸ ਫੈਸਲੇ ਨੂੰ ਪਰਵਾਨ ਕਰ ਲਿਆ ਗਿਆ ਔਰ ਜਨਤਾ ਨੇ ਆਵਾਜ਼ ਉਠਾਈ ਕਿ ਇਹ ਫੈਸਲਾ ਪਰਵਾਨ ਨਹੀਂ ਹੈ ਤਾਂ ਉਸ ਦੇ ਬਾਅਦ ਚੀਫ ਮਨਿਸਟਰ ਨੇ ਇਹ ਕਿਹਾ ਕਿ ਸਾਨੂੰ ਫੈਸਲਾ ਮੰਜ਼ੂਰ ਨਹੀਂ ਹੈ। ਮੈਂ ਮੰਨਦਾ ਹਾਂ ਕਿ ਅਵਾਰਡ ਜਿਹੜਾ ਹੈ ਇਹ ਠੀਕ ਨਹੀਂ ਹੈ। ਪਰ ਮੈਂ ਇਹ ਜ਼ਰੂਰ ਫਿਰ ਕਹਾਂਗਾ ਕਿ ਇਸ ਵੇਲੇ ਸਾਡੇ ਆਪਣੇ ਪੜੋਸੀ ਰਾਜਾਂ ਨਾਲ ਸਬੰਧ ਚੰਗੇ ਹਨ ਔਰ ਇਹ ਮਸਲਾ ਇਕ ਸਾਂਝਾ ਮਸਲਾ ਹੈ । ਇਸ ਨੂੰ ਬੜੇ ਹੀ ਤੁਹੱਮਲ ਨਾਲ ਹੱਲ ਕਰਨਾ ਚਾਹੀਦਾ ਹੈ। ਹਰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਪੜੋਸੀ ਰਾਜਾਂ ਨਾਲ ਸਾਡੇ ਤੁਅੱਲਕਾਤ ਇਸ ਤਰ੍ਹਾਂ ਹੀ ਠੀਕ ਰਹਿਣ। ਠੀਕ ਹੈ ਥੋੜਾ ਬਹੁਤ ਹਰ ਕੋਈ ਆਪਣੇ ਵੱਲ ਨੂੰ ਤਾਂ ਖਿੱਚਦਾ ਹੀ ਹੁੰਦਾ ਹੈ। ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Sardar Umrao Singh** : Mr. Speaker, I propose that the question be now put. You have not named anybody.

**Mr. Speaker** : Shri Romesh Chander wants to speak on the matter. Please take your seat. Shri Romesh Chander.

**ਆਬਕਾਰੀ ਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ): ਸਪੀਕਰ ਸਾਹਿਬ, ਮੈਂ ਇਕ ਮੋਸ਼ਨ ਲਿਆਉਣੀ ਚਾਹੁੰਦਾ ਹਾਂ ਕਿ ਹੁਣੇ ਹੁਣੇ ਹਾਊਸ ਦੀ ਗੈਲਰੀ ਵਿਚੋਂ.....

**ਸ੍ਰੀ ਸਪੀਕਰ**: ਇਤਨੀ ਕਾਹਲੀ ਨਾ ਕਰੋ। ਇਨ੍ਹਾਂ ਤੋਂ ਬਾਅਦ ਤੁਸੀਂ ਮੋਸ਼ਨ ਲੈ ਆਉਣਾ।

**ਸ੍ਰੀ ਰਮੇਸ਼ ਚੰਦਰ** (ਜਲੰਧਰ ਉੱਤਰ): ਸਪੀਕਰ ਸਾਹਿਬ, ਸੰਨ 1947 ਵਿਚ ਦੇਸ਼ ਦਾ ਬਟਵਾਰਾ ਹੋਇਆ। ਉਸ ਵੇਲੇ ਪੰਜਾਬ ਦੋ ਹਿਸਿਆਂ ਵਿਚ ਵੰਡਿਆ ਗਿਆ। ਪੰਜਾਬੀਆਂ ਨੂੰ ਪਹਿਲਾਂ ਮਹਿਜ਼ ਇਸ ਗੱਲ ਦਾ ਸਦਮਾ ਹੋਇਆ ਕਿਉਂਕਿ ਪੰਜਾਬ ਦੇ ਦੋ ਹਿੱਸੇ ਹੋ ਗਏ, ਪੰਜਾਬ ਦੋ ਹਿਸਿਆਂ ਵਿਚ ਵੰਡਿਆ ਗਿਆ ਔਰ ਲੱਖਾਂ ਕਰੋੜਾਂ ਲੋਕਾਂ ਨੂੰ ਪੰਜਾਬ ਦੇ ਇਕ ਹਿੱਸੇ ਤੋਂ ਦੂਸਰੇ ਹਿੱਸੇ ਵਿਚ ਜਾਣਾ ਪਿਆ। ਉਸ ਵੇਲੇ ਜੋ ਘਲੂਘਾਰਾ ਹੋਇਆ ਉਸ ਨੇ ਇਨਸਾਨੀਅਤ ਤੇ ਇੱਕ ਵੱਡਾ ਧੱਬਾ ਲਗਾ ਦਿੱਤਾ। ਫਿਰ ਐਜੀਟੇਸ਼ਨ ਚੱਲੀ ਕਿ ਭਾਸ਼ਾ ਦੇ ਆਧਾਰ ਤੇ ਪੰਜਾਬੀ ਸੂਬਾ ਬਣਾਇਆ ਜਾਵੇ। ਮੈਨੂੰ ਇਹ ਗੱਲ ਕਹਿਣ ਵਿਚ ਬਿਲਕੁਲ ਇਤਰਾਜ਼ ਨਹੀਂ ਹੈ ਕਿ ਮੈਂ ਅਤੇ ਮੇਰੇ ਹੋਰ ਵੀ ਕਈ ਭਰਾ ਸਨ ਜਿਹੜੇ ਕਿ ਪੰਜਾਬ ਦੇ ਮੌਜੂਦਾ ਬਟਵਾਰੇ ਦੇ ਹੱਕ ਵਿਚ ਨਹੀਂ ਸਨ ਕਿਉਂਕਿ ਅਸੀਂ ਸਮਝਦੇ ਸੀ ਕਿ ਅਜੇ ਤੱਕ ਜਿਤਨੇ ਵੀ ਰਾਜ ਬਣੇ ਹਨ ਉਨ੍ਹਾਂ ਦੀ ਕੋਸ਼ਿਸ਼ ਇਹ ਹੀ ਰਹੀ ਹੈ ਕਿ ਰਾਜ ਵੱਡੇ ਤੋਂ ਵੱਡਾ ਹੋਵੇ, ਜ਼ਿਆਦਾ ਤੋਂ ਜ਼ਿਆਦਾ ਲੋਕ ਉਸ ਵਿਚ ਆਉਣ। ਲੇਕਿਨ ਹਾਲਾਤ ਐਸੇ ਬਣੇ ਕਿ ਪੰਜਾਬ ਦੀ ਫਿਰ ਬਾਈਫਰਕੇਸ਼ਨ ਹੋਈ। ਪੰਜਾਬ ਔਰ ਹਰਿਆਣਾ ਬਣੇ, ਹਿਮਾਚਲ ਪ੍ਰਦੇਸ਼ ਤਾਂ ਪਹਿਲਾਂ ਹੀ ਵਸਦਾ ਸੀ। ਪਰ ਉਸ ਵਿਚ ਹੋਰ ਇਲਾਕੇ ਲਗਾ ਦਿੱਤੇ ਗਏ। ਇਸ ਤਰ੍ਹਾਂ ਇਕ ਯੂ.ਟੀ. ਚੰਡੀਗੜ੍ਹ ਬਣ ਗਈ। ਜਿਸ ਵਕਤ, ਸਪੀਕਰ ਸਾਹਿਬ, ਚੰਡੀਗੜ੍ਹ ਦੀ ਬੁਨਿਆਦ ਰੱਖੀ ਗਈ ਸੀ ਤਾਂ ਬੜੀ ਮੁਖਾਲਫਤ ਕੀਤੀ ਗਈ ਸੀ। ਬਹੁਤ ਸਾਰੇ ਲੋਕਾਂ ਦੀ ਰਾਏ ਸੀ ਕਿ ਰਾਜਧਾਨੀ ਲੁਧਿਆਣਾ, ਜਲੰਧਰ ਵਿਚ ਜਾਂ ਅੰਮ੍ਰਿਤਸਰ ਵਿਚ ਬਣਾਈ ਜਾਵੇ। ਇਨ੍ਹਾਂ ਸ਼ਹਿਰਾਂ ਵਿਚ ਨਵੀਂ ਰਾਜਧਾਨੀ ਬਣਾਉਣੀ ਚਾਹੀਦੀ ਹੈ। ਜੇਕਰ ਉਸ ਵੇਲੇ ਇਨ੍ਹਾਂ ਵੱਡੇ ਸ਼ਹਿਰਾਂ ਵਿਚ ਇਹ ਰਾਜਧਾਨੀ ਬਣਾਈ ਜਾਂਦੀ ਤਾਂ ਸ਼ਾਇਦ ਇਤਨਾ ਖਰਚ ਵੀ ਨਾ ਆਉਂਦਾ। ਲੇਕਿਨ ਉਸ ਸਮੇਂ ਪੰਡਿਤ ਜਵਾਹਰ ਲਾਲ ਨਹਿਰੂ ਦੀ ਕੋਸ਼ਿਸ਼ ਸੀ ਕਿ ਨਵੀਂ ਰਾਜਧਾਨੀ ਨਵੇਂ ਸ਼ਹਿਰ ਵਿਚ ਬਣਾਈ ਜਾਵੇ। ਉਹ ਚਾਹੁੰਦੇ ਸਨ ਕਿ ਇਕ ਦੇਸ਼ ਵਿਚ ਨਮੂਨੇ ਦਾ ਸ਼ਹਿਰ ਬਣੇ ਜਿਸ ਦੀ ਦੂਸਰੇ ਵੀ ਨਕਲ ਕਰਨ। ਸੋ ਸ਼ਹਿਰ ਤਾਂ ਬਣਾਇਆ ਗਿਆ ਸੀ ਪੰਜਾਬ ਵਾਸਤੇ ਪਰ ਬਾਈਫਰਕੇਸ਼ਨ ਦੇ ਦੌਰਾਨ ਉਸਨੂੰ ਅਲੱਗ ਟੈਰਿਟਰੀ ਦਾ ਦਰਜਾ ਦਿੱਤਾ ਗਿਆ ਔਰ ਲਾਜ਼ਮੀ ਤੌਰ ਤੇ ਪੰਜਾਬ ਔਰ ਹਰਿਆਣੇ ਦੇ ਦਰਮਿਆਨ ਝਗੜੇ ਦਾ ਮੌਜ਼ੂ ਬਣ ਗਿਆ। ਫਿਰ ਇਹ ਝਗੜਾ ਨਿਬੜਿਆ ਨਹੀਂ ਸੀ ਔਰ ਇਸ ਨੂੰ ਨਿਬੇੜਨ ਵਾਸਤੇ ਸੰਤ ਜੀ ਨੇ ਵਰਤ ਰੱਖਿਆ ਤਾਂ ਸ੍ਰੀਮਤੀ ਇੰਦਰਾ ਗਾਂਧੀ ਜੀ ਦਾ ਅਵਾਰਡ ਆ ਗਿਆ। ਉਸ ਨਾਲ ਇਕ ਹੋਰ ਵੀ ਝਗੜਾ ਖੜ੍ਹਾ ਹੋ ਗਿਆ ਕਿ ਚੰਡੀਗੜ੍ਹ ਪੰਜਾਬ ਨੂੰ ਦਿਤਾ ਜਾਵੇ, ਫਾਜ਼ਿਲਕਾ ਔਰ ਅਬੋਹਰ ਦੇ ਇਲਾਕੇ ਹਰਿਆਣੇ ਨੂੰ ਦਿੱਤੇ ਜਾਣ। ਫਾਜ਼ਿਲਕਾ ਤੇ ਅਬੋਹਰ ਪੰਜਾਬ ਦਾ ਹਿੱਸਾ ਹੈ। ਮੈਨੂੰ ਇਹ ਗੱਲ ਕਹਿਣ ਵਿਚ ਇਤਰਾਜ਼ ਨਹੀਂ ਹੈ ਕਿ ਚੰਡੀਗੜ੍ਹ ਤੇ ਪੰਜਾਬ ਦਾ ਹੱਕ ਹੈ ਔਰ ਪੰਜਾਬ ਨੂੰ ਹੀ ਦਿਤਾ ਜਾਣਾ ਚਾਹੀਦਾ ਹੈ ਔਰ ਫਾਜ਼ਿਲਕਾ ਔਰ ਅਬੋਹਰ ਦਾ ਇਲਾਕਾ ਜਿਹੜਾ ਹੈ ਇਹ ਵੀ ਪੰਜਾਬ ਕੋਲ ਹੀ ਰਹਿਣਾ ਚਾਹੀਦਾ ਹੈ। ਮੈਂ ਇਹ ਸਮਝਦਾ ਹਾਂ ਕਿ ਦੇਸ਼ ਦੀ ਬਿਹਤਰੀ ਨੂੰ ਵੇਖਦੇ ਹੋਏ ਇਸ ਮਸਲੇ ਨੂੰ ਬੜੇ ਅੱਛੇ ਮਾਹੌਲ ਵਿਚ ਨਿਬੇੜਿਆ ਜਾਵੇ। ਅੱਜ ਪੰਜਾਬ ਅਤੇ ਹਰਿਆਣੇ ਦੇ ਤੁਅਲਕਾਤ ਬੜੇ ਅੱਛੇ ਹਨ। ਸਾਨੂੰ ਖੁਸ਼ੀ ਹੈ ਕਿ ਇਹਨਾਂ ਸੂਬਿਆਂ ਦੇ ਬਣਨ ਤੋਂ ਬਾਅਦ ਇਹ ਤੁਅੱਲਕਾਤ ਹੋਰ ਵੀ ਅੱਛੇ ਹੋਏ ਹਨ। ਪੰਜਾਬ ਔਰ ਹਰਿਆਣਾ ਦੇ ਮੁੱਖ ਮੰਤਰੀ ਆਪਸ ਵਿਚ ਦੋਸਤ ਹਨ ਔਰ ਇਹ ਇਸ ਦੋਸਤੀ ਦਾ ਹੀ ਨਤੀਜਾ ਸੀ ਕਿ ਕਈ ਸਾਂਝੇ ਮਸਲੇ

[ਸ੍ਰੀ ਰਮੇਸ਼ ਚੰਦਰ]

ਹੱਲ ਹੋ ਗਏ ਹਨ। ਇਸ ਤਰ੍ਹਾਂ ਹੀ ਸਾਨੂੰ ਉਮੀਦ ਹੈ ਕਿ ਚੰਡੀਗੜ੍ਹ ਦਾ ਵੀ ਜਿਹੜਾ ਮਸਲਾ ਹੈ ਇਹ ਵੀ ਦੋਸਤਾਨਾ ਤੌਰ ਤੇ ਹੀ ਹੱਲ ਹੋ ਜਾਵੇਗਾ। ਮੈਂ ਸਮਝਦਾ ਹਾਂ ਕਿ ਜਦੋਂ ਤੱਕ ਚੰਡੀਗੜ੍ਹ ਦੋ ਸੂਬਿਆਂ ਦੀ ਰਾਜਧਾਨੀ ਰਹੇਗੀ ਨਾ ਤਾਂ ਸੂਬਿਆਂ ਨੂੰ ਹੀ ਫਾਇਦਾ ਹੋਵੇਗਾ ਔਰ ਨਾ ਹੀ ਚੰਡੀਗੜ੍ਹ ਦੀ ਨਕਸ਼ਾ-ਕਸ਼ਾਈ ਠੀਕ ਤਰ੍ਹਾਂ ਹੋਵੇਗੀ। ਇਸ ਵਕਤ ਚੰਡੀਗੜ੍ਹ ਤਾਂ ਸਰਕਾਰੀ ਅਫ਼ਸਰਾਂ ਦੀ ਰਿਹਾਇਸ਼ ਹੈ ਤੇ ਜਾਂ ਰਿਟਾਇਰਡ ਲੋਕਾਂ ਦੀ ਹੈ। ਇਥੇ ਕੋਈ ਇੰਡਸਟਰੀ ਠੀਕ ਤਰੀਕੇ ਨਾਲ ਨਹੀਂ ਚੱਲ ਰਹੀ। ਪੰਜਾਬ ਔਰ ਹਰਿਆਣਾ ਦੋਨੋਂ ਹੀ ਕੋਸ਼ਿਸ਼ ਕਰ ਰਹੇ ਹਨ ਕਿ ਚੰਡੀਗੜ੍ਹ ਤੋਂ ਬਾਹਰ ਜਾ ਕੇ ਕਾਰਖਾਨੇ ਲਗਾਏ ਜਾਣ। ਇਸ ਤਰ੍ਹਾਂ ਚੰਡੀਗੜ੍ਹ ਦੀ ਡਿਵੈਲਪਮੈਂਟ ਨਹੀਂ ਹੋ ਸਕਦੀ । ਇਸਦੀ ਡਿਵੈਲਪਮੈਂਟ ਤਾਂ ਹੋ ਸਕਦੀ ਹੈ ਜੇਕਰ ਇਥੇ ਇਕ ਸੂਬੇ ਦੀ ਰਾਜਧਾਨੀ ਹੋਵੇ। (ਘੰਟੀ)

ਸ੍ਰੀ ਸਪੀਕਰ: ਵਾਈਂਡ ਅੱਪ ਕਰੋ ਜੀ।

ਸ੍ਰੀ ਰਮੇਸ਼ ਚੰਦਰ: ਠੀਕ ਹੈ ਜੀ। ਸਪੀਕਰ ਸਾਹਿਬ, ਅਗਰ ਸੈਂਟਰ ਦੀ ਸਰਕਾਰ ਜਿਹੜੇ ਕਰੋੜਾਂ ਰੁਪਏ ਚੰਡੀਗੜ੍ਹ ਨੂੰ ਮੇਨਟੇਨ ਕਰਨ ਵਾਸਤੇ ਖਰਚ ਰਹੀ ਹੈ ਉਸ ਵਿਚੋਂ ਵੀਹ ਕਰੋੜ ਰੁਪਏ ਹਰਿਆਣਾ ਨੂੰ ਦੇ ਦੇਵੇ ਔਰ ਉਨ੍ਹਾਂ ਨੂੰ ਕਹਿ ਦੇਵੇ ਕਿ ਉਹ ਆਪਣੀ ਨਵੀਂ ਰਾਜਧਾਨੀ ਬਣਾ ਲੈਣ ਤਾਂ ਇਹ ਮਸਲਾ ਹੱਲ ਹੋ ਸਕਦਾ ਹੈ। ਇਸ ਨਾਲ ਇਕ ਤਾਂ ਪੰਜਾਬ ਦਾ ਮਸਲਾ ਹੱਲ ਹੋ ਜਾਵੇਗਾ ਔਰ ਦੂਸਰਾ ਹਰਿਆਣਾ ਨੂੰ ਆਪਣੀ ਨਵੀਂ ਰਾਜਧਾਨੀ ਬਨਾਉਣ ਲਈ ਪੈਸਾ ਮਿਲ ਸਕੇਗਾ। ਉਹ ਰਾਜਧਾਨੀ ਹਰਿਆਣੇ ਦੀ ਧਰਤੀ ਤੇ ਜਨਮ ਲਵੇਗੀ।

ਸੋ, ਮੈਂ ਇਨ੍ਹਾਂ ਸ਼ਬਦਾਂ ਨਾਲ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਹ ਕਹਿੰਦਾ ਹਾਂ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ।

ਚੌਧਰੀ ਸੁੰਦਰ ਸਿੰਘ (ਨਰੋਟ ਮਹਿਰਾ, ਐਸ. ਸੀ.): ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ 1947 ਵਿਚ ਹਿੰਦੁਸਤਾਨ ਆਜ਼ਾਦ ਹੋਇਆ ਸੀ ਤਾਂ ਉਸ ਵੇਲੇ ਸਾਨੂੰ ਕਿਹਾ ਗਿਆ ਸੀ ਕਿ 6 ਕਰੋੜ ਹਰੀਜਨਾਂ ਦੀ ਆਬਾਦੀ ਹੈ, 9 ਕਰੋੜ ਮੁਸਲਮਾਨਾਂ ਦੀ ਆਬਾਦੀ ਹੈ ਅਤੇ ਹਿੰਦੁਸਤਾਨ ਦੀ ਕੁਲ ਆਬਾਦੀ 34 ਕਰੋੜ ਹੈ। ਇਸ ਲਈ ਤੁਸੀਂ ਵੀ ਆਪਣਾ ਸੂਬਾ ਵਖਰਾ ਮੰਗੋ। ਮੈਂ ਕਹਿੰਦਾ ਹਾਂ ਕਿ ਜੇ ਅਸੀਂ ਉਸ ਵੇਲੇ ਇਹ ਗੱਲ ਮੰਨ ਲਈ ਹੁੰਦੀ ਤਾਂ ਇਹ ਸਿਆਪਾ ਕਦੇ ਨਹੀਂ ਸੀ ਪੈਣਾ। ਨਾ ਹੀ ਇਹ ਪੰਜਾਬੀ ਸੂਬੇ ਦਾ ਸਿਆਪਾ ਪੈਣਾ ਸੀ ਅਤੇ ਨਾ ਹੀ ਮਹਾਂ ਪੰਜਾਬ ਦਾ ਸਿਆਪਾ ਪੈਣਾ ਸੀ। ਇਹ ਉਸ ਵੇਲੇ ਸਾਡੇ ਕੋਲੋਂ ਭੁੱਲ ਹੋ ਗਈ। ਹੁਣ ਮੈਂ ਬਾਬੂ ਜਗਜੀਵਨ ਰਾਮ ਨੂੰ ਕਹਾਂਗਾ ਕਿ ਤੂੰ ਵੀ ਆਪਣਾ ਕੋਈ ਹਰੀਜਨ ਸਥਾਨ ਮੰਗ। ਹਰੀਜਨਾਂ ਦੀ ਇਤਨੀ ਬੁਰੀ ਹਾਲਤ ਹੈ, ਉਨ੍ਹਾਂ ਨੂੰ ਵੀ ਕੋਈ ਵਖਰੀ ਜਗ੍ਹਾ ਮਿਲਣੀ ਚਾਹੀਦੀ ਹੈ। ਇਸ ਲਈ ਮੈਂ ਕਹਾਂਗਾ ਕਿ ਇਹ ਜਿਹੜਾ ਰੇਜ਼ੋਲਿਊਸ਼ਨ ਹੈ ਇਹ ਤਾਂ ਪਾਸ ਕਰੋ। ਪਰ ਨਾਲ ਹੀ ਮੈਂ ਬਾਬੂ ਜਗਜੀਵਨ ਰਾਮ ਨੂੰ ਜ਼ਰੂਰ ਕਹਾਂਗਾ ਕਿ ਉਹ ਵੀ ਹਰੀਜਨਾਂ ਦੀਆਂ ਤਕਲੀਫ਼ਾਂ ਦਾ ਧਿਆਨ ਰਖਦੇ ਹੋਏ ਹਰੀਜਨਾਂ ਲਈ ਅਲਹਿਦਾ ਸੂਬਾ ਮੰਗੇ।

(ਇਸ ਵੇਲੇ ਸ੍ਰੀ ਸਪੀਕਰ ਨੇ ਮਾਨਯੋਗ ਮੈਂਬਰ ਚੌਧਰੀ ਬਲਰਾਮ ਜਾਖੜ ਨੂੰ ਕਾਲ ਅਪਾਨ ਕੀਤਾ)

ਸਰਦਾਰ ਉਮਰਾਓ ਸਿੰਘ: ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜਿੰਨੀ ਦੇਰ ਰੇਜ਼ੋਲਿਊਸ਼ਨ ਪਾਸ ਨਹੀਂ ਹੋ ਜਾਂਦਾ, ਹਾਊਸ ਦਾ ਸਮਾਂ ਜ਼ਰੂਰ ਐਕਸਟੈਂਡ ਕਰ ਲਵੋ।

ਸ੍ਰੀ ਸਪੀਕਰ : ਚੌਧਰੀ ਸਾਹਿਬ, ਤੁਸੀਂ ਜ਼ਰਾ ਬੈਠੋ। ਬਰਾੜ ਸਾਹਿਬ ਨੂੰ ਪਹਿਲੇ ਇਕ ਮੋਸ਼ਨ ਮੂਵ ਕਰ ਲੈਣ ਦਿਓ।

## SENTENCING OF THE STRANGERS WHO RAISED SLOGANS AND THREW LEAFLETS FROM THE VISITORS' GALLERY

**Cooperation Minister** (Sardar Jaswinder Singh Brar) : Sir, I beg to move—

"This House resolves that the persons calling themselves—

(i) Shri Des Raj Singla son of Shri Hari Ram Singla, Village Harigarh, Police Station Dhanaula, District Sangrur, student of Agriculture Eng. (B. Tech) III year, Punjab Agricultural University, Ludhiana and

(ii) Shri Rakesh Goel son of Shri P.L. Goel, House No. 289, Qila Chowk, Patiala, student of Agr. Eng. (B. Tech) III year, Punjab Agricultural University, Ludhiana.

who raised slogans and threw printed leaflets from the Visitors' Gallery on the floor of the House at 12.12 P.M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they be sentenced to simple imprisonment till 5.00 P.M. on Friday, the 8th September, 1978 and sent to Sub-Jail, Ropar."

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਪਿਛਲੀ ਦਫਾ ਜਦੋਂ ਅਜਿਹਾ ਵਾਕਿਆ ਹੋਇਆ ਸੀ ਤਾਂ ਇਸ ਹਾਊਸ ਵਿਚ ਇਹ ਰਿਮਾਰਕਸ ਕੀਤੇ ਗਏ ਸਨ ਕਿ ਇਸ ਤਰ੍ਹਾਂ ਦੇ ਮਸਲੇ ਤੇ ਸਾਰੀਆਂ ਪਾਰਟੀਆਂ ਦੀ ਸਲਾਹ ਪੁੱਛ ਲਈ ਜਾਵੇ.. .. .. ..

**ਸ੍ਰੀ ਸਪੀਕਰ** : ਠੀਕ ਹੈ, ਮੈਂ ਤੁਹਾਡੀ ਰਿਜ਼ੈਂਟਮੈਂਟ ਨੂੰ ਐਪਰੀਸ਼ੀਏਟ ਕਰਦਾ ਹਾਂ। ਆਇੰਦਾ ਤੋਂ ਜ਼ਰੂਰ ਪੁੱਛਿਆ ਕਰਾਂਗੇ।

Motion moved—

"This House resolves that the persons calling themselves—

(i) Shri Des Raj Singla son of Shri Hari Ram Singla, Village Harigarh, Police Station Dhanaula, District Sangrur, student of Agriculture Eng. (B.Tech) III year, Punjab Agricultural University, Ludhiana, and

(ii) Shri Rakesh Goel son of Shri P. L. Goel, House No. 289, Qila Chowk, Patiala, student of Agr. Eng. (B. Tech) III year Punjab Agricultural University, Ludhiana.

who raised slogans and threw printed leaflets from the Visitors' Gallery on the floor of the House at 12.12 P.M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they be sentenced to simple imprisonment till 5.00 P.M. on Friday, the 8th September, 1978 and sent to Sub-Jail, Ropar."

**Sri A. Vishwanathan** : I want to say something. I have no objection if anybody who commits breach of privilege of the House or contempt of the House is properly dealt with. All the same if this Government or previous Government has made any commitments to certain sections of the Society those commitments should be upheld and honoured. The Agricultural Engineers.. .. .. .. ** **

---

**Expunged under orders of the Speaker.

**Mr. Speaker** : Question is—

"This House resolves that the persons calling themselves—

(i) Shri Des Raj Singla son of Shri Hari Ram Singla, Village Harigarh, Police Station Dhanaula, District Sangrur, student of Agriculture Eng. (B. Tech) III year, Punjab Agricultural University, Ludhiana, and

(ii) Shri Rakesh Goel son of Shri P.L. Goel, House No. 289 Qila Chowk, Patiala, student of Agr. Eng. (B. Tech) III, year Punjab Agricultural University, Ludhiana,

who raised slogans and threw printed leaflets from the Visitors' Gallery on the floor of the House at 12.12 P.M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they be sentenced to simple imprisonment till 05.00 P.M. on Friday, the 8th September, 1978 and sent to Sub-Jail, Ropar."

*The motion was carried.*

(ਇਸ ਵੇਲੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

## EXTENSION OF TIME OF THE SITTING

**ਸ਼੍ਰੀ ਸਪੀਕਰ** : ਜੇ ਹਾਊਸ ਦੀ ਮਰਜ਼ੀ ਹੋਵੇ ਤਾਂ 10 ਮਿੰਟ ਹਾਊਸ ਦੀ ਸਿਟਿੰਗ ਦਾ ਸਮਾਂ ਐਕਸਟੈਂਡ ਕਰ ਦਿੱਤਾ ਜਾਵੇ ।

**ਕੁਝ ਆਵਾਜ਼ਾਂ** : ਹਾਂ ਜੀ, ਹਾਂ ਜੀ।

**ਸ਼੍ਰੀ ਸਪੀਕਰ** : ਹਾਊਸ ਦਾ ਸਮਾਂ 1.40 ਵਜੇ ਤਕ ਐਕਸਟੈਂਡ ਕੀਤਾ ਜਾਂਦਾ ਹੈ।

## RESOLUTION REG. MERGER OF CHANDIGARH UNION TERRITORY AREA AND ALL PUNJABI SPEAKING AREAS WITH THE PUNJAB STATE (*Resumption*)

**ਚੌਧਰੀ ਬਲਰਾਮ ਜਾਖੜ (ਅਬੋਹਰ)** : ਸਪੀਕਰ ਸਾਹਿਬ, ਅਸੀਂ ਕੱਲ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਇਕੱਠੇ ਹੋਏ ਸੀ ਅਤੇ ਸਾਰਿਆਂ ਨੇ ਇਸ ਗਲ ਦੀ ਸਹਿਮਤੀ ਪਰਗਟ ਕੀਤੀ ਸੀ ਅਤੇ ਫੈਸਲਾ ਕੀਤਾ ਸੀ ਕਿ ਸਾਡਾ ਜਿਹੜਾ ਫਲਡੱਜ਼ ਦੇ ਬਾਰੇ ਰੇਜ਼ੋਲਿਊਸ਼ਨ ਹੈ ਉਸਨੂੰ ਅੱਜ ਦੀ ਬਜਾਏ ਮੰਡੇ ਨੂੰ ਲੈ ਲਿਤਾ ਜਾਵੇਗਾ ਕਿਉਂਕਿ ਪੰਜਾਬ ਦੀ ਬਹਿਬੂਦੀ ਸਾਡੇ ਦਿਲ ਔਰ ਦਿਮਾਗ ਵਿਚ ਵਸਦੀ ਹੈ। ਅਸੀਂ ਪੰਜਾਬ ਦੀ ਬਿਹਤਰੀ ਵਾਸਤੇ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ। ਜਦੋਂ ਮੌਜੂਦਾ ਪੰਜਾਬ ਬਣਿਆ ਅਤੇ ਇਸ ਦੀ ਡੀਮਾਰਕੇਸ਼ਨ ਹੋਈ ਤਾਂ ਇਹ ਬਹੁਤ ਛੋਟਾ ਰਹਿ ਗਿਆ। ਮੈਂ ਸਮਝਦਾ ਹਾਂ ਕਿ ਇਹ ਇਸ ਲਈ ਛੋਟਾ ਰਹਿ ਗਿਆ because we had narrow mindedness. ਇਸ ਕਰਕੇ ਅਸੀਂ ਪਿੱਛੇ ਹਾਂ ਕਿਉਂਕਿ ਅੱਜ ਭਾਖੜਾ ਨੰਗਲ, ਪੌਂਗ ਡੈਮ, ਥੀਨ ਡੈਮ ਤੇ ਸਾਡਾ ਪੂਰਾ ਕੰਟਰੋਲ ਨਹੀਂ ਹੈ ਅਤੇ ਇਹ ਪੰਜਾਬ ਵਾਸਤੇ ਬਹੁਤ ਵੱਡਾ ਮਸਲਾ ਬਣ ਗਿਆ ਹੈ। ਇਸ ਦੀ ਜ਼ਿੰਮੇਵਾਰੀ ਸਾਡੀ ਨਹੀਂ ਬਲਕਿ ਅਕਾਲੀ ਪਾਰਟੀ ਦੀ ਹੈ। ਮੇਰੇ ਪਾਸ ਰਿਕਾਰਡ ਹੈ। ਅਕਾਲੀ ਪਾਰਟੀ ਨੇ ਇਸ ਸਬੰਧੀ ਜਿਹੜੀ ਰਿਪਰੇਜ਼ੇਂਟੇਸ਼ਨ ਦਿੱਤੀ ਸੀ, ਉਹ ਵੀ ਮੇਰੇ ਕੋਲ ਹੈ। ਇਸ ਵਿਚ ਇਨ੍ਹਾਂ ਨੇ ਲਿਖਿਆ ਹੈ ਕਿ ਕਾਂਗੜਾ ਆਦਿ ਦੇ ਜਿਹੜੇ ਇਲਾਕੇ ਇਸ ਵਕਤ ਮੌਜੂਦਾ ਪੰਜਾਬ ਤੋਂ ਬਾਹਰ ਹਨ, ਇਨ੍ਹਾਂ ਨੇ ਆਪ ਹੀ ਹਿੰਦੀ ਸਪੀਕਿੰਗ ਏਰੀਏ ਕਹਿ ਕੇ ਬਾਹਰ ਕਢਾ ਦਿੱਤੇ ਜਿਨ੍ਹਾਂ ਨੂੰ ਹੁਣ ਲੈਣ ਵਾਸਤੇ ਸਾਨੂੰ ਜਦੋ-ਜਹਿਦ ਕਰਨੀ ਪੈ ਰਹੀ ਹੈ। (ਵਿਘਨ)

**ਵਿਕਾਸ ਮੰਤਰੀ** : ਇਹ ਤਾਂ ਨੰਦਾ ਜੀ ਨੇ ਸਾਰਾ ਬੇੜਾ ਗਰਕ ਕਰਵਾਇਆ ਸੀ।

**ਚੌਧਰੀ ਬਲਰਾਮ ਜਾਖੜ:** ਮੈਂ ਤਾਂ ਪੰਜਾਬ ਦੀ ਬਹਿਬੂਦੀ ਨੂੰ ਮੱਦੇਨਜ਼ਰ ਰਖਦਾ ਹੋਇਆ ਇਹ ਕਹਿੰਦਾ ਹਾਂ ਕਿ ਜੇਕਰ ਉਹ ਡੈਮ ਅੱਜ ਸਾਡੇ ਕੰਟਰੋਲ ਵਿਚ ਹੁੰਦੇ ਅਤੇ ਉਹ ਸਰਸਬਜ਼ ਇਲਾਕੇ ਸਾਡੇ ਕੋਲ ਹੁੰਦੇ, ਤਾਂ ਅੱਜ ਸਾਡੀ ਇਹ ਹਾਲਤ ਨਾ ਹੁੰਦੀ ਅਤੇ ਨਾਲ ਹੀ ਜਿਹੜੀ ਵੈਜੀਟੇਬਲ ਦੀ ਗਰੋਥ ਹੈ, ਉਹ ਬਹੁਤਿਆਤ ਵਿਚ ਸਾਨੂੰ ਉਪਲੱਬਧ ਹੁੰਦੀ। ਪਰ ਜਿਹੜੀ ਸਾਡੀ ਮੌਜਦਾ ਥਿੰਕਿੰਗ ਹੈ this is a sort of parochial thinking which has broughtus to this state of affairs. ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਕਤ ਸਾਡੇ ਕੋਲ ਕੋਈ ਹਿੱਲ-ਸਟੇਸ਼ਨ ਨਹੀਂ ਹੈ। ਕਿਉਂਕਿ ਹਿਮਾਚਲ ਬਣ ਜਾਣ ਕਰਕੇ ਸ਼ਿਮਲਾ ਆਦਿ ਜਿੰਨੇ ਵੀ ਹਿਲ-ਸਟੇਸ਼ਨ ਪੰਜਾਬ ਵਿਚ ਸਨ, ਉਹ ਸਾਰੇ ਬਾਹਰ ਚਲੇ ਗਏ ਹਨ। ਅਸੀਂ ਇਸ ਚੀਜ਼ ਦੀ ਬਹੁਤ ਭਾਰੀ ਘਾਟ ਮਹਿਸੂਸ ਕਰ ਰਹੇ ਹਾਂ। ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਜਿਸ ਵੇਲੇ ਰਾਜ ਸੀ ਤਾਂ ਉਸ ਵਕਤ ਦਾ ਪੰਜਾਬ ਬਹੁਤ ਵੱਡਾ ਸੀ, ਜਿਸ ਵਿਚ ਹਿਮਾਚਲ ਅਤੇ ਹਰਿਆਣਾ ਸ਼ਾਮਲ ਸਨ ਅਤੇ ਹਰ ਇਕ ਚੀਜ਼ ਮੌਜੂਦ ਸੀ। ਪਰ ਉਸ ਵੇਲੇ ਕਾਂਗਰਸ ਦਾ ਰਾਜ ਸੀ, ਕਾਂਗਰਸ ਦੀ ਵਜ਼ਾਰਤ ਸੀ ਔਰ ਸਾਡੇ ਦਿਲ ਔਰ ਦਿਮਾਗ ਵਿਚ ਇੱਕ ਹੀ ਚੀਜ਼ ਸੀ:

"ਮਾਨਸੁ ਕੀ ਜਾਤੁ, ਸਬੈ ਏਕ ਹੀ ਪਹਿਚਾਨਬੋ"

ਮੈਂ ਇਹ ਵਿਸ਼ਵਾਸ ਰਖਦਾ ਹਾਂ ਕਿ ਇੱਕ ਮਨੁੱਖ ਅਤੇ ਦੂਜੇ ਮਨੁੱਖ ਵਿਚ ਕੋਈ ਫਰਕ ਨਹੀਂ ਅਸੀਂ ਸਭ ਇੱਕ ਹਾਂ। ਪਰ ਇਨ੍ਹਾਂ ਨੇ ਆਪਣੀ ਨੈਰੋਮਾਈਂਡਡਨੈਸ ਕਰਕੇ ਪੰਜਾਬ ਦੀਆਂ ਹੱਦਾਂ ਸੀਮਤ ਕਰਕੇ ਰਖ ਦਿੱਤੀਆਂ ਅਤੇ ਪੰਜਾਬ ਇਕ ਛੋਟਾ ਜਿਹਾ ਬਣ ਕੇ ਰਹਿ ਗਿਆ ਹੈ। ਮੈਂ ਜੋ ਅਪਣਾ ਰੈਜ਼ੋਲਿਊਸ਼ਨ ਵਿਦਡਰਾ ਕੀਤਾ ਹੈ ਇਹ ਪੰਜਾਬ ਦੀ ਬਹਿਬੂਦੀ ਨੂੰ ਮੁੱਖ ਰਖਕੇ ਸੋਚ ਸਮਝ ਕੇ ਵਿਦ-ਡਰਾ ਕੀਤਾ ਹੈ। ਮੈਂ ਚਾਹੁੰਦਾ ਹਾਂ ਕਿ ਪੰਜਾਬ ਪਹਿਲਾਂ ਵਾਂਗ ਕਾਂਗੜੇ ਤੱਕ ਹੋਵੇ। ਪਰ ਇਨ੍ਹਾਂ ਦੀ ਪੈਰੋਚਿਅਲ ਥਿੰਕਿੰਗ ਕਾਰਣ ਉਹ ਸਾਰੇ ਇਲਾਕੇ ਅੱਜ ਪੰਜਾਬ ਤੋਂ ਬਾਹਰ ਰਹਿ ਗਏ ਹਨ। Let us rise above this communal feeling. ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਸਮਾਂ ਆ ਗਿਆ ਹੈ ਜਦੋਂ ਸਾਨੂੰ ਸੋਚਣਾ ਚਾਹੀਦਾ ਹੈ ਕਿ our vision should be such which envisages everybody as one.

ਮੈਨੂੰ ਡਰ ਲਗਦਾ ਹੈ ਕਿ ਅੱਜ ਜਿਹੜੇ ਹਾਲਾਤ ਹਨ ਅਤੇ ਜਿਹੜਾ ਐਟਮਾਸਫੀਅਰ ਕਰੀਏਟ ਹੋਇਆ ਹੈ ਇਸ ਤੋਂ ਲੋਕ ਇਹ ਮਹਿਸੂਸ ਕਰਨਗੇ ਕਿ ਭਰਾ ਭਰਾ ਵਿਚ ਤਫਰਕਾ ਹੈ। ਅੱਜ ਪੰਜਾਬ ਵਿਚ ਕੋਈ ਲਾਅ ਨਹੀਂ ਅਤੇ ਪੰਜਾਬੀ ਦੀ ਹਾਲਤ ਬੜੀ ਤਰਸਯੋਗ ਹੈ। ਮੈਂ ਇਸ ਸਬੰਧ ਵਿਚ ਸਾਹਮਣੇ ਬੈਠੇ ਬਜ਼ੁਰਗ ਨੂੰ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਹੁਣ ਵੀ ਸਮਾਂ ਹੈ ਕਿ ਪੰਜਾਬ ਨੂੰ ਅਰਾਜਕਤਾ ਤੋਂ ਬਚਾਓ। ਅਸੀਂ ਤੁਹਾਡਾ ਪੂਰਾ ਪੂਰਾ ਸਾਥ ਦਿਆਂਗੇ।

ਮੈਂ ਅੱਜ ਤਕ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਨੂੰ ਗਲਤ ਸਮਝਦਾ ਰਿਹਾ ਹਾਂ ਲੇਕਿਨ ਹੁਣ ਮੇਰਾ ਇਹ ਵਿਚਾਰ ਹੈ ਕਿ ਉਨ੍ਹਾਂ ਨੇ ਇਸ ਵਕਤ ਜੋ ਸਟੈਂਡ ਲਿਆ ਹੈ, ਉਹ ਇਨਸਾਨੀਅਤ ਦੇ ਨਾਤੇ ਦਰੁੱਸਤ ਹੈ ਅਤੇ ਮੈਂ ਉਸ ਦੀ ਪ੍ਰਸ਼ੰਸਾ ਕੀਤੇ ਬਗੈਰ ਨਹੀਂ ਰਹਿ ਸਕਦਾ। ਉਨ੍ਹਾਂ ਦੇ ਰਾਈਟ ਸਟੈਂਡ ਨੂੰ ਮੈਂ ਜ਼ਰੂਰ ਐਪਰੀਸ਼ੀਏਟ ਕਰਦਾ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ:

'ਭੈ ਕਾਹੂ ਕੋ ਦੇਤਿ ਨਹਿ,
ਨੈ ਭੈ ਮਾਨਤਿ ਆਨੁ।'

[ਚੌਧਰੀ ਬਲਰਾਮ ਜਾਖੜ]

ਮੈਂ ਵਾਹਿਗੁਰੂ ਤੇ ਵਿਸ਼ਵਾਸ ਰਖਦਾ ਹਾਂ ਅਤੇ ਮੈਂ ਇਹ ਚਾਹੁੰਦਾ ਹਾਂ ਕਿ ਪੰਜਾਬ ਵੱਧੇ ਫੁੱਲੇ, ਇਸਦੀ ਬਿਹਤਰੀ ਹੋਵੇ, ਇਹ ਖੂਬਸੂਰਤ ਹੋਵੇ, ਅਤੇ ਇਸ ਦੇ ਵਿਚ ਸਾਰੇ ਹੱਸਦੇ ਖੇਡਦੇ ਫੁੱਲ ਹੋਣ ਅਤੇ ਇਹ ਉਹ ਗੁਲਾਬ ਦਾ ਫੁੱਲ ਹੋਵੇ। Let its fragrance go all over the country.

ਮੈਂ ਆਪਜੀ ਦਾ ਧੰਨਵਾਦ ਕਰਦਾ ਹਾਂ ਅਤੇ ਇਹ ਬੇਨਤੀ ਕਰਦਾ ਹਾਂ ਕਿ ਇਹ ਜੋ ਰੇਜ਼ੋਲਿਊਸ਼ਨ ਪੇਸ਼ ਹੋਇਆ ਹੈ ਇਹ ਯੂਨੈਨੀਮਸਲੀ ਪਾਸ ਕੀਤਾ ਜਾਵੇ।

**Mr. Speaker** : Question is—

In line 3, insert signs and words ", taking the village as a unit," between the words "States" and "be".

*The motion was carried unanimously.*

**Mr. Speaker** : Question is—

This House recommends to the State Government to approach the Union Government with the request that Chandigarh Union Territory Area and all the Punjabi speaking areas now forming part of the neighbouring States, taking the village as a unit, be immediately merged with the Punjab State.

*The motion was carried unanimously.*

**Mr. Speaker** : The House stands adjourned till 9.00 A. M. on Friday the 8th September, 1978.

1.36 P.M. (*The Sabha then adjourned till* 9.00 *A.M. on Friday, the* 8*th September*, 1978).

34592/P.V.S—Govt. Press, Chd.

# Punjab Vidhan Sabha Debates

*8th September, 1978*

**Vol. III--No. 4**

OFFICIAL REPORT

CONTENTS

*Friday, the 8th September, 1978*


| | Page |
|---|---|
| Starred Questions and Answers .. | (4)1 |
| Written Answers to Starred Questions laid on the Table of the House under Rule 38 .. | (4)25 |
| Unstarred Questions and Answers .. | (4)29 |
| Points of Order reg. Call Attention Notices/Adjournment Motions .. | (4)32 |
| Walk-outs .. | (4)35 |
| Call Attention Notices under Rule 66 .. | (4)35 |
| Question of Privilege .. | (4)41 |
| Papers laid on the Table of the House .. | (4)41 |
| Resumption of Discussion on the Resolution under Article 213(2)(a) disapproving the Punjab Gram Panchayat (Amendment) Ordinance, 1978 (Punjab Ordinance No. 8 of 1978) and The Punjab Gram Panchayat (Amendment) Bill, 1978 .. | (4)42 |



**Punjab Vidhan Sabha Secretariat, Chandigarh.**

Price : Rs.

**Walk-out** .. (4)62

Resolution under Article 213(2)(a) of the Constitution of India disapproving the Punjab Gram Panchayat (Amendment) Ordinance, 1978 (Punjab Ordinance No. 8 of 1978)

and

The Punjab Gram Panchayat (Amendment) Bill, 1978 (*Resumption*) .. (4)62

Extension of time of the sitting .. (4)82

Resolution under Article 213(2)(a) disapproving the Punjab Gram Panchayat (Amendment) Ordinance, 1978 (Punjab Ordinance No. 8 of 1978)

and

The Punjab Gram Panchayat (Amendment) Bill, 1978 (*Resumption*) .. (4)83

Raising of slogans by strangers from Visitors' Gallery/ Group Gallery .. (4)84

Resolution under Article 213 (2)(a) disapproving the Punjab Gram Panchayat (Amendment) Ordinance, 1978 (Punjab Ordinance No. 8 of 1978)

and

The Punjab Gram Panchayat (Amendment) Bill, 1978 (*Resumption*) .. (4)84

Walk-out .. (4)87

Extension of time of the sitting .. (4)87

**Bill(s) :**

The Punjab Gram Panchayat (Amendment)—, 1978 (*Resumption*) .. (4)88

Walk-out .. (4)88

**Bill(s) :**

The Punjab Bhudan Yagna (Amendment) ,—1978 .. (4)88

Sentencing of the strangers who raised slogans from Vistors' Gallery/Group Gallery .. (4)92

Extension of time of the sitting .. (4)93

Sentencing of the strangers who raised slogans from Visitors' Gallery/Group Gallery (*Resumption*) .. (4)94

# PUNJAB VIDHAN SABHA

**Friday, the 8th September, 1978**

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock, Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

**ਨਿਸ਼ਾਨ ਵਾਲਾ ਪ੍ਰਸ਼ਨ ਨੰ: 521**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: **575**

**ਸ੍ਰੀ ਸਪੀਕਰ** : ਇਸ ਸਵਾਲ ਲਈ ਐਕਸਟੈਨਸ਼ਨ ਮੰਗੀ ਗਈ ਹੈ ।

---

**ਜ਼ਿਲ੍ਹਾ ਸੰਗਰੂਰ ਦੇ ਸੁਤੰਤਰਤਾ ਸੰਗਰਾਮੀਆਂ ਨੂੰ ਬੋਗਸ ਪੈਨਸ਼ਨ**

*465. **ਸ੍ਰੀ ਰਮੇਸ਼ ਚੰਦਰ** : ਕੀ ਖੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ ਅਪਰੈਲ, 1976 ਵਿਚ ਜ਼ਿਲ੍ਹਾ ਸੁਤੰਤਰਤਾ ਸੰਗਰਾਮੀ ਕਮੇਟੀ, ਸੰਗਰੂਰ ਨੇ 13 ਜਾਂ 14 ਵਿਅਕਤੀਆਂ ਦੀ ਇਕ ਸੂਚੀ ਪੰਜਾਬ ਸਰਕਾਰ ਨੂੰ ਭੇਜੀ, ਜਿਨ੍ਹਾਂ ਨੇ ਬੋਗਸ ਪੈਨਸ਼ਨ ਲਈ ;

(ਅ) ਕੀ ਇਹ ਠੀਕ ਹੈ ਕਿ ਉਕਤ ਕਮੇਟੀ ਦੁਆਰਾ ਕੁਝ ਕੇਸ ਰੱਦ ਕਰਨ ਦੇ ਬਾਵਜੂਦ ਉਨ੍ਹਾਂ ਨੂੰ ਪੈਨਸ਼ਨ ਮਨਜ਼ੂਰ ਕੀਤੀ ਗਈ ;

(ੲ) ਜੇਕਰ ਉਕਤ ਭਾਗ (ਅ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਕੋਈ ਪੜਤਾਲ ਕੀਤੀ ਗਈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਸਿੱਟੇ ਕੀ ਹਨ ?

**ਸਰਦਾਰ ਹਰਭਜਨ ਸਿੰਘ** : (ੳ) ਨਹੀਂ ਜੀ ;

(ਅ) ਜੀ ਹਾਂ, ਕੁਝ ਅਜਿਹੇ ਕੇਸ ਰਾਜ ਸਰਕਾਰ ਦੇ ਨੋਟਿਸ ਵਿਚ ਆਏ ਹਨ ।

(ੲ) ਪੜਤਾਲ ਸਬੰਧੀ ਜ਼ਰੂਰੀ ਕਾਰਵਾਈ ਕੀਤੀ ਜਾ ਰਹੀ ਹੈ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਕੇਸਿਜ਼ ਹਨ ਜਿਹੜੇ ਕਿ ਬੋਗਸ ਹਨ ਔਰ ਇਨ੍ਹਾਂ ਦੇ ਨੋਟਿਸ ਵਿਚ ਆਏ ਹਨ । ਕੀ ਇਨ੍ਹਾਂ ਕੇਸਾਂ ਸਬੰਧੀ ਇਨਕੁਆਇਰੀ ਕਰਾਈ ਗਈ ਸੀ ਔਰ ਉਹ ਇਨਕੁਆਇਰੀ ਕਿਸ ਸਟੇਜ ਤਕ ਪਹੁੰਚੀ ਹੈ ? ਆਇਆ ਜਿਹੜੇ ਕੇਸਿਜ਼ ਇਨ੍ਹਾਂ ਦੇ ਨੋਟਿਸ ਵਿਚ ਆਏ ਹਨ, ਉਨ੍ਹਾਂ ਦੀ ਪੈਨਸ਼ਨ ਬੰਦ ਕਰ ਦਿੱਤੀ ਗਈ ਹੈ ?

---

**For Starred Question No. 575 and reply thereto please see Debate dated 12th September, 1978.

**ਮੰਤਰੀ**: ਸਪੀਕਰ ਸਾਹਿਬ, ਸਾਡੇ ਨੋਟਿਸ ਵਿਚ 27 ਕੇਸਿਜ਼ ਆਏ ਹਨ। ਇਸ ਪੈਨਸ਼ਨ ਦਾ ਗੌਰਮਿੰਟ ਆਫ ਇੰਡੀਆ ਨਾਲ ਤਾਲੁਕ ਹੈ। ਅਸੀਂ ਗੌਰਮਿੰਟ ਆਫ ਇੰਡੀਆ ਨੂੰ ਬੇਨਤੀ ਕੀਤੀ ਹੈ। ਉਥੋਂ ਇਨਕੁਆਇਰੀ ਕਰਾ ਰਹੇ ਹਾਂ। ਉਥੋਂ ਸੂਚਨਾ ਆਉਣ ਤੇ ਫਿਰ ਐਕਸ਼ਨ ਲਵਾਂਗੇ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੋਂ ਇਲਾਵਾ ਹੋਰ ਵੀ ਕਈ ਬੋਗਸ ਕੇਸਿਜ਼ ਹੋਣਗੇ ਜਿਨ੍ਹਾਂ ਨੇ ਅਮ. ਪੀ. ਵਗੈਰਾ ਤੋਂ ਸਰਟੀਫਿਕੇਟ ਲੈਕੇ ਪੈਨਸ਼ਨਾਂ ਲਿੱਤੀਆਂ ਹੋਣਗੀਆਂ (ਵਿਘਨ) ਸਾਡੇ ਵੇਲੇ ਇਹ ਪੈਨਸ਼ਨਾਂ ਲੈਂਦੇ ਸਨ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਵੇਲੇ ਸਾਡੇ ਮੁਲਕ ਦੇ ਪਾਕਿਸਤਾਨ ਨਾਲ ਰਿਲੇਸ਼ਨਜ਼ ਅੱਛੇ ਨਹੀਂ ਸਨ ਔਰ ਉਨ੍ਹਾਂ ਸਰਟੀਫਿਕੇਟਸ ਦੀ ਜਾਂਚ ਪੜਤਾਲ ਨਹੀਂ ਕਰਾਈ ਗਈ ਔਰ ਉਹ ਚਲੇ ਗਏ। ਪਰ ਹੁਣ ਰਿਲੇਸ਼ਨਜ਼ ਸਾਡੇ ਪਾਕਿਸਤਾਨ ਨਾਲ ਅੱਛੇ ਹਨ ਔਰ ਉਨ੍ਹਾਂ ਦੀਆਂ ਜੇਲ੍ਹਾਂ ਵਿਚੋਂ ਪਤਾ ਲਗ ਸਕਦਾ ਹੈ ਕਿ ਪੈਨਸ਼ਨਰਜ਼ ਨੇ ਉਥੇ ਜੇਲ੍ਹਾਂ ਕੱਟੀਆਂ ਵੀ ਹਨ ਜਾਂ ਨਹੀਂ। ਇਸ ਲਈ, ਇਸ ਬਾਰੇ ਪਾਕਿਸਤਾਨ ਤੋਂ ਵੈਰੀਫਾਈ ਕਰਾਉਣਾ ਚਾਹੀਦਾ ਹੈ। ਕੀ ਇਸ ਤਰ੍ਹਾਂ ਇਹ ਕਰਨ ਨੂੰ ਤਿਆਰ ਹਨ ?

**ਮੰਤਰੀ**: ਜੇ ਕੋਈ ਅਜਿਹੇ ਕੇਸਿਜ਼ ਮੈਂਬਰ ਸਾਹਿਬ ਦੇ ਨੋਟਿਸ ਵਿਚ ਹਨ ਤਾਂ ਉਨ੍ਹਾਂ ਬਾਰੇ ਸਾਡੇ ਨੋਟਿਸ ਵਿਚ ਲਿਆਂਦਾ ਜਾਵੇ। ਅਸੀਂ ਗੌਰਮਿੰਟ ਆਫ ਇੰਡੀਆ ਰਾਹੀਂ ਉਨ੍ਹਾਂ ਕੇਸਾਂ ਬਾਰੇ ਪੜਤਾਲ ਪਾਕਿਸਤਾਨ ਤੋਂ ਕਰਾਉਣ ਲਈ ਕੋਸ਼ਿਸ਼ ਕਰਾਂਗੇ।

**ਸਰਦਾਰ ਨੱਥਾ ਸਿੰਘ ਦਾਲਮ**: ਇਹ ਜੋ ਬੋਗਸ ਫਰੀਡਮ ਫਾਈਟਰਜ਼ ਦੀ ਲਿਸਟ ਸਰਕਾਰ ਦੇ ਧਿਆਨ ਵਿਚ ਆਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨਵੇਂ ਸਿਰੇ ਤੋਂ ਇਸ ਬਾਰੇ ਚੈਕ ਅੱਪ ਕਰਨ ਵਾਸਤੇ ਕੀ ਸਰਕਾਰ ਕੋਈ ਕਮੇਟੀ ਬਣਾਉਣ ਵਾਸਤੇ ਤਿਆਰ ਹੈ ?

**ਮੰਤਰੀ**: ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਚੀਜ਼ ਸਾਰੀ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਬਾਰੇ ਚੈਕ ਕਰਨ ਦਾ ਤਰੀਕਾ ਸਰਕਾਰ ਦੇ ਵਿਚਾਰ ਅਧੀਨ ਹੈ।

**ਵੈਦ ਕਰਤਾਰ ਸਿੰਘ**: ਇੱਕ ਕਿਤਾਬ ਫਰੀਡਮ ਫਾਈਟਰਜ਼ ਦੀ ਛਪਵਾ ਕੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਰਾਹੀਂ ਵੰਡੀ ਗਈ ਹੈ। ਉਨ੍ਹਾਂ ਵਿਚ ਕੋਈ 70 ਫੀ ਸਦੀ ਅਜਿਹੇ ਕੇਸਿਜ਼ ਹਨ ਜਿਨ੍ਹਾਂ ਬਾਰੇ ਝੂਠੇ ਬਿਆਨ ਦਿੱਤੇ ਹੋਏ ਹਨ। ਕੀ ਉਨ੍ਹਾਂ ਨੂੰ ਕੈਦ ਕੀਤਾ ਜਾਏਗਾ ?

**ਮੰਤਰੀ**: ਸਟੇਟ ਲੈਵਲ ਤੇ ਸਕਰੀਨਿੰਗ ਹੁੰਦੀ ਹੈ। ਜੇ ਕੋਈ ਸਪੈਸੇਫਿਕ ਕੇਸਿਜ਼ ਮੈਂਬਰ ਸਾਹਿਬ ਸਾਡੇ ਨੋਟਿਸ ਵਿਚ ਲਿਆਉਣਗੇ ਤਾਂ ਜ਼ਰੂਰ ਐਕਸ਼ਨ ਲਿਆ ਜਾਏਗਾ।

**ਚੌਧਰੀ ਬਲਰਾਮ ਜਾਖੜ**: ਜਿਨ੍ਹਾਂ ਨੇ ਪੈਨਸ਼ਨਾਂ ਵਾਸਤੇ ਦਰਖਾਸਤਾਂ ਦਿਤੀਆਂ ਹਨ ਉਨ੍ਹਾਂ ਵਿਚ ਬਕਾਇਆ ਦਰਖਾਸਤਾਂ ਕਿੰਨੀਆਂ ਹਨ ਜਿਹੜੀਆਂ ਕਿ ਹਾਲੇ ਪ੍ਰਾਸੈਸ ਹੋਣੀਆਂ ਰਹਿੰਦੀਆਂ ਹਨ ਜਾਂ ਹੋ ਰਹੀਆਂ ਹਨ ?

**ਮੰਤਰੀ**: ਸਪੀਕਰ ਸਾਹਿਬ, ਇਸ ਵਿਚੋਂ ਇਹ ਸਵਾਲ ਉਠਦਾ ਹੀ ਨਹੀਂ ਹੈ। ਜੇ ਤੁਸੀਂ ਹੁਕਮ ਦਿਉਗੇ ਤਾਂ ਮੈਂਬਰ ਸਾਹਿਬ ਨੂੰ ਸੂਚਨਾ ਭੇਜ ਦਿੱਤੀ ਜਾਏਗੀ।

**ਸਰਦਾਰ ਸਰੂਪ ਸਿੰਘ**: ਇਹ ਜਿਹੜਾ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 27 ਕੇਸਿਜ਼ ਹਨ। ਕੀ ਇਹ ਸਾਰੇ ਪੰਜਾਬ ਦੇ ਕੇਸਿਜ਼ ਹਨ ਜਾਂ ਕਿ ਸਿਰਫ ਸੰਗਰੂਰ ਜ਼ਿਲ੍ਹੇ ਦੇ ਹੀ 27 ਕੇਸਿਜ਼ ਹਨ। ਕੀ ਮਨਿਸਟਰ ਸਾਹਿਬ ਪੰਜਾਬ ਦੇ ਹਰ ਜ਼ਿਲ੍ਹੇ ਦੇ ਕੇਸਿਜ਼ ਦਸੱਣਗੇ ਕਿ ਹਰ ਜ਼ਿਲ੍ਹੇ ਵਿਚ ਕਿੰਨੇ ਕਿੰਨੇ ਅਜਿਹੇ ਕੇਸਿਜ਼ ਹਨ ?

**ਮੰਤਰੀ** : ਇਹ ਸਵਾਲ ਸਿਰਫ ਸੰਗਰੂਰ ਜ਼ਿਲ੍ਹੇ ਦਾ ਹੀ ਹੈ। ਇਸ ਲਈ ਇਹ ਕੇਸਿਜ਼ ਸੰਗਰੂਰ ਜ਼ਿਲ੍ਹੇ ਦੇ ਹਨ ਔਰ ਇਨ੍ਹਾਂ ਦੀ ਛਾਣ-ਬੀਣ ਹੋ ਰਹੀ ਹੈ।

**ਗਿਆਨੀ ਅਰਜਣ ਸਿੰਘ ਲਿੱਟ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਟੇਟ ਲੈਵਲ ਤੇ ਇਨ੍ਹਾਂ ਕੇਸਿਜ਼ ਦੀ ਛਾਣ-ਬੀਣ ਹੁੰਦੀ ਹੈ । ਇਹ ਬੜਾ ਲੰਬਾ ਪ੍ਰੋਸੀਜਰ ਹੈ। ਕੀ ਇਹ ਜ਼ਿਲ੍ਹਾ ਲੈਵਲ ਤੇ ਕਮੇਟੀਆਂ ਬਣਾਉਣ ਨੂੰ ਤਿਆਰ ਹਨ ਤਾਕਿ ਜਿਨ੍ਹਾਂ ਨੇ ਗਲਤ ਐਫੀਡੇਵਿਟ ਦਿਤੇ ਹਨ, ਉਨ੍ਹਾਂ ਨੂੰ ਚੰਗੀ ਸਜ਼ਾ ਦਿਤੀ ਜਾ ਸਕੇ ?

**ਮੰਤਰੀ** : ਇਸ ਤਜਵੀਜ਼ ਤੇ ਗੌਰ ਕਰ ਲਿਆ ਜਾਵੇਗਾ ?

**ਸਰਦਾਰ ਕਿਰਪਾਲ ਸਿੰਘ** : ਇਹ ਜਿਹੜੇ ਬੋਗਸ ਕੇਸਿਜ਼ ਸੰਗਰੂਰ ਜ਼ਿਲ੍ਹੇ ਦੇ ਇਨ੍ਹਾਂ ਦੇ ਨੋਟਿਸ ਵਿਚ ਆਏ ਹਨ । ਇਸ ਤੋਂ ਇਲਾਵਾ ਹੋਰ ਜ਼ਿਲ੍ਹਿਆਂ ਦੇ ਵੀ ਕਈ ਕੇਸਿਜ਼ ਹੋ ਸਕਦੇ ਹਨ। ਅਗਰ ਇਹ ਕੇਸਿਜ਼ ਵਾਕਿਆ ਹੀ ਬੋਗਸ ਸਾਬਤ ਹੋ ਗਏ ਤਾਂ ਉਨ੍ਹਾਂ ਤੋਂ ਵਸੂਲੀ ਰਕਮ ਲੈਣ ਵਾਸਤੇ ਕੀ ਕਦਮ ਅਖਤਿਆਰ ਕੀਤੇ ਜਾਣਗੇ ?

**ਮੰਤਰੀ** : ਅਜੇ ਇਸ ਲਿਸਟ ਦੀ ਛਾਣ-ਬੀਣ ਕਰ ਰਹੇ ਹਾਂ। ਜਿਸ ਵੇਲੇ ਬੋਗਸ ਸਾਬਤ ਹੋ ਗਏ, ਫਿਰ ਗੌਰਮਿਟ ਆਫ ਇੰਡੀਆ ਨੂੰ ਲਿਖਾਂਗੇ। ਜੋ ਕੁਝ ਫਿਰ ਗੌਰਮਿੰਟ ਆਫ ਇੰਡੀਆ ਕਹੇਗੀ ਉਹ ਹੀ ਕੀਤਾ ਜਾਏਗਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਜ਼ਿਲ੍ਹਾ ਪੱਧਰ ਤੇ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਕਿਉਂਕਿ ਸਾਰੀ ਸੂਚਨਾ ਜ਼ਿਲ੍ਹਾ ਪੱਧਰ ਤੇ ਅਵੇਲੇਬਲ ਹੁੰਦੀ ਹੈ । ਇਸ ਤਰ੍ਹਾਂ ਤਾਂ ਪੰਜ ਸਾਲ ਮੁਕ ਜਾਣੇ ਹਨ ਔਰ ਇਹ ਕੰਮ ਸਿਰੇ ਨਹੀਂ ਚੜ੍ਹਦਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਰਾ ਮਾਮਲਾ ਕਦੋਂ ਤਕ ਸਮਾਪਤ ਕਰ ਦੇਣਗੇ ਤਾਕਿ ਅਸਲੀਅਤ ਬਾਰੇ ਲੋਕਾਂ ਨੂੰ ਪਤਾ ਲਗ ਸਕੇ ?

**ਮੰਤਰੀ** : ਇਹ ਲਿਸਟ ਮਾਰਚ ਦੇ ਮਹੀਨੇ ਵਿਚ ਆਈ ਹੈ। ਔਰ ਥੋੜੇ ਦਿਨਾਂ ਵਿਚ ਹੀ ਅਸੀਂ ਇਸ ਨੂੰ ਗੌਰਮਿੰਟ ਆਫ ਇੰਡੀਆ ਨੂੰ ਅਸਲ ਰਿਕਾਰਡ ਲੈਣ ਵਾਸਤੇ ਲਿਖ ਦਿੱਤਾ ਹੈ। ਇਸ ਬਾਰ ਗੌਰਮਿੰਟ ਆਫ ਇੰਡੀਆ ਤੋਂ ਸੂਚਨਾ ਲੈਣੀ ਪੈਂਦੀ ਹੈ ਕਿਉਂਕਿ ਇਹ ਮਾਮਲਾ ਗੌਰਮਿੰਟ ਆਫ ਇੰਡੀਆ ਨਾਲ ਤਾਲੁਕ ਰਖਦਾ ਹੈ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 510**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ)

## ਵਿਧਾਨ ਸਭਾ ਚੋਣ ਹਲਕਾ ਭਦੌੜ ਵਿੱਚ ਭਦੌੜ ਤੋਂ ਛੰਨਾ ਗਲਾਬ ਸਿੰਘ ਤਕ ਸੜਕ ਬਣਾਉਣਾ

*595. **ਗਿਆਨੀ ਕੁੰਦਨ ਸਿੰਘ ਪਤੰਗ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰ ਕੇ ਦਸਣਗੇ ਕਿ ਕੀ ਵਿਧਾਨ ਸਭਾ ਚੋਣ ਹਲਕਾ ਭਦੌੜ ਜ਼ਿਲ੍ਹਾ ਸੰਗਰੂਰ ਵਿਚ ਭਦੌੜ ਤੋਂ ਛੰਨਾ ਗੁਲਾਬ ਸਿੰਘ ਸੜਕ ਬਣਾਉਣ ਲਈ ਮਾਰਕਿਟ ਕਮੇਟੀ ਬਰਨਾਲਾ ਨੇ 26 ਮਈ, 1971 ਨੂੰ ਡੀ. ਸੀ. ਸੰਗਰੂਰ ਦੇ ਅਕਾਊਂਟ ਵਿੱਚ 97,500 ਰੁਪਏ ਜਮ੍ਹਾਂ ਕਰਵਾਏ ਸਨ ; ਜੇਕਰ ਅਜਿਹਾ ਹੋਵੇ ਤਾਂ ਸੜਕ ਦੇ ਹੁਣ ਤਕ ਨਾ ਬਣਾਏ ਜਾਣ ਦੇ ਕੀ ਕਾਰਨ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ** : ਇਸ ਸੜਕ ਲਈ 97,500 ਰੁਪਏ ਦੀ ਰਕਮ ਮਾਰਕਿਟ ਕਮੇਟੀ ਨੇ ਕਾਰਜਕਾਰੀ ਇੰਜੀਨੀਅਰ, ਭਵਨ ਤੇ ਮਾਰਗ ਸ਼ਾਖਾ, ਸੰਗਰੂਰ ਕੋਲ 26 ਮਈ, 1971 ਨੂੰ ਜਮ੍ਹਾਂ ਕਰ-ਵਾਈ ਸੀ ਜਦ ਕਿ ਉਸ ਨੂੰ ਬਣਾਉਣ ਲਈ ਲਗ ਭਗ 3 ਲੱਖ ਰੁਪਏ ਦੀ ਲੋੜ ਸੀ । ਉਪ ਲਭਦ ਧਨ ਨੂੰ ਮੁੱਖ ਰਖਦੇ ਹੋਏ ਛੰਨਾ ਗੁਲਾਬ ਸਿੰਘ ਪਿੰਡ ਨੂੰ ਬਾਜੇ ਖਾਨਾ ਤੋਂ 2.40 ਕਿਲੋਮੀਟਰ ਲੰਬਾ ਲਿੰਕ ਦੇ ਦਿੱਤਾ ਸੀ ।

**ਗਿਆਨੀ ਕੁੰਦਨ ਸਿੰਘ ਪਤਗ** : ਇਹ ਪੈਸੇ ਸੜਕਾਂ ਲਈ ਜਿਸ ਥਾਂ ਤੋਂ ਲੈਂਦੇ ਹਨ ਉਸ ਥਾਂ ਦੀ ਬਜਾਏ ਉਹ ਪੈਸੇ ਖਰਚ ਕਿਤੇ ਹੋਰ ਕਰ ਦਿੰਦੇ ਹਨ। ਕੀ ਮਨਿਸਟਰ ਸਾਹਿਬ ਇਸ ਸਬੰਧੀ ਇਨ-ਕੁਆਇਰੀ ਕਰਾਉਣਗੇ ਕਿ ਇਹ ਪੈਸੇ ਕਿਸੇ ਹੋਰ ਥਾਂ ਤੇ ਕਿਉਂ ਲੱਗੇ ?

**ਮੰਤਰੀ** : ਮੈਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ 97,500 ਰੁਪਏ ਜਮ੍ਹਾਂ ਕਰਾਏ ਸੀ ਜਦ ਕਿ 3 ਲੱਖ ਰੁਪਏ ਦੀ ਲੋੜ ਸੀ। ਇਹ 7 ਕਿਲੋਮੀਟਰ ਸੜਕ ਬਣਨੀ ਸੀ ਬਰਨਾਲਾ ਤੋਂ ਬਾਜਾ ਖਾਨਾ ਤਕ । ਪਰ ਉਪਲਭਦ ਧਨ ਨੂੰ ਮੁੱਖ ਰਖਦੇ ਹੋਏ ਛੰਨਾ ਗੁਲਾਬ ਸਿੰਘ ਪਿੰਡ ਨੂੰ ਬਾਜੇ ਖਾਨਾ ਤੋਂ 2.40 ਕਿਲੋ-ਮੀਟਰ ਲੰਬਾ ਲਿੰਕ ਦੇ ਦਿਤਾ ਸੀ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਸੜਕਾਂ ਦੇ ਪੈਸੇ ਮਾਰਕਿਟ ਕਮੇਟੀਆਂ ਨੇ ਜਮ੍ਹਾਂ ਕਰਾਏ ਔਰ ਜਿਨ੍ਹਾਂ ਸੜਕਾਂ ਵਾਸਤੇ ਪੈਸੇ ਜਮ੍ਹਾ ਕਰਾਏ ਗਏ ਸੀ ਉਹ ਸੜਕਾਂ ਨਹੀਂ ਬਣੀਆਂ। ਉਨ੍ਹਾਂ ਸੜਕਾਂ ਦੀ ਬਜਾਏ ਮਹਿਕਮੇ ਨੇ ਹੋਰ ਸੜਕਾਂ ਬਣਾ ਦਿਤੀਆਂ। ਕੀ ਇਸ ਸਬੰਧੀ ਮਨਿਸਟਰ ਸਾਹਿਬ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਮੰਤਰੀ** : ਇਸ ਵਾਸਤੇ ਸੇਪਰੇਟ ਨੋਟਿਸ ਚਾਹੀਦਾ ਹੈ ਕਿਉਂਕਿ ਇਹ ਸਵਾਲ ਇਸ ਵਿਚੋਂ ਉਠਦਾ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਜਿਹੜੀਆਂ ਮਾਰਕਿਟ ਕਮੇਟੀਆਂ ਹਨ ਜਿਵੇਂ ਕਿ ਚਲੋ ਬਰਨਾਲਾ ਹੀ ਲੈ ਲਵੋ, ਉਹ ਕੰਮ ਕਰਾਉਣ ਲਈ ਪੈਸੇ ਜਮ੍ਹਾਂ ਕਰਾਉਂਦੀਆਂ ਹਨ। ਲੇਕਿਨ ਉਸ ਕੰਮ ਨੂੰ ਸਿਰੇ ਚੜ੍ਹਾਉਣ ਲਈ ਵੀ ਕਾਫੀ ਸਮਾਂ ਲਗ ਜਾਂਦਾ ਹੈ। ਐਲ. ਓ. ਸੀ. ਲੈਣ ਵਾਸਤੇ ਕਾਫੀ ਸਮਾਂ ਲਗ ਜਾਂਦਾ ਹੈ । ਕੀ ਪਾਵਰਜ਼ ਨੂੰ ਡੀਸੈਂਟ੍ਰਲਾਈਜ਼ ਕਰ ਕੇ ਜਦੋਂ ਵੀ ਕੋਈ ਮਾਰਕਿਟ ਕਮੇਟੀ ਪੈਸੇ ਜਮ੍ਹਾਂ ਕਰਾਉਂਦੀ ਹੈ ਇਮੀਜੀਏਟਲੀ ਉਸੇ ਵੇਲੇ ਹੀ ਕੰਮ ਸਟਾਰਟ ਕਰਾਉਣ ਬਾਰੇ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਸ ਤਰ੍ਹਾਂ ਹੈ ਕਿ ਮਾਰਕਿਟ ਕਮੇਟੀਆਂ ਪੈਸਾ ਜਮ੍ਹਾਂ ਕਰਵਾ ਦਿੰਦੀਆਂ ਪਰ ਉਸ ਦੇ ਬਾਅਦ ਐਲ. ਓ. ਸੀ. ਦੀ ਰੁਕਾਵਟ ਹੁੰਦੀ ਹੈ ।

**ਮਾਸਟਰ ਬਾਬੂ ਸਿੰਘ** : ਛੰਨਾ ਗੁਲਾਬ ਸਿੰਘ ਤੋਂ ਭਦੌੜ ਸੜਕ ਦਾ ਮਸਲਾ ਹੈ। ਭਦੌੜ ਇਕ ਕਸਬਾ ਹੈ। ਉਥੇ ਦਾਣਾ ਮੰਡੀ ਹੈ ਪਰ ਉਥੇ ਜਾਣ ਵਾਸਤੇ ਕੋਈ ਜ਼ਰੀਆ ਨਹੀਂ ਹੈ। ਉਸ ਵਾਸਤੇ ਜੇ ਲੱਖ ਜਾਂ ਪੰਜਾਹ ਹਜ਼ਾਰ ਅਗਰ ਰੁਪਿਆ ਲੱਗਦਾ ਹੋਵੇ ਤਾਂ ਲਾ ਕੇ ਕੀ ਉਥੇ ਸੜਕ ਬਣਾ ਦੇਣਗੇ ? ਜਨਰਲੀ ਮਾਰਕਿਟ ਕਮੇਟੀਆਂ ਇਨ੍ਹਾਂ ਨੂੰ ਪੈਸੇ ਭੇਜ ਦਿੰਦੀਆਂ। ਹਨ ਇਸ ਲਈ, ਕੀ ਕੁਝ ਰੁਪਿਆ ਉਸ ਪਾਸੇ ਲਗਾ ਕੇ ਉਥੇ ਸੜਕ ਦਾ ਕੰਮ ਕਰ ਦੇਣਗੇ ?

**ਮੰਤਰੀ** ਸਪੀਕਰ ਸਾਹਿਬ, ਇਹ 7 ਕਿਲੋ ਮੀਟਰ ਸਿੱਧੀ ਸੜਕ ਬਣਦੀ ਸੀ। ਪਰ ਉਸ ਦੇ ਰਸਤੇ ਵਿਚ ਕੋਈ ਪਿੰਡ ਨਹੀਂ ਸੀ ਆਉਂਦਾ ਅਤੇ ਇਸ ਤਰ੍ਹਾਂ ਇਹ 7 ਕਿਲੋ ਮੀਟਰ ਸੜਕ ਬਣਾਉਣ ਨਾਲ

ਲੋਕਾਂ ਨੂੰ ਕੋਈ ਫਾਇਦਾ ਨਹੀਂ ਹੁੰਦਾ । ਇਸ ਲਈ, ਜੇ ਮਾਰਕਿਟ ਕਮੇਟੀ ਵਾਲੇ ਉਹ ਸੜਕ ਜ਼ਰੂਰ ਬਣਾਉਣੀ ਚਾਹੁੰਦੇ ਹਨ ਤਾਂ ਪੈਸਾ ਜਮ੍ਹਾਂ ਕਰਵਾ ਦੇਣ ਅਸੀਂ ਬਣਾ ਦਿਆਂਗੇ ।

**ਸਰਦਾਰ ਦਲਬੀਰ ਸਿੰਘ** : ਅੱਜ ਤੋਂ ਇਕ ਸਾਲ ਪਹਿਲਾਂ ਸੜਕਾਂ ਦੀ ਰਿਪੇਅਰ ਵਾਸਤੇ ਫੈਸਲਾ ਕੀਤਾ ਗਿਆ ਸੀ, ਪਰ ਮੈਂ ਦਸਦਾ ਹਾਂ ਕਿ ਮੇਰੇ ਹਲਕੇ ਜੰਡਿਆਲਾ ਗੁਰੂ ਵਿਚ ਜੀ. ਟੀ. ਰੋਡ ਤੋਂ ਲੈ ਕੇ ਜਿਹੜੀ ਸੜਕ ਬੰਡਾਲਾ ਨੂੰ ਜਾ ਰਹੀ ਹੈ, ਉਸ ਦੇ ਬਾਰੇ ਲਿਖ ਕੇ ਵੀ ਭੇਜਿਆ ਹੈ, ਉਥੋਂ ਦੀ ਲੋਕ ਲੰਘ ਨਹੀਂ ਸਕਦੇ । ਇਸ ਦਾ ਕੀ ਕਾਰਨ ਹੈ ਕਿ ਲਿਖ ਕੇ ਭੇਜਣ ਦੇ ਬਾਵਜੂਦ ਵੀ ਉਸ ਸੜਕ ਦੀ ਰਿਪੇਅਰ ਨਹੀਂ ਹੋ ਰਹੀ ?

**ਮੰਤਰੀ :** ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ। ਇਹ ਲਿਖ ਕੇ ਦੇ ਦੇਣ ਮੈਂ ਪੜਤਾਲ ਕਰਵਾ ਲਵਾਂਗਾ ਕਿ ਕਿਉਂ ਨਹੀਂ ਬਣੀ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀਆਂ ਵਿਚੋਂ ਅਸੀਂ ਵੱਖਰੇ ਵੱਖਰੇ ਰੈਜ਼ੋਲਿਊਸ਼ਨ ਕਰਵਾਉਂਦੇ ਹਾਂ ਔਰ ਉਸ ਦੇ ਨਾਲ ਸਾਡਾ ਕੰਮ ਲੇਟ ਹੁੰਦਾ ਹੈ । ਕਦੇ ਮਹਿਕਮੇਂ ਨੂੰ ਅਪਰੋਚ ਕਰਨਾ ਪੈਂਦਾ ਹੈ, ਕਦੇ ਐਮ. ਐਲ. ਏ. ਨੂੰ ਐਪਰੋਚ ਕਰਨਾ ਪੈਂਦਾ ਹੈ ਅਤੇ ਕਦੇ ਡੀ. ਸੀ. ਨੂੰ ਐਪਰੋਚ ਕਰਦੇ ਹਨ ਫਿਰ ਜਾ ਕੇ ਮਤੇ ਪਾਸ ਹੁੰਦੇ ਹਨ । ਇਸ ਤਰ੍ਹਾਂ ਇਹ ਪ੍ਰੋਸੀਜਰ ਬੜਾ ਲੰਬਾ ਹੈ। ਕੀ ਇਸ ਪਰੋਸੀਜਰ ਨੂੰ ਨੇੜੇ ਕਰਨ ਵਾਸਤੇ ਤਿਆਰ ਹਨ ? ਕੀ ਇਹ ਉਸ ਪੈਸੇ ਨੂੰ ਆਪਣੇ ਹੱਥ ਵਿਚ ਲੈ ਕੇ ਆਪ ਸੜਕਾਂ ਬਣਾਉਣਗੇ ਅਤੇ ਇਸ ਪ੍ਰੋਸੀਜਰ ਨੂੰ ਸਿੰਪਲੀਫਾਈ ਕਰਨ ਨੂੰ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਸੀਨੀਅਰ ਮੈਂਬਰ ਹਨ, ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਹੁਣ ਸਾਡਾ ਲੇਟੈਸਟ ਫੈਸਲਾ ਇਹ ਹੋਇਆ ਹੈ ਕਿ ਅਸੀਂ ਪਹਿਲਾਂ ਫਸਟ ਲਿੰਕ ਰੋਡ ਜਿਹੜੀਆਂ ਹਨ ਉਹ 13 ਅਪ੍ਰੈਲ ਤਕ ਮੁਕੰਮਲ ਕਰਨੀਆਂ ਹਨ । ਜਦੋਂ ਇਨ੍ਹਾਂ (ਆਪੋਜ਼ੀਸ਼ਨ ਵੱਲੋਂ ਇਸ਼ਾਰਾ) ਦੀ ਸਰਕਾਰ ਸੀ ਤਾਂ ਇਹ ਕਹਿੰਦੇ ਹੁੰਦੇ ਸੀ ਕਿ ਅਸੀਂ ਸਾਰੀਆਂ ਮੁਕੰਮਲ ਕਰ ਦਿਤੀਆਂ ਹਨ, ਪਰ ਅਜੇ ਵੀ 3 ਹਜ਼ਾਰ ਪਿੰਡ ਰਹਿੰਦੇ ਹਨ ਜਿਥੇ ਸੜਕਾਂ ਨਹੀਂ ਗਈਆਂ। ਉਸ ਵਾਸਤੇ ਸਾਢੇ 17 ਕਰੋੜ ਰੁਪਿਆ ਚਾਹੀਦਾ ਹੈ । ਇਸ ਲਈ ਅਸੀਂ ਫੈਸਲਾ ਕੀਤਾ ਹੈ ਕਿ 13 ਅਪ੍ਰੈਲ, 1979 ਤਕ ਫਸਟ ਲਿੰਕ ਰੋਡ ਹਰ ਪਿੰਡ ਨੂੰ ਦੇਣੀ ਹੈ ਅਤੇ ਉਸ ਦੇ ਵਾਸਤੇ ਅਸੀਂ ਮਾਰਕਿਟਿੰਗ ਬੋਰਡ ਪਾਸੋਂ ਹੌਲੀ ਹੌਲੀ ਪੈਸਾ ਲੈਂਦੇ ਰਹਾਂਗੇ ਅਤੇ ਸੈਕਿੰਡ ਲਿੰਕ ਰੋਡ ਜਿਹੜੀ ਮਾਰਕਿਟ ਕਮੇਟੀ ਪੈਸੇ ਜਮ੍ਹਾਂ ਕਰਵਾਏ, ਉਹ ਬਣਾ ਦੇਵਾਂਗੇ ।

**ਸਰਦਾਰ ਰਣਜੀਤ ਸਿੰਘ :** ਕੋਰੋਂ ਸਟੇਸ਼ਨ ਤੋਂ ਲੈ ਕੇ ਢਾਰ ਸਾਹਿਬ ਗੁਰਦੁਆਰੇ ਤਕ ਜਿਹੜੀ ਸੜਕ ਬਣੀ ਹੈ, ਬਲਕਿ ਉਹ ਸੜਕ ਅਧੂਰੀ ਹੀ ਹੈ, ਉਸ ਦੀ ਐਕਚੁਅਲ ਲੈਂਥ ਪੌਣਾ ਮੀਲ ਹੈ, ਪਰ ਇਹ ਕਾਗਜ਼ਾਂ ਵਿਚ ਪੌਣੇ ਦੋ ਮੀਲ ਦੱਸੀ ਗਈ ਹੈ । ਕੀ ਇਹ ਜਿਹੜੀ ਹੇਰਾ ਫੇਰੀ ਹੋਈ ਹੈ ਇਸ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ :** ਇਹ ਲਿਖ ਕੇ ਦੇ ਦੇਣ, ਮੈਂ ਜ਼ਰੂਰ ਇਨਕੁਆਇਰੀ ਕਰਵਾ ਲਵਾਂਗਾ।

---

### ਸੜਕਾਂ ਬਣਾਉਣ ਲਈ ਮਾਰਕੀਟ ਕਮੇਟੀ, ਫਗਵਾੜਾ ਦੁਆਰਾ ਜਮ੍ਹਾਂ ਕਰਵਾਈ ਗਈ ਰਕਮ

*755. **ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜੁਲਾਈ, 1977 ਤੋਂ ਬਾਅਦ ਮਾਰਕੀਟ ਕਮੇਟੀ, ਫਗਵਾੜਾ ਦੇ ਖੇਤਰ ਵਿੱਚ ਮਨਜ਼ੂਰ ਕੀਤੀਆਂ ਗਈਆਂ ਸੜਕਾਂ ਦੇ ਨਾਂ ਕੀ ਹਨ ;

[ਕਾਮਰੇਡ ਹਰਬੰਸ ਸਿੰਘ ਬੀਕਾ]

(ਅ) ਉਨ੍ਹਾਂ ਸੜਕਾਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਹਾਲਾਂ ਤੱਕ ਮਨਜ਼ੂਰ ਨਹੀਂ ਕੀਤਾ ਗਿਆ ;

(ੲ) ਉਕਤ ਸੜਕਾਂ ਦੇ ਬਣਾਉਣ ਲਈ ਉਕਤ ਮਾਰਕੀਟ ਕਮੇਟੀ ਦੁਆਰਾ ਹੁਣ ਤਕ ਕੁਲ ਕਿੰਨੀ ਰਕਮ ਜਮ੍ਹਾਂ ਕਰਾਈ ਗਈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਜੁਲਾਈ, 1977 ਤੋਂ ਬਾਅਦ ਮਨਜ਼ੂਰ ਕੀਤੀਆਂ ਸੜਕਾਂ ਦੇ ਨਾਂ ਇਸ ਪ੍ਰਕਾਰ ਹਨ :—

(1) ਪਲਾਹੀ ਤੋਂ ਖੱਟੀ
(2) ਹੁਸ਼ਿਆਰਪੁਰ-ਫਗਵਾੜਾ ਸੜਕ ਤੋਂ ਹਾਜੀਪੁਰ
(3) ਢੱਕ-ਪਲਾਹੀ ਤੋਂ ਰਾਮਗੜ੍ਹ
(4) ਹਾਦੀਆਬਾਦ ਤੋਂ ਕੋਟ ਪੂਰਨ ਸਿੰਘ ਵਾਲਾ
(5) ਫਗਵਾੜਾ—ਬੰਗਾ ਸੜਕ ਤੋਂ ਬਾਹਲਾ
(6) ਕਾਲਾ ਤੋਂ ਕੌਸਾਂਝ ਕਲਾਂ
(7) ਬਹਿਰਾਮ ਰੇਲਵੇ ਸਟੇਸ਼ਨ ਤੋਂ ਪਿੰਡ ਕੱਟ ਤੱਕ
(8) ਢਾਹਣ ਬੱਸ ਅੱਡੇ ਤੋਂ ਲੰਗਰੀ ਜਗੀਰਦਾਰਾਂ

(ਅ) (1) ਖੇੜਾ ਤੋਂ ਪਰਵਾ ਤੋਂ ਗੁਰਕਾ ਪਿੰਡ ਤੱਕ
(2) ਹਾਦੀਆਬਾਦ ਤੋਂ ਮਹਿਤਾ ਬਰਾਸਤਾ ਬਸਤੀ ਨਾਰੰਗ ਸ਼ਾਹ ਪੁਰ
(3) ਜੀ. ਟੀ. ਰੋਡ ਤੋਂ ਫਗਵਾੜਾ—ਪਲਾਹੀ ਸੜਕ ਬਰਾਸਤਾ ਚੱਕ ਹਕੀਮ ।

(ੲ) 10 ਲੱਖ ਰੁਪਏ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਮਨਜ਼ੂਰ ਕੀਤੀਆਂ ਹਨ, ਉਨ੍ਹਾਂ ਦੀ ਬੜੀ ਲੰਬੀ ਚੌੜੀ ਲਿਸਟ ਦਿੱਤੀ ਗਈ ਸੀ। ਇਨ੍ਹਾਂ ਨੇ ਜਵਾਬ ਵਿਚ ਇਹ ਵੀ ਦੱਸਿਆ ਹੈ ਕਿ 10 ਲੱਖ ਰੁਪਿਆ ਜਮ੍ਹਾਂ ਕਰਵਾਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ 1 ਸਾਲ ਦਾ ਸਮਾਂ ਹੋ ਗਿਆ ਹੈ ਪਰ ਇਕ ਮੀਲ ਵੀ ਸੜਕ ਨਹੀਂ ਬਣੀ, ਕੀ ਇਸ ਬਾਰੇ ਮਨਿਸਟਰ ਸਾਹਿਬ ਦਸਣਗੇ ਕਿ ਕਿਉਂ ਨਹੀਂ ਬਣਾ ਸਕੇ ?

**ਮੰਤਰੀ** : ਮੈਂ ਪਹਿਲਾਂ ਦੱਸਿਆ ਸੀ ਕਿ ਉਨ੍ਹਾਂ ਨੇ 10 ਲੱਖ ਰੁਪਿਆ ਜਮ੍ਹਾਂ ਕਰਵਾਇਆ ਹੈ। ਮੈਂ ਪਹਿਲੇ ਸਵਾਲ ਦਾ ਜਵਾਬ ਦਿੰਦੇ ਹੋਏ ਦੱਸਿਆ ਸੀ ਕਿ ਪਹਿਲਾਂ ਪਿੰਡ ਫਸਟ ਲਿੰਕ ਰੋਡ ਨਾਲ ਜੋੜਨੇ ਹਨ ਅਤੇ ਜਦੋਂ ਤੱਕ ਉਹ ਨਹੀਂ ਜੁੜ ਜਾਂਦੇ ਉਦੋਂ ਤਕ ਸੈਕਿੰਡ ਰੋਡ ਨਹੀਂ ਬਣਾਉਣੀਆਂ। ਅਤੇ ਇਸ ਦੀ ਵਜ੍ਹਾ ਇਹ ਹੈ ਕਿ ਨਹੀਂ ਬਣਾ ਸਕੇ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਜਿਹੜੇ ਪੰਜਾਬ ਦੇ ਬੈਕਵਰਡ ਏਰੀਆਜ਼ ਹਨ ਉਥੇ ਮਾਰਕਿਟ ਕਮੇਟੀਆਂ ਨੂੰ ਕੋਈ ਖਾਸ ਆਮਦਨ ਨਹੀਂ ਹੈ। ਉਨ੍ਹਾਂ ਇਲਾਕਿਆਂ ਵਿਚ ਜਿੱਥੇ ਫਸਟ ਲਿੰਕ ਰੋਡਜ਼ ਵੀ ਨਹੀਂ ਬਣੀਆਂ, ਕੀ ਮਨਿਸਟਰ ਸਾਹਿਬ ਉਨ੍ਹਾਂ ਇਲਾਕਿਆਂ ਦੀ ਇਹ ਸੜਕਾਂ ਦੀ ਘਾਟ ਨੂੰ ਪੈਸਾ ਮਾਰਕੀਟਿਗ ਬੋਰਡ ਤੋਂ ਲੈ ਕੇ ਪੂਰੀ ਕਰਨਗੇ ?

**ਮੰਤਰੀ** : ਮੈਂ ਪਹਿਲਾਂ ਵੀ ਦੱਸਿਆ ਹੈ ਕਿ 13 ਅਪ੍ਰੈਲ, 1979 ਤਕ 1971 ਦੀ ਮਰਦਮ ਸ਼ੁਮਾਰੀ ਦੇ ਮੁਤਾਬਿਕ ਹਰ ਪਿੰਡ ਨੂੰ ਸੜਕ ਨਾਲ ਜੋੜ ਦੇਣਾ ਹੈ।

**ਚੌਧਰੀ ਬਲਰਾਮ ਜਾਖੜ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਮਾਰਕਿਟ ਕਮੇਟੀਆਂ ਸੜਕਾਂ ਵਾਸਤੇ ਪੈਸਾ ਦਿੰਦੀਆਂ ਹਨ। ਪੈਸੇ ਤਾਂ ਪਹੁੰਚ ਗਏ ਅਤੇ ਜਿਥੇ ਸੜਕਾਂ ਵੀ ਸੈਂਕਸ਼ਨ ਹੋ ਚੁਕੀਆਂ ਹਨ ਅਤੇ ਇਸ ਨੂੰ ਤਕਰੀਬਨ ਡੇਢ ਸਾਲ ਹੋ ਗਿਆ ਹੈ ਪਰ ਉਸ ਦੇ ਬਾਅਦ ਉਹ ਮੁਕੰਮਲ ਨਹੀਂ ਹੋਈਆਂ। ਜੇ ਇਹ ਕਹਿਣ ਤਾਂ ਮੈਂ ਇੰਸਟਾਂਸ ਵੀ ਇਨ੍ਹਾਂ ਨੂੰ ਦੇ ਸਕਦਾ ਹਾਂ। ਕੀ ਇਸ ਬਾਰੇ ਇਹ ਦੱਸਣਗੇ ?

**ਮੰਤਰੀ** : ਮੈਂ ਕਿਹਾ ਹੈ ਕਿ ਤੁਸੀਂ ਲਿਖ ਕੇ ਦਿਉ, ਮੈਂ ਪੜਤਾਲ ਕਰਵਾ ਲਵਾਂਗਾ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਸੜਕਾਂ ਬਣਾਉਣ ਵਾਸਤੇ ਇਹ ਜਿਹੜਾ ਵਿਚ ਐਲ. ਓ. ਸੀ. ਦਾ ਝਗੜਾ ਹੈ, ਕੀ ਇਹ ਉਸ ਨੂੰ ਚੁੱਕਣਗੇ ?

**ਮੰਤਰੀ** : ਇਸ ਦਾ ਜਵਾਬ ਤਾਂ ਖਜ਼ਾਨਾ ਮੰਤਰੀ ਦੇ ਸਕਦੇ ਹਨ।

**ਡਾਕਟਰ ਸਾਧੂ ਰਾਮ** : 1972-74 ਦੇ ਪੈਸੇ ਜਮ੍ਹਾਂ ਹੋਏ ਹਨ ਪਰ ਸੜਕਾਂ ਨਹੀਂ ਬਣੀਆਂ। ਮੈਂ ਕਹਿੰਦਾ ਹਾਂ ਕਿ ਮਾਰਕਿਟ ਕਮੇਟੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੇ ਸੜਕਾਂ ਬਣਾ ਕੇ ਦਿੱਤੀਆਂ, ਉਸ ਦੀ ਰਿਪੇਅਰ ਵਾਸਤੇ ਪੈਸੇ ਵੀ ਜਮ੍ਹਾਂ ਕਰਵਾਏ ਹਨ ਪਰ ਉਨ੍ਹਾਂ ਦੀ ਫਿਰ ਵੀ ਰਿਪੇਅਰ ਨਹੀਂ ਹੋਈ, ਇਸ ਦਾ ਕੀ ਕਾਰਨ ਹੈ ?

**ਮੰਤਰੀ** : ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ, ਇਹ ਲਿਖ ਕੇ ਦੇ ਦੇਣ, ਮੈਂ ਦੇਖ ਲਵਾਂਗਾ।

**ਸ੍ਰੀ ਸਪੀਕਰ** : ਮਸਲਾ ਬੜਾ ਗੰਭੀਰ ਹੈ। ਸਾਰੇ ਮੈਂਬਰਜ਼ ਦੀ ਤਵੱਜੋ ਇਸ ਪਾਸੇ ਹੈ। ਮੇਰਾ ਖਿਆਲ ਹੈ ਕਿ ਕੋਈ ਯੋਗ ਜਵਾਬ ਦੇਣਾ ਚਾਹੀਦਾ ਹੈ।

**ਮੰਤਰੀ** : ਮਾਰਕਿਟ ਕਮੇਟੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੇ ਸੜਕਾਂ ਬਣਾ ਕੇ ਦਿਤੀਆਂ, ਉਨ੍ਹਾਂ ਬਾਰੇ ਉਨ੍ਹਾਂ ਦੇ ਹੈਡਜ਼ ਆਫ ਦੀ ਡਿਪਾਰਟਮੈਂਟ ਅਗਰ ਲਿਖ ਕੇ ਦੇਣ ਤਾਂ ਫਿਰ ਅਸੀਂ ਟੇਕ ਓਵਰ ਕਰਦੇ ਹਾਂ। ਟੇਕ ਓਵਰ ਕਰਨ ਵਾਸਤੇ ਬਿਲ ਬਣਾਉਣਾ ਹੁੰਦਾ ਹੈ ਅਤੇ ਜੇ ਕੋਈ ਕਮੀ ਵਗੈਰਾ ਹੋਵੇ ਤਾਂ ਉਸ ਦੇ ਨਾਰਮਜ਼ ਦੇ ਮੁਤਾਬਿਕ ਬਿੱਲ ਬਣਦਾ ਹੈ।

**ਡਾਕਟਰ ਸਾਧੂ ਰਾਮ** : ਉਨ੍ਹਾਂ ਨੇ ਸੜਕਾਂ ਬਣਾ ਕੇ ਦਿੱਤੀਆਂ ਅਤੇ ਪੈਸੇ ਵੀ ਜਮ੍ਹਾਂ ਕਰਵਾਏ ਪਰ ਐਸ. ਡੀ. ਓ. ਅਤੇ ਚੀਫ ਇੰਜੀਨੀਅਰ ਪੈਸੇ ਨੱਪ ਕੇ ਬੈਠੇ ਹਨ। ਉਹ ਕੁਝ ਨਹੀਂ ਕਰਦੇ।

**ਸ੍ਰੀ ਸਪੀਕਰ** : ਇਸ ਬਾਰੇ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਨੋਟਿਸ ਦੇ ਦਿਓ।

**ਸਰਦਾਰ ਦਲੀਪ ਸਿੰਘ** ਪਾਂਧੀ : ਸਪੀਕਰ ਸਾਹਿਬ, ਇਹ ਬੜਾ ਸੰਗੀਨ ਮਾਮਲਾ ਹੈ, ਜਿਸ ਤਰ੍ਹਾਂ ਤੁਸੀਂ ਵੀ ਕਿਹਾ ਹੈ। ਪਿਛਲੀ ਸਰਕਾਰ ਨੇ ਮਾਰਕਿਟ ਕਮੇਟੀਆਂ ਰਾਹੀਂ ਸੜਕਾਂ ਬਣਾਈਆਂ ਪਰ ਉਨ੍ਹਾਂ ਕੋਲ ਇੰਜੀਨੀਅਰ ਨਹੀਂ ਸੀ ਅਤੇ ਨਾ ਹੀ ਟੈਕਨੀਕਲ ਆਦਮੀ ਸਨ। ਇਸ ਲਈ ਸੜਕਾਂ ਗਲਤ ਬਣ ਗਈਆਂ ਇਹੀ ਕਾਰਨ ਹੈ ਪੀ. ਡਬਲਿਯੂ. ਡੀ. ਵਾਲੇ ਉਨ੍ਹਾਂ ਨੂੰ ਨਹੀਂ ਲੈਂਦੇ। ਉਨ੍ਹਾਂ ਦੀ ਰਿਪੇਅਰ ਵਾਸਤੇ ਲੱਖਾਂ ਰੁਪਿਆ ਖਰਚ ਹੋਣਾ ਹੈ। ਕਾਂਗਰਸ ਵਾਲਿਆਂ ਨੇ ਆਪਣੇ ਹੀ ਬੰਦੇ ਚੇਅਰਮੈਨ ਲਗਾ ਦਿਤੇ। ਕੀ ਮਨਿਸਟਰ ਸਾਹਿਬ ਇਸ ਬਾਰੇ ਮਾਮਲੇ ਦੀ ਪੜਤਾਲ ਕਰਵਾਉਣਗੇ ਅਤੇ ਉਨ੍ਹਾਂ ਕੋਲੋਂ ਪੈਸੇ ਵਸੂਲਣਗੇ ?

(ਕੋਈ ਉੱਤਰ ਨਹੀਂ ਦਿਤਾ ਗਿਆ।)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹਵਾਂਗਾ ਕਿ ਉਨ੍ਹਾਂ ਨੇ ਦੱਸਿਆ ਹੈ ਕਿ ਸੜਕਾਂ ਬਣਾਉਣ ਦੇ ਬਾਰੇ ਅਸੀਂ ਪਾਲਿਸੀ ਬਣਾਈ ਸੀ, ਫਿਰ ਦੂਸਰੀ

[ਡਾਕਟਰ ਕੇਵਲ ਕ੍ਰਿਸ਼ਨ]

ਪਾਲਿਸੀ ਬਣਾਈ ਸੀ ਅਤੇ ਫਿਰ ਤੀਸਰੀ ਪਾਲਿਸੀ ਬਣਾਈ ਸੀ। ਸਬ-ਮਾਊਂਟੇਨੀਅਸ ਏਰੀਏ ਵਾਸਤੇ ਇਨ੍ਹਾਂ ਨੇ ਪਹਿਲਾਂ ਫੈਸਲਾ ਕੀਤਾ ਕਿ ਮਿੱਟੀ ਦਾ ਕੰਮ ਥੋੜਾ ਜਿਹੜਾ ਲੋਕ ਕਰਨਗੇ ਅਤੇ ਫਿਰ ਇਨ੍ਹਾਂ ਨੇ ਇਹ ਫੈਸਲਾ ਬਦਲ ਲਿਆ ਕਿ ਮਿਟੀ ਦਾ ਕੰਮ ਸਾਰਾ ਹੀ ਲੋਕ ਕਰਨ ਅਤੇ ਫਿਰ ਉਹ ਫੈਸਲਾ ਵੀ ਬਦਲ ਲਿਆ ਅਤੇ ਹੁਣ ਲੇਟੈਸਟ ਫੈਸਲਾ ਕਰਕੇ ਹੁਣ ਨਵੀਆਂ ਇਨਸਟ੍ਰਕਸ਼ਨਜ਼ ਜਾਰੀ ਕੀਤੀਆਂ ਹਨ ਕਿ 10 ਫੀ ਸਦੀ ਪਹਾੜੀ ਇਲਾਕੇ ਦੇ, ਕੰਡੀ ਇਲਾਕੇ ਦੇ ਲੋਕ ਮਿੱਟੀ ਆਪ ਪਵਾਉਣਗੇ। ਮੈਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਦੀ ਕਠਿਨਾਈ ਨੂੰ ਮੁੱਖ ਰਖਦੇ ਹੋਏ ਕਿ ਉਹ ਲੋਕ ਆਪ ਮਿੱਟੀ ਨਹੀਂ ਪੁਵਾ ਸਕਦੇ, ਕੰਡੀ ਏਰੀਏ ਦੇ ਲੋਕ, ਸਬ-ਮਾਊਂਟੇਨੀਅਸ ਏਰੀਏ ਦੇ ਲੋਕ ਆਪ ਮਿਟੀ ਨਹੀਂ ਪੁਵਾ ਸਕਦੇ, ਕੀ ਮਿੱਟੀ ਦਾ ਕੰਮ ਸਰਕਾਰ ਆਪ ਖੁਦ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਕੁਝ ਏਰੀਏ ਵਾਸਤੇ ਖਾਸ ਹਦਾਇਤਾਂ ਹਨ ਕਿ ਉਥੇ ਦਾ ਡਿਪਟੀ ਕਮਿਸ਼ਨਰ ਅਗਰ ਇਹ ਸਰਟੀਫੀਕੇਟ ਇਸ਼ੂ ਕਰ ਦੇਵੇ ਕਿ ਇਸ ਪਿੰਡ ਦੀ ਆਬਾਦੀ ਘੱਟ ਹੈ ਅਤੇ ਉਥੇ ਮਿੱਟੀ ਪਿੰਡ ਵਾਲੇ ਆਪ ਨਹੀਂ ਪੁਆ ਸਕਦੇ ਤਾਂ ਉਥੇ ਸਰਕਾਰ ਮਿੱਟੀ ਆਪ ਪੁਆ ਦਿੰਦੀ ਹੈ। ਇਸ ਲਈ ਮੈਂ ਡਾਕਟਰ ਸਾਹਿਬ ਨੂੰ ਤੁਹਾਡੇ ਰਾਹੀਂ ਕਹਾਂਗਾ ਜਿਥੇ ਆਬਾਦੀ ਥੋੜ੍ਹੀ ਹੈ ਉਹ ਡੀ. ਸੀ. ਸਾਹਿਬ ਤੋਂ ਸਰਟੀਫੀਕੇਟ ਲੈ ਲੈਣ ਕਿ ਇਸ ਇਲਾਕੇ ਵਿਚ ਆਬਾਦੀ ਥੋੜ੍ਹੀ ਹੈ ਅਤੇ ਉਹ ਲੋਕ ਆਪ ਮਿੱਟੀ ਨਹੀਂ ਪੁਆ ਸਕਦੇ ਤਾਂ ਉਥੇ ਮਿੱਟੀ ਸਰਕਾਰ ਪੁਆ ਦੇਵੇਗੀ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜੀਆਂ ਮਾਰ-ਕਿਟ ਕਮੇਟੀਆਂ ਦੇ ਪੈਸੇ ਜਮ੍ਹਾਂ ਹਨ, ਉਨ੍ਹਾਂ ਦੇ ਪਹਿਲਾਂ ਫਸਟ ਲਿੰਕਸ ਬਣਨਗੇ ਪਰ ਪਿਛਲੇ ਸੈਸ਼ਨ ਵਿਚ ਇਨ੍ਹਾਂ ਨੇ ਇਥੇ ਅਨਾਊਂਸ ਕੀਤਾ ਸੀ ਕਿ ਜਿਹੜੀਆਂ ਮਾਰਕਿਟ ਕਮੇਟੀਆਂ ਪੈਸੇ ਜਮ੍ਹਾ ਕਰਵਾ-ਉਂਦੀਆਂ ਹਨ ਅਤੇ ਇਕ ਰੈਜ਼ੋਲਿਊਸ਼ਨ ਕਰਕੇ ਦੇਣਗੀਆਂ ਤਾਂ ਮੈਂ ਉਹ ਕੰਮ ਵੀ ਮੁਕੰਮਲ ਕਰਾਂਗਾ ਚਾਹੇ ਜਿਹੜੇ ਮਰਜ਼ੀ ਲਿੰਕਸ ਹੋਣ। ਹੁਣ ਮਨਿਸਟਰ ਸਾਹਿਬ ਇਸ ਗੱਲ ਦਾ ਸਪੱਸ਼ਟੀਕਰਣ ਦੇਣ ਕਿ ਜਿਨ੍ਹਾਂ ਮਾਰਕਿਟ ਕਮੇਟੀਆਂ ਨੇ ਰੈਜ਼ੋਲਿਊਸ਼ਨ ਕਰ ਕੇ ਪੈਸੇ ਜਮ੍ਹਾ ਕਰਵਾ ਦਿਤੇ ਹਨ ਕੀ ਉਨ੍ਹਾਂ ਦੀਆਂ ਸੜਕਾਂ ਬਣਾ ਦੇਣਗੇ ? ਇਸ ਦੇ ਬਾਰੇ ਪਹਿਲਾਂ ਚੀਫ਼ ਮਨਿਸਟਰ ਸਾਹਿਬ ਨੇ ਵੀ ਯਕੀਨ ਦੁਆ-ਇਆ ਸੀ ਅਤੇ ਮਨਿਸਟਰ ਸਾਹਿਬ ਨੇ ਵੀ ਕਿਹਾ ਸੀ ਪਰ ਅੱਜ ਇਨ੍ਹਾਂ ਨੇ ਕਹਿ ਦਿਤਾ ਹੈ ਕਿ ਪਹਿਲਾਂ ਪਹਿਲੇ ਲਿੰਕਸ ਹੀ ਬਣਾਏ ਜਾਣਗੇ। ਮੇਰੀ ਗੱਲ ਦਾ ਸਪਸ਼ਟੀਕਰਨ ਦੇਣ।

**ਮੰਤਰੀ** : ਸਪੀਕਰ ਸਾਹਿਬ, ਇਹ ਮਾਰਕਿਟ ਕਮੇਟੀਆਂ ਦਾ ਪੈਸਾ ਹੈ, ਅਗਰ ਉਹ ਪੈਸਾ ਜਮ੍ਹਾਂ ਕਰਵਾ ਦੇਣ ਤਾਂ ਸਾਨੂੰ ਕੀ ਇਤਰਾਜ਼ ਹੈ।

**ਸ੍ਰੀ ਸਪੀਕਰ** : ਚੀਮਾ ਸਾਹਿਬ, ਇਨ੍ਹਾਂ ਦੇ ਕਹਿਣ ਦਾ ਮਤਲਬ ਹੈ ਕਿ ਜਿਹੜੀਆਂ ਮਾਰਕਿਟ ਕਮੇਟੀਆਂ ਨੇ ਪੈਸਾ ਜਮ੍ਹਾ ਕਰਵਾ ਦਿਤਾ ਹੈ ਅਤੇ ਰੈਜ਼ੋਲਿਊਸ਼ਨ ਕਰਕੇ ਭੇਜ ਦਿਤਾ ਹੈ ਅਤੇ ਚਾਹੇ ਉਹ ਪੈਸਾ ਸੈਕੰਡ ਲਿੰਕ ਵਾਸਤੇ ਹੋਵੇ, ਕੀ ਉਹ ਸੈਕੰਡ ਲਿੰਕ ਉਨ੍ਹਾਂ ਦਾ ਬਣਾ ਦਿਓਗੇ ਜਾਂ ਉਨ੍ਹਾਂ ਦਾ ਪੈਸਾ ਵਾਪਿਸ ਕਰ ਦਿਓਗੇ ਜਾਂ ਕੀ ਕਰੋਗੇ ?

**ਮੰਤਰੀ**: ਸਪੀਕਰ ਸਾਹਿਬ, ਜੇ ਪੈਸਾ ਉਨ੍ਹਾਂ ਨੇ ਡਿਪਾਜ਼ਿਟ ਕਰਵਾ ਦਿਤਾ ਹੈ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਇਸ ਦੇ ਵਿਚ ਚਾਹੇ ਕੋਈ ਲਿੰਕ ਹੋਵੇ।

## ਗਵਰਨਮੈਂਟ ਕਾਲਜ, ਮੁਕਤਸਰ ਦੇ ਪ੍ਰਿੰਸੀਪਲ ਦੁਆਰਾ ਵਿਦਿਆਰਥੀਆਂ ਦੇ ਫੰਡ ਵਿਚੋਂ ਸ਼ੈਡ ਬਣਾਉਣੇ।

*536. **ਮਾਸਟਰ ਚੰਦ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਗਵਰਨਮੈਂਟ ਕਾਲਜ, ਮੁਕਤਸਰ ਦੇ ਪ੍ਰਿੰਸੀਪਲ ਨੇ ਸਾਲ 1968 ਦੇ ਦੌਰਾਨ ਵਿਦਿਆਰਥੀਆਂ ਦੇ ਫੰਡ ਵਿਚੋਂ ਸ਼ੈਡ ਬਣਵਾਏ ਸਨ ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਉਸਾਰੀ ਦੀ ਲੋਕ ਕਾਰਜ ਵਿਭਾਗ ਦੁਆਰਾ ਮਨਜ਼ੂਰੀ ਦਿੱਤੀ ਗਈ ਸੀ ;

(ੲ) ਉਕਤ ਸ਼ੈਡਾਂ ਤੇ ਕੁਲ ਕਿੰਨੀ ਰਕਮ ਖਰਚ ਕੀਤੀ ਗਈ ;

(ਸ) ਕੀ ਉਕਤ ਉਸਾਰੀ ਦੇ ਸਬੰਧ ਵਿਚ ਲੇਖੇ ਉਚਿਤ ਰੂਪ ਵਿਚ ਰੱਖੇ ਗਏ ਸਨ ਅਤੇ ਆਡਿਟ ਕਰਵਾਏ ਗਏ ਸਨ ; ਜੇਕਰ ਅਜਿਹਾ ਹੋਵੇ ਤਾਂ ਆਡਿਟ ਰਿਪੋਰਟ ਦੇ ਵੇਰਵੇ ਕੀ ਹਨ ;

(ਹ) ਕੀ ਉਪਰੋਕਤ ਪ੍ਰਿੰਸੀਪਲ ਨੇ ਇਸ ਸਬੰਧ ਵਿਚ ਕੋਈ ਪ੍ਰਾਈਵੇਟ ਵਸੂਲੀ ਵੀ ਕੀਤੀ ਸੀ ;

(ਕ) ਜੇਕਰ ਭਾਗ (ਹ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਨ੍ਹਾਂ ਦੁਆਰਾ ਇਸ ਤਰ੍ਹਾਂ ਇਕੱਠੀ ਕੀਤੀ ਗਈ ਰਕਮ ਦਾ ਉਚਿਤ ਰੂਪ ਵਿਚ ਕੋਈ ਹਿਸਾਬ ਕਿਤਾਬ ਰੱਖਿਆ ਗਿਆ ਸੀ ?

**ਸਰਦਾਰ ਜਸਵਿੰਦਰ ਸਿੰਘ ਬਰਾੜ** (ਸਹਿਕਾਰਤਾ ਮੰਤਰੀ): (ੳ) ਹਾਂ ਜੀ ।

(ਅ) ਨਹੀਂ ਜੀ ।

(ੲ) 65,000 ਰੁਪਏ ।

(ਸ) ਹਿਸਾਬ ਕਿਤਾਬ ਰੱਖਿਆ ਗਿਆ ਸੀ ਭਾਵੇਂ ਇਸ ਪ੍ਰੋਜੈਕਟ ਸਬੰਧੀ ਕੋਈ ਵੱਖਰਾ ਹਿਸਾਬ ਨਹੀਂ ਸੀ ਰੱਖਿਆ ਗਿਆ। ਆਡਿਟ ਰਿਪੋਰਟ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਹ) ਹਾਂ ਜੀ ।

(ਕ) ਇਸ ਤਰ੍ਹਾਂ ਇਕੱਠੀ ਕੀਤੀ ਗਈ ਰਕਮ ਦਾ ਹਿਸਾਬ ਕਿਤਾਬ ਰੱਖਿਆ ਗਿਆ ਸੀ ਅਤੇ ਅਮੈਲਗੇਮੇਟਿਡ ਫੰਡ ਵਿਚ ਜਮ੍ਹਾ ਕਰਾਇਆ ਗਿਆ ਸੀ।

---

### RELEVANT EXTRACT OF THE INSPECTION NOTE, DATED THE 6TH MAY, 1970

**Departmental Inspection Note relating to the accounts of Government College, Muktsar.**

As desired by the Administrative Officer, I inspected the accounts of Government College, Muktsar (Ferozepur) with effect from 27th April, 1970 to 29th April, 1970 with special reference to the expenditure incurred by Shri. R. G. Bajpai, ex-Principal out of various funds during the year 1966-67 and 1967-68. Shri. Teja Singh remained clerk in the said College upto May, 1968, but he is stated to

[Co-operation Minister]

have handed over the charge early in April, 1968 to Shri. Kirpa Ram, present clerk in order to give him practical training. The following irregularities were noticed :—

1. **Construction of sheds**

The following sheds were got constructed out of Amalgamated Fund and Students Securities in the said College by Shri. R. G. Bajpai, ex-Principal during the year 1966-67 and 1967-68 at a total cost of Rs. 60,935.66.

| | | |
|---|---|---|
| Class room sheds | .. | 5 |
| Music room | .. | 1 |
| Staff room | .. | 1 |
| Store room | . | 2 |
| Clerical Office | .. | 13 |
| Principal's room | .. | 1 |
| Canteen consisting of 3 rooms having Verandah | .. | 1 |
| Girls Common room | .. | 1 |
| Latrines | .. | 2 |
| Bath room | .. | 1 |

It was noticed that no separate account for the construction of these sheds had been maintained. As desired, the expenditure incurred by the ex-Principal in this behalf during 1966-67 and 1967-68 has now been worked out from various sub-vouchers available in relevant files. These sheds were got constructed by the ex-Principal without obtaining prior sanction of the Department. This appears to be a serious irregularity especially when construction of sheds is not a fit charge out of Amlgamated Funds/Students securities.

Sd.) . . .,

Senior Auditor
6-5-1970.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਕਾਲਜ, ਮੁਕਤਸਰ ਦੇ ਪ੍ਰਿੰਸੀਪਲ ਨੇ ਵਿਦਿਆਰਥੀਆਂ ਦੇ ਅਮੈਲਗੇਮੇਟਿਡ ਫੰਡ ਅਤੇ-ਸਿਕਿਓਰਟੀ ਵਿੱਚੋਂ 65,000 ਰੁਪਏ ਦੇ ਸ਼ੈਡ ਬਣਾਏ ਹਨ, ਜਿਸ ਦੇ ਲਈ ਲੋਕ ਉਸਾਰੀ ਵਿਭਾਗ ਤੋਂ ਕੋਈ ਮਨਜ਼ੂਰੀ ਨਹੀਂ ਲਈ ਗਈ, ਜਦ ਕਿ ਉਸ ਨੂੰ ਮਨਜ਼ੂਰੀ ਪਹਿਲਾਂ ਲੈਣੀ ਚਾਹੀਦੀ ਸੀ। ਇਨ੍ਹਾਂ 65,000 ਰੁਪਏ ਦੇ ਲਈ ਆਡਿਟ ਰਿਪੋਰਟ ਵਿਚ ਵੀ ਕਿਹਾ ਗਿਆ ਹੈ ਕਿ ਪ੍ਰਿੰਸੀਪਲ ਨੇ ਜਿਹੜੀ ਗਲਤੀ ਕੀਤੀ ਹੈ ਉਹ ਬੜੀ ਸੀਰੀਅਸ ਹੈ ਅਤੇ ਉਸ ਦਾ ਕੋਈ ਹਿਸਾਬ ਕਿਤਾਬ ਨਹੀਂ ਰਖਿਆ ਗਿਆ। ਫਿਰ ਪ੍ਰਿੰਸੀਪਲ ਨੇ ਪ੍ਰਾਈਵੇਟ ਫੰਡ ਵੀ ਇਕੱਠਾ ਕੀਤਾ ਹੈ। ਕੀ ਇਸ ਤੇ ਕੋਈ ਐਕਸ਼ਨ ਲਿਆ ਗਿਆ ਹੈ ?

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਇਹ ਕਾਲਜ 1964 ਵਿਚ ਸਰਕਾਰ ਨੇ ਚਾਲੂ ਕੀਤਾ ਸੀ, ਮੁਕਤਸਰ ਵਿਚ ਅਤੇ ਪਹਿਲਾਂ ਉਹ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ

ਸੀ । ਇਹ ਠੀਕ ਹੈ ਕਿ ਉਥੇ 65,000 ਰੁਪਏ ਦਾ ਸ਼ੈਡ ਪਵਾਇਆ ਗਿਆ ਹੈ ਅਤੇ ਇਹ ਵੀ ਠੀਕ ਹੈ ਕਿ ਉਸ ਦੇ ਲਈ ਮਨਜ਼ੂਰੀ ਨਹੀਂ ਲਈ ਗਈ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਦੇ ਪ੍ਰਿੰਸੀਪਲ ਨੇ ਇਨ ਗੁਡ ਫੇਥ ਕੰਮ ਕੀਤਾ ਹੈ ਅਤੇ ਉਸ ਦਾ ਬਕਾਇਦਾ ਹਿਸਾਬ ਕਿਤਾਬ ਰੱਖਿਆ ਹੈ। (ਵਿਘਨ)

**ਮਾਸਟਰ ਚੰਦ ਸਿੰਘ** (ਬੈਠੇ ਬੈਠੇ): ਨਿਕੰਮਾ ਸ਼ੈਡ ਬਣਾਇਆ ਹੈ ਜਿਹੜਾ ਗਿਰ ਗਿਆ ਹੈ ਅਤੇ ਉਸ ਦੇ ਵਿਚ ਹੇਰਾ ਫੇਰੀ ਕੀਤੀ ਹੈ।

**ਮੰਤਰੀ:** ਬੜਾ ਵਧੀਆ ਸ਼ੈਡ ਬਣਾਇਆ ਹੈ, 11 ਸਾਲ ਹੋ ਗਏ ਹਨ ਬਣੇ ਨੂੰ। ਸ਼ੈਡ ਕੋਈ ਗਿਰਿਆ ਨਹੀਂ ਹੈ । ਸਪੀਕਰ ਸਾਹਿਬ, ਉਸ ਸ਼ੈਡ ਦੇ ਬਣਾਉਣ ਦੇ ਕਈ ਕਾਰਨ ਸਨ। ਇਕ ਤਾਂ ਇਹ ਕਿ ਆਰਟਸ ਅਤੇ ਸਾਇੰਸ ਦੇ ਸਟੂਡੈਂਟਸ ਜਿਹੜੇ ਸਨ ਉਨ੍ਹਾਂ ਨੂੰ ਆਪਸ ਵਿਚ 3 ਮੀਲ ਦਾ ਫਾਸਲਾ ਪੈਂਦਾ ਸੀ। ਇਕ ਥਾਂ ਤੇ ਸਟੂਡੈਂਟਸ ਸਾਰਿਆਂ ਦੀ ਪੜ੍ਹਾਈ ਹੋਣ ਕਾਰਣ ਪੜ੍ਹਾਈ ਵਿਚ ਬੈਟਰ ਕੰਟਰੋਲ ਹੋਇਆ ਹੈ । ਫਿਰ 72,000 ਰੁਪਿਆ ਇਕ ਐਡੀਸ਼ਨਲ ਲੈਕਚਰਾਰ ਤੇ ਖਰਚ ਕੀਤਾ ਜਾਂਦਾ ਸੀ ਉਹ ਇਸ ਦੇ ਨਾਲ ਬਚਿਆ ਹੈ । ਫਿਰ ਦੂਰੀ ਜਿਹੜੀ ਆ ਜਾਂਦੀ ਸੀ ਉਹ ਖਤਮ ਹੋ ਗਈ ਹੈ ਅਤੇ ਇਸ ਦੇ ਨਾਲ ਅਨਸਕਿਲਡ ਲੇਬਰ ਦੀ ਜਿਹੜੀ ਕਾਸਟ ਸੀ ਉਹ ਬਚ ਗਈ ਹੈ ਅਤੇ ਪੜ੍ਹਾਈ ਦਾ ਵੀ ਜੋ ਨੁਕਸਾਨ ਹੁੰਦਾ ਸੀ ਉਹ ਬਚ ਗਿਆ ਹੈ । ਫਿਰ 2,000 ਰੁਪਿਆ ਨਵੀਂ ਕੰਟੀਨ ਵਾਸਤੇ ਜੋ ਖਰਚ ਕਰਨਾ ਸੀ ਉਹ ਬਚਿਆ ਹੈ । ਮੈਂ ਤਾਂ ਕਹਾਂਗਾ ਕਿ ਇਹ ਤਾਂ ਸਗੋਂ ਪ੍ਰਿੰਸੀਪਲ ਦੇ ਕਰੈਡਿਟ ਵਿਚ ਜਾਂਦਾ ਹੈ। ਉਸ ਨੇ ਬੜੀ ਈਮਾਨਦਾਰੀ ਅਤੇ ਨੇਕੀ ਨਾਲ ਕੰਮ ਕੀਤਾ ਹੈ। ਫਿਰ ਉਸ ਨੇ ਸ਼ੈਡ ਬਣਾਉਣ ਦੇ ਲਈ ਕੰਟਰੋਲ ਰੇਟ ਤੇ ਇੱਟਾਂ ਲਈਆਂ ਹਨ ਅਤੇ ਫਿਰ ਜਿਹੜੀਆਂ ਸ਼ੀਟਾਂ ਲਈਆਂ ਹਨ ਉਨ੍ਹਾਂ ਦਾ ਰੇਟ ਮਾਰਕਿਟ ਵਿਚ 42 ਰੁਪਏ ਸੀ ਉਸ ਨੇ ਉਹ 17 ਰੁਪਏ ਦੇ ਹਿਸਾਬ ਨਾਲ ਖਰੀਦੀਆਂ ਹਨ । ਇਹ ਠੀਕ ਹੈ ਕਿ ਉਸ ਨੇ ਡੀ. ਪੀ. ਆਈ. ਤੋਂ ਇਸ ਸ਼ੈਡ ਦੀ ਮਨਜ਼ੂਰੀ ਨਹੀਂ ਲਈ ਜਿਹੜੀ ਕਿ ਉਸ ਨੂੰ ਲੈਣੀ ਚਾਹੀਦੀ ਸੀ, ਪਰ ਇਹ ਕੋਈ ਬਹੁਤ ਵਡੀ ਅਵਿੱਗਿਆ ਨਹੀਂ, ਜੇ ਇਹ ਸਾਰੀਆਂ ਸਹੂਲਤਾਂ ਸਟੂਡੈਂਟਸ ਦੀਆਂ ਦੇਖੀਆਂ ਜਾਣ ਤਾਂ ।

**ਮਾਸਟਰ ਬਾਬੂ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜਾ ਪਾਰਟ (ਈ) ਦੇ ਵਿਚ ਪੁੱਛਿਆ ਗਿਆ ਹੈ ਕਿ ਕੀ ਪ੍ਰਾਈਵੇਟ ਕੁਲੈਕਸ਼ਨ ਹੋਈ ਹੈ ? ਜੇ ਪ੍ਰਾਈਵੇਟ ਕੁਲੈਕਸ਼ਨ ਹੋਈ ਹੈ ਤਾਂ ਕੀ ਡੀ. ਪੀ.ਆਈ. ਨੇ, ਮਨਿਸਟਰ ਸਾਹਿਬ ਨੇ ਜਾਂ ਸੈਕਟਰੀ ਸਾਹਿਬ ਨੇ ਇਹ ਇਜਾਜ਼ਤ ਦਿਤੀ ਸੀ ਕਿ ਪ੍ਰਾਈਵੇਟ ਕੁਲੈਕਸ਼ਨ ਕੀਤੀ ਜਾਵੇ ਅਤੇ ਉਸ ਦਾ ਕੋਈ ਹਿਸਾਬ ਕਿਤਾਬ ਨਾ ਰਖਿਆ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਪ੍ਰਾਈਵੇਟ ਕੁਲੈਕਸ਼ਨ ਹੋਈ ਹੈ ਅਤੇ ਪ੍ਰਾਈਵੇਟ ਕੁਲੈਕਸ਼ਨਜ਼ ਹੁੰਦੀਆਂ ਹੀ ਰਹਿੰਦੀਆਂ ਹਨ । ਉਸ ਨੇ ਬਾਕਾਇਦਾ ਹਿਸਾਬ ਕਿਤਾਬ ਰੱਖਿਆ ਹੈ ਅਤੇ ਬਿਲਕੁਲ ਕੁਰੈਕਟ ਹਿਸਾਬ ਕਿਤਾਬ ਰੱਖਿਆ ਹੈ ਤੇ ਇਕ ਪਾਈ ਦਾ ਵੀ ਫਰਕ ਨਹੀਂ। ਉਸ ਨੇ ਸਾਰਾ ਪੈਸਾ ਇਨ ਗੁਡ ਫੇਥ ਵਰਤਿਆ ਹੈ।

**ਮਾਸਟਰ ਚੰਦ ਸਿੰਘ** : ਮੈਂ ਮਨਿਸਟਰ ਸਾਹਿਬ ਤੋਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪ੍ਰਾਈਵੇਟ ਫੰਡ ਇਕੱਠਾ ਕੀਤਾ ਗਿਆ ਹੈ ਉਸ ਦੇ ਬਾਰੇ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਉਸ ਨੇ ਹਿਸਾਬ ਕਿਤਾਬ ਰੱਖਿਆ ਹੈ, ਕੀ ਉਸ ਹਿਸਾਬ ਕਿਤਾਬ ਦੀ ਕਾਪੀ ਇਥੇ ਰਖਣਗੇ ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਵੀ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਲੋਕ ਕਾਰਜ ਮਹਿਕਮੇਂ ਤੋਂ ਮਨਜ਼ੂਰੀ ਨਾ ਲੈਣੀ, ਇਸ ਦਾ ਮਤਲਬ ਹੀ ਘੱਪਲਾ ਕਰਨਾ ਹੈ, ਕੀ ਇਸ ਦੀ ਕੋਈ ਪੜਤਾਲ ਕਰਾਉਣਗੇ ?

**Minister :** There is no need for enquiry. Technically. it is true that he has not got the sanction. But he has done it in good faith and it has been done with good intentions. It is alright. There is nothing seriously wrong in it.

**ਗੌਰਮਿੰਟ ਪ੍ਰਿੰਟਿੰਗ ਪ੍ਰੈਸ, ਪਟਿਆਲਾ ਵਿਚ ਆਫ ਸੈਟ ਪ੍ਰਿੰਟਿੰਗ ਮਸ਼ੀਨਾਂ ਲਗਾਉਣਾ**

*582. **ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਵਿਦਿਆ ਮੰਤਰੀ ਕਿਰਪਾ ਕਰ ਕੇ ਦਸਣਗੇ ਕਿ:—

(ੳ) ਕੀ ਸਾਲ 1974 ਤੋਂ 1976 ਤੱਕ ਦੇ ਸਮੇਂ ਦੌਰਾਨ ਗੌਰਮਿੰਟ ਪ੍ਰਿੰਟਿੰਗ ਪ੍ਰੈਸ, ਪਟਿਆਲਾ ਵਿਚ ਆਫਸੈਟ ਪ੍ਰਿੰਟਿੰਗ ਮਸ਼ੀਨਾਂ ਲਗਾਈਆਂ ਗਈਆਂ ਸਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਉਕਤ ਮਸ਼ੀਨਾਂ ਤੇ ਕਿੰਨੀ ਲਾਗਤ ਆਈ ;

(ੲ) ਕੀ ਸਾਲਾਂ 1977 ਅਤੇ 1978 ਲਈ ਸਰਕਾਰੀ ਕੈਲੰਡਰ ਉਕਤ ਗੌਰਮਿੰਟ ਪ੍ਰਿੰਟਿੰਗ ਪ੍ਰੈਸ, ਪਟਿਆਲਾ ਵਿਚ ਛੱਪੇ ਸਨ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਜਸਵਿੰਦਰ ਸਿੰਘ ਬਰਾੜ** (ਸਹਿਕਾਰਤਾ ਮੰਤਰੀ): (ੳ) ਨਹੀਂ ਜੀ।

(ਅ) ਸੁਆਲ ਹੀ ਪੈਦਾ ਨਹੀਂ ਹੁੰਦਾ ਜੀ।

(ੲ) ਨਹੀਂ ਜੀ। ਸਰਕਾਰੀ ਪ੍ਰੈਸ, ਪਟਿਆਲਾ ਵਿਖੇ ਕਲਰ ਟਰਾਂਸਪੇਰੈਂਸੀਜ਼ ਆਦਿ ਤੋਂ ਪ੍ਰੋਡਕਸ਼ਨ ਕਰਨ ਤੇ ਟਿਨ ਮਾਉਂਟਿੰਗ ਆਦਿ ਦੇ ਲੋੜੀਂਦੇ ਤੇ ਯੋਗ ਪ੍ਰਬੰਧ ਨਹੀਂ ਸਨ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, 'ਹਾਂ ਜੀ', 'ਨਾ ਜੀ' ਤਾਂ ਇਕ ਫਾਰਮੂਲੇ ਦੀ ਗੱਲ ਹੈ, ਪਰ ਆਖ਼ਿਰ ਵਿਚ ਇਨ੍ਹਾਂ ਨੇ ਮੰਨਿਆ ਹੈ ਕਿ ਕਲਰ ਟਰਾਂਸਪੇਰੈਂਸੀਜ਼ ਆਦਿ ਤੋਂ ਪ੍ਰੋਡਕਸ਼ਨ ਕਰਨ ਤੇ ਟਿਨ ਮਾਉਂਟਿੰਗ ਆਦਿ ਦੇ ਲੋੜੀਂਦੇ ਤੇ ਯੋਗ ਪ੍ਰਬੰਧ ਨਹੀਂ ਸਨ। ਮੈਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਲੱਖਾਂ ਰੁਪਏ ਟਿਨ ਮਾਉਂਟਿੰਗ ਦਾ ਕੰਮ ਕਰਨ ਵਾਲੀਆਂ ਮਸ਼ੀਨਾਂ ਤੇ ਖਰਚ ਕੀਤਾ ਗਿਆ, ਜੇ ਕੱਲਰ ਪ੍ਰਿੰਟ ਦਾ ਪ੍ਰਬੰਧ ਨਹੀਂ ਸੀ ਤਾਂ ਲੱਖਾਂ ਰੁਪਏ ਕਾਹਦੇ ਲਈ ਖਰਚ ਕੀਤੇ ਗਏ ਹਨ ? ਕੀ ਮਨਿਸਟਰ ਸਾਹਿਬ ਦੱਸਣਗੇ ਕਿ ਮਟੌਰ ਸੈਸ਼ਨ ਵਾਸਤੇ ਉਥੇ ਕਾਫੀ ਮੈਟੀਰੀਅਲ ਪ੍ਰਿੰਟ ਹੋਇਆ ਹੈ, ਇਲੈਕਸ਼ਨ ਵਾਸਤੇ ਕਾਫੀ ਕੰਮ ਹੁੰਦਾ ਰਿਹਾ ਹੈ, ਸਾਹਮਣੇ ਬੈਠੇ ਦੋਸਤਾਂ (ਅਪੋਜ਼ੀਸ਼ਨ ਵਲੋਂ ਇਸ਼ਾਰਾ ਕਰਦੇ ਹੋਏ) ਦੀ ਸਰਕਾਰ ਵੇਲੇ ਫੰਡ ਦਾ ਬੜਾ ਨਾਜਾਇਜ਼ ਇਸਤੇਮਾਲ ਹੋਇਆ ਹੈ, ਹੁਣ ਸਰਕਾਰ ਨੇ ਕਲੰਡਰਾਂ ਨੂੰ ਪ੍ਰਾਈਵੇਟ ਲੋਕਾਂ ਤੋਂ ਕਿਉਂ ਛਪਵਾਇਆ ਹੈ। ਜੇ ਉਸ ਦੇ ਵਿਚ ਕੋਈ ਥੋੜ੍ਹੀ ਬਹੁਤ ਕਸਰ ਸੀ ਤਾਂ ਕਿਉਂ ਨਹੀਂ ਉਹ ਪੂਰੀ ਕੀਤੀ ਗਈ ? ਕੀ ਮਨਿਸਟਰ ਸਾਹਿਬ ਇਸ ਦੀ ਕੋਈ ਇਨਕੁਆਇਰੀ ਕਰਾਉਣਗੇ ਅਤੇ ਐਕਸ਼ਨ ਲੈਣਗੇ ?

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਸੁਆਲ ਭਾਵੇਂ 20 ਕਰਾਓ ਪਰ ਇਕ ਇਕ ਕਰ ਕੇ ਕਰਾਓ। ਹੁਣ ਸੁਆਲ ਤਿੰਨ ਚਾਰ ਹੋ ਗਏ ਹਨ, ਮੈਂ ਜਵਾਬ ਦੇਣ ਦਾ ਯਤਨ ਕਰਾਂਗਾ। ਮੈਂ ਦਸਦਾ ਹਾਂ ਕਿ 74 ਤੋਂ 76 ਤਕ ਕੋਈ ਆਫ਼ਸੈਟ ਪ੍ਰੈਸ ਨਹੀਂ ਸੀ। No offset presses were installed during 1974-76. However, during 1971 two single colour offset machines were instal-

led and during 1972 one colour offset machine was installed.

During 1977-78 Government calendars wete not Printed in the Government Press, Patiala because there were no proper arrangements.... ਕਿਉਂਕਿ ਉਥੇ ਪਰਾਪਰ ਅਰੇਂਜਮੈਂਟ ਨਹੀਂ ਸੀ। ਉਥੇ ਇਹੋ ਜਿਹਾ ਪ੍ਰਬੰਧ ਨਹੀਂ ਸੀ ਕਿ ਇਸ ਤਰ੍ਹਾਂ ਦੀਆਂ ਚੀਜ਼ਾਂ ਛਪ ਸਕਦੀਆਂ। ਇਸ ਕਰ ਕੇ ਪ੍ਰਾਈਵੇਟ ਪ੍ਰੈਸ ਤੋਂ ਕੰਪੈਰੇਟਿਵ ਰੇਟਸ ਤੇ ਛਪਵਾਈ ਕਰਵਾਈ ਗਈ। ਉਥੇ ਦੇ ਪ੍ਰਬੰਧ ਵਾਸਤੇ 8 ਲੱਖ ਰੁਪਏ ਦੀ ਹੋਰ ਮਸ਼ੀਨਰੀ ਚਾਹੀਦੀ ਸੀ ਅਤੇ ਦੂਸਰੇ ਇਸ ਕੰਮ ਲਈ ਆਰਟਿਸਟਸ ਚਾਹੀਦੇ ਸਨ। ਖਰਚਾ ਜ਼ਿਆਦਾ ਆਉਂਦਾ ਸੀ ਇਸ ਕਰ ਕੇ ਪ੍ਰਾਈਵੇਟ ਪ੍ਰੈਸ ਤੋਂ ਛਪਵਾਏ ਗਏ। ਇਸ ਵਿਚ ਗੌਰਮਿਟ ਦੀ ਕੋਈ ਅਣਗਹਿਲੀ ਨਹੀਂ।

**ਸਰਦਾਰ ਦਲੀਪ ਸਿੰਘ ਪਾਂਧੀ:** ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਜਿਹੜਾ ਹੈ, 1977-78 ਦਾ ਹੈ। ਇਸ ਤੋਂ ਪਹਿਲਾਂ ਵੀ ਬਹੁਤ ਸੋਹਣੇ ਕਲੰਡਰ ਛਪਦੇ ਸੀ, ਕੀ ਉਹ ਵੀ ਬਾਹਰੋਂ ਛਪਵਾਉਂਦੇ ਰਹੇ ਹਨ? ਦੂਸਰਾ ਇਹ ਹੈ ਕਿ ਸਾਰੀ ਮਸ਼ੀਨਰੀ ਪਈ ਹੋਈ ਹੈ ਅਤੇ ਉਸ ਤੇ ਕਿੰਨਾਂ ਰੁਪਿਆ ਖਰਚ ਆਇਆ ਹੈ ਉਹ ਮਸ਼ੀਨਰੀ ਰੱਦੀ ਹੋਣ ਕਰ ਕੇ ਛਪਾਈ ਨਹੀਂ ਕਰਾਈ ਜਾ ਸਕੀ ਜਾਂ ਕਿਸੇ ਪ੍ਰਾਈਵੇਟ ਪਾਰਟੀ ਨੂੰ ਫ਼ਾਇਦਾ ਪਹੁੰਚਾਉਣ ਅਤੇ ਕਮੀਸ਼ਨ ਵਾਸਤੇ ਬਾਹਰੋਂ ਛਪ-ਵਾਈ ਕਰਵਾਈ ਹੈ? ਇਹ ਵੀ ਦੱਸ ਦੇਣ ਕਿ ਇਨ੍ਹਾਂ ਤੇ ਕੁਲ ਕਿੰਨਾਂ ਖਰਚ ਆਇਆ?

**ਮੰਤਰੀ:** ਮੈਂ ਬੇਨਤੀ ਕੀਤੀ ਹੈ ਕਿ ਅਗਰ ਉਹ ਗੌਰਮਿੰਟ ਪ੍ਰੈਸ ਵਿਚ ਛਪ ਸਕਦੇ ਤਾਂ ਸਾਨੂੰ ਕੋਈ ਹਰਜ ਨਹੀਂ ਸੀ ਛਪਵਾਉਣ ਵਾਸਤੇ। ਬਾਹਰੋਂ ਤਾਂ ਛਪਵਾਈ ਕਰਾਈ ਗਈ ਹੈ ਕਿਉਂਕਿ ਗੌਰਮਿੰਟ ਪ੍ਰੈਸ ਵਿਚ ਕੋਈ ਪ੍ਰਬੰਧ ਨਹੀਂ ਸੀ। ਮੈਂ ਇਸ ਬਾਰੇ ਪਹਿਲੋਂ ਵੀ ਦੱਸਿਆ ਹੈ ਕਿ ਇਸ ਦੇ ਲਈ 8 ਲੱਖ ਰੁਪਏ ਦੀ ਹੋਰ ਮਸ਼ੀਨਰੀ ਚਾਹੀਦੀ ਸੀ ਅਤੇ ਨਾਲ ਹੀ ਆਰਟਿਸਟਸ ਵੀ ਚਾਹੀਦੇ ਸਨ ਅਤੇ ਕਲੈਂਡਰਾਂ ਤੋਂ ਜ਼ਿਆਦਾ ਖਰਚ ਉਧਰ ਆਣਾ ਸੀ। ਇਹ ਕਲੈਂਡਰਜ਼ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਨੇ ਛਪਵਾਏ ਹਨ ਅਤੇ ਇਹ 1200 ਕਲੈਂਡਰ ਸਨ, ਇਹ ਕੰਟ੍ਰੈਕਟ ਤੇ ਛਪਵਾਏ ਹਨ/ਅਤੇ ਠੀਕ ਪੈਸੇ ਲਗੇ ਹਨ ਛਪਵਾਈ ਤੇ। (ਵਿਘਨ) ਸਪੀਕਰ ਸਾਹਿਬ, ਮੇਰੇ ਪਾਸ ਪੈਸਿਆਂ ਦਾ ਨੋਟਿਸ ਨਹੀਂ ਸੀ। ਇਹ ਨੋਟਿਸ ਦੇ ਦੇਣ ਮੈਂ ਦੱਸ ਦਿਆਂਗਾ ਕਿ ਕਿਥੋਂ ਆਏ। ਇਹ 1200 ਕਲੈਂਡਰ ਸਨ ਇਸ ਦਾ ਪਤਾ ਨਹੀਂ ਕਿ ਇਹ ਮੁਫਤ ਦਿਤੇ ਹਨ ਜਾਂ ਕਾਰਪੋਰੇਸ਼ਨ ਨੇ ਦਿਤੇ ਹਨ। ਇਹ ਨੋਟਿਸ ਦੇ ਦੇਣ ਮੈਂ ਦੱਸ ਦਿਆਂ-ਗਾ।

**प्रिंसिपल प्रेम प्रकाश बग्गा :** अध्यक्ष महोदय, मैं मन्त्री साहिब से पूछना चाहता हूं कि पहले तो वहीं पर छपते रहे हैं और सब काम होता रहा है, अब फरमाया है कि काम बाहर से करवाया है। लाखों रूपयों की मशीनरी लगी हुई है। क्या सरकार ने फैसला कर लिया है कि वह मशीनरी बेच दी जाय, क्योंकि वह काम में नहीं लाई जा सकती, वह क्यों नहीं काम में लाई गई? क्या इसकी जिम्मेवारी आयद करने के लिये तैयार हैं

**ਮੰਤਰੀ:** ਮੈਂ ਬੇਨਤੀ ਕੀਤੀ ਹੈ ਜੀ ਕਿ ਜਿਹੜੀਆਂ ਮਸ਼ੀਨਾਂ ਲਾਈਆਂ ਸਨ, ਉਹ ਟੈਕਸਟ ਬੁਕਾਂ ਛਾਪਣੀਆਂ ਸਨ, ਹੁਣ ਜਿਹੜਾ ਟੈਕਸਟ ਬੁਕਾਂ ਦਾ ਕੰਮ ਹੈ ਉਹ ਐਜੂਕੇਸ਼ਨ ਬੋਰਡ ਨੂੰ ਦੇ ਦਿਤਾ ਹੈ। ਇਥੇ ਕੁਝ ਦੂਸਰੇ ਇਸ਼ਤਿਹਾਰ ਆਦਿ ਛੱਪਦੇ ਹਨ। ਇਥੇ ਮਸ਼ੀਨਰੀ ਕੋਈ ਫ਼ਜ਼ੂਲ ਨਹੀਂ ਪਈ ਹੋਈ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ**: ਸਪੀਕਰ ਸਾਹਿਬ, ਮਸ਼ੀਨਰੀ ਤੇ ਖਰਚਾ ਹੋਇਆ ਔਰ ਉਹ ਮਸ਼ੀਨਰੀ ਕੰਮ ਨਹੀਂ ਲਗਾਈ ਅਤੇ ਮਸ਼ੀਨਾਂ ਦੀ ਵਰਤੋਂ ਠੀਕ ਨਹੀਂ ਕੀਤੀ। ਉਹ ਮਸ਼ੀਨਰੀ ਕਾਫੀ ਸਾਲਾਂ ਤੋਂ ਪਈ ਸੜ ਰਹੀ ਹੈ। ਇਸਤੇਮਾਲ ਨਹੀਂ ਕੀਤੀ ਜਾ ਰਹੀ। ਕੀ ਮੰਤਰੀ ਸਾਹਿਬ ਇਸ ਸਾਰੇ ਮਾਮਲੇ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ**: ਅਗਰ ਕੋਈ ਇਸ ਤਰ੍ਹਾਂ ਦੀ ਗੱਲ ਜਾਪੀ ਇਨਕੁਆਇਰੀ ਜ਼ਰੂਰ ਕਰਾ ਲਵਾਂਗੇ, ਔਰ ਅਗਰ ਕੋਈ ਗਲਤੀ ਹੋਈ ਹੋਵੇ ਤਾਂ ਦਰੁਸਤ ਕਰਨ ਦੀ ਕੋਸ਼ਿਸ਼ ਕਰਾਂਗੇ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਪਹਿਲੀ ਸਰਕਾਰ ਦੇ ਵੇਲੇ ਇਹ ਪ੍ਰੈਸ ਕੰਮ ਕਰਦੀ ਸੀ ਸਾਰੇ ਕਲੈਂਡਰ ਆਦਿ ਛਾਪਦੀ ਸੀ ਤਾਂ ਹੁਣ ਕਿਉਂ ਨਹੀਂ ਕਰਦੀ ?

**ਮੰਤਰੀ**: ਮੇਰੇ ਕੋਲ ਕੋਈ ਐਸੀਆਂ ਇੰਸਟਾਨਸਿਜ਼ ਨਹੀਂ ਆਈਆਂ ਕਿ ਕੀ ਛਪਦਾ ਸੀ, ਕੀ ਨਹੀਂ। ਪਤਾ ਨਹੀਂ ਫੋਟੋ ਛਪਦੀਆਂ ਸਨ ਜਾਂ ਕਲੈਂਡਰ ਛਪਦੇ ਸਨ। ਜੋ ਮੇਰੇ ਕੋਲ ਸੁਆਲ ਆਇਆ ਉਸ ਦੇ ਮੁਤਾਬਿਕ ਜਵਾਬ ਦੇ ਦਿੱਤਾ।

---

### ਪਿੰਡ ਕਕਰਾਲਾ ਜ਼ਿਲ੍ਹਾ ਪਟਿਆਲਾ ਵਿਖੇ ਇਕ ਸਰਕਾਰੀ ਹਸਪਤਾਲ ਬਣਾਉਣਾ

*508. **ਕਾਮਰੇਡ ਬਲਦੇਵ ਸਿੰਘ ਲੂੰਬਾ**: ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪਟਿਆਲਾ ਦੇ ਬਲਾਕ ਸਮਾਣਾਂ ਦੇ ਪਿੰਡ ਕਕਰਾਲਾ ਵਿਖੇ ਇੱਕ ਸਰਕਾਰੀ ਹਸਪਤਾਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵ ਤਾਂ ਇਸ ਦੀ ਉਸਾਰੀ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਦੇਸ ਰਾਜ**: ਕਕਰਾਲਾ ਵਿਖੇ ਇੱਕ ਐਲੋਪੈਥਿਕ ਡਿਸਪੈਂਸਰੀ ਕੰਮ ਕਰ ਰਹੀ ਹੈ। ਇਸ ਦੀ ਬਿਲਡਿੰਗ ਦੀ ਉਸਾਰੀ ਸਬੰਧੀ ਕੋਈ ਤਜਵੀਜ਼ ਅਜੇ ਤੱਕ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੇਰਾ ਸੁਆਲ ਐਲੋਪੈਥਿਕ ਡਿਸਪੈਂ-ਸਰੀ ਬਾਰੇ ਨਹੀਂ ਸੀ। ਮੇਰਾ ਸੁਆਲ ਸੀ ਕਿ ਜਿਹੜਾ ਕਕਰਾਲਾ ਪਿੰਡ ਸੀ ਕੀ ਉਸ ਵਿਚ ਕੋਈ ਸਰਕਾਰੀ ਹਸਪਤਾਲ ਬਣਾਇਆ ਜਾ ਰਿਹਾ ਹੈ, ਕੋਈ ਬਿਲਡਿੰਗ ਬਣਨੀ ਹੈ ਜਾਂ ਨਹੀਂ ਇਹ ਸੁਆਲ ਨਹੀਂ ਸੀ। ਮੇਰਾ ਸਪੈਸਿਫਿਕ ਕੁਐਸਚਨ ਇਹ ਹੈ ਕਿ ਕੀ ਮੰਤਰੀ ਸਾਹਿਬ ਇਹ ਦੱਸਣਗ ਕਿ ਕਕਰਾਲੇ ਬਸ ਸਟੈਂਡ ਦੇ ਨਾਲ ਜਗ੍ਹਾ ਸੀ ਅਤੇ ਟੰਡਨ ਸਾਹਿਬ ਉਥੇ ਨੀਂਹ ਪੱਥਰ ਰਖ ਕੇ ਆਏ ਸਨ ਵੈਸੇ ਕੇਬਨਿਟ ਦੀ ਕੁਲੈਕਟਿਵ ਰੈਸਪਾਂਸੀਬਿਲਟੀ ਹੁੰਦੀ ਹੈ, ਕੀ ਉਸ ਬਾਰੇ ਇਨ੍ਹਾਂ ਨੂੰ ਗਿਆਨ ਹੈ ਜਾਂ ਨਹੀਂ, ਜੇ ਨਹੀਂ ਤਾਂ ਕਿਉਂ ਨਹੀਂ ?

**ਮੰਤਰੀ**. ਸਪੀਕਰ ਸਾਹਿਬ, ਨੀਂਹ ਪੱਥਰ ਦਾ ਤਾਂ ਗਿਆਨ ਨਹੀਂ ਅਲਬੱਤਾ ਜੋ ਮੈਂ ਸੁਆਲ ਨੂੰ ਸਮਝ ਸਕਿਆ ਹਾਂ ਉਹ ਇਹ ਹੈ ਕਿ ਕੀ ਜੋ ਡਿਸਪੈਂਸਰੀ ਉਥੇ ਚਲ ਰਹੀ ਹੈ ਉਸ ਦੀ ਬਿਲ-ਡਿੰਗ ਬਣਾਉਣੀ ਹੈ ਜਾਂ ਨਹੀਂ, ਉਸ ਦੇ ਸਿਲਸਿਲੇ ਵਿਚ ਮੈਂ ਜਵਾਬ ਦੇ ਦਿਤਾ ਹੈ। ਜਿਥੋਂ ਤੱਕ

ਹਸਪਤਾਲ ਦਾ ਸੁਆਲ ਹੈ ਅਤੇ ਲੂੰਬਾ ਸਾਹਿਬ ਨੇ ਦੱਸਿਆ ਹੈ, ਮੈਂ ਪਤਾ ਕਰ ਲਵਾਂਗਾ ਆਇਆ ਉਥੇ ਕੋਈ ਨੀਂਹ ਪੱਥਰ ਰਖਿਆ ਗਿਆ ਹੈ। ਅਸੀਂ ਇਕ ਫੈਸਲਾ ਕੀਤਾ ਹੈ ਕਿ ਹਰ ਬਲਾਕ ਵਿਚ 25 ਬੈਡਜ਼ ਦਾ ਰੈਫਰਲ ਹਸਪਤਾਲ ਕਾਇਮ ਕਰਨਾ ਹੈ ਅਗਰ ਇਸ ਸਿਲਸਿਲੇ ਵਿਚ ਕੋਈ ਚੀਜ਼ ਹੈ ਤਾਂ ਉਹ ਮੈਂ ਦਸ ਦਿਆਂਗਾ।

---

**Providing of Jeeps, Ambulance Cars to All Health Centres in the State.**

*758. **Comrade Darshan Singh Jhabal** : Will the Minister for Health and Urban Development be pleased to state :—

(a) whether jeeps have been provided to all the Health Centres in the State ;

(b) whether the private patients can be carried by those jeeps to district hospitals, if so, the rate charged from patients;

(c) whether there is any proposal under the consideration of the Government to provide an ambulance van to every Health Centre for the convenience of the public?

**ਸ੍ਰੀ ਦੇਸ ਰਾਜ** : (ੳ) ਹਾਂ ਜੀ।

(ਅ) ਹਾਂ ਜੀ। ਰੁ: 1.50 ਪੈਸੇ ਪ੍ਰਤੀ ਕਿਲੋਮੀਟਰ ਚਾਰਜ ਕੀਤਾ ਜਾਂਦਾ ਹੈ।

(ੲ) ਰਾਜ ਦੇ ਹਰ ਇਕ ਹਸਪਤਾਲ ਵਿਚ ਇਕ ਐਂਬੂਲੈਂਸ ਵੈਨ ਮੁਹੱਈਆਂ ਕਰਨ ਲਈ ਸਕੀਮ ਤਿਆਰ ਕੀਤੀ ਜਾ ਰਹੀ ਹੈ। ਜਦੋਂ ਇਕ ਪ੍ਰਾਇਮਰੀ ਹੈਲਥ ਸੈਂਟਰ ਨੂੰ 30 ਬਿਸਤਰਿਆਂ ਦੇ ਹਸਪਤਾਲ ਵਿਚ ਅਪ ਗ੍ਰੇਡ ਕੀਤਾ ਜਾਵੇਗਾ, ਉਥੇ ਇਸ ਸਕੀਮ ਅਧੀਨ ਇਕ ਇਕ ਐਬੂਲੈਂਸ ਮੁਹੱਈਆ ਕੀਤੀ ਜਾਵੇਗੀ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਹਰ ਹੈਲਥ ਸੈਂਟਰ ਵਿਚ ਜੀਪ ਹੈ ਅਤੇ ਜੇ ਕੋਈ ਐਮਰਜੈਂਸੀ ਹੋ ਜਾਵੇ ਤਾਂ ਮਰੀਜ਼ ਲਿਜਾ ਸਕਦਾ ਹੈ। ਮੈਂ ਕਹਿੰਦਾ ਹਾਂ ਕਿ ਉਹ ਜੀਪ ਫੈਮਲੀ ਪਲਾਨਿੰਗ ਦਾ ਕੰਮ ਜ਼ਿਆਦਾ ਕਰਦੀ ਹੈ। ਅਗਰ ਕੋਈ ਐਮਰਜੈਂਸੀ ਹੋ ਜਾਵੇ ਅਤੇ ਕਿਸੇ ਮਰੀਜ਼ ਨੂੰ ਵਡੇ ਹਸਪਤਾਲ ਜਾਂ ਅੰਮ੍ਰਿਤਸਰ ਲਿਜਾਣਾ ਹੋਵੇ ਤਾਂ ਜਿਹੜੇ ਚਾਰਜਿਜ਼ ਹਨ, ਉਹ ਬਹੁਤ ਜ਼ਿਆਦਾ ਹਨ ਅਤੇ ਉਸ ਤੋਂ ਸਸਤੀ ਟੈਕਸੀ ਤਾਂ ਬਾਹਰੋਂ ਮਿਲ ਸਕਦੀ ਹੈ। ਕੀ ਇਸ ਗਲ ਨੂੰ ਮੁੱਖ ਰਖਦੇ ਹੋਏ, ਇਹ ਜਿਹੜੇ ਚਾਰਜਿਜ਼ ਹਨ ਇਨ੍ਹਾਂ ਨੂੰ ਘਟਾਉਣਗੇ। ਦੂਸਰਾ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 30 ਬੈਡਜ਼ ਦਾ ਹਸਪਤਾਲ ਹਰ ਬਲਾਕ ਨੂੰ ਦੇਣਾ ਹੈ, ਉਹ ਕਦੋਂ ਤਕ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਇਸ ਦਾ ਜਵਾਬ ਦਿੰਦਿਆਂ ਹੋਇਆਂ ਇਹ ਦਸਣਾ ਚਾਹੁੰਦਾ ਹਾਂ ਆਨਰੇਬਲ ਮੈਂਬਰ ਸਾਹਿਬ ਨੂੰ ਕਿ ਇਸ ਵਕਤ ਜਿਹੜੀਆਂ ਵਹਿਕਲਜ਼ ਹਨ ਇਹ ਯੂਨੈਸਕੋ ਜਾਂ ਵਰਲਡ ਹੈਲਥ ਅਤੇ ਜਾਂ ਫਿਰ ਪਲੈਨਿੰਗ ਡਿਪਾਰਟਮੈਂਟ ਵਲੋਂ ਹਨ ਉਨ੍ਹਾਂ ਨੇ ਸਪੈਸਿਫਿਕ ਪਰਪਜ਼ ਵਾਸਤੇ ਦਿਤੀਆਂ ਹੋਈਆਂ ਹਨ। ਇਸ ਤੋਂ ਇਲਾਵਾ ਜੇ ਕਰ ਇਨ੍ਹਾਂ ਦੀ ਕਿਸੇ ਹੋਰ ਥਾਂ ਲੋੜ ਪੈ ਜਾਵੇ ਤਾਂ ਉਸ ਲਈ ਪੈਸੇ ਚਾਰਜ ਕੀਤੇ ਜਾਂਦੇ ਹਨ । ਐਮਰਜੈਂਸੀ ਵਿਚ ਪ੍ਰਾਈਵੇਟ ਪੇਸ਼ੈਂਟਸ ਵਾਸਤੇ ਵੀ ਇਜਾਜ਼ਤ ਦਿਤੀ ਹੋਈ ਹੈ। ਚਾਰਜਿਜ਼ ਦੇ ਕੇ ਉਹ ਫਾਇਦਾ ਉਠਾ

[ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ]

ਸਕਦੇ ਹਨ ਔਰ ਜਿਹੜੇ ਪੇਸ਼ੈਂਟਸ ਪ੍ਰਾਇਮਰੀ ਹੈਲਥ ਸੈਂਟਰ ਵਾਲੇ ਰੈਫਰ ਕਰਨ ਕਿਸੇ ਡਿਵੀਜ਼ਨਲ ਹਸਪਤਾਲ ਜਾਂ ਡਿਸਟ੍ਰਿਕਟ ਹਸਪਤਾਲ ਪਹੁੰਚਾਉਣ ਲਈ ਉਸ ਕੇਸ ਵਿਚ ਕੋਈ ਪੈਸਾ ਚਾਰਜ ਨਹੀਂ ਕੀਤਾ ਜਾਂਦਾ ਅਲਬੱਤਾ ਇਸ ਨੂੰ ਕਿਥੋਂ ਤੱਕ ਘਟਾਇਆ ਜਾ ਸਕਦਾ ਹੈ ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ ਤਾਂ ਕਿ ਲੋਕਾਂ ਨੂੰ ਸਹੂਲਤ ਹੋ ਸਕੇ। ਸਹੂਲਤ ਇਤਨੀ ਵੀ ਨਾ ਹੋਵੇ ਕਿ ਲੋਕ ਇਸ ਨੂੰ ਟੈਕਸੀਆਂ ਦੀ ਥਾਂ ਤੇ ਮਿਸਯੂਜ਼ ਕਰਨ ਲਗ ਜਾਣ। ਜਿਸ ਹੱਦ ਤੱਕ ਹੋ ਸਕੇਗਾ, ਜ਼ਰੂਰ ਕਰਾਂਗੇ।

ਸਪੀਕਰ ਸਾਹਿਬ, ਦੂਸਰਾ ਸਵਾਲ ਇਨ੍ਹਾਂ ਨੇ ਪੁੱਛਿਆ ਸੀ ਕਿ 30 ਬੈਡਜ਼ ਦਾ ਹਸਪਤਾਲ ਅਪ-ਗ੍ਰੇਡ ਕਰਨ ਵਿਚ ਕਿੰਨੀ ਦੇਰ ਲਗੇਗੀ। ਸਪੀਕਰ ਸਾਹਿਬ, 128 ਪ੍ਰਾਈਮਰੀ ਹੈਲਥ ਸੈਂਟਰਾਂ ਵਿਚੋਂ ਅਸੀਂ ਸੱਤ-ਅੱਠ ਅਪਗ੍ਰੇਡ ਕੀਤੇ ਹਨ। ਕੁਝ ਪ੍ਰਾਈਮਰੀ ਹੈਲਥ ਸੈਂਟਰ ਅਪਗ੍ਰੇਡ ਕਰਨ ਦੀ ਤਜਵੀਜ਼ ਹੈ। ਬਾਕੀ 25 ਬੈਡਜ਼ ਦਾ ਹਸਪਤਾਲ ਹਰੇਕ ਬਲਾਕ ਦੇ ਵਿਚ ਬਣਾਉਣ ਦੀ ਤਜਵੀਜ਼ ਹੈ। ਇਸ ਸਾਲ ਇਹੋ ਜਿਹੇ 40 ਹਸਪਤਾਲ 40 ਬਲਾਕਾਂ ਵਿਚ ਕਾਇਮ ਕੀਤੇ ਜਾਣਗੇ ਤਾਂ ਕਿ ਦਿਹਾਤੀ ਭਰਾਵਾਂ ਨੂੰ ਵੀ ਇਸ ਕਿਸਮ ਦੀਆਂ ਸਹੂਲਤਾਂ ਬਲਾਕਾਂ ਦੇ ਅੰਦਰ ਹੀ ਮੁਹਈਆ ਹੋ ਜਾਣ, ਉਨ੍ਹਾਂ ਨੂੰ ਦੂਰ ਨਾ ਜਾਣਾ ਪਵੇ ਅਤੇ ਉਥੇ ਹਸਪਤਾਲ ਵਿਚ ਹਰ ਕਿਸਮ ਦੀ ਸਪੈਸ਼ਲਟੀ ਵੀ ਮੁਹੱਈਆ ਕਰਨ ਦੀ ਕੋਸ਼ਿਸ਼ ਕੀਤੀ ਜਾਵੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 25 ਬੈਡਜ਼ ਦਾ ਹਸਪਤਾਲ ਹਰ ਬਲਾਕ ਵਿਚ ਬਣਾਉਣਾ ਹੈ। ਫਿਰ ਇਸ ਲਈ ਸਰਕਾਰ ਦੀ ਇਕ ਲੰਮੀ ਚੌੜੀ ਸ਼ਰਤ ਹੈ ਕਿ ਐਨੇ ਲੱਖ ਰੁਪਏ ਪਿੰਡ ਦੇਵੇ। ਇਨ੍ਹਾਂ ਹਸਪਤਾਲਾਂ ਵਿਚੋਂ ਅਫਸਰਾਂ, ਕਰਮਚਾਰੀਆਂ ਅਤੇ ਐਮ. ਐਲ. ਏਜ਼ ਨੂੰ ਤਾਂ ਦਵਾਈਆਂ ਮੁਫਤ ਮਿਲਣੀਆਂ ਹਨ, ਗਰੀਬ ਆਦਮੀ ਨੂੰ ਤਾਂ ਮਿਲਣੀ ਨਹੀਂ ਹੈ ਅਤੇ ਉਨ੍ਹਾਂ ਨੂੰ ਇਹੋ ਕਿਹਾ ਜਾਂਦਾ ਹੈ ਕਿ ਬਜ਼ਾਰੋਂ ਦਵਾਈਆਂ ਲੈ ਲਉ। ਐਂਬੂਲੈਂਸ ਵੀ ਗਰੀਬ ਆਦਮੀ ਤਾਂ ਵਰਤ ਨਹੀਂ ਸਕਦਾ। ਮੈਂ ਮਨਿਸਟਰ ਸਾਹਿਬ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਉਨ੍ਹਾਂ ਦੇ ਆਸ਼ੇ ਹਨ ਕਿ ਸੁਚੱਜਾ ਸਮਾਜ ਬਣਾਉਣਾ ਹੈ, ਇਸ ਲਈ ਜਿਹੜੀ ਜਨਰਲ ਹੈਲਥ ਦੀ ਨੀਤੀ ਅਮੀਰਾਂ ਦੇ ਹੱਕ ਵਿੱਚ ਹੈ ਅਤੇ ਗਰੀਬਾਂ ਦੇ ਵਿਰੁੱਧ ਹੈ, ਕੀ ਉਸ ਨੂੰ ਬਦਲਣਗੇ ਅਤੇ ਖਾਸ ਤੌਰ ਤੇ ਇਹ ਜਿਹੜੀ ਬਲਾਕਾਂ ਵਿਚ ਹਸਪਤਾਲ ਬਣਾਉਣ ਲਈ 7, 8 ਲੱਖ ਰੁਪਏ ਦੀ ਬਿਲਡਿੰਗ ਬਣਵਾ ਕੇ ਦੇਣ ਦੀ ਸ਼ਰਤ ਹੈ, ਗਰੀਬ ਇਲਾਕੇ ਜਿਵੇਂ ਕਿ ਕੰਡੀ ਅਤੇ ਸ਼ਿਵਾਲਕ ਦਾ ਇਲਾਕਾ ਹੈ, ਉਹ ਇਹ ਪੈਸਾ ਕਿਥੋਂ ਦੇਣਗੇ, ਉਨ੍ਹਾਂ ਦੇ ਲਈ ਕੀ ਇਹ ਸ਼ਰਤ ਹਟਾ-ਉਣਗੇ ?

**ਸ੍ਰੀ ਸਪੀਕਰ** : ਸਾਡੇ ਇਲਾਕੇ ਦਾ ਵੀ ਨਾਂ ਲੈ ਦਿਆ ਕਰੋ।

**ਮੰਤਰੀ** : ਸਪੀਕਰ ਸਾਹਿਬ, ਇਸ ਵਕਤ ਸਾਡੇ ਦਿਹਾਤਾਂ ਦੀ 80% ਆਬਾਦੀ ਇਨ੍ਹਾਂ ਸਹੂਲਤਾਂ ਤੋਂ ਬਿਲਕੁਲ ਮਹਿਰੂਮ ਸੀ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਦਫਾ 200 ਡਿਸਪੈਂਸਰੀਆਂ ਹੋਰ ਖੋਲ੍ਹੀਆਂ ਜਾਣ। ਇਸ ਨਾਲ ਇਨ੍ਹਾਂ ਦੀ ਤਾਦਾਦ 1,300 ਦੇ ਕਰੀਬ ਹੋ ਜਾਵੇਗੀ। ਛੇਵੀਂ ਪਲਾਨ ਵਿਚ ਸਾਡਾ ਇਹ ਟੀਚਾ ਹੈ ਕਿ ਅਸੀਂ 5,000 ਦੀ ਆਬਾਦੀ ਦੇ ਉਤੇ ਇਕ ਡਾਕਟਰ ਅਤੇ ਪੈਰਾ ਮੈਡੀਕਲ ਸਟਾਫ ਮੁਹਈਆ ਕਰ ਸਕੀਏ। ਇਸ ਤਰ੍ਹਾਂ ਦਾ ਪ੍ਰਬੰਧ ਮੇਰਾ ਖਿਆਲ ਹੈ ਕਿ ਹਿੰਦੁਸਤਾਨ ਦੀ ਕਿਸੇ ਵੀ ਸਟੇਟ ਵਿਚ ਨਹੀਂ ਹੋਵੇਗਾ। ਇਹ ਸਾਰੀ ਕੋਸ਼ਿਸ਼ ਗਰੀਬ ਤਬਕੇ ਲਈ ਹੀ ਕੀਤੀ ਜਾ ਰਹੀ ਹੈ। ਉਸੇ ਤਰ੍ਹਾਂ ਨਾਲ ਦੀ ਨਾਲ 25 ਬੈਡ ਦਾ ਇਕ ਰੈਫਰਲ ਹਸਪਤਾਲ ਵੀ ਅਸੀਂ ਹਰ ਬਲਾਕ ਦੇ ਅੰਦਰ ਬਣਾ ਰਹੇ ਹਾਂ ਤਾਂ ਕਿ ਉਨ੍ਹਾਂ ਨੂੰ ਜ਼ਿਆਦਾ ਦੂਰ ਨਾ ਜਾਣਾ ਪਵੇ ਅਤੇ ਉਨ੍ਹਾਂ

ਦਾ ਵਕਤ ਜ਼ਾਇਆ ਨਾ ਹੋਵੇ। ਬਾਕੀ ਇਨ੍ਹਾਂ ਨੇ ਬਿਲਡਿੰਗ ਲਈ ਪਿੰਡ ਵਲੋਂ ਰੁਪਏ ਦੇਣ ਦੀ ਗਲ ਕੀਤੀ ਹੈ। ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਇਹ ਬੜੀ ਗੰਭੀਰ ਸਮੱਸਿਆ ਹੈ। ਇਸ ਦੇ ਲਈ ਬੜੇ ਰੁਪਏ ਦੀ ਜ਼ਰੂਰਤ ਹੈ। ਸਰਕਾਰ ਸਾਰਾ ਰੁਪਿਆ ਖਰਚ ਨਹੀਂ ਕਰ ਸਕਦੀ । ਅਗਰ ਇਸ ਕੰਮ ਲਈ ਸਾਰੇ ਸਿਹਤ ਦੇ ਮਹਿਕਮੇ ਦਾ ਬਜਟ ਵੀ ਖਰਚ ਕਰ ਦਿਤਾ ਜਾਵੇ ਤਾਂ ਇਨ੍ਹਾਂ ਹਸਪਤਾਲਾਂ ਦੀਆਂ ਬਿਲਡਿੰਗਾਂ ਵੀ ਨਹੀਂ ਬਣ ਸਕਣੀਆਂ । ਲੇਕਿਨ ਇਸ ਗੱਲ ਦੇ ਮੱਦੇਨਜ਼ਰ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਕਮਿਉਨਿਟੀ ਨੂੰ ਇਨਵਾਲਵ ਕਰਕੇ ਕੁਝ ਇਨ੍ਹਾਂ ਹਸਪਤਾਲਾਂ ਦੀਆਂ ਬਿਲਡਿੰਗਾਂ ਦਾ ਮਸਲਾ ਹੱਲ ਕੀਤਾ ਜਾਵੇ। ਇਹ ਨਾ ਹੋਵੇ ਕਿ ਅਸੀਂ ਇੰਤਜ਼ਾਰ ਕਰਦੇ ਰਹੀਏ ਬਿਲਡਿੰਗ ਬਣਾਉਣਗੇ ਤਾਂ ਡਿਸਪੈਂਸਰੀ ਜਾਂ ਹਸਪਤਾਲ ਖੁਲ੍ਹੇਗਾ। ਇਸ ਲਈ ਅਸੀਂ ਕਮਿਉਨਿਟੀ ਨੂੰ ਇਨਵਾਲਵ ਕਰ ਰਹੇ ਹਾਂ। ਬਹੁਤ ਜਗ੍ਹਾ ਕਮਿਉਨਿਟੀ ਅੱਗੇ ਆ ਰਹੀ ਹੈ ਅਤੇ ਉਨਾਂ ਨੇ ਬਿਲਡਿੰਗਾਂ ਵੀ ਬਣਾ ਕੇ ਦਿੱਤੀਆਂ ਹਨ। ਇਹ ਨਹੀਂ ਕਿ ਇਕੋ ਵਾਰੀ 8, 10 ਲਖ ਰੁਪਏ ਖਰਚ ਕਰਨੇ ਹਨ। ਫੇਜ਼ਡ ਪ੍ਰੋਗਰਾਮ ਬਣਾ ਕੇ ਵੀ ਖਰਚ ਕੀਤਾ ਜਾ ਸਕਦਾ ਹੈ । ਲੇਕਿਨ ਇਹ ਗੱਲ ਦਰੁੱਸਤ ਹੈ ਕਿ ਕੁਝ ਇਲਾਕੇ ਐਸੇ ਹਨ ਜਿਥੇ ਲੋਕ ਖਰਚ ਨਹੀਂ ਕਰ ਸਕਦੇ। ਐਸ ਇਲਾਕਿਆਂ ਲਈ ਗੌਰਮਿੰਟ ਕੋਸ਼ਿਸ਼ ਕਰ ਰਹੀ ਹੈ ਕਿ ਕੁਝ ਸਾਧਨ ਇਕੱਠੇ ਕਰਕੇ ਉਨ੍ਹਾਂ ਲੋਕਾਂ ਦੀ ਜ਼ਰੂਰਤ ਨੂੰ ਪੂਰਾ ਕੀਤਾ ਜਾਵੇ।

**ਸ੍ਰੀ ਸਪੀਕਰ :** ਅਗਲਾ ਸਵਾਲ।

**ਸ੍ਰੀ ਹੁਕਮ ਚੰਦ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਕਰਨੀ ਹੈ। ਇਸ ਸਵਾਲ ਦਾ ਮੇਰੇ ਜ਼ਿਲ੍ਹੇ ਨਾਲ ਸਬੰਧ ਹੈ।

**ਸ੍ਰੀ ਸਪੀਕਰ :** ਤੁਸੀਂ ਫਿਰ ਕਰ ਲੈਣਾ।

**Levelling of Land in Village Harchowal, Tehsil Batala, district Gurdaspur.**

*757. **Comrade Darshan Singh Jhabal** : Will the Minister for Agriculture and Forests be pleased to state :—

(a) the number and details of cases in which work of levelling of land was started in Village Harchowal, Tehsil Batala, District Gurdaspur, by the Land Reclamation Department during the year 1977-78 ;

(b) the number of such cases out of those referred to in part (a) above-in-which the work was completed during the year 1977-78 ;

(c) The amount drawn and actually spent during the year 1977-78 for the said purpose ;

(d) whether it is a fact that officers responsible therefor have drawn more than the actual expenditure;

(e) if the reply to part (d) above be in affirmative, the action taken against the officers responsible therefor,

(f) whether it is also a fact that the amount was drawn on 31st march, 1978 but the payment was made in the end of July, 1978;

[Comrade Darshan Singh Jhahal]

(g) if the reply to part (f) above be in affirmative the reasons therefor ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਪਿੰਡ ਹਰਦੋਵਾਲ ਨਾ ਕਿ ਹਰਚੋਵਾਲ, ਵਿਖੇ ਸਾਲ 1977-78 ਵਿੱਚ ਹੇਠ ਲਿਖੇ ਪੰਜ ਪਰੋਜੈਕਟਾਂ ਤੇ ਜ਼ਮੀਨ ਪੱਧਰ ਕਰਨ ਦਾ ਕੰਮ ਸ਼ੁਰੂ ਕੀਤਾ ਗਿਆ ਸੀ —

| ਲੜੀ ਨੰ: | ਪਰੋਜੈਕਟ ਦਾ ਨਾਮ | | ਕਰਜ਼ਾ ਮਨਜ਼ੂਰ ਕੀਤਾ ਗਿਆ ਐਸਟੀਮੇਟਿਡ | ਐਕਚੂਅਲ |
|---|---|---|---|---|
| | | | ਰੁਪਏ | ਰੁਪਏ |
| 1. | ਸ. ਸੁਖਵਿੰਦਰ ਸਿੰਘ | .. | 10,737 | 9,200 |
| 2. | ਸ. ਨਰੰਜਨ ਸਿੰਘ | .. | 10,692 | 8,275 |
| 3. | ਸ. ਸਰਦੂਲ ਸਿੰਘ | .. | 10,796 | 9,515 |
| 4. | ਸ. ਨਰਿੰਦਰ ਸਿੰਘ | .. | 16,824 | 14,000 |
| 5. | ਸ. ਕਰਨੈਲ ਸਿੰਘ | .. | 11,630 | 10,430 |
| | | | ਟੋਟਲ | 51,420 |

(ਅ) ਸਾਰਿਆਂ ਵਿੱਚ ।

(ੲ) ਸਾਲ 1977-78 ਵਿੱਚ 51,420 ਰੁਪਏ ਦੀ ਰਕਮ ਖਜ਼ਾਨੇ ਵਿਚੋਂ ਕਢਵਾਈ ਸੀ ਇਨ੍ਹਾਂ ਵਿਚੋਂ ਲੜੀ ਨੰ: 1, 4 ਅਤੇ 5 ਨੂੰ ਅਪਰੈਲ, 1978 ਅਤੇ ਲੜੀ ਨੰ: 2 ਅਤੇ 3 ਨੂੰ ਜੁਲਾਈ, 1978 ਵਿੱਚ ਭੁਗਤਾਨ ਕਰ ਦਿਤੀ ਗਈ।

(ਸ) ਨਹੀਂ ਜੀ ।

(ਹ) ਸਵਾਲ ਹੀ ਪੈਦਾ ਨਹੀਂ ਹੁੰਦਾ।

(ਕ) ਹਾਂ ਜੀ, ਸਿਰਫ ਦੋ ਕੇਸਾਂ ਵਿੱਚ।

(ਖ) ਦੋ ਕੇਸਾਂ ਵਿਚ ਰਕਮ ਦਾ ਭੁਗਤਾਨ, ਸਮੇਂ ਸਿਰ ਇਸ ਕਾਰਨ ਨਹੀਂ ਹੋ ਸਕਿਆ ਕਿਉਂਕਿ ਉਨ੍ਹਾਂ ਦੇ ਪਤੇ ਮੁਕੰਮਲ ਨਹੀਂ ਸਨ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਮੈਂ ਤਾਂ ਪਿੰਡ ਹਰਦੋਆਲ ਲਿਖਿਆ ਸੀ। ਲੇਕਿਨ ਪ੍ਰਿੰਟਿੰਗ ਵਿਚ ਮੇਰਾ ਖਿਆਲ ਹੈ ਗਲਤੀ ਹੋ ਗਈ ਹੈ। ਗੁਰਦਾਸਪੁਰ ਜ਼ਿਲ੍ਹੇ ਵਿਚ ਪਿੰਡ ਹਰਦੋਆਲ ਵਿਚ ਚਾਰ ਪੰਜ ਬੰਦਿਆਂ ਨੇ ਐਗਰੋ ਸਰਵਿਸ ਸੈਂਟਰਾਂ ਤੋਂ ਟ੍ਰੈਕਟਰ ਮੰਗਵਾ ਕੇ ਜ਼ਮੀਨ ਪੱਧਰ ਕਰਾਉਣ ਦਾ ਕੰਮ ਕੀਤਾ ਸੀ। ਉਸੇ ਪਿੰਡ ਦੀ ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ। ਨਰਿੰਦਰ ਸਿੰਘ ਨੇ ਕੰਮ ਦੇ ਹਿਸਾਬ ਨਾਲ 10,800 ਰੁਪਿਆ ਦੇਣਾ ਸੀ, ਪਰ ਇੰਦਰਾਜ ਵਿੱਚ ਉਨ੍ਹਾਂ ਨੇ 14,000 ਰੁਪਏ ਲਿਖ ਲਏ। ਮਨਿਸਟਰ ਸਾਹਿਬ ਵੀ ਉਹੀ ਗੱਲ ਕਰੀ ਜਾ ਰਹੇ ਹਨ। ਉਨ੍ਹਾਂ ਨੇ ਤਾਂ ਜਵਾਬ ਇਸ ਤਰ੍ਹਾਂ ਦਿੱਤਾ ਹੈ ਜਿਸ ਤਰ੍ਹਾਂ ਕਿ ਕੋਈ ਗੱਲ ਹੋਈ ਹੀ ਨਹੀਂ। ਉਸ ਇਲਾਕੇ ਵਿਚ ਬੜਾ ਰੌਲਾ ਹੈ ਕਿ ਬੜੀ ਕੁਰੱਪਸ਼ਨ ਹੈ ਇਸ ਮਹਿਕਮੇ ਵਿੱਚ। ਹੁਣ ਉਹੀ ਕਰਮਚਾਰੀ ਉਸ ਨਰਿੰਦਰ ਸਿੰਘ ਦੇ ਪਿੱਛੇ ਪਿੱਛੇ 3,200 ਰੁਪਿਆ ਲੈ ਕੇ ਫਿਰ ਰਹੇ ਹਨ ਕਿ ਤੂੰ ਰੁਪਿਆ ਵਾਪਿਸ ਲੈ ਲੈ ਪਰ ਸ਼ਿਕਾਇਤ ਨਾ ਕਰੀਂ। ਬਾਕੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਸਵਾਲ ਦੇ ਆਖ਼ਰੀ ਭਾਗ ਦਾ ਜਵਾਬ ਦਿੱਤਾ ਹੈ ਕਿ ਦੋ ਕੇਸਾਂ ਦਾ ਅਜੇ ਭੁਗਤਾਨ ਨਹੀਂ ਹੋ ਸਕਿਆ ਕਿਉਂਕਿ ਉਨ੍ਹਾਂ ਦਾ ਐਡਰੈਸ ਮੁਕੰਮਲ ਨਹੀਂ ਹੈ। ਇਹ ਬਿਲਕੁਲ ਗਲਤ ਗੱਲ ਹੈ। ਕੁਝ ਕੇਸਾਂ ਵਿੱਚ ਤਾਂ ਉਹ ਕਰਮਚਾਰੀ ਮਗਰ ਦੌੜੇ ਫਿਰਦੇ ਹਨ। ਮੈਂ ਸਪੀਕਰ ਸਾਹਿਬ ਇਹ ਕਹਿਣਾ ਚਾਹੁੰਦਾ ਹਾਂ ਕੀ ਸਾਰੀ ਚੀਜ਼ ਦੀ ਪੜਤਾਲ ਕਰਕੇ ਫਿਰ ਦੁਬਾਰਾ ਐਕਸ਼ਨ ਲੈਣਗੇ? ਬਾਕੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਹੋਇਆ ਵੀ ਹੈ, ਇਹ ਇਸ ਲਈ ਹੋਇਆ ਹੈ ਕਿਉਂਕਿ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਸ ਸਬੰਧ ਵਿੱਚ ਮਿਲਿਆ ਸੀ। ਨਹੀਂ ਤਾਂ ਕੁਝ ਵੀ ਨਹੀਂ ਸੀ ਹੋਣਾ। ਸਪੀਕਰ ਸਾਹਿਬ, ਉਹ ਕਰਮਚਾਰੀ ਕਹਿੰਦੇ ਸਨ ਕਿ ਸਬਸਿਡੀ ਵਿਚੋਂ ਅੱਧਾ ਰੁਪਿਆ ਸਾਨੂੰ ਦਿਓ ਤਾਂ ਅਸੀਂ ਇਹ ਕੰਮ ਕਰਾਂਗੇ।

**ਮੰਤਰੀ**: ਸਪੀਕਰ ਸਾਹਿਬ, ਆਨਰੇਬਲ ਮੈਂਬਰ ਦੇ ਜੋ ਵਿਚਾਰ ਹਨ ਉਨ੍ਹਾਂ ਨਾਲ ਮੈਂ ਸਹਿਮਤ ਹਾਂ। ਸਵਾਲ ਦਾ ਜਵਾਬ ਤਾਂ ਮੈਂ ਦੇ ਦਿਤਾ ਹੈ। ਮੈਂ ਸਾਰੇ ਹਾਊਸ ਨੂੰ ਇੱਕ ਬੇਨਤੀ ਕਰਾਂਗਾ ਕਿ ਕੁਰੱਪਸ਼ਨ ਦੇ ਮਾਮਲੇ ਵਿੱਚ ਕੋਈ ਕਦਮ ਤਾਂ ਹੀ ਚੁੱਕਿਆ ਜਾ ਸਕਦਾ ਹੈ, ਜੇ ਸਾਰੇ ਹੀ ਇਸ ਕੰਮ ਵਿੱਚ ਸਾਥ ਦੇਣ। ਜਦੋਂ ਕੋਈ ਇਨਕੁਆਇਰੀ ਹੁੰਦੀ ਹੈ ਤਾਂ ਇਹ ਤਕੜੇ ਹੋ ਕੇ ਸਾਥ ਦੇਣ। ਜਦੋਂ ਇਨਕੁਆਇਰੀ ਲਈ ਅਫ਼ਸਰ ਭੇਜਿਆ ਜਾਂਦਾ ਹੈ ਤਾਂ ਮੈਂਬਰ ਸਾਹਿਬ ਤਾਂ ਆਪਣੇ ਕੰਮਾਂ ਵਿੱਚ ਬਿਜ਼ੀ ਹੁੰਦੇ ਹਨ ਅਤੇ ਜਿਹੜੇ ਬੰਦੇ ਦੇ ਖ਼ਿਲਾਫ਼ ਇਨਕੁਆਇਰੀ ਹੋਣੀ ਹੁੰਦੀ ਹੈ ਉਹ ਅਪਰੋਚ ਕਰ ਲੈਂਦਾ ਏ। ਸਾਡੇ ਨੋਟਿਸ ਵਿੱਚ ਅਸਲ ਚੀਜ਼ ਆਉਂਦੀ ਹੀ ਨਹੀਂ। ਮੈਂ ਇਸ ਕੇਸ ਦੀ ਇੱਕ ਦਿਨ ਦੇ ਅੰਦਰ ਇਨਕੁਆਇਰੀ ਕਰਕੇ ਵੇਖਾਂਗਾ। ਜੇ ਕਿਸੇ ਮੁਲਾਜ਼ਿਮ ਦਾ ਨੁਕਸ ਪਾਇਆ ਗਿਆ ਤਾਂ ਸਖ਼ਤ ਤੋਂ ਸਖ਼ਤ ਕਾਰਵਾਈ ਕੀਤੀ ਜਾਵੇਗੀ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਕੀ ਇਹ ਮਨਿਸਟਰ ਸਾਹਿਬ ਆਪ ਮੌਕੇ ਤੇ ਜਾ ਕੇ ਇਨਕੁਆਇਰੀ ਕਰਨਗੇ?

**ਮੰਤਰੀ**: ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ ਕਹਿਣਗੇ, ਉਸੇ ਤਰ੍ਹਾਂ ਕਰ ਲਵਾਂਗੇ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਅਸ਼ੋਰੈਂਸ ਦਿੱਤੀ ਹੈ ਕਿ ਕੋਈ ਕੁਰੱਪਸ਼ਨ ਦਾ ਕੇਸ ਹੋਵੇ, ਉਸ ਤੇ ਐਕਸ਼ਨ ਲਿਆ ਜਾਵੇਗਾ। ਭੂੰਦੜ ਸਾਹਿਬ ਜਵਾਨ ਹਨ, ਇਸ ਲਈ ਭੁਲ ਜਾਂਦੇ ਹਨ। ਤਿੰਨ ਚਾਰ ਵਾਰ ਹਾਊਸ ਵਿਚ ਆਸ਼ਵਾਸਨ ਦਿੱਤੀ ਗਈ, ਪੰਜ ਸੱਤ ਦਫਾ ਮੈਂ ਲੈਟਰਜ਼ ਵੀ ਐਡਰੈਸ ਕਰ ਚੁੱਕਾ ਹਾਂ। ਚੀਫ਼ ਮਨਿਸਟਰ ਸਾਹਿਬ ਨੂੰ ਵੀ ਲੈਟਰਜ਼

[ਚੌਧਰੀ ਬਲਰਾਮ ਜਾਖੜ]

ਐਡਰੈਸ ਕੀਤੀਆਂ ਹਨ। ਇਥੇ ਇਨਸੈਕਟੀਸਾਈਡਜ਼ ਦੇ ਮਸਲੇ ਤੇ ਇਨਕੁਆਇਰੀ ਕਰਨ ਦਾ ਵਾਅਦਾ ਕੀਤਾ ਸੀ, ਲੇਕਿਨ ਉਸ ਤੇ ਅਜੇ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ।

**Mr. Speaker** : It has no relevancy with the question.

**Chaudhri Bal Ram Jakhar** : But it has relevancy with the assurance given. That is why I am asking this question.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਜ਼ਿਲ੍ਹਾ ਹੁਸ਼ਿਆਰਪੁਰ ਅਤੇ ਰੋਪੜ ਵਿੱਚ ਲੱਖਾਂ ਏਕੜ ਜ਼ਮੀਨ ਪਈ ਹੈ ਜਿਹੜੀ ਕਿ ਪੱਧਰ ਕਰਨ ਵਾਲੀ ਹੈ। ਇਨ੍ਹਾਂ ਦੀ ਜਿਹੜੀ ਲੈਂਡ ਡਿਵੈਲਪਮੈਂਟ ਐਂਡ ਸੀਡ ਕਾਰਪੋਰੇਸ਼ਨ ਹੈ, ਉਸ ਦੇ ਰੇਟਸ ਇਤਨੇ ਐਕਸੈਸਿਵ ਹਨ ਕਿ ਪੁਛੋ ਹੀ ਨਾ। ਬੁਲਡੋਜ਼ਰ ਦਾ ਇੱਕ ਘੰਟੇ ਦਾ ਰੇਟ 125 ਰੁਪਏ ਹੈ। ਟਰੈਕਟਰ ਦੇ ਰੇਟਸ ਵੀ ਬੜੇ ਹਾਈ ਹਨ। ਮਾਰਕਿਟ ਵਿਚੋਂ ਜੇ ਕਿਸੇ ਨੇ ਇਹ ਕੰਮ ਕਰਾਉਣਾ ਹੋਵੇ ਤਾਂ ਇਸ ਤੋਂ ਸੱਸਤਾ ਹੋ ਜਾਂਦਾ ਹੈ। ਆਉਣ ਜਾਣ ਦਾ ਕਿਰਾਇਆ ਵੀ ਕਿਸਾਨ ਦੇ ਸਿਰ ਇਹ ਕਾਰਪੋਰੇਸ਼ਨ ਵਾਲੇ ਪਾਉਂਦੇ ਹਨ। ਜਿਹੜੀ ਸਬਸਿਡੀ ਗੌਰਮਿੰਟ ਦਿੰਦੀ ਹੈ ਉਹ ਇਨ੍ਹਾਂ ਦੀ ਇਨਐਫੀਸ਼ੈਂਸੀ ਅਤੇ ਹਾਈ ਰੇਟਸ ਵਿਚ ਹੀ ਖਪ ਜਾਂਦੀ ਹੈ। ਕੀ ਇਸ ਮਾਮਲੇ ਵਿੱਚ ਮਨਿਸਟਰ ਸਾਹਿਬ ਦਖਲ ਦੇ ਕੇ ਸੁਧਾਰ ਕਰਾਉਣਗੇ ਤਾਂ ਕਿ ਕਿਸਾਨ ਜਿਤਨਾ ਪੈਸਾ ਦਿੰਦਾ ਹੈ, ਉਸ ਦਾ ਉਸ ਨੂੰ ਉਤਨਾ ਲਾਭ ਪਹੁੰਚ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਪਿਛਲੇ ਸਾਲ ਜਦੋਂ ਸਾਡੀ ਸਰਕਾਰ ਬਣੀ ਸੀ ਤਾਂ ਬੁਲਡੋਜ਼ਰ ਦਾ ਰੇਟ 150 ਰੁਪਏ ਘੰਟਾ ਸੀ ਅਤੇ ਇਹ ਅਸੀਂ ਘਟਾ ਕੇ 125 ਰੁਪਏ ਕਰ ਦਿੱਤਾ ਹੈ। ਇਹ ਇਸ ਲਈ ਕੀਤਾ ਗਿਆ ਕਿ ਕੰਮ ਵਿੱਚ ਤੇਜ਼ੀ ਆਵੇ ਅਤੇ ਨਾਲ ਹੀ ਕਾਰਪੋਰੇਸ਼ਨ ਵੀ ਘਾਟੇ ਵਿੱਚ ਨਾ ਜਾਵੇ। ਮੈਂ ਕੋਸ਼ਿਸ਼ ਕਰਾਂਗਾ ਕਿ ਇਸ ਦੇ ਰੇਟਸ ਹੋਰ ਘਟਾਏ ਜਾਣ ਤਾਂ ਕਿ ਕਿਸਾਨਾਂ ਨੂੰ ਇਹ ਲਾਹੇਵੰਦ ਸਿੱਧ ਹੋ ਸਕੇ।

---

## Admission to the Home Science College in the Punjab Agricultural University, Punjab.

***786. Shri Om Parkash Gupta** : Will the Minister for Agriculture and Forests be pleased to state :—

(a) the policy for the admission to the Home Science College in the Punjab Agricultural University adopted during the years 1977 and 1978 separately ;

(b) whether any deviation has now been made from the policy of granting admission on the basis of the highest marks; if so, the number of candidates affected because of this deviation;

(c) whether the candidates who secured the highest marks were refused admission, because they did not have rural base, if so, the number of such students?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਰ ਉਮੀਦਵਾਰ ਵੱਲੋਂ ਵਿਦਿਅਕ ਯੋਗਤਾ ਇਮਤਿਹਾਨ ਅਤੇ ਇੰਟਰਵਿਊ ਵਿਚ ਲਏ ਸਮੁਚੇ ਨੰਬਰਾਂ ਦੇ ਨਤੀਜੇ ਵਜੋਂ ਤਿਆਰ ਕੀਤੀ ਗਈ

ਯੋਗਤਾ ਸੂਚੀ ਦੇ ਅਧਾਰ ਤੇ ਦਾਖਲਾ ਕੀਤਾ ਗਿਆ। 1977-78 ਦੇ ਸੈਸ਼ਨ ਵਿੱਚ ਯੋਗਤਾ ਇਮਤਿਹਾਨ ਅਤੇ ਇੰਟਰਵਿਊ ਵਾਸਤੇ 10% ਨੰਬਰ ਪਰਦਾਨ ਕੀਤੇ ਗਏ ਜਿੱਥੇ ਕਿ ਸਾਲ 1978-79 ਦੇ ਸੈਸ਼ਨ ਵਾਸਤੇ ਇਨ੍ਹਾਂ ਨੂੰ ਵਧਾ ਕੇ 20% ਕਰ ਦਿਤਾ ਗਿਆ।

(ਅ) ਅਤੇ (ੲ) ਨਹੀਂ ਜੀ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਇਹ ਜਵਾਬ ਇਨਕੰਪਲੀਟ ਹੈ ਜੀ। ਮੈਂ ਲੁਧਿਆਣੇ ਰਹਿੰਦਾ ਹਾਂ। ਮੈਂ ਆਪ ਯੂਨੀਵਰਸਿਟੀ ਦੇ ਦਾਖਲੇ ਲਈ ਗਿਆ ਸੀ.......

**ਸਰਕਾਰੀ ਬੈਂਚਾਂ ਵੱਲੋਂ ਆਵਾਜ਼ਾਂ :** ਉਥੇ ਦਾਖਲ ਹੋਣ ਗਏ ਸੀ? (ਹਾਸਾ) (ਵਿਘਨ)

**ਸ਼੍ਰੀ ਸਪੀਕਰ:** ਤੁਸੀਂ ਸਵਾਲ ਕਰੋ, ਗੁਪਤਾ ਜੀ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਵਿਚ ਕਿਹਾ ਏ ਕਿ ਪਹਿਲਾਂ 10% ਮਾਰਕਸ ਸਨ ਔਰ ਹੁਣ 20% ਕਰ ਦਿੱਤੇ ਹਨ। ਇਸ ਤਰ੍ਹਾਂ ਨਾਲ 80 ਨੰਬਰਾਂ ਦਾ ਫਰਕ ਪੈ ਗਿਆ ਹੈ ਉਨ੍ਹਾਂ ਵਾਸਤੇ ਜਿਨ੍ਹਾਂ ਦਾ ਕਿ ਰੂਰਲ ਬੇਸ ਹੈ। ਇਸ ਨਾਲ ਸ਼ਾਈਨਿੰਗ ਸਟੂਡੈਂਟਸ ਜਿਹੜੇ ਸਨ ਔਰ ਉਨ੍ਹਾਂ ਦਾ ਰੂਰਲ ਬੇਸ ਨਹੀਂ ਸੀ ਉਹ ਦਾਖਲ ਨਹੀਂ ਹੋ ਸਕੇ। ਮੈਂ ਰੂਰਲ ਬੇਸ ਦੇ ਖਿਲਾਫ ਨਹੀਂ ਹਾਂ ਮਗਰ ਜਿਹੜੀ ਪਾਲਿਸੀ ਹੈ ਇਸ ਦੇ ਮੁਤੱਲਕ ਮੈਂ ਬੇਨਤੀ ਕਰਦਾ ਹਾਂ ਕਿ ਜੇਕਰ ਰੂਰਲ ਬੇਸ ਹੀ ਕਰ ਦੇਣਾ ਹੈ ਤਾਂ ਕੀ ਜਿਹੜੇ ਐਗਜ਼ਿਸਟਿੰਗ ਗੌਰਮਿੰਟ ਕਾਲਜ ਹਨ ਉਨ੍ਹਾਂ ਵਿਚ ਹੋਮ ਸਾਇੰਸ ਦੀਆਂ ਕਲਾਸਾਂ ਲਈ ਇਜਾਜ਼ਤ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਜੋ ਮੈਂ ਇਨ੍ਹਾਂ ਦੇ ਇਸ ਸਵਾਲ ਤੋਂ ਇਨ੍ਹਾਂ ਦੇ ਭਾਵ ਤੋਂ ਸਮਝ ਸਕਿਆ ਹਾਂ ਉਹ ਇਹ ਹੈ ਕਿ ਇਹ ਨੰਬਰ 20% ਕਿਉਂ ਕੀਤੇ ਗਏ ਹਨ, ਇਸ ਤਰ੍ਹਾਂ ਰੂਰਲ ਬੇਸ ਨੂੰ ਨੰਬਰ ਕਿਉਂ ਦਿੱਤੇ ਜਾਂਦੇ ਹਨ? ਮੇਰੇ ਖਿਆਲ ਵਿਚ ਇਨ੍ਹਾਂ ਦਾ ਇਹ ਭਾਵ ਹੈ ਸਵਾਲ ਕਰਨ ਦਾ। ਨੰਬਰਾਂ ਬਾਰੇ ਤਾਂ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜਵਾਬ ਵਿਚ ਦੱਸ ਦਿੱਤਾ ਹੈ ਅਤੇ ਫਿਰ ਵੀ ਦੱਸਦਾ ਹਾਂ ਕਿ ਇਕੱਲੇ ਸਰਟੀਫੀਕੇਟ ਦੇ ਨੰਬਰ ਹੀ ਲੈ ਕੇ ਦਾਖਲਾ ਨਹੀਂ ਦਿੱਤਾ ਜਾਂਦਾ ਬਲਿਕ ਇੰਟਰਵਿਊ ਦੇ ਨੰਬਰ, ਸਰਟੀਫੀਕੇਟ ਦੇ ਨੰਬਰ, ਇਸ ਤਰ੍ਹਾਂ ਦੇ ਸਾਰੇ ਨੰਬਰ ਜੋੜ ਕੇ ਦਾਖਲਾ ਦਿੱਤਾ ਜਾਂਦਾ ਹੈ। ਸਪੀਕਰ ਸਾਹਿਬ, ਐਗਰੀਕਲਚਰ ਯੂਨੀਵਰਸਿਟੀ ਹੈ ਹੀ ਇਸ ਕਰਕੇ ਕਿ ਜਿਹੜੇ ਫਾਰਮਰਜ਼ ਹਨ, ਜੋ ਫਾਰਮਿੰਗ ਬੇਸਡ ਹਨ ਉਹ ਦਾਖਲਾ ਲੈ ਸਕਣ। ਜੇਕਰ 10% ਜਾਂ 20% ਰੂਰਲ ਬੇਸ ਕਰ ਦਿੱਤਾ ਹੈ ਤਾਂ ਉਸ ਨਾਲ ਸ਼ਾਈਨਿੰਗ ਸਟੂਡੈਂਟਸ ਤੇ ਤਾਂ ਕੋਈ ਫਰਕ ਨਹੀਂ ਪੈਂਦਾ ਕਿਉਂਕਿ ਨੰਬਰ ਨਿਰੇ ਸਰਟੀਫਿਕੇਟ ਵਾਲੇ ਹੀ ਨਹੀਂ ਲਏ ਜਾਂਦੇ, ਓਵਰਆਲ ਨੰਬਰ ਲਏ ਜਾਂਦੇ ਹਨ। ਸੋ ਮੇਰਾ ਖਿਆਲ ਹੈ ਕਿ ਇਹ ਠੀਕ ਹੀ ਹੋਇਆ ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਜਿਹੜਾ ਮੈਂ ਸਵਾਲ ਕੀਤਾ ਸੀ ਉਹ ਇਹ ਸੀ ਕਿ ਪਿਛਲੇ ਸੈਸ਼ਨ ਵਿਚ ਇਹ ਗੱਲ ਨਹੀਂ ਹੋਈ ਸੀ। ਇਸ ਰੂਰਲ ਬੇਸ ਦੀ ਕੋਈ ਨੋਟੀਫਿਕੇਸ਼ਨ ਨਹੀਂ ਸੀ ਹੋਈ, ਇਹ ਚੀਜ਼ ਗਜ਼ਟ ਨਹੀਂ ਹੋਈ, ਕੋਈ ਇਸ਼ਤਿਹਾਰ ਨਹੀਂ ਦਿੱਤਾ ਗਿਆ ਬਲਕਿ ਐਬਰਪਟਲੀ 10% ਨੰਬਰ ਹੋਰ ਵਧਾ ਦਿੱਤੇ ਗਏ ਹਨ। ਇਸ ਕਰਕੇ ਸ਼ਾਈਨਿੰਗ ਸਟੂਡੈਂਟਸ ਨੂੰ ਦਖਲਾ ਨਹੀਂ ਮਿਲ ਸਕਿਆ। ਸਪੀਕਰ ਸਾਹਿਬ, ਮੈਂ ਰੂਰਲ ਬੇਸ ਦੇ ਖਿਲਾਫ ਨਹੀਂ ਹਾਂ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਐਗਜ਼ਿਸਟਿੰਗ ਗੌਰਮਿੰਟ

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਕਾਲਜ ਹਨ ਉਨ੍ਹਾਂ ਵਿਚ ਹੋਮ ਸਾਇੰਸ ਕਾਲਜ ਦੀਆਂ ਕਲਾਸਾਂ ਸ਼ੁਰੂ ਕਰਨ ਨੂੰ ਤਿਆਰ ਹਨ ਤਾਂਕਿ ਸਾਰੇ ਸਟੂਡੈਂਟਸ ਦਾਖਲ ਹੋ ਸਕਣ ?

**ਮੰਤਰੀ**: ਇਸ ਉਪਰ ਵਿਚਾਰ ਕਰ ਲਵਾਂਗੇ ਜੀ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਵਿਚ ਬੜੀਆਂ ਭਾਰੀ ਧਾਂਦਲੀਆਂ ਹੋਈਆਂ ਹਨ। ਇਹ ਗੱਲ ਤਾਂ ਠੀਕ ਹੈ ਕਿ ਰੂਰਲ ਬੇਸ ਕੀਤਾ ਹੈ ਪਰ ਉਸ ਦੀ ਆੜ ਲੈ ਕੇ ਨੰਬਰ ਗਲਤ ਲਗਵਾ ਕੇ ਐਡਮਿਸ਼ਨਜ਼ ਹੋ ਰਹੀਆਂ ਹਨ। ਉਥੇ ਇਕ ਵੈਟਰਨਰੀ ਅੰਗ ਹੈ ਉਥੋਂ ਗਾਈਆਂ ਆਉਂਦੀਆਂ ਹਨ ਔਰ ਹੋਰ ਸੱਜਣ ਜਿਨ੍ਹਾਂ ਦਾ ਮੈਂ ਨਾਮ ਨਹੀਂ ਲੈਣਾ ਚਾਹੁੰਦਾ, ਉਹ ਲਈ ਜਾ ਰਹੇ ਹਨ। 6 ਤਾਰੀਖ ਨੂੰ ਸਟੂਡੈਂਟਸ ਨੇ ਪ੍ਰੋਟੈਸਟ ਕੀਤਾ ਸੀ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਯੂਨੀਵਰਸਿਟੀ ਵਿਚ ਜਿਹੜੇ ਕਰਤਾ-ਧਰਤਾ ਹਨ ਕੀ ਉਨ੍ਹਾਂ ਦੀ ਸਮੁੱਚੇ ਤੌਰ ਤੇ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਇਹ ਲਿਖਤੀ ਤੌਰ ਤੇ ਦੇ ਦੇਣ, ਬਿਲਕੁਲ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਇਹ ਰੂਰਲ ਬੇਸ ਦਾ ਨਤੀਜਾ ਹੈ ਕਿ ਇਕ ਲੜਕੀ ਸ਼ਹਿਰ ਵਿਚ ਜੰਮੀ, ਸ਼ਹਿਰ ਵਿਚ ਪਲੀ, ਸ਼ਹਿਰ ਵਿਚ ਵਿਦਿਆ ਪ੍ਰਾਪਤ ਕੀਤੀ, ਉਸ ਦੇ ਬਾਪ ਦੀ ਸ਼ਹਿਰ ਵਿਚ ਕੋਠੀ ਹੈ ਔਰ ਉਸ ਦੀ ਪੰਜਾਬ ਦੇ ਕਿਸੇ ਪਿੰਡ ਵਿਚ ਦੋ ਚਾਰ ਜਾਂ ਦਸ ਵੀਹ ਕਿੱਲੇ ਜ਼ਮੀਨ ਹੈ, ਉਹ ਆਪਣੇ ਆਪ ਨੂੰ ਕਿਸਾਨ ਕਹਿ ਕੇ ਆਪਣੀਆਂ ਲੜਕੀਆਂ ਨੂੰ ਦਾਖਲ ਕਰਵਾਉਂਦੇ ਹਨ। ਇਹ ਵਡੀ ਟੈਕਨੀਕਲ ਗਲਤੀ ਹੈ ਕਿ ਉਸ ਨੂੰ ਵੀ ਕਿਸਾਨ ਕਹਿ ਦਿੱਤਾ ਹੈ। ਜਿਹੜੀ ਲੜਕੀ ਸ਼ਹਿਰ ਵਿਚ ਜੰਮੀ, ਸ਼ਹਿਰ ਵਿਚ ਪਲੀ ਔਰ ਪੜ੍ਹੀ ਉਸ ਨੂੰ ਕਿਸਾਨ ਬੇਸਡ ਕਹਿ ਕੇ ਦਾਖਲ ਕਰ ਲਿਆ ਗਿਆ। ਮੈਨੂੰ ਸਪੀਕਰ ਸਾਹਿਬ, ਜ਼ਾਤੀ ਤੌਰ ਤੇ ਪਤਾ ਹੈ ਕਿ ਉਥੇ ਲੁਧਿਆਣੇ ਵਿਚ ਦਾਖਲ ਹੋਣ ਤੋਂ ਮੇਰੇ ਆਪਣੇ ਰਿਸ਼ਤੇਦਾਰਾਂ ਦੀ ਲੜਕੀ ਰਹਿ ਗਈ। ਔਰ ਜਿਹੜੇ ਸ਼ਹਿਰਾਂ ਵਿਚ ਪੱਕੇ ਤੌਰ ਤੇ ਰਹਿ ਰਹੇ ਹਨ ਉਨ੍ਹਾਂ ਨੂੰ ਇਸ ਟੈਕਨੀਕਲ ਪੁਆਇੰਟ ਤੇ ਵੱਧ ਨਬਰ ਮਿਲ ਗਏ ਅਤੇ ਉਨ੍ਹਾਂ ਨੂੰ ਦਾਖਲਾ ਮਿਲ ਗਿਆ। ਕੀ ਵਜ਼ੀਰ ਸਾਹਿਬ, ਕੋਈ ਇਸ ਤਰ੍ਹਾਂ ਦਾ ਢੰਗ ਅਪਨਾਉਣਗੇ ਜਿਸ ਨਾਲ ਕਿ ਜਿਹੜੇ ਰੂਰਲ ਬੇਸ ਵਾਲੇ ਨਹੀਂ ਹਨ, ਉਨ੍ਹਾਂ ਨੂੰ ਚੈਕ ਕੀਤਾ ਜਾ ਸਕੇ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦਾ ਕੁਐਸਚਨ ਬੜਾ ਵਾਜਬ ਹੈ। ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਕੋਈ ਹੱਲ ਕਢਿਆ ਜਾਵੇ।

---

**Spare parts recovered from the Jeep of an Officer of the Pepsu Road Transport Corporation**

*507. **Comrade Baldev Singh Loomba** : Will the Minister of State for Transport, Tourism and Sports be pleased to state :—

(a) whether any spare parts were recovered from a jeep of an officer of Pepsu Road Transport Corporation on Bahera Patiala Road during the year 1976—77;

(b) if the reply to part (a) above be in affirmative ; whether any action has been taken against the said officer; if so,details thereof ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਅਤੇ (ਅ) ਸਾਲ 1976-77 ਵਿਚ ਬਹੇੜਾ-ਪਟਿਆਲਾ ਸੜਕ ਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੇ ਕਿਸੇ ਅਫ਼ਸਰ ਦੀ ਜੀਪ ਵਿਚੋਂ ਕਈ ਸਪੇਅਰ ਪਾਰਟਸ ਪ੍ਰਾਪਤ ਨਹੀਂ ਹੋਇਆ। ਪਰ ਮਿਤੀ 10 ਨਵੰਬਰ, 1977 ਨੂੰ ਡਿਪ ਮੈਨੇਜਰ ਪੀ. ਆਰ. ਟੀ. ਸੀ. ਸੰਗਰੂਰ ਦੀ ਜੀਪ ਜੋ ਕਿ ਬਰਮਾ ਸ਼ੈਲ ਪੈਟਰਲ ਪੰਪ, ਬਸ ਸਟੈਂਡ, ਪਟਿਆਲਾ ਕੋਲ ਖੜ੍ਹੀ ਸੀ ਵਿਚੋਂ ਕੁਝ ਸਪੇਅਰ ਪਾਰਟਸ ਬਰਾਮਦ ਹੋਣ ਬਾਰੇ ਕੇਸ ਨੋਟਿਸ ਵਿਚ ਆਇਆ ਸੀ। ਇਸ ਮਾਮਲੇ ਦੀ ਪੜਤਾਲ ਕੀਤੀ ਜਾ ਰਹੀ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਚਲੋ ਬਹੇੜਾ ਰੋਡ ਨਾ ਸਹੀ, ਪੈਟਰੋਲ ਪੰਪ ਸਹੀ, ਉਹ ਵੀ ਤਾਂ ਪਟਿਆਲੇ ਵਿਚ ਹੀ ਹੈ ਜਿੱਥੋਂ ਕਿ ਸਪੇਅਰ ਪਾਰਟਸ ਮਿਲੇ ਹਨ। ਇਹ ਵਾਕਿਆ 10 ਨਵੰਬਰ, 1977 ਦਾ ਹੈ, ਉਸ ਵੇਲੇ ਦੇ ਪੁਰਜ਼ੇ ਮਿਲੇ ਹੋਏ ਹਨ। ਇਕ ਸਾਲ ਦੇ ਕਰੀਬ ਲਗ ਚੱਲਿਆ ਹੈ ਇਹ ਪਤਾ ਕਰਨ ਨੂੰ ਕਿ ਆਇਆ ਉਹ ਪੁਰਜ਼ੇ ਜੋ ਉਨ੍ਹਾਂ ਅਫਸਰਾਂ ਦੇ ਪਾਸੋਂ ਮਿਲੇ ਸਨ, ਕੀ ਉਹ ਪ੍ਰਾਈਵੇਟ ਸਨ ਜਾਂ ਸਰਕਾਰੀ ? ਇਸ ਤਰ੍ਹਾਂ ਅਗਰ ਇਤਨੀ ਗੱਲ ਦੀ ਇਨਕੁਆਇਰੀ ਕਰਨ ਵਿਚ ਸਾਲ ਲੱਗ ਜਾਵੇ ਤਾਂ ਕੀ ਹੁਣ ਮਨਿਸਟਰ ਸਾਹਿਬ ਇਸ ਦੇ ਬਾਰੇ ਭਰੋਸਾ ਦੇਣਗੇ ਕਿ ਕਿਤਨਾ ਟਾਈਮ ਹੋਰ ਇਸ ਇਨਕੁਆਇਰੀ ਤੇ ਲੱਗ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਵੀ ਮਹਿਸੂਸ ਕਰਦਾ ਹਾਂ ਕਿ ਜ਼ਿਆਦਾ ਸਮਾਂ ਲੱਗ ਗਿਆ ਹੈ। ਹੁਣ ਚੀਫ਼ ਮੋਬਾਈਲ ਇੰਜੀਨੀਅਰ ਨੂੰ ਹੁਕਮ ਕਰ ਦਿੱਤੇ ਹਨ ਕਿ ਉਹ ਇਸੇ ਮਹੀਨੇ ਹੀ ਇਨਕੁਆਇਰੀ ਖ਼ਤਮ ਕਰੇ।

(ਇਸ ਸਮੇਂ ਮਾਨਯੋਗ ਮੈਂਬਰ ਮਾਸਟਰ ਚੰਦ ਸਿੰਘ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ।)

**ਸ੍ਰੀ ਸਪੀਕਰ** : ਮਾਸਟਰ ਜੀ, ਤੁਸੀਂ ਬੈਠੋ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਇਸ ਸਵਾਲ ਤੇ ਸਪਲੀਮੈਂਟਰੀ ਜ਼ਰੂਰ ਕਰਨੀ ਹੈ ਜੀ, ਮੈਨੂੰ ਟਾਈਮ ਦਿਓ।

**ਸ੍ਰੀ ਸਪੀਕਰ** : ਜੀ, ਤੁਸੀਂ ਬੈਠੋ। ਜੇਕਰ ਇਸੇ ਤਰ੍ਹਾਂ ਕਰਨ ਲੱਗੇ ਤਾਂ ਠੀਕ ਨਹੀਂ ਹੈ। ਸਾਰਾ ਮਾਮਲਾ ਸਪੱਸ਼ਟ ਹੋ ਚੁੱਕਿਆ ਹੈ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਹੁਕਮ ਚੰਦ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ।)

ਹੁਕਮ ਚੰਦ ਜੀ, ਤੁਸੀਂ ਵੀ ਬੈਠੋ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀਜ਼ ਕਰਨ ਲਈ ਕਿਸ ਤਰ੍ਹਾਂ ਟਾਈਮ ਦਿੰਦੇ ਹੋ ? ਜਿਹੜੇ ਸਾਹਮਣੇ ਬੈਠੇ ਹਨ ਉਨ੍ਹਾਂ ਦੀ ਗੱਲ ਹੀ ਨਹੀਂ ਸੁਣਦੇ . . .

**ਸ੍ਰੀ ਸਪੀਕਰ** : ਹੁਕਮ ਚੰਦ ਜੀ, ਤੁਸੀਂ ਮੇਰੇ ਦਫ਼ਤਰ ਵਿਚ ਆ ਜਾਣਾ, ਮੈਂ ਦੱਸ ਦੇਵਾਂਗਾ ਕਿ ਕਿਵੇਂ ਮੌਕਾ ਬੋਲਣ ਲਈ ਦਿੱਤਾ ਜਾਂਦਾ ਹੈ। ਤੁਸੀਂ ਕਿਰਪਾ ਕਰਕੇ ਬੈਠੋ। ਇਸ ਗੱਲ ਵਿਚੋਂ ਕੋਈ ਲਾਭ ਨਹੀਂ ਨਿਕਲਦਾ।

---

**Transmission losses and theft cases of electricity in the Punjab State Electricity Board.**

*525. **Shri Romesh Chander** : Will the Chief Minister be pleased to state :—

(a) the transmission losses sustained by the Punjab State Electricity Board during the years 1975-76, 1976-77 and 1977-78 together with the number of theft cases of electricity detected during the said period ;

(b) the steps, if any, taken by the government to reduce transmission losses and prevent theft of electricity ?

**ਸਰਦਾਰ ਆਤਮਾ ਸਿੰਘ (ਵਿਕਾਸ ਮੰਤਰੀ)** : (ੳ) (1) ਸਾਲ 1975-76 ਅਤੇ 1977-78 ਦੌਰਾਨ ਪੰਜਾਬ ਬਿਜਲੀ ਬੋਰਡ ਨੂੰ ਹੋਏ ਸਿਸਟਮ ਲੌਸਿਜ਼ ਜਿਸ ਵਿੱਚ ਟ੍ਰਾਂਸਮਿਸ਼ਨ, ਟ੍ਰਾਂਸਫੌਰਮੇਸ਼ਨ, ਡਿਸਟ੍ਰੀਬਿਊਸ਼ਨ ਅਤੇ ਵਿਆਪਾਰਕ ਨੁਕਸਾਨ ਸ਼ਾਮਲ ਹਨ, ਇਸ ਪ੍ਰਕਾਰ ਹਨ :

| 1975-76 | 1976-77 | 1977-78 |
|---|---|---|
| 21.79% | 24.38% | 21.53% |

ਚੋਰੀ ਦੀਆਂ ਵਾਰਦਾਤਾਂ ਦੀ ਗਿਣਤੀ

| | |
|---|---|
| 1975-76 | .. 447 |
| 1976-77 | .. 349 |
| 1977-78 | .. 356 |

(ਅ) ਸਿਸਟਮ ਦੇ ਨੁਕਸਾਨ ਨੂੰ ਘਟਾਉਣ ਲਈ ਬੋਰਡ ਵੱਲੋਂ ਉਠਾਏ ਗਏ ਕਦਮਾਂ ਵਿਚੋਂ ਕੁਝ ਇਹ ਹਨ .—

(1) ਕਪੈਸਿਟਰਜ਼ ਦਾ ਲਗਾਉਣਾ ।

(2) ਨਵੀਆਂ ਟ੍ਰਾਂਸਮਿਸ਼ਨ ਲਾਈਨਾਂ ਅਤੇ ਸਬ-ਸਟੇਸ਼ਨਾਂ ਦੀ ਉਸਾਰੀ ਅਤੇ ਬਣੇ ਹੋਇਆਂ ਦੀ ਸਮੱਰਥਾ ਵਧਾਉਣਾ ।

(3) ਬਿਜਲੀ ਦੀ ਚੋਰੀ ਨੂੰ ਰੋਕਣ ਲਈ, ਖ਼ਪਤਕਾਰਾਂ ਦੇ ਸਥਾਨਾਂ ਦੀ ਘਣੀ ਚੈਕਿੰਗ ਕੀਤੀ ਜਾ ਰਹੀ ਹੈ ਅਤੇ ਨੰਗੇ ਜੋੜਾਂ ਨੂੰ ਦੂਰ ਕਰਨ, ਮੀਟਰਾਂ ਦੀ ਮੋਹਰਬੰਦੀ ਕਰਨ, ਜਿਥੇ ਵੀ ਲੋੜ ਹੋਵੇ ਮੀਟਰ ਤੋਂ ਬਾਹਰ ਕਟ-ਆਊਟ ਲਾਉਣ, ਵਰਗੇ ਰੋਕੂ ਉਪਾਏ ਕੀਤੇ ਜਾ ਰਹੇ ਹਨ ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗਲ ਠੀਕ ਹੈ ਕਿ ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਦੇ ਟ੍ਰਾਂਸਮਿਸ਼ਨ ਲਾਸਿਜ਼ ਜਿਹੜੇ ਹਨ, ਉਹ ਦੂਸਰੇ ਸੂਬਿਆਂ ਤੋਂ ਕਿਤੇ ਜ਼ਿਆਦਾ ਹਨ ਔਰ ਇਸ ਦੀ ਵਜ੍ਹਾ ਬੋਰਡ ਦੇ ਅਫਸਰਾਂ ਦੀ ਨਾ-ਅਹਿਲੀਅਤ ਹੈ ?

ਦੂਸਰਾ ਇਹ ਕਿ ਜਿਹੜੇ ਚੋਰੀ ਦੇ ਕੇਸਿਜ਼ ਦੱਸੇ ਗਏ ਹਨ, ਕੀ ਉਨ੍ਹਾਂ ਵਿਚੋਂ ਕੋਈ ਬੋਰਡ ਦਾ ਕਰਮਚਾਰੀ ਵੀ ਨਿਕਲਿਆ ਹੈ ? ਤੀਸਰਾ ਇਹ ਹੈ ਕਿ ਇਹ ਆਮ ਸ਼ਿਕਾਇਤ ਹੈ ਕਿ ਬਿਜਲੀ ਦੀ ਚੋਰੀ ਬੋਰਡ ਦੇ ਅਫ਼ਸਰਾਂ ਔਰ ਕਰਮਚਾਰੀਆਂ ਨਾਲ ਮਿਲ ਕੇ ਹੁੰਦੀ ਹੈ। ਕਿਆ ਇਸ ਚੀਜ਼ ਨੂੰ ਰੋਕਣ ਵਾਸਤੇ ਸਰਕਾਰ ਨੇ ਕੋਈ ਕਦਮਾਤ ਚੁੱਕੇ ਹਨ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਸਵਾਲ ਕੀਤੇ ਹਨ ਉਨ੍ਹਾਂ ਵਿਚੋਂ ਕੁਝ ਤਾਂ ਐਸੇ ਹਨ ਜਿਹੜੇ ਕਿ ਇਸ ਸਵਾਲ ਨਾਲ ਸੰਬੰਧ ਨਹੀਂ ਰਖਦੇ। ਦੂਸਰਾ ਮੈਂਬਰ ਸਾਹਿਬ ਨੇ ਜੋ ਦੋਸ਼ ਲਾਇਆ ਹੈ ਬੋਰਡ ਦੇ ਅਫ਼ਸਰਾਂ ਬਾਰੇ ਕਿ ਚੋਰੀਆਂ ਕੀਤੀਆਂ ਜਾਂਦੀਆਂ ਹਨ। ਇਸ ਵਾਸਤੇ ਅਗਰ ਇਹ ਮੈਨੂੰ ਲਿਖ ਕੇ ਦੇ ਦੇਣ ਤਾਂ ਮੈਂ ਪੜਤਾਲ ਕਰਵਾ ਲਵਾਂਗਾ।

**Mr. Speaker** : Question hour is over. The remaining questions shall be deemed to have been answered under rule 38 of the Rules of procedure and conduct of business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Brick-lining of Budha Nala

*737. **Sardar Charanjit Singh** : Will the Chief Minister be pleased to state whether the Government propose to brick-line to Budha Nala keeping in view the safety and cleanliness and devastation caused by floods to the Ludhiana city; if so, the details thereof and the appropriate time by which it is likely to be implemented ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਬੁੱਢੇ ਨਾਲੇ ਨੂੰ ਪੱਕਾ ਕਰਨ ਬਾਰੇ ਸਿਜਾਈ ਵਿਭਾਗ ਪਾਸ ਕੋਈ ਤਜਵੀਜ਼ ਨਹੀਂ ਹੈ । ਇਸ ਬਾਰੇ ਇਸ ਦੀਆਂ ਤਫ਼ਸੀਲਾਂ ਅਤੇ ਕੰਮ ਖ਼ਤਮ ਕਰਨ ਦੇ ਸਮੇਂ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ।

---

### ਪੰਜਾਬ ਸਕੂਟਰਜ਼ ਲਿਮਿਟਿਡ ਦੁਆਰਾ ਸਕੂਟਰਾਂ ਦਾ ਉਤਪਾਦਨ

*581. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਪੰਜਾਬ ਸਕੂਟਰਜ਼ ਲਿਮਿਟਿਡ ਆਪਣੀ ਪੂਰੀ ਸਮਰਥਾ ਵਿਚ ਉਤਪਾਦਨ ਕਰ ਰਿਹਾ ਹੈ ;

[ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ]

(ਅ) ਉਕਤ ਯੂਨਿਟ ਦੁਆਰਾ ਸਾਲ 1976-77 ਅਤੇ 1977-78 ਅਤੇ 1 ਅਪਰੈਲ, 1978 ਤੋਂ 30 ਜੂਨ, 1978 ਤਕ ਦੇ ਸਮੇਂ ਦੇ ਦੌਰਾਨ ਕਿੰਨੇ ਸਕੂਟਰ ਬਣਾਏ ਗਏ ਹਨ ;

(ੲ) ਉਕਤ ਯੂਨਿਟ ਦੁਆਰਾ ਸਾਲ 1976-77 ਅਤੇ 1977-78 ਦੇ ਦੌਰਾਨ ਕਿੰਨਾ ਲਾਭ ਜਾਂ ਨੁਕਸਾਨ ਹੋਇਆ ਅਤੇ ਜੇਕਰ ਯੂਨਿਟ ਨੂੰ ਨੁਕਸਾਨ ਹੋਇਆ ਤਾਂ ਇਸ ਦੇ ਕੀ ਕਾਰਨ ਹਨ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਘੱਟ ਮੰਗ ਅਤੇ ਹੋਰ ਬਰਾਂਡਾਂ ਦੇ ਸਕੂਟਰਾਂ ਨਾਲ ਵਧੇਰਾ ਟਾਕਰਾ ਹੋਣ ਕਾਰਨ ਕੰਪਨੀ ਪੂਰਾ ਉਤਪਾਦਨ ਨਹੀਂ ਕਰ ਰਹੀ। ਕੰਪਨੀ ਨੇ ਮਈ, 1977 ਵਿਚ ਉਤਪਾਦਨ ਸ਼ੁਰੂ ਕੀਤਾ ਸੀ। ਸਮਾਂ ਮਈ 1977 ਤੋਂ ਮਾਰਚ, 1978 ਤਕ ਕੰਪਨੀ ਨੇ 2566 ਸਕੂਟਰਜ਼ ਬਣਾਏ ਅਤੇ 2252 ਸਕੂਟਰਜ਼ ਇਸ ਸਮੇਂ ਅੰਦਰ ਵੇਚੇ, ਜਦ ਕਿ ਇਸ ਦੀ ਉਤਪਾਦਨ ਸ਼ਕਤੀ 16,000 ਸਕੂਟਰਾਂ ਦੀ ਸੀ। ਉਤਪਾਦਨ ਸ਼ਕਤੀ ਦੀ ਵਰਤੋਂ 16% ਹੋਈ।

(ਅ) ਜਿਵੇਂ ਕਿ ਉਪਰ ਦਸਿਆ ਗਿਆ ਹੈ, ਕੰਪਨੀ ਨੇ ਮਈ 1977 ਵਿਚ ਉਤਪਾਦਨ ਸ਼ੁਰੂ ਕੀਤਾ। ਕੰਪਨੀ ਨੇ ਮਈ, 77 ਤੋਂ ਮਾਰਚ, 1978 ਤਕ 2566 ਸਕੂਟਰਜ ਬਣਾਏ ਅਤੇ ਜਦੋਂ ਕਿ 1 ਅਪਰੈਲ, 1978 ਤੋਂ 30 ਜੂਨ, 1978 ਤਕ ਕੇਵਲ 632 ਸਕੂਟਰਜ਼ ਬਣਾਏ।

(ੲ) ਵਿੱਤੀ ਸਾਲ ਜਿਹੜਾ ਕਿ 31 ਦਸੰਬਰ, 1977 ਨੂੰ ਖ਼ਤਮ ਹੋਇਆ ਅਤੇ ਜਿਸ ਦੇ ਵਿਚ 8 ਮਹੀਨਿਆਂ ਦਾ ਉਤਪਾਦਨ ਸਮਾਂ ਆ ਜਾਂਦਾ ਹੈ, ਕੰਪਨੀ ਨੂੰ 42.36 ਲੱਖ ਰੁਪਏ ਨਕਦ ਦਾ ਘਾਟਾ ਪਿਆ। ਇਸ ਘਾਟੇ ਦੇ ਵਡੇ ਕਾਰਨ ਸਕੂਟਰਾਂ ਦੀ ਮੰਗ ਦੀ ਘਾਟ ਮਾਰਕਿਟ ਵਿਚ ਵਧੇਰਾ ਟਾਕਰਾ ਅਤੇ ਸਕੂਟਰ ਇੰਡੀਆ ਲਿਮਿਟਿਡ ਵਲੋਂ ਭੇਜੇ ਗਏ ਪਾਵਰ ਪੈਕਸ਼ ਦੀਆਂ ਤਕਨੀਕੀ ਮੁਸ਼ਕਿਲਾਂ ਹਨ।

---

## S. D. Os. in the Panchayati Raj Department

***743. Doctor Sadhu Ram, : Will the Minister for Development be pleased to state the total number of S. D. Os, in the Panchayati Raj Department at present together with the number of Scheduled Castes amongst them ?**

**ਸਰਦਾਰ ਆਤਮਾ ਸਿੰਘ** : ਇਸ ਸਮੇਂ ਪੰਚਾਇਤੀ ਰਾਜ ਤੇ ਸਮੂਹਿਕ ਵਿਕਾਸ ਵਿਭਾਗ ਵਿੱਚ 15 ਉਪ ਮੰਡਲ ਅਫ਼ਸਰ (ਪੰਚਾਇਤੀ ਰਾਜ) ਕੰਮ ਕਰ ਰਹੇ ਹਨ, ਜਿਨ੍ਹਾਂ ਵਿਚੋਂ ਕੋਈ ਵੀ ਅਨੁਸੂਚਿਤ ਜਾਤੀਆਂ ਨਾਲ ਸਬੰਧ ਨਹੀਂ ਰਖਦਾ।

---

## ਪੰਚਾਇਤੀ ਰਾਜ ਵਿਭਾਗ ਵਿਚ ਸੈਕਸ਼ਨਲ ਅਫ਼ਸਰ

*744. **ਡਾਕਟਰ ਸਾਧੂ ਰਾਮ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਪੰਚਾਇਤੀ ਰਾਜ ਵਿਭਾਗ ਵਿਚ ਕੁਲ ਕਿੰਨੇ ਸੈਕਸ਼ਨਲ ਅਫ਼ਸਰ ਹਨ ਅਤੇ ਉਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਦੇ ਕਿੰਨੇ ਹਨ ?

**ਸਰਦਾਰ ਆਤਮਾ ਸਿੰਘ** : ਮਹਿਕਮਾ ਪੰਚਾਇਤੀ ਰਾਜ ਵਿਚ ਮੰਨਜ਼ੂਰ ਸ਼ੁਦਾ ਭਾਗ ਅਫ਼ਸਰਾਂ ਦੀ ਕੁੱਲ ਗਿਣਤੀ 121 ਹੈ, ਜਿਨ੍ਹਾਂ ਵਿਚੋਂ 4 ਭਾਗ ਅਫ਼ਸਰ ਅਨੁਸੂਚਿਤ ਜਾਤੀਆਂ ਦੇ ਹਨ।

---

**ਬੰਗਾ-ਅਪਰਾ ਅਤੇ ਮੁਕੰਦਪੁਰ-ਫਗਵਾੜਾ ਸੜਕਾਂ ਨੂੰ ਚੋੜਾ ਕਰਨਾ**

*756. **ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਲੋਕ ਕਾਰਜ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਬੰਗਾ-ਅਪਰਾ ਅਤੇ ਮੁਕੰਦਪੁਰ-ਫਗਵਾੜਾ ਸੜਕਾਂ ਨੂੰ ਚੋੜਾ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਤੇ ਅਨੁਮਾਨਤ ਕਿੰਨਾ ਖਰਚਾ ਆਵੇਗਾ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸੜਕਾਂ ਨੂੰ ਚੋੜਾ ਕਰਨ ਦਾ ਕੰਮ ਲਗ ਭਗ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਨਹੀਂ ਜੀ।

(ਅ) ਉਕਤ (ੳ) ਤੇ ਦਿੱਤੇ ਉਤਰ ਨੂੰ ਮੁੱਖ ਰਖਦੇ ਸਵਾਲ ਨਹੀਂ ਪੈਦਾ ਹੁੰਦਾ।

---

**ਜ਼ਿਲ੍ਹਾ ਸੰਗਰੂਰ ਨੂੰ ਪਛੜਿਆ ਇਲਾਕਾ ਕਰਾਰ ਦੇਣ ਦੀ ਘੋਸ਼ਣਾ**

*574. **ਹਾਜੀ ਅਨਵਰ ਅਹਿਮਦ ਖਾਨ** : ਕੀ ਵਿਕਾਸ ਮੰਤਰੀ ਜੀ ਇਹ ਦੱਸਣਗੇ ਦੀ ਕਿਰ-ਪਾਲਤਾ ਕਰਨਗੇ :—

(1) ਕੀ ਇਹ ਸੱਚ ਹੈ ਕਿ ਸਾਰੇ ਦਾ ਸਾਰਾ ਸੰਗਰੂਰ ਜ਼ਿਲ੍ਹਾ ਪਛੜਿਆ ਇਲਾਕਾ ਘੋਸ਼ਿਤ ਕੀਤਾ ਜਾ ਚੁਕਿਆ ਹੈ ;

(2) ਰਾਜ ਦੇ ਪਛੜੇ ਹੋਏ ਇਲਾਕਿਆਂ ਵਿਚ ਰਹਿਣ ਵਾਲੇ ਲੋਕਾਂ ਨੂੰ ਕੀ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : (ੳ) ਸੰਗਰੂਰ ਦੇ ਸਾਰੇ ਜ਼ਿਲ੍ਹੇ ਨੂੰ ਉਦਯੋਗਿਕ ਤੌਰ ਤੇ ਪਛੜਿਆ ਹੋਇਆ ਘੋਸ਼ਿਤ ਕੀਤਾ ਜਾ ਚੁੱਕਾ ਹੈ, ਪਰੰਤੂ ਇਸ ਜ਼ਿਲ੍ਹੇ ਦੀ ਸੁਨਾਮ ਤਹਿਸੀਲ ਆਰਥਿਕ ਆਧਾਰ ਤੇ ਪਛੜੀ ਹੋਈ ਘੋਸ਼ਿਤ ਕੀਤੀ ਜਾ ਚੁੱਕੀ ਹੈ।

(ਅ) ਰਾਜ ਦੇ ਪਛੜੇ ਹੋਏ ਇਲਾਕਿਆਂ ਵਿਚ ਰਹਿਣ ਵਾਲੇ ਲੋਕਾਂ ਨੂੰ ਹੇਠ ਲਿਖੀਆਂ ਸਹੂਲਤਾਂ ਅਤੇ ਰਿਆਇਤਾਂ ਪ੍ਰਾਪਤ ਹਨ :—

(1) ਪਸ਼ੂਆਂ ਦੀ ਨਵੀਂ ਡਿਸਪੈਂਸਰੀ ਖੋਲ੍ਹਣ ਲਈ ਲੋਕਾਂ ਦਾ ਯੋਗਦਾਨ 10,000 ਰੁਪਏ ਤੋਂ ਘਟਾ ਕੇ 5,000 ਰੁਪਏ ਕਰ ਦਿੱਤਾ ਗਿਆ ਹੈ ਅਤੇ ਬਕਾਇਆ ਰਕਮ ਪਸ਼ੂ ਮੇਲਿਆਂ ਤੋਂ ਇਕੱਠੀ ਹੋਣ ਵਾਲੀ ਰਕਮ ਵਿਚੋਂ ਦਿੱਤੀ ਜਾਂਦੀ ਹੈ।

[ਵਿੱਤ ਮੰਤਰੀ]

(2) ਸਿਵਲ ਡਿਸਪੈਂਸਰੀ ਦੀ ਇਮਾਰਤ ਦੀ ਉਸਾਰੀ ਲਈ 50% ਸਹਾਇਤਾ ਸਥਾਨਕ ਯੋਗਦਾਨ ਬਦਲੇ ਦਿੱਤੀ ਜਾਂਦੀ ਹੈ।

(3) ਡਾਕਟਰੀ ਕਾਲਜਾਂ ਅਤੇ ਦੰਦਾਂ ਦੇ ਕਾਲਜਾਂ ਵਿਚ 2% ਸੀਟਾਂ ਪਛੜੇ ਇਲਾਕੇ ਦੇ ਵਿਦਿਆਰਥੀਆਂ ਲਈ ਰਾਖਵੀਆਂ ਰੱਖੀਆਂ ਜਾਂਦੀਆਂ ਹਨ।

(4) ਗੌਰਮਿੰਟ ਪਾਲੀਟੈਕਨਿਕ ਕਾਲਜਾਂ ਵਿਚ 5% ਸੀਟਾਂ ਪਛੜੇ ਇਲਾਕੇ ਦੇ ਵਿਦਿਆਰ-ਥੀਆਂ ਲਈ ਸੁਰਖਿਅਤ ਰੱਖੀਆਂ ਜਾਂਦੀਆਂ ਹਨ।

(5) ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ 10% ਸੀਟਾਂ ਪਛੜੇ ਇਲਾਕਿਆਂ ਦੇ ਵਿਦਿ-ਆਰਥੀਆਂ ਲਈ ਸੁਰਖਿਅਤ ਰੱਖੀਆਂ ਜਾਂਦੀਆਂ ਹਨ।

(6) ਪਛੜੇ ਹੋਏ ਇਲਾਕਿਆਂ ਵਿੱਚ ਖੇਤੀ ਬਾੜੀ ਦੇ ਸੰਦਾਂ ਦੀ ਸਹੀ ਵਰਤੋਂ ਕਰਨ, ਦੇਖ ਭਾਲ ਅਤੇ ਮੁਰੰਮਤ ਕਰਨ ਵਾਸਤੇ ਸਿਖਲਾਈ ਦੇਣ ਲਈ ਚਲਦੇ ਫਿਰਦੇ ਉਦਯੋਗਿਕ ਸਿਖਲਾਈ ਕੇਂਦਰ ਸਥਾਪਿਤ ਕੀਤੇ ਜਾ ਰਹੇ ਹਨ। ਹਰ ਸਿਖਿਆਰਥੀ ਨੂੰ 50 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਵਜ਼ੀਫਾ ਦਿੱਤਾ ਜਾਵੇਗਾ।

(7) ਪਛੜੇ ਇਲਾਕਿਆਂ ਵਿਚ ਬਿਜਲੀ ਦੀ ਆਮ ਕੁਨੈਕਸ਼ਨਾਂ ਲਈ ਕੁਨੈਕਸ਼ਨ ਸੇਵਾ ਖਰਚੇ ਅਤੇ ਜ਼ਮਾਨਤੀ ਰਕਮ 4 ਕਿਸ਼ਤਾਂ ਵਿਚ ਲਈ ਜਾਂਦੀ ਹੈ, ਭਾਵ ਪਹਿਲੀ ਕਿਸ਼ਤ ਲੋੜ-ਪੱਤਰ ਰਾਹੀਂ ਅਤੇ ਬਾਕੀ ਰਹਿੰਦੀਆਂ ਤਿੰਨ ਕਿਸ਼ਤਾਂ ਬਿਜਲੀ ਦੇ 3 ਬਿਲਾਂ ਦੀ ਅਦਾਇਗੀ ਦੇ ਨਾਲ ਲਈਆਂ ਜਾਂਦੀਆਂ ਹਨ। ਇਸੇ ਪ੍ਰਕਾਰ ਉਦਯੋਗਿਕ ਕੁਨੈਕਸ਼ਨਾਂ ਲਈ ਜ਼ਮਾਨਤ ਵੀ 4 ਬਰਾਬਰ ਬਰਾਬਰ ਕਿਸ਼ਤਾਂ ਵਿੱਚ ਪ੍ਰਾਪਤ ਕੀਤੀ ਜਾਂਦੀ ਹੈ।

(8) ਪਛੜੇ ਹੋਏ ਇਲਾਕਿਆਂ ਵਿਚ ਉਦਯੋਗਿਕ ਯੂਨਿਟ ਕਾਇਮ ਕਰਨ ਲਈ ਸਰਕਾਰ ਨੇ ਹੇਠ ਲਿਖੀਆਂ ਰਿਆਇਤਾਂ ਦੇਣ ਦੀ ਘੋਸ਼ਣਾ ਕੀਤੀ ਹੈ :—

(1) ਵਿਆਜ ਰਹਿਤ ਕਰਜ਼ੇ :—

(ੳ) ਕਿੰਨੇ ਸਮੇਂ ਲਈ ਪ੍ਰਾਪਤ (ਸਾਲਾਨਾ) .. 10 ਸਾਲ

(ਅ) ਮਾਤਰਾ :—

ਲਾਗਤ ਪੂੰਜੀ ਦਾ ਪ੍ਰਤੀਸ਼ਤ (ਸਾਲਾਨਾ) .. 40%

(ੲ) ਵਿਕਰੀ ਦੀ ਕੀਮਤ ਦਾ ਪ੍ਰਤੀਸ਼ਤ .. 6%

(ਸ) ਸਾਲਾਨਾ ਰਕਮ ਤੇ ਰੋਕ .. 7 ਲੱਖ

| | | |
|---|---|---|
| (ਹ) ਮੁੜ ਅਦਾਇਗੀ | .. | ਭੁਗਤਾਨ ਦੀ ਮਿਤੀ ਤੋਂ 11ਵੇਂ ਸਾਲ ਤੋਂ ਤਿੰਨ ਬਰਾਬਰ ਕਿਸ਼ਤਾਂ ਵਿਚ । |
| (2) ਬਿਜਲੀ ਕਰ ਤੋਂ ਛੋਟ | .. | 10 ਸਾਲ |
| (3) ਛੋਟ/ਚੁੰਗੀ ਟੈਕਸ ਤੋਂ ਵਾਪਸੀ/ਰੱਦ ਟੈਕਸ | .. | 10 ਸਾਲ |
| (4) ਭੋਂ ਸਹਾਇਤਾ | .. | ਦਿਖਾਏ ਗਏ ਰੇਟ ਤੋਂ 75% ਜ਼ਿਆਦਾ ਕੀਮਤ । |
| (ੳ) ਫੋਕਲ ਪੁਆਇੰਟਾਂ ਵਿਚ ਵਿਕਸਿਤ ਪਲਾਟ | .. | 8 ਰੁਪਏ |
| (ਅ) ਅਵਿਕਸਿਤ ਜ਼ਮੀਨ (ਪ੍ਰਾਪਤ) | . | 2 ਰੁਪਏ |
| (5) ਪਛੜੇ ਹੋਏ ਇਲਾਕਿਆਂ ਵਿਚ ਜਮ੍ਹਾਂ ਪੂੰਜੀ ਲਾਗਤ ਤੇ (ਜ਼ਮੀਨ, ਬਿਲਡਿੰਗ ਅਤੇ ਮਸ਼ੀਨਰੀ) | | ਰਾਜ ਵੱਲੋਂ 15% ਸਹਾਇਤਾ । |

ਇਸ ਵਿਚ ਕੇਂਦਰ ਵਲੋਂ ਮਿਲਣ ਵਾਲੀ ਸਬਸਿਡੀ ਸਕੀਮ ਅਧੀਨ ਆਉਂਦੇ ਹੁਸ਼ਿਆਰਪੁਰ, ਸੰਗਰੂਰ, ਬਠਿੰਡਾ ਅਤੇ ਫਰੀਦਕੋਟ ਜ਼ਿਲ੍ਹੇ ਦੀ ਫਰੀਦਕੋਟ ਤਹਿਸੀਲ ਦੇ ਜ਼ਿਲ੍ਹੇ ਸ਼ਾਮਲ ਨਹੀਂ ਹਨ। ਇਨ੍ਹਾਂ ਜ਼ਿਲ੍ਹਿਆਂ ਵਿਚ ਕੇਂਦਰੀ ਸਕੀਮ ਦੇ ਅਧੀਨ ਮਿਲਣ ਵਾਲੀ ਸਬਸਿਡੀ ਤੋਂ ਇਲਾਵਾ ਰਿਆਇਤੀ ਵਿਆਜ ਦੀ ਦਰ ਤੇ ਰਕਮ ਮਿਲ ਸਕਦੀ ਹੈ।

(6) ਹਰ ਕਿਸਮ ਦੇ ਕੱਚੇ ਮਾਲ ਦੀ ਵੰਡ ਸਮੇਂ ਉਦਯੋਗਾਂ ਨੂੰ 20% ਦੀ ਮਹੱਤਤਾ ਦਿੱਤੀ ਜਾਵੇਗੀ ।

---

## UNSTARRED QUESTIONS AND ANSWERS

### Checking of Mishaps from the operation of Thrashers

177. **Comrade Satya Pal Dang**: Will the Minister for Agriculture and Forests be pleased to state the steps being taken by the Government to check or reduce the number of mishaps resulting from the operation of thrashers during the wheat harvesting season ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਰਕਾਰ ਵੱਲੋਂ ਥਰੈਸ਼ਰ ਤੋਂ ਵਾਪਰਨ ਵਾਲੀਆਂ ਦੁਰਘਟਨਾਵਾਂ ਘੱਟ ਕਰਨ ਅਤੇ ਰੋਕਣ ਲਈ ਹੇਠ ਲਿਖੇ ਕਦਮ ਚੁੱਕੇ ਗਏ ਹਨ:—

(1) ਹਾਦਸੇ ਘਟਾਉਣ ਲਈ ਕਿਸਾਨਾਂ ਨੂੰ ਸਿਖਲਾਈ ਦੇ ਸਾਧਨਾਂ ਦੀ ਯੋਜਨਾ ਬਣਾ ਕੇ ਅਪਣਾਈ ਗਈ ।

[ਖੇਤੀ ਬਾੜੀ ਮੰਤਰੀ]

(2) ਬਚਾਉਦੇ ਤਰੀਕਿਆਂ ਦਾ ਦੂਰਦਰਸ਼ਨ ਅਤੇ ਆਕਾਸ਼ਬਾਣੀ ਰਾਹੀਂ ਬਰਾਡਕਾਸਟ ਕੀਤਾ ਗਿਆ ਜਿਸ ਦੇ ਸਿੱਟੇ ਵਜੋਂ ਕਿਸਾਨਾਂ ਨੂੰ ਥਰੈਸ਼ਰਾਂ ਨੂੰ ਸੰਭਾਲ ਕੇ ਚਲਾਉਣ ਦੀ ਜਾਣਕਾਰੀ ਮਿਲੀ।

(3) (ੳ) ਰਾਜ ਵਿਚ ਥਰੈਸ਼ਰਾਂ ਨੂੰ ਸੰਭਾਲ ਕੇ ਚਲਾਉਣ ਅਤੇ ਬਚਾਉਣ ਦੇ ਢੰਗ ਅਪਨਾਉਣ ਬਾਰੇ ਸਿਖਿਆ ਦਿੱਤੀ ਗਈ।

(ਅ) ਰਜਿਸਟਰਡ ਫਰਮਾਂ ਨੂੰ ਥਰੈਸ਼ਰਾਂ ਉਤੇ ਬਚਾਉ ਦੇ ਨਿਸ਼ਾਨ ਅਤੇ ਖ਼ਤਰੇ ਦੀ ਤਾੜਨਾ ਲਾਉਣ ਬਾਰੇ ਕਿਹਾ ਗਿਆ।

(4) ਫ਼ੀਡਿੰਗ ਚੂਟ ਦੇ ਨਵੇਂ ਨਮੂਨੇ ਤਿਆਰ ਕਰਕੇ ਰਜਿਸਟਰਡ ਫਰਮਾਂ ਨੂੰ ਅਪਨਾਉਣ ਵਾਸਤੇ ਕਿਹਾ ਗਿਆ। ਵਿਭਾਗ ਦਾ ਤਕਨੀਕੀ ਅਮਲਾ ਬੜੇ ਧਿਆਨ ਨਾਲ ਵੇਖ ਰਿਹਾ ਹੈ ਕਿ ਫਰਮਾਂ ਨੇ ਥਰੈਸ਼ਰਾਂ ਉਤੇ ਬਚਾਉ ਦੇ ਸਾਧਨ ਲਵਾਏ ਹਨ।

(5) ਭਾਰਤੀਯ ਸਟੈਂਡਰਡ ਇਨਸਟੀਚਿਊਟ ਥਰੈਸ਼ਰਾਂ ਵਾਸਤੇ ਸੇਫਟੀ ਸਟੈਂਡਰਡ ਬਣਾ ਰਿਹਾ ਹੈ। ਥਰੈਸ਼ਰਾਂ ਦੀਆਂ ਫਰਮਾਂ ਨੂੰ ਇਸ ਅਨੁਸਾਰ ਥਰੈਸ਼ਰ ਬਣਾਉਣ ਲਈ ਮਜਬੂਰ ਕੀਤਾ ਜਾਵੇਗਾ।

---

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਧੂਤ ਦੌਸੜਕਾ ਤੋਂ ਢੋਲ ਬਾਹਾ ਤਕ ਸੜਕ ਬਣਾਉਣਾ

178. **ਕਾਮਰੇਡ ਸੱਤ ਪਾਲ ਡਾਂਗ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਧੂਤ ਦੌਸੜਕਾ ਤੋਂ ਢੋਲਬਾਹਾ ਤੱਕ ਇੱਕ ਲਿੰਕ ਸੜਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਤਾਂ ਕਿ ਕੰਡੀ ਦੇ ਇਲਾਕੇ ਦੇ ਪਿੰਡਾਂ ਨੂੰ ਪੱਕੀ ਸੜਕ ਨਾਲ ਮਿਲਾਇਆ ਜਾਵੇ ?

**ਸਰਦਾਰ ਰਣਧੀਰ ਸਿੰਘ ਚੀਮਾ** : ਪਿੰਡ ਢੋਲਬਾਹਾ ਨੂੰ ਵੱਖਰੇ ਤੌਰ ਤੇ ਲਿੰਕ ਕੀਤਾ ਜਾ ਚੁੱਕਾ ਹੈ। ਲਿੰਕ ਦੌਸੜਕਾ ਤੋਂ ਢੋਲਬਾਹਾ ਸੜਕ ਦੀ ਉਸਾਰੀ ਦੀ ਕੋਈ ਤਜਵੀਜ਼ ਨਹੀਂ ਕਿਉਂਕਿ ਇਸ ਸੜਕ ਤੋਂ ਕਿਸੇ ਆਬਾਦੀ ਨੂੰ ਲਾਭ ਨਹੀਂ ਪੁੱਜਦਾ।

---

## ਜ਼ਿਲ੍ਹਾ ਹੁਸ਼ਿਆਰਪੁਰ ਵਿਚ ਚੋਆਂ ਤੇ ਪੁਲ ਬਣਾਉਣੇ

179. **ਕਾਮਰੇਡ ਸੱਤ ਪਾਲ ਡਾਂਗ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਅਜਿਹੇ ਚੋਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਤੇ ਪੁਲ ਬਣਾਉਣੇ ਜ਼ਰੂਰੀ ਹਨ ;

(ਅ) ਉਕਤ ਪੁਲਾਂ ਦੀ ਉਸਾਰੀ ਕਰਨ ਦੇ ਪ੍ਰੋਗਰਾਮ ਦਾ ਵੇਰਵਾ ਕੀ ਹੈ ਅਤੇ ਇਨ੍ਹਾਂ ਤੇ ਕਿੰਨਾ ਖਰਚ ਆਉਣ ਦਾ ਅਨੁਮਾਨ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਅਤੇ (ਅ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਲੋਕ ਨਿਰਮਾਣ ਵਿਭਾਗ ਦੁਆਰਾ ਬਣਾਈਆਂ/ਬਣ ਰਹੀਆਂ ਸੜਕਾਂ ਨੂੰ ਕੁਲ 395 ਚੋਅ ਪਾਰ ਕਰਦੇ ਹਨ ।

| | | |
|---|---|---|
| ਲਿੰਕ ਸੜਕਾਂ ਉਤੇ | .. | 310 |
| ਮੇਨ ਸੜਕਾਂ ਉਤੇ | .. | 85 |

ਇਨ੍ਹਾਂ ਸਾਰੇ ਪੁਲਾਂ ਨੂੰ ਬਣਾਉਣ ਲਈ 1905 ਲੱਖ ਰੁਪਏ ਦੇ ਲੱਗ ਭਗ ਰੋਰ ਲੋੜ ਹੋਵੇਗੀ। ਉਪਰੋਕਤ ਚੋਆਂ ਵਿਚੋਂ ਫਿਲਹਾਲ 11 ਚੋਆਂ ਤੇ ਪੁਲ ਬਣਾਉਣ ਦਾ ਪ੍ਰੋਗਰਾਮ ਹੈ ਅਤੇ ਬਾਕੀ ਚੋਆਂ ਤੇ ਪੁਲਾਂ ਦੀ ਉਸਾਰੀ ਕਰਨ ਦੀ ਅਜੇ ਕੋਈ ਤਜਵੀਜ਼ ਨਹੀਂ ਹੈ।

---

**ਸ੍ਰੀ ਹਰਗੋਬਿੰਦ ਪੁਰ ਦੇ ਨੇੜੇ ਬਿਆਸ ਦਰਿਆ ਤੇ ਪਲ ਬਣਾਉਣਾ**

180. **ਕਾਮਰੇਡ ਸੱਤ ਪਾਲ ਡਾਂਗ** : ਕੀ ਲੋਕ ਕਾਰਜ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ੍ਰੀ ਹਰਗੋਬਿੰਦਪੁਰ ਦੇ ਨੇੜੇ ਬਿਆਸ ਦਰਿਆ ਤੇ ਪੁਲ ਬਣਾਉਣ ਦਾ ਪ੍ਰੋਗਰਾਮ ਦਾ ਵੇਰਵਾ ਕੀ ਹੈ ਅਤੇ ਇਸ ਤੇ ਕਿੰਨਾਂ ਖਰਚ ਆਉਣ ਦਾ ਅਨੁਮਾਨ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਇਸ ਪੁਲ ਦੀ ਉਸਾਰੀ ਦੀ ਅਜੇ ਕੋਈ ਮਨਜ਼ੂਰ ਸ਼ੁਦਾ ਸਕੀਮ ਨਹੀਂ ਹੈ। ਹਾਲੇ ਇਹ ਵੀ ਨਹੀਂ ਦੱਸਿਆ ਜਾ ਸਕਦਾ ਕਿ ਇਸ ਪੁਲ ਤੇ ਕਿੰਨਾ ਖਰਚ ਆਵੇਗਾ ।

---

**Factories Registered in Patiala, Sangrur and Bhatinda Districts.**

206. **Comrade Baldev Singh Loomba** : Will the Minister of State for Labour and Employment be pleased to lay on the Table a list of registered factories in Patiala, Sangrur and Bhatinda districts, at present alongwith the number of workers in each factory ?

**ਸਾਥੀ ਧਰਮ ਪਾਲ ਸੱਭਰਵਾਲ** : ਪਟਿਆਲਾ, ਸੰਗਰੂਰ ਤੇ ਬਠਿੰਡਾ ਜ਼ਿਲ੍ਹਿਆਂ ਵਿਚ ਰਜਿਸਟਰਡ ਸ਼ੁਦਾ ਕਾਰਖਾਨਿਆਂ ਦੀ ਮੌਜੂਦਾ ਗਿਣਤੀ ਅਤੇ ਉਨ੍ਹਾਂ ਵਿੱਚ ਕੰਮ ਕਰ ਰਹੇ ਕਾਮਿਆਂ ਦੀ ਕੁਲ ਗਿਣਤੀ ਹੇਠਾਂ ਦਿੱਤੀ ਜਾਂਦੀ ਹੈ :—

| ਜ਼ਿਲ੍ਹੇ ਦਾ ਨਾਂ | | ਰਜਿਸਟਰ-ਸ਼ੁਦਾ ਕਾਰਖਾਨਿਆਂ ਦੀ ਕੁਲ ਗਿਣਤੀ | ਕੰਮ ਕਰ ਰਰੇ ਕਾਮਿਆਂ ਦੀ ਕੁਲ ਗਿਣਤੀ |
|---|---|---|---|
| ਪਟਿਆਲਾ | .. | 490 | 17,865 |
| ਸੰਗਰੂਰ | .. | 240 | 3,924 |
| ਬਠਿੰਡਾ | .. | 192 | 3,227 |
| ਕੁਲ ਜੋੜ | .. | 922 | 25,016 |

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ ]

ਅਜਿਹੀਆਂ ਰਜਿਸਟਰਡ ਫ਼ੈਕਟਰੀਆਂ ਅਤੇ ਹਰ ਇਕ ਫ਼ੈਕਟਰੀ ਵਿੱਚ ਕੰਮ ਕਰ ਰਹੇ ਕਿਰਤੀਆਂ ਦਾ ਵੇਰਵਾ ਚੀਫ ਇਨਸਪੈਕਟਰ ਆਫ਼ ਫੈਕਟਰੀਜ਼, ਪੰਜਾਬ ਦੇ ਦਫਤਰ ਵਿੱਚ ਉਪਲੱਬਧ ਹੈ। ਐਪਰ ਇਨ੍ਹਾਂ ਦੀਆਂ ਲਿਸਟਾਂ ਤਿਆਰ ਕਰਨ ਅਤੇ ਹੋਰ ਸਬੰਧਤ ਸੂਚਨਾ ਇਕੱਤਰ ਕਰਨ ਵਿਚ ਜਿੰਨਾ ਸਮਾਂ ਅਤੇ ਮਿਹਨਤ ਦਰਕਾਰ ਹੈ, ਇਸ ਤੋਂ ਉਨਾ ਲਾਭ ਪ੍ਰਾਪਤ ਨਹੀਂ ਹੋ ਸਕੇਗਾ।

## Unstarred Question No. 208

**[Extension was asked for in respect of Unstarred Question No. 208]**

ਵਿਧਾਨ ਸਭਾ ਦੇ ਸੁਆਲ ਨੰ: 208 ਜੋ ਮਿਤੀ 8 ਸਤੰਬਰ, 1978 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿੱਚ ਕਾਮਰੇਡ ਦਲੀਪ ਸਿੰਘ ਟਪਿਆਲਾ, ਐਮ. ਐਲ. ਏ., ਅਤੇ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ., ਦੇ ਵਲੋਂ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

(ਸਹੀ)

ਵਿਕਾਸ ਅਤੇ ਪੰਚਾਇਤ ਮੰਤਰੀ।

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

ਗ: ਸ: ਨੰ: ਡੀ. ਪੀ.-ਈ 6-78, ਮਿਤੀ 7 ਸਤੰਬਰ, 1978

## POINTS OF ORDER REGARDING CALL ATTENTION NOTICES/ ADJOURNMENT MOTIONS

**ਡਾਕਟਰ ਕੇਵਲ ਕ੍ਰਿਸ਼ਨ:** ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇਟ ਆਫ ਆਰਡਰ ਇਹ ਹੈ ਕਿ ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ ਸੋਢਲ ਮੰਦਰ ਬਾਰੇ.......

**ਸ੍ਰੀ ਸਪੀਕਰ:** ਡਾਕਟਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਤੁਸੀਂ ਸਭ ਕੁਝ ਜਾਣਦੇ ਹੋ, ਫਿਰ ਇਹੋ ਜਿਹੀਆਂ ਗੱਲਾਂ ਕਰਦੇ ਹੋ, ਇਹ ਤੁਹਾਨੂੰ ਸ਼ੋਭਾ ਨਹੀਂ ਦਿੰਦਾ। (ਵਿਘਨ)

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਸਰੂਪ ਸਿੰਘ ਅਤੇ ਹੋਰ ਕਈ ਮੈਂਬਰ ਸਾਹਿਬਾਨ ਸਾਰੀਆਂ ਪਾਰਟੀਆਂ ਵਲੋਂ ਖੜੇ ਸਨ ਅਤੇ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ। (ਵਿਘਨ, ਸ਼ੋਰ) ਇਸ ਸਮੇਂ ਸਦਨ ਵਿਚ ਇਤਨਾ ਸ਼ੋਰ ਸੀ ਕਿ ਸੁਣਾਈ ਕੁਝ ਨਹੀਂ ਸੀ ਦੇ ਰਿਹਾ। )

**ਸ੍ਰੀ ਸਪੀਕਰ:** ਸਰਦਾਰ ਸਰੂਪ ਸਿੰਘ ਜੀ, ਤੁਸੀਂ ਬੈਠ ਜਾਓ। ਐਵੇਂ ਰੌਲਾ ਪਾਈ ਜਾਂਦੇ ਹੋ। (ਵਿਘਨ)

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਸਪੀਕਰ** : ਮੈਨੂੰ ਸਮਝ ਨਹੀਂ ਆਈ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਸਪੀਕਰ** : ਮੈਂ ਅਲਾਓ ਨਹੀਂ ਕੀਤਾ। ਤੁਸੀਂ ਬੈਠ ਜਾਓ।

**ਸਰਦਾਰ ਉਮਰਾਓ ਸਿੰਘ** : ** ** **

**Mr Speaker** : I am sorry, this is no point of order. Call Attention Motion by Master Chand Singh. (Interruption).

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛੋ (ਸਰਦਾਰ ਉਮਰਾਓ ਸਿੰਘ ਵੱਲ ਇਸ਼ਾਰਾ) ਕਿ ਸੋਢਲ ਮੰਦਰ ਹੈ ਕਿਥੇ ? (ਵਿਘਨ)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਪੰਜਾਬ ਦੇ ਅੰਮ੍ਰਿਤਸਰ ਦੇ ਜ਼ਿਲ੍ਹੇ ਵਿਚ ਡਿਪਟੀ ਸੁਪਰਡੰਟ, ਅੰਮ੍ਰਿਤਸਰ ਦੇ ਦਫ਼ਤਰ ਵਿਚੋਂ ਅਫੀਮ ਨਿਕਲੀ ਹੈ ਹੋਰ ਕਈ ਨਸ਼ੀਲੀਆਂ ਚੀਜ਼ਾਂ ਨਿਕ-ਲੀਆਂ ਹਨ ........

**ਸ੍ਰੀ ਸਪੀਕਰ** : ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ। (ਵਿਘਨ)

**ਮਾਸਟਰ ਚੰਦ ਸਿੰਘ** : ਉਥੇ ਕਈ ਨਸ਼ੀਲੀਆਂ ਚੀਜ਼ਾਂ ਨਿਕਲੀਆਂ ਹਨ, ਤੁਸੀਂ ਗੱਲ ਨਹੀਂ ਸੁਣਦੇ। (ਸ਼ੋਰ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਤੁਸੀਂ ਇਹ ਵੇਖੋ (ਅਖ਼ਬਾਰ ਵਿਖਾ-ਉਂਦੇ ਹੋਏ) 1800 ਆਦਮੀ ਫਟੜ ਹੋਏ ਹਨ ........(ਵਿਘਨ)

(ਇਸ ਵੇਲੇ ਕਈ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ** **)

**ਸ੍ਰੀ ਸਪੀਕਰ** : ਜੋ ਕੁਝ ਵੀ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ, ਉਹ ਪਰੋਸੀਡਿੰਗਜ਼ ਦਾ ਪਾਰਟ ਨਾ ਬਣੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਉਨ੍ਹਾਂ ਦੀਆਂ ਮੰਗਾਂ ਸਨ, ਇਹ ਵੇਖੋ (ਅਖਬਾਰ ਵਿਖਾ-ਉਂਦੇ ਹੋਏ)

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ ਤਾਂ ਹੀ ਗੱਲ ਸੁਣੀ ਜਾ ਸਕਦੀ ਹੈ। ਨਹੀਂ ਤਾਂ ਮੈਂ ਕਿਸੇ ਨੂੰ ਅਲਾਓ ਨਹੀਂ ਕਰਾਂਗਾ। (ਵਿਘਨ) (ਸ਼ੋਰ)

(ਇਸ ਵੇਲੇ ਕਈ ਮੈਂਬਰ ਸਾਹਿਬਾਨ ਗੁੱਸੇ ਵਿਚ ਇਕ ਦੂਜੇ ਨਾਲ ਬੋਲ ਰਹੇ ਸਨ ਅਤੇ ਕਈ ਨਾਅਰੇ ਵੀ ਲਾ ਰਹੇ ਸਨ ** **)

---

**Expunged/Not recorded as ordered by the Chair.

ਤੁਸੀਂ ਬੈਠ ਜਾਓ। ਜੇ ਤੁਸੀਂ ਇਸ ਤਰ੍ਹਾਂ ਰੌਲੇ ਦੀ ਗੱਲ ਕਰੋਗੇ ਤਾਂ ਕੋਈ ਕੰਮ ਨਹੀਂ ਹੋਵੇਗਾ । ਇਹ ਜੋ ਕੁਝ ਬਗੈਰ ਪਰਮਿਸ਼ਨ ਕਿਹਾ ਜਾ ਰਿਹਾ ਹੈ ਇਹ ਰਿਕਾਰਡ ਨਾ ਕੀਤਾ ਜਾਵੇ ।

(ਇਸ ਵੇਲੇ ਮਾਨਯੋਗ ਮੈਂਬਰਜ਼ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ, ਜੱਥੇਦਾਰ ਖਜ਼ਾਨ ਸਿੰਘ ਮੀਰਾਂ ਕੋਟ ਅਤੇ ਹੋਰ ਕਈ ਮੈਂਬਰ ਸਾਹਿਬਾਨ ਆਪਸ ਵਿਚ ਗੁੱਸੇ ਵਿਚ ਉੱਚੀ ਉੱਚੀ ਬੋਲ ਰਹੇ ਸਨ)

ਕਨੇਡੀਅਨ ਸਾਹਿਬ, ਜਿਹੜੇ ਤਰੀਕੇ ਨਾਲ ਤੁਸੀਂ ਮਾਮਲਾ ਰੇਜ਼ ਕਰ ਰਹੇ ਹੋ, ਮੈਂ ਅਲਾਓ ਨਹੀਂ ਕਰ ਸਕਦਾ। (ਵਿਘਨ) I am sorry. ਜੇ ਤੁਹਾਨੂੰ ਕੋਈ ਤਕਲੀਫ ਹੈ ਤਾਂ ਮੈਨੂੰ ਚੈਂਬਰ ਵਿਚ ਮਿਲ ਲੈਣਾ। (ਸ਼ੋਰ) I will not allow.

(ਇਸ ਵੇਲੇ ਕਈ ਮੈਂਬਰ ਸਾਹਿਬਾਨ ਆਪਸ ਵਿਚ ਉੱਚੀ ਉੱਚੀ ਲੜ ਰਹੇ ਸਨ ਅਤੇ ਕਮਿਊਨਿਸਟ ਪਾਰਟੀ ਦੇ ਮੈਂਬਰ ਸਾਹਿਬਾਨ ਨਾਅਰੇ ਵੀ ਲਾ ਰਹੇ ਸਨ ** ** **)

ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ, ਇਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ ਇਹ ਬਹੁਤ ਗੰਭੀਰ ਮਸਲਾ ਹੈ। ਉਥੇ 36 ਆਦਮੀ ਮਰ ਗਏ ........

**ਸ੍ਰੀ ਸਪੀਕਰ :** ਕਨੇਡੀਅਨ ਸਾਹਿਬ, ਤੁਸੀਂ ਮੇਰੀ ਗੱਲ ਸੁਣ ਕੇ ਨਹੀਂ ਰਾਜ਼ੀ, ਮੈਂ ਤੁਹਾਡੀ ਗੱਲ ਕਿਵੇਂ ਸੁਣ ਸਕਦਾ ਹਾਂ। (ਵਿਘਨ) ਤੁਸੀਂ ਮੈਨੂੰ ਤਾਂ ਸੁਣੋ। (ਸ਼ੋਰ)

ਮੈਂ ਬੇਨਤੀ ਕਰਾਂਗਾ ਕਿ ਤੁਸੀਂ ਐਨਾ ਰੌਲਾ ਪਾਇਆ ਹੈ, ਮੁਮਕਿਨ ਹੈ ਕਿ ਤੁਹਾਡੀ ਆਤਮਾ ਨੂੰ ਕੋਈ ਸ਼ਾਂਤੀ ਮਿਲੀ ਹੋਵੇਗੀ, ਪਰ ਜਿਨ੍ਹਾਂ ਲੋਕਾਂ ਲਈ ਤੁਸੀਂ ਇਥੇ ਕੰਮ ਕਰਨ ਆਏ ਹੋ, ਉਨ੍ਹਾਂ ਦਾ ਕੋਈ ਕੰਮ ਨਹੀਂ ਹੋਇਆ। ਤੁਹਾਡੇ ਵਲੋਂ ਇੱਕ ਐਡਜਰਨਮੈਂਟ ਮੋਸ਼ਨ ਆਈ ਸੀ। ਤੁਸੀਂ ਉਸ ਲਈ ਮੇਰੇ ਕੋਲ ਚੈਂਬਰ ਵਿਚ ਆ ਜਾਵੋ ਅਤੇ ਡਿਸਕਸ ਕਰ ਲੈਣਾ। ਡਾਂਗ ਸਾਹਿਬ ਹਮੇਸ਼ਾਂ ਇਸ ਤਰ੍ਹਾਂ ਕਰਦੇ ਆਏ ਹਨ ਅਤੇ ਮੇਰੇ ਕੋਲ ਚੈਂਬਰ ਵਿਚ ਆ ਜਾਂਦੇ ਹਨ। ਜੇਕਰ ਤੁਹਾਨੂੰ ਚੈਂਬਰ ਵਿਚ ਆ ਕੇ ਵੀ ਤਸੱਲੀ ਨਾ ਹੋਵੇ ਅਤੇ ਕੋਈ ਹੱਲ ਨਾ ਨਿਕਲੇ ਤਾਂ ਫਿਰ ਰੌਲਾ ਪਾ ਲੈਣਾ। ਜਕਰ ਹੁਣ ਤੁਸੀਂ ਰੌਲਾ ਪਾਉਗੇ ਤਾਂ ਕੋਈ ਇਲਾਜ ਨਹੀਂ ਹੋਣਾ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ । 1800 ਆਦਮੀ ਫੜੇ ਗਏ ਹਨ । ਤੁਸੀਂ ਮੇਰੀ ਐਡਜਰਨਮੈਂਟ ਮੋਸ਼ਨ ਰੱਦ ਕਰ ਦਿੱਤੀ ਹੈ (ਵਿਘਨ) (ਸ਼ੋਰ) ਬੜਾ ਗੰਭੀਰ ਮਾਮਲਾ ਸੀ । ਇਥੇ ਹੋਰ ਸਾਥੀਆਂ ਵਲੋਂ ਵੀ ਪੁਆਇੰਟ ਆਫ ਆਰਡਰਜ਼ ਉਠਾਏ ਗਏ ਹਨ। ਪੁਆਇੰਟ ਆਫ ਆਰਡਰ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਉਠਾਇਆ ਅਤੇ ਸਰਦਾਰ ਉਮਰਾਓ ਸਿੰਘ ਜੀ ਨੇ ਵੀ ਉਠਾਇਆ । ਮੈਨੂੰ ਤੁਸੀਂ ਇੱਕ ਮਿੰਟ ਵੀ ਗੱਲ ਕਰਨ ਲਈ ਨਹੀਂ ਦਿੰਦੇ । ਤੁਸੀਂ ਮੇਰੀ ਕੋਈ ਗੱਲ ਵੀ ਸੁਣਨ ਨੂੰ ਤਿਆਰ ਨਹੀਂ, ਔਰ ਅਸੀਂ ਸ਼ਰੀਫ ਬਣ ਕੇ ਕਿਵੇਂ ਬੈਠੇ ਰਹੀਏ । ਜਿਨ੍ਹਾਂ ਦੀ ਅਸੀਂ ਪ੍ਰਤੀਨਿਧਤਾ ਕਰਨੀ ਹੈ, ਉਨ੍ਹਾਂ ਬਾਰੇ ਕਿਉਂ ਨਾ ਬੋਲੀਏ ? (ਵਿਘਨ)

**ਸ੍ਰੀ ਸਪੀਕਰ** : ਤੁਸੀਂ ਵੀ ਮਜਬੂਰ ਹੋ ਪਰ ਕੇਨੇਡੀਅਨ ਸਾਹਿਬ, ਇਸ ਤਰ੍ਹਾਂ ਦੀਆ ਗੱਲਾਂ ਕਰਕੇ ਤੁਸੀਂ ਹਾਊਸ ਦਾ ਟਾਈਮ ਜ਼ਾਇਆ ਕਰ ਰਹੇ ਹੋ, । ਇਸ ਲਈ ਤੁਸੀਂ ਚੈਂਬਰ ਵਿਚ

**Not recorded as ordered by the chair.

ਆ ਕੇ ਮੇਰੇ ਨਾਲ ਗੱਲ ਕਰ ਲਉ। ਇਹੀ ਗੱਲ ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹੀ ਹੈ ਅਤੇ ਇਹੀ ਗੱਲ ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਵੀ ਕਹੀ ਹੈ । ਜੇ ਕਰ ਇਸ ਤਰ੍ਹਾਂ ਸਭ ਮੈਂਬਰਾਂ ਦੀਆਂ ਗੱਲਾਂ ਹਾਊਸ ਵਿਚ ਸੁਣੀਏ ਤਾਂ 115 ਮੈਂਬਰਾਂ ਲਈ ਕਿਤਨਾ ਟਾਈਮ ਲਗੇਗਾ । ਕਨੇਡੀਅਨ ਸਾਹਿਬ, ਮੈਨੂੰ ਦੁੱਖ ਹੋਇਆ ਕਿ ਤੁਹਾਡੇ ਨਾਲ ਇਨਸਾਫ ਕਹਿਦਿਆਂ ਹੋਇਆਂ ਵੀ ਇਹ ਗੱਲ ਕਹੀ ਗਈ ਹੈ ।

Call Attention Notices be taken up. (*Interruption*) I am not the Government . . .

## WALK-OUTS

**Comrade Darshan Singh Canadian :** ** ** **

**Mr. Speaker :** This is no Point of Order. This should be expunged.

(*At this stage all the members of C.P.I. group and the Congress (I) present in the House staged a walk-out*)

**Shri Khushhal Behal :** We also stage walk out.

(*Members belonging to the Congress Party, present in the House staged a walk-out*).

**Mr. Speaker :** Master Chand Singh, please read your Call Attention Notice.

**ਮਾਸਟਰ ਚੰਦ ਸਿੰਘ :** ** ** **

**Mr. Speaker :** Whatever Master Chand Singh is saying should not form part of the proceedings. You should read your Call Attention Notice.

## CALL ATTENTION NOTICES UNDER RULE 66

(ਕ੍ਰਮ ਨੰ: 22)

**ਮਾਸਟਰ ਚੰਦ ਸਿੰਘ:** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਸਕੂਲ ਐਜੂਕੇਸ਼ਨ ਬੋਰਡ ਵਿੱਚ ਕੰਮ ਕਰ ਰਹੇ ਕਰਮਚਾਰੀ ਸੰਘਰਸ਼ ਦੇ ਰਾਹ ਤੇ ਹਨ । ਜੋ ਕਰਮਚਾਰੀ ਧਰਨਿਆਂ ਮੁਜ਼ਾਹਰਿਆਂ ਵਿਚ ਜਾਂਦੇ ਹਨ ਉਨ੍ਹਾਂ ਦੀਆਂ ਛੁੱਟੀਆਂ ਰੀਜੈਕਟ ਕਰਕੇ ਐਕਸ਼ਨ ਲਏ ਜਾਣ ਦੇ ਹੁਕਮ ਜਾਰੀ ਕੀਤੇ ਗਏ ਹਨ, ਜੋ ਕੁਰੱਪਟ ਅਫਸਰਾਂ ਨੂੰ ਨੰਗੇ ਕਰਦੇ ਹਨ । ਹਾਲਾਂਕਿ ਉਨ੍ਹਾਂ ਦਾ ਬੁਨਿਆਦੀ ਹੱਕ ਹੈ ! ਇਸ ਤਰ੍ਹਾਂ ਦੇ ਗੈਰ-ਜਮਹੂਰੀ ਕਦਮ ਪੁੱਟਣ ਨਾਲ ਬੋਰਡ ਦੇ ਕਰਮਚਾਰੀਆਂ ਵਿੱਚ ਭਾਰੀ ਦਹਿਸ਼ਤ ਪਾਈ ਜਾ ਰਹੀ ਹੈ । ਇਹ ਬਹੁਤ ਅਹਿਮ ਮਸਲਾ ਹੈ। ਜੇਕਰ ਅਜਿਹੇ ਗੈਰ-ਜਮਹੂਰੀ ਕਦਮ ਨਾ ਰੋਕੇ ਗਏ ਤਾਂ ਇਹ ਹੋ ਸਕਦਾ ਕੋਈ ਐਜੀਟੇਸ਼ਨ ਭੜਕ ਪਵੇ । ਇਹ ਬਹੁਤ ਅਹਿਮ ਮਸਲਾ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਬੋਰਡ ਦੇ ਗੈਰ-ਜਮਹੂਰੀ ਕਦਮ ਰੋਕਣ ਲਈ ਸਦਨ ਵਿੱਚ ਬਿਆਨ ਦੇਵੇ ।

---

*Expunged as ordered by the Chair.

**ਸ਼ਹਿਕਾਰਤਾ ਮੰਤਰੀ (ਸਰਦਾਰ ਜਸਵਿੰਦਰ ਸਿੰਘ ਬਰਾੜ):** ਸਪੀਕਰ ਸਾਹਿਬ, ਇਸ ਮਾਮਲੇ ਦਾ ਸਬੰਧ ਪੰਜਾਬ ਸਕੂਲ ਸਿਖਿਆ ਬੋਰਡ ਦੇ ਅੰਦਰੂਨੀ ਕੰਮ ਕਾਰ ਨਾਲ ਹੈ ਜਿਸ ਵਿਚ ਸਰਕਾਰ ਕਾਨੂੰਨੀ ਤੌਰ ਤੇ ਦਖਲ ਨਹੀਂ ਦੇ ਸਕਦੀ। ਪੰਜਾਬ ਸਕੂਲ ਸਿੱਖਿਆ ਬੋਰਡ ਐਕਟ, 1969 ਦੇ ਨਿਯਮ 22 ਅਨੁਸਾਰ ਸਰਕਾਰ ਕੇਵਲ ਪਾਲਸੀ ਮਾਮਲਿਆਂ ਵਿਚ ਜਾਂ ਜਿਥੇ ਇਸ ਕਾਨੂੰਨ ਦੀ ਉਲੰਘਣਾ ਹੋ ਰਹੀ ਹੋਵੇ, ਦਖਲ ਦੇ ਸਕਦੀ ਹੈ। ਹੋਰ ਕਿਸੇ ਮਾਮਲੇ ਵਿਚ ਦਖਲ ਨਹੀਂ ਦੇ ਸਕਦੀ। ਇਸ ਹਾਊਸ ਵਿਚ ਸਕੂਲ ਬੋਰਡ ਵਲੋਂ ਨਤੀਜੇ ਲੇਟ ਕੱਢੇ ਜਾਣਾ, ਗਲਤ ਸਰਟੀਫੀਕੇਟ ਜਾਰੀ ਹੋਣੇ, ਆਦਿ ਬਾਰੇ ਮਾਮਲੇ ਉਠਾਏ ਗਏ ਸਨ। ਜੇਕਰ ਕੋਈ ਮੁਲਾਜ਼ਮ ਬਿਨਾਂ ਛੁੱਟੀ ਮਨਜ਼ੂਰ ਕਰਵਾਏ ਦਫਤਰ ਦੇ ਸਮੇਂ ਗੈਰ-ਹਾਜ਼ਰ ਰਹੇਗਾ, ਕੁਦਰਤੀ ਤੌਰ ਤੇ ਬੋਰਡ ਆਪਣੇ ਕਰਮਚਾਰੀਆਂ ਵਿਰੁੱਧ ਐਕਸ਼ਨ ਲਵੇਗਾ। ਜੇਕਰ ਕਿਸੇ ਅਫ਼ਸਰ ਦੇ ਵਿਰੁੱਧ ਰਿਸ਼ਵਤ ਦਾ ਕੋਈ ਸਬੂਤ ਹੈ ਤਾਂ ਸਰਕਾਰ ਨੂੰ ਦਿੱਤਾ ਜਾਵੇ। ਸਰਕਾਰ ਪੜਤਾਲ ਕਰਵਾ ਲਵੇਗੀ । ਧਰਨਿਆਂ ਨਾਲ ਤਾਂ ਮਸਲੇ ਹੱਲ ਨਹੀਂ ਹੁੰਦੇ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਕਾਨੂੰਨੀ ਤੌਰ ਤੇ ਦਖਲ ਨਹੀਂ ਦੇ ਸਕਦੇ। ਜਿਹੜੀਆਂ ਫੈਕਟਰੀਆਂ ਹਨ, ਉਨ੍ਹਾਂ ਵਿਚ ਆਪਣੇ ਬੰਦਿਆਂ ਨੂੰ ਲਗਵਾ ਸਕਦੇ ਹਨ ਪਰ ਦਖਲ ਨਹੀਂ ਦੇ ਸਕਦੇ। ਅਫ਼ਸਰਾਂ ਦੇ ਖਿਲਾਫ਼ ਜਿਨ੍ਹਾਂ ਨੇ ਬੋਰਡ ਵਿਚ ਅੰਧੇਰਗਰਦੀ ਮਚਾਈ ਹੋਈ ਹੈ। ਜਾਅਲੀ ਸਰਟੀਫਿਕੇਟ ਜਾਰੀ ਕਰ ਦਿੱਤੇ ਜਾਂਦੇ ਹਨ ਅਤੇ ਆਪਣੇ ਬੰਦਿਆਂ ਦੀਆਂ ਫਸਟ ਡਵੀਜ਼ਨਾਂ ਦੇ ਨੰਬਰ ਲਗਵਾ ਦਿੰਦੇ ਹਨ। ਸਪੀਕਰ ਸਾਹਿਬ, ਮੇਰੇ ਕੋਲ ਸਰਟੀਫਿਕੇਟ ਹੈ ਜਿਨ੍ਹਾਂ ਤੇ ਅਫ਼ਸਰਾਂ ਦੇ ਦਸਖਤ ਨਹੀਂ ਹੋਏ ਹਨ।

**ਸ੍ਰੀ ਸਪੀਕਰ :** ਤੁਸੀਂ ਸਵਾਲ ਕਰੋ।

**ਮਾਸਟਰ ਚੰਦ ਸਿੰਘ :** ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਕਰਮਚਾਰੀਆਂ ਨਾਲ ਧੱਕੇ ਹੋ ਰਹੇ ਹਨ, ਜ਼ੁਲਮ ਹੋ ਰਹੇ ਹਨ। ਇਸ ਬਾਰੇ ਇਨਕੁਆਇਰੀ ਕਰਵਾਉਣ ਅਤੇ ਸਬੰਧਤ ਕਸੂਰਵਾਰ ਅਫ਼ਸਰਾਂ ਨੂੰ ਸਜ਼ਾ ਮਿਲੇ। (ਵਿਘਨ)

**ਸਹਿਕਾਰਤਾ ਮੰਤਰੀ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਸਿਵਿਲ ਲਿਬਰਟੀ ਲਿਆਉਣ ਵਿਚ ਮੇਰਾ ਖਿਆਲ ਹੈ ਕਿ ਅਕਾਲੀ ਪਾਰਟੀ, ਜਨਤਾ ਪਾਰਟੀ ਅਤੇ ਸੀ. ਪੀ. ਐਮ. ਵਾਲਿਆਂ ਨੇ ਜਿੰਨਾ ਹਿੱਸਾ ਪਾਇਆ ਹੈ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਵਿਚ ਇਹ ਇੱਕ ਮਿਸਾਲ ਹੈ। ਇਸ ਲਈ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਲੇਕਿਨ ਉਥੇ ਦੇ ਕਰਮਚਾਰੀਆਂ ਦੀਆਂ ਦੋ ਚਾਰ ਜਾਂ ਦਸ ਵੀਹ ਮੰਗਾਂ ਵਾਸਤੇ ਜੱਦੋ ਜਹਿਦ ਕਰਨਾ, ਉਸ ਨੂੰ ਰੋਕਿਆ ਨਹੀਂ, ਉਹ ਕਰਨ। ਲੇਕਿਨ ਮਸਲਾ ਇਹ ਹੈ ਕਿ ਉਥੇ ਦੇ ਕਰਮਚਾਰੀਆਂ ਦੀ ਇੱਕ ਐਸੋਸ਼ੀਏਸ਼ਨ ਬਣੀ ਹੈ ਅਸੀਂ ਉਨ੍ਹਾਂ ਨੂੰ ਪੁੱਛਿਆ ਕਿ ਸਪੈਸਿਫਿਕ ਨਾਂ ਦਿਉ ਕਿ ਕਿਨ੍ਹਾਂ ਨੇ ਭ੍ਰਿਸ਼ਟਾਚਾਰ ਕੀਤਾ ਹੈ। Uptil now no name has been given in writing to the Board or to the Government. ਡੀਮਾਂਸਟ੍ਰੇਸ਼ਨ ਮਿਤੀ 1 ਸਤੰਬਰ, 1978 ਨੂੰ ਲੰਚ ਆਵਰਜ਼ ਨੂੰ ਹੋਇਆ, ਫਿਰ ਮਿਤੀ 17 ਅਗਸਤ, 1978 ਨੂੰ 10-00 ਵਜੇ ਤੋਂ ਲੈਕੇ 11-30 ਵਜੇ ਤਕ ਡੀਮਾਂਸਟ੍ਰੇਸ਼ਨ ਛੁੱਟੀ ਲੈਕੇ ਕੀਤਾ। ਪਰ ਕਾਰਨ ਕੋਈ ਨਹੀਂ ਦੱਸਿਆ ਗਿਆ ਕਿ ਉਸ ਦੀ ਵਜ੍ਹਾ ਕੀ ਹੈ। ਇਨ੍ਹਾਂ ਦੀਆਂ ਡੀਮਾਂਡਜ਼ ਤਿੰਨ ਹਨ। ਐਂਪਲਾਈਜ਼ ਚਾਹੁੰਦੇ ਸਨ ਕਿ ਹਾਊਸ ਰੈਂਟ ਸਾਢੇ 12% ਦੀ ਬਜਾਏ 25% ਕਰ ਦਿੱਤਾ ਜਾਏ। ਇਹ ਡੀਮਾਂਡ

ਮੀਟ ਵਿਦ ਕਰਨਾ ਬੋਰਡ ਦਾ ਕੰਮ ਹੈ । ਦੂਜੀ ਡੀਮਾਂਡ ਬੋਰਡ ਦਾ ਕੈਂਪਸ ਮੋਹਾਲੀ ਬਣਾਉਣ ਬਾਰੇ ਸੀ । (ਵਿਘਨ) ਇਸ ਬਾਰੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਐਕਟ 1969 ਅਧੀਨ ਗੌਰਮਿੰਟ ਨੇ ਹਦਾਇਤਾਂ ਕਰ ਦਿੱਤੀਆਂ ਹਨ ਕਿ ਇਹ ਕੰਮ ਬੋਰਡ ਆਪਣੀ ਮਰਜ਼ੀ ਨਾਲ ਨਹੀਂ ਕਰ ਸਕਦਾ । ਤੀਜੀ ਡੀਮਾਂਡ ਉਨ੍ਹਾਂ ਦੀ ਹੈ ਕਿ ਦੋ ਐਂਪਲਾਈਜ਼ ਨੂੰ ਪਰਮੋਸ਼ਨ ਵਾਸਤੇ ਫਿਟ ਕਰੋ। ਕਿਉਂਜੋ ਐਂਪਲਾਈਜ਼ ਮੈਰਿਟ ਤੇ ਨਹੀਂ ਆਉਂਦੇ, ਇਸ ਲਈ ਉਨ੍ਹਾਂ ਨੂੰ ਫਿਟ ਨਹੀਂ ਕੀਤਾ ਜਾ ਸਕਦਾ । ਮੈਂ ਮਾਨਯੋਗ ਮੈਂਬਰ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜੇ ਕਿਤੇ ਰੋਰ ਤਰੁਟੀ ਹੋਵੇ ਤਾਂ ਸਾਡੇ ਨੋਟਿਸ ਵਿਚ ਲਿਆਉਣ ਅਸੀਂ ਜ਼ਰੂਰ ਕਾਰਵਾਈ ਕਰਾਂਗੇ । The Board is very considerate towards their demands and we consider their demands in a very proper way.

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਮੈਂ ਇੱਕ ਅਰਜ਼ ਕਰਨਾ ਚਾਹੁੰਦਾ ਹਾਂ (ਵਿਘਨ)

**ਸ੍ਰੀ ਸਪੀਕਰ** : ਨਹੀਂ ਜੀ । ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਉਥੇ ਕੋਈ ਤਰੀਕਾ ਕੱਢ ਲਵਾਂਗੇ ।

**(Serial No. 29)**

**Chaudhri Bal Ram Jakhar:** Sir, I beg to draw the attention of the Government towards a matter of urgent public importance, namely, the price of cotton farmers got during the last session. The price generally was 50% less as compared to the price prevalent during the previous year. The input prices have also since gone very high. Hence the sad plight of growers. The Chief Minister had categorically assured the farmers that Punjab Cotton Corporation will be set up to ensure remunerative price to the farmers this year. Now it is only a month for the advent of new cotton crops season, but there is no likelihood of the said corporation, coming into existance. There is a great resentment and fear amongst the farmers. Therefore, it is a fit matter for the Government to make a statement on the floor of the House.

**ਖੇਤੀ ਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਸਪੀਕਰ ਸਾਹਿਬ, ਕਿਸਾਨਾਂ ਨੂੰ ਠੀਕ ਭਾਅ ਮਿਲਣ, ਸਰਕਾਰ ਹਰ ਸੰਭਵ ਯਤਨ ਕਰ ਰਹੀ ਹੈ । ਇਸ ਮਾਮਲੇ ਤੇ ਸਰਕਾਰ ਬੜੀ ਸੰਜੀਦਗੀ ਨਾਲ ਵਿਚਾਰ ਕਰ ਰਹੀ ਹੈ ਕਿ ਪੰਜਾਬ ਕਾਟਨ ਕਾਰਪੋਰੇਸ਼ਨ ਜਲਦੀ ਤੋਂ ਜਲਦੀ ਬਣਾਈ ਜਾਏ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਇਹ ਜਵਾਬ ਸੁਣ ਕੇ ਹੈਰਾਨ ਹੋਇਆ ਹਾਂ। ਇਸ ਤੋਂ ਜ਼ਿਆਦਾ ਗੈਰ ਜ਼ਿਮੇਦਾਰਾਨਾ ਜਵਾਬ ਹੋਰ ਕੀ ਹੋ ਸਕਦਾ ਹੈ ਔਰ ਇਹ ਗੌਰਮਿੰਟ ਨੂੰ ਸ਼ੋਭਾ ਨਹੀਂ ਦਿੰਦਾ ਹੈ । ਇਨ੍ਹਾਂ ਨੂੰ ਇੱਕ ਸਾਲ ਹੋ ਗਿਆ ਹੈ ਕਹਿੰਦਿਆਂ ਨੂੰ ਕਿ ਅਸੀਂ ਪੰਜਾਬ ਕਾਟਨ ਕਾਰਪੋਰੇਸ਼ਨ ਬਣਾਵਾਂਗੇ । ਪਿਛਲੇ ਸਾਲ ਕਿਸਾਨਾਂ ਦੀ ਇਕਾਨੋਮੀ ਬੁਰੀ ਤਰ੍ਹਾਂ ਨਾਲ ਖਰਾਬ ਹੋਈ । ਸਾਡੇ ਏਰੀਆ ਫਰੀਦਕੋਟ, ਬਠਿੰਡਾ ਆਦਿ ਵਿਚ ਕਾਟਨ ਕਰਾਪ ਤੇ ਕਿੰਨਾਂ ਖਰਚ ਆਉਂਦਾ ਹੈ । ਯੂਨੀਵਰਸਿਟੀ ਦੇ ਹਿਸਾਬ ਨਾਲ ਪਰ ਏਕੜ ਤੇ 1,800 ਰੁਪਏ ਖਰਚ ਆਉਂਦੇ ਹਨ। ਪਰ ਉਸ ਵਿਚੋਂ ਨਿਕਲਦਾ ਕੀ ਹੈ ਔਰ ਕਿਸਾਨਾਂ ਨੂੰ ਲਭਦਾ ਕੀ ਹੈ ? ਮਨਿਸਟਰ ਸਾਹਿਬ ਕਹਿੰਦੇ ਹਨ ਕਿ ਨਰਮਾਂ ਢਾਈ ਸੌ ਰੁਪਏ ਕੁਇੰਟਲ ਦੇ ਹਿਸਾਬ ਨਾਲ ਵਿਕ ਜਾਂਦਾ ਹੈ । ਉਨ੍ਹਾਂ ਨੂੰ ਪਤਾ

[ ਚੌਧਰੀ ਬਲਰਾਮ ਜਾਖੜ ]

ਹੋਣਾ ਚਾਹੀਦਾ ਹੈ ਕਿ ਇਸ ਦੇ ਅਗੇਂਸਟ ਕਲਾਥ ਕਿਸ ਭਾਰੀ ਭਾਅ ਤੇ ਵਿਕਦਾ ਹੈ । ਗੌਰਮਿੰਟ ਮਿਲ ਵਾਲਿਆਂ ਨਾਲ ਮਿਲ ਗਈ ਅਤੇ ਮਿਲਾਂ ਵਾਲਿਆਂ ਨੂੰ ਛੋਟ ਦੇ ਦਿੱਤੀ ਜਿਸ ਦੇ ਨਤੀਜੇ ਵਜੋਂ ਕਲਾਥ ਦੀਆਂ ਪ੍ਰਾਈਸਿਜ਼ ਕਿੰਨੀਆਂ ਵੱਧ ਗਈਆਂ ਹਨ । ਇਸ ਵੇਲੇ ਪੁਜ਼ੀਸ਼ਨ ਇਹ ਹੈ ਕਿ ਨਰਮੇ ਦੇ ਭਾਅ ਥਲੇ ਨੂੰ ਜਾ ਰਹੇ ਹਨ ਔਰ ਕਪੜੇ ਦੇ ਭਾਅ ਉਤੇ ਨੂੰ ਜਾ ਰਹੇ ਹਨ । ਇਸ ਤਰ੍ਹਾਂ ਨਾਲ ਕਿਸਾਨ ਕੀ ਕਰੇਗਾ ? ਇਥੇ ਮਨਿਸਟਰ ਸਾਹਿਬ ਬੈਠੇ ਹਨ । ਰਿਕਵਰੀ ਵਾਸਤੇ ਉਨ੍ਹਾਂ ਗਰੀਬ ਕਿਸਾਨਾਂ ਦੇ ਹਥਕੜੀਆਂ ਲਗਾਈਆਂ ਗਈਆਂ ਹਨ। ਕਈਆਂ ਨੂੰ ਅੰਦਰ ਕਰ ਦਿੱਤਾ ਗਿਆ ਹੈ । ਉਨ੍ਹਾਂ ਨੇ ਸ਼ਾਰਟ ਟਰਮ ਕਰਜ਼ੇ ਲਏ ਸੀ, ਇਨਸੈਕਟੀਸਾਈਡ ਸਪਰੇ ਅਤੇ ਹੋਰ ਖੇਤੀ ਬਾੜੀ ਦੇ ਕੰਮਾਂ ਲਈ ਕਰਜ਼ੇ ਲਏ ਸੀ । ਪਰ ਕਿਉਂਕਿ ਉਨ੍ਹਾਂ ਦੀ ਜੇਬ ਵਿਚ ਪੈਸੇ ਨਹੀਂ ਪਏ, ਇਸ ਲਈ ਉਹ ਕਰਜ਼ੇ ਵਾਪਸ ਕਰਨ ਦੀ ਪੁਜ਼ੀਸ਼ਨ ਵਿਚ ਨਹੀਂ ਹਨ। ਹੁਣ ਤਕ ਕਾਟਨ ਦੀਆਂ 4 ਲੱਖ ਗੱਠਾਂ ਪੰਜਾਬ ਵਿਚ ਪਈਆਂ ਹਨ। ਇਹ ਗੌਰਮਿੰਟ ਕਰ ਕੀ ਰਹੀ ਹੈ ? ਹੁਣ ਇਹ ਇੱਕ ਸਾਲ ਬਾਅਦ ਕਹਿ ਰਹੇ ਹਨ ਕਿ ਇਸ ਸਬੰਧੀ ਸੋਚਾਂਗੇ । ਇਨ੍ਹਾਂ ਦਾ ਤਾਂ ਉਹ ਹਾਲ ਹੈ ਕਿ ਅੱਗ ਲਗੀ ਹੋਈ ਹੈ ਔਰ ਇਹ ਕਹਿ ਰਹੇ ਹਨ ਕਿ ਖੂਹ ਖੋਦਾਂਗੇ ਅਤੇ ਫਿਰ ਅੱਗ ਬੁਝਾਉਣ ਵਾਸਤੇ ਪਾਣੀ ਕਢਾਂਗੇ । (ਵਿਘਨ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੱਸਣ ਕਿ ਕਿਉਂ ਗ਼ੈਰ ਜ਼ਿੰਮੇਦਾਰੀ ਨਾਲ ਕੰਮ ਕੀਤਾ ਜਾ ਰਿਹਾ ਹੈ ।

**ਖੇਤੀਬਾੜੀ ਮੰਤਰੀ** : ਜੋ ਅਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਉਨ੍ਹਾਂ ਦੇ ਜਜ਼ਬਾਤ ਨਾਲ ਅਸੀਂ ਸਹਿਮਤ ਹਾਂ । ਪਰ ਕਈ ਗੱਲਾਂ ਤੇਜ਼ ਸੁਭਾਅ ਨਾਲ ਕਹਿ ਗਏ ਹਨ, ਉਹ ਠੀਕ ਨਹੀਂ ਹੈ । ਇਨ੍ਹਾਂ ਸੀਟਾਂ ਤੇ ਪਹਿਲਾਂ (ਸਾਹਮਣੀਆਂ ਸੀਟਾਂ ਵਲ ਇਸ਼ਾਰਾ ਕਰਦੇ ਹੋਏ) ਇਹ ਸੱਜਣ ਬੈਠਦੇ ਹੁੰਦੇ ਸਨ। ਪਿਛਲੇ 30 ਸਾਲਾਂ ਦੇ ਸਮੇਂ ਵਿਚ ਕਿਸਾਨਾਂ ਨਾਲ ਕੀ ਹੋ ਰਿਹਾ ਹੈ ? 1972 ਵਿਚ ਜਦੋਂ ਇਹ ਵੀਰ ਆਏ ਸੀ (ਵਿਘਨ) ਤਾਂ ਉਦੋਂ 160/- ਰੁਪਏ ਕੁਇੰਟਲ ਦੇ ਹਿਸਾਬ ਨਾਲ ਨਰਮਾਂ ਵਿਕਿਆ ਸੀ । ਲੋਕਾਂ ਨੂੰ ਗਰੀਬ ਕਿਸਾਨਾਂ ਨੂੰ ਉਦੋਂ ਆਪਣੀ ਪ੍ਰੋਡਿਊਸ ਦੇ ਪੈਸੇ ਨਹੀਂ ਮਿਲੇ ਸੀ । ਦੂਸਰੇ ਇਨ੍ਹਾਂ ਨੇ ਕਿਹਾ ਹੈ ਕਿ ਗੌਰਮਿੰਟ ਮਿਲਾਂ ਵਾਲਿਆਂ ਨਾਲ ਮਿਲੀ ਹੋਈ ਹੈ ਇਹ ਗੌਰਮਿੰਟ ਮਿਲਾਂ ਵਾਲਿਆਂ ਨਾਲ ਨਹੀਂ ਮਿਲੀ ਹੋਈ । ਔਰ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪਹਿਲੀ ਗੌਰਮਿੰਟ ਨੇ ਆਪਣੇ ਸਮੇਂ ਵਿਚ 14 ਲੱਖ ਗੱਠਾਂ ਫਾਰਨ ਤੋਂ ਮੰਗਾਈਆਂ ਸਨ (ਵਿਘਨ) (ਸ਼ੇਮ, ਸ਼ੇਮ) ਕਣਕ ਔਰ ਝੋਨਾ ਅਮਰੀਕਾ ਤੋਂ ਮੰਗਾਇਆ ਜਾਂਦਾ ਸੀ। ਉਸ ਵੇਲੇ ਕਿਸਾਨਾਂ ਨੂੰ ਕਿਨੀ ਦਿੱਕਤ ਪੇਸ਼ ਆਉਂਦੀ ਸੀ । ਹੁਣ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ, ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਇਸ ਗੱਲ ਦੀ ਮੁਦੱਈ ਹੈ ਕਿ ਭਾਅ ਠੀਕ ਰਹਿਣ । ਔਰ ਇਹ ਚੀਜ਼ ਹੁਣ ਦੀ ਸਰਕਾਰ ਨੇ ਸਾਬਤ ਕਰ ਦਿੱਤੀ ਹੈ ਕਿ ਇਨ੍ਹਾਂ ਜਿਣਸਾਂ ਦੀਆਂ ਕੀਮਤਾਂ ਵੱਧ ਮੁਕੱਰਰ ਕਰਾਕੇ ਕਿਸਾਨਾਂ ਨੂੰ ਕਿੰਨੀ ਰਾਹਤ ਦਿਲਾਈ ਹੈ । ਕਾਟਨ ਦੇ ਮਸਲੇ ਬਾਰੇ ਵੀ ਸੀ. ਐਮ., ਪੰਜਾਬ, ਹਰਿਆਣਾ ਔਰ ਰਾਜਿਸਥਾਨ ਨੇ ਮਿਲ ਕੇ ਜੁਆਇੰਟਲੀ ਮੀਟਿੰਗ ਕਰਕੇ 400/- ਕੁਇੰਟਲ ਦੇ ਹਿਸਾਬ ਨਾਲ ਭਾਅ ਮਿਥੇ ਹਨ । (ਥੰਪਿੰਗ) ਅਸੀਂ ਇਸ ਮਸਲੇ ਦੇ ਨਾਲ ਇਨ-ਟੱਚ ਹਾਂ । ਪੰਜਾਬ ਦੇ ਕਿਸਾਨ ਨੂੰ, ਹਿੰਦੁਸਤਾਨ ਦੇ ਕਿਸਾਨ ਨੂੰ ਨਰਮੇ ਦੇ ਮਸਲੇ ਬਾਰੇ ਆਉਣ ਵਾਲੇ ਸਮੇਂ ਵਿਚ ਜ਼ਿਆਦਾ ਨੁਕਸਾਨ ਨਾ ਹੋਵੇ ਸੀ. ਐਮ. ਸਾਹਿਬ ਨਾਲ ਮੈਂ ਤਿੰਨ ਚਾਰ ਮੀਟਿੰਗਾਂ ਕੀਤੀਆਂ ਹਨ । ਕਾਟਨ ਦੀ ਰਿਪੋਰਟ ਬੰਦ ਕਰ ਦਿੱਤੀ ਹੈ ਤਾਕਿ ਕਿਸਾਨ ਨੂੰ ਘਾਟਾ ਨਾ ਪਏ । ਬਫਰ ਸਟਾਕ ਕਾਇਮ ਕਰਨ ਦਾ ਫੈਸਲਾ ਵੀ ਕੀਤਾ ਹੈ । ਪੰਜਾਬ ਕਾਟਨ ਕਾਰਪੋਰੇਸ਼ਨ ਬਣਾਉਣ ਵਾਸਤੇ ਤੇਜ਼ੀ ਨਾਲ ਵਿਚਾਰ ਕਰ ਰਹੇ ਹਾਂ । ਇਸ ਬਾਰੇ ਸੈਂਟ੍ਰਲ ਗੌਰਮਿੰਟ ਨਾਲ ਵੀ ਗੱਲ ਬਾਤ ਕਰ ਰਹੇ ਹਾਂ ਅਤੇ ਇਸ ਸਬੰਧੀ ਸਾਰੀਆਂ ਔਕੜਾਂ ਦੂਰ ਕਰਨ ਦਾ ਯਤਨ ਕਰਾਂਗੇ ।

**ਸਰਦਾਰ ਉਮਰਾਓ ਸਿੰਘ** : ਇਹ ਇਰ-ਰੇਲੇਵੇਂਟ ਜਵਾਬ ਦਿੱਤਾ ਹੈ । (ਵਿਘਨ)

(Serial No. 42)

**Shri Harbans Lal Khanna** : Sir, I beg to draw the attention of the Government towards a matter of urgent public importance, namely, lecturers in different Government colleges were selected according to formula laid down by the University. They have been working in the colleges on *ad hoc* basis for the last two or three years. Now there is new circular from the Secretary, Education Department stating the instruction of the new circular will be applicable to those lecturers who have already completed two or three year service and due to this new instructions stated above, they are being reverted. Hence there is a great resentment amongst lecturers due to this uncalled for and unjustified action of the Government. The Minister concerned should make a statement in the House.

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ). ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਜੂਨ, 1977 ਵਿਚ ਸਰਕਾਰੀ ਕਾਲਜਾਂ ਵਿਚ ਲੈਕਚਰਾਰਾਂ ਦੀ ਭਰਤੀ ਕਰਨ ਲਈ ਯੋਗ ਉਮੀਦਵਾਰ ਭੇਜਣ ਲਈ ਇਕ ਮੰਗ ਪੱਤਰ ਭੇਜਿਆ ਗਿਆ ਸੀ। ਇਨ੍ਹਾਂ ਆਸਾਮੀਆਂ ਤੇ ਲਾਉਣ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਅੱਜ ਤਕ ਯੋਗ ਉਮੀਦਵਾਰ ਨਹੀਂ ਭੇਜ ਸਕਿਆ । ਵੱਖ ਵੱਖ ਕਾਲਜਾਂ ਵਿਚ 230 ਲੈਕਚਰਾਰਾਂ ਦੀ ਭਰਤੀ ਲਈ ਮੁੱਖ ਮੰਤਰੀ ਜੀ ਦੀ ਵਿਸ਼ੇਸ਼ ਪ੍ਰਵਾਨਗੀ ਲਈ ਗਈ ਸੀ । ਮੁੱਖ ਮੰਤਰੀ ਜੀ ਨੇ ਇਹ ਪ੍ਰਵਾਨਗੀ ਦਿੰਦੇ ਹੋਏ ਅਫਸਰਾਂ ਦੀ ਇਕ ਉਚ ਪੱਧਰੀ ਕਮੇਟੀ, ਸਥਾਨਕ ਕਮੇਟੀਆਂ ਦੁਆਰਾ ਕੀਤੀ ਗਈ ਚੋਣ ਦੀ ਪਰਖ ਰੂਲਾਂ ਅਤੇ ਯੂ.ਜੀ.ਸੀ. ਦੀਆਂ ਹਦਾਇਤਾਂ ਅਨੁਸਾਰ ਕਰਨ ਅਤੇ ਤਦ-ਅਰਥ ਆਧਾਰ ਤੇ ਲੈਕਚਰਾਰਾਂ ਦੀ ਨਿਯੁਕਤੀ ਕਰਨ ਲਈ ਯੋਗ ਉਮੀਦਵਾਰਾਂ ਦੀ ਚੋਣ ਕਰਨ ਲਈ ਸਥਾਪਤ ਕੀਤੀ ।

ਕਮੇਟੀ ਨੇ ਸਾਰੀਆਂ ਚੋਣਾਂ ਦੀ ਪਰਖ ਕੀਤੀ ਅਤੇ ਉਨ੍ਹਾਂ ਸਾਰੇ ਉਮੀਦਵਾਰਾਂ, ਜਿਹੜੇ ਕਿ ਰੂਲਾਂ ਅਤੇ ਹਦਾਇਤਾਂ ਅਨੁਸਾਰ ਲੈਕਚਰਾਰਾਂ ਦੀ ਨਿਯੁਕਤੀ ਲਈ ਯੋਗ ਨਹੀਂ ਸਨ, ਨੂੰ ਖਾਰਜ ਕਰ ਦਿੱਤਾ । ਕੁਝ ਵਿਅਕਤੀ ਜਿਹੜੇ ਨਿਯੁਕਤੀ ਲਈ ਯੋਗ ਨਹੀਂ ਸਨ ਦੀ ਸਿਫ਼ਾਰਸ਼ ਨਹੀਂ ਸੀ ਕੀਤੀ ਗਈ ।

ਇਥੇ ਇਹ ਸਾਫ਼ ਦੱਸਿਆ ਜਾਂਦਾ ਹੈ ਕਿ ਯੂਨੀਵਰਸਿਟੀਆਂ ਨੇ ਅਜਿਹੀਆਂ ਚੋਣਾਂ ਕਰਨ ਬਾਰੇ ਕੋਈ ਫਾਰਮੂਲਾ ਨਹੀਂ ਜਾਰੀ ਕੀਤਾ। ਅਸਲ ਵਿਚ ਯੂ. ਜੀ. ਸੀ. ਵਲੋਂ ਗਾਈਡ ਲਾਈਨਜ਼ ਪ੍ਰਾਪਤ ਹੋਈਆਂ ਹਨ ਅਤੇ ਸਾਡੇ ਆਪਣੇ ਰੂਲਾਂ ਪੰਜਾਬ ਐਜੂਕੇਸ਼ਨਲ ਸਰਵਿਸ (ਕਾਲਜ ਕਾਡਰ) (ਕਲਾਸ 2) ਰੂਲਜ਼, 1976 ਵਿਚ ਸਰਕਾਰੀ ਕਾਲਜਾਂ ਵਿਚ ਬਤੌਰ ਲੈਕਚਰਾਰ ਲੱਗਣ ਲਈ ਘੱਟੋ ਘੱਟ ਯੋਗਤਾਵਾਂ ਸਾਫ ਦਿੱਤੀਆਂ ਹੋਈਆਂ ਹਨ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੜਾ ਗੰਭੀਰ ਮਸਲਾ ਹੈ। ਵੱਖ ਵੱਖ ਕਾਲਜਾਂ ਵਿਚ 230 ਲੈਕਚਰਾਰਾਂ ਦੀਆਂ ਵੇਕੈਂਸੀਆਂ ਲਈ ਸਿਲੈਕਸ਼ਨ ਹੋਈ। ਉਸ ਸਿਲੈਕਸ਼ਨ ਵਾਸਤੇ ਇਕ ਕਮੇਟੀ ਬਣੀ ਅਤੇ ਉਸ ਕਮੇਟੀ ਦਾ ਚੇਅਰਮੈਨ ਹਰ ਕਾਲਜ ਦਾ ਪ੍ਰਿੰਸੀਪਲ ਸੀ ਅਤੇ ਬਾਕੀ ਹੋਰ ਮੈਂਬਰ ਸਨ । ਸਪੀਕਰ ਸਾਹਿਬ, ਇਹ ਜਿਹੜੀ ਸਿਲੈਕਸ਼ਨ ਹੋਈ ਇਹ ਯੂ. ਜੀ. ਸੀ. ਦੇ ਫਾਰਮੂਲੇ ਦੇ ਅਧਾਰ ਤੇ ਹੋਈ । ਇਹ ਸਿਲੈਕਸ਼ਨ ਪਹਿਲਾਂ 1976 ਵਿਚ ਹੋਈ, ਫਿਰ 1977 ਵਿਚ ਅਤੇ ਫਿਰ 1978 ਵਿਚ ਹੋਈ । ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਰਿਵਾਈਜ਼ਡ ਫਾਰਮੂਲੇ ਦੇ ਆਧਾਰ ਤੇ

[ਸ੍ਰੀ ਹਰਬੰਸ ਲਾਲ ਖੰਨਾ]

ਉਨ੍ਹਾਂ ਐਡਹਾਕ ਬੇਸਿਜ਼ ਤੇ ਲੱਗੇ ਲੈਕਚਰਾਰਾਂ ਨੂੰ ਕੱਢਿਆ ਜਾ ਰਿਹਾ ਹੈ, ਉਨ੍ਹਾਂ ਨੂੰ ਰਿਵਰਟ ਕੀਤਾ ਜਾ ਰਿਹਾ ਹੈ। ਉਨ੍ਹਾਂ ਉਤੇ ਰਿਵਾਈਜ਼ਡ ਫਾਰਮੂਲਾ ਲਾਗੂ ਕੀਤਾ ਜਾ ਰਿਹਾ ਹੈ। ਇਹ ਫਾਰਮੂਲਾ ਯੂ.ਜੀ.ਸੀ. ਵੱਲੋਂ ਅਪਰੂਵਡ ਹੈ। ਇਹ ਗੱਲ ਠੀਕ ਨਹੀਂ ਹੈ। ਇਕ ਪਾਸੇ ਤਾਂ ਉਨ੍ਹਾਂ ਨੂੰ ਇੰਪਲਾਇ-ਮੈਂਟ ਦੇਣ ਦਾ ਸਵਾਲ ਹੈ ਪਰ ਦੂਜੇ ਪਾਸੇ ਸਰਕਾਰ ਉਨ੍ਹਾਂ ਲੱਗਿਆਂ ਹੋਇਆਂ ਨੂੰ ਕੱਢ ਰਹੀ ਹੈ ਅਤੇ ਉਨ੍ਹਾਂ ਨੂੰ ਜਾਬਲੈਸ ਬਣਾ ਰਹੀ ਹੈ। ਇਸ ਤਰ੍ਹਾਂ ਸਰਕਾਰ ਦਾ ਜਿਹੜਾ ਮੰਤਵ ਸੀ ਕਿ ਹਰ ਇਕ ਨੂੰ ਨੌਕਰੀ ਦੇਣੀ ਹੈ, ਉਹ ਮੰਤਵ ਖ਼ਤਮ ਹੋ ਜਾਵੇਗਾ। ਇਹ ਜਿਹੜਾ ਰਿਵਾਈਜ਼ਡ ਫਾਰਮੂਲਾ ਹੈ, ਇਸ ਦੀ ਮੈਨੂੰ ਸਮਝ ਨਹੀਂ ਆਉਂਦੀ। ਜਿਹੜੇ ਮੈਰਿਟ ਤੇ ਆ ਗਏ ਤਾਂ ਫਿਰ ਉਨ੍ਹਾਂ ਤੇ ਇਹ ਰਿਵਾਈਜ਼ਡ ਫਾਰਮੂਲਾ ਲਾਗੂ ਨਹੀਂ ਕਰਨਾ ਚਾਹੀਦਾ। ਪਹਿਲੇ 1976 ਵਿਚ ਸਿਲੈਕਸ਼ਨ ਹੋਈ, ਫਿਰ 1977 ਵਿਚ ਅਤੇ ਫਿਰ 1978 ਵਿਚ ਅਤੇ ਸਿਲੈਕਸ਼ਨ ਕਮੇਟੀ ਨੇ ਉਨ੍ਹਾਂ ਦੀ ਸਿਲੈਕਸ਼ਨ ਕੀਤੀ, ਪਰ ਇਕ ਨਵੇਂ ਰਿਵਾਈਜ਼ਡ ਫਾਰਮੂਲੇ ਦੇ ਮੁਤਾਬਿਕ ਉਨ੍ਹਾਂ ਨੂੰ ਜੋ ਕੱਢਿਆ ਜਾ ਰਿਹਾ ਹੈ, ਇਹ ਠੀਕ ਨਹੀਂ ਹੈ। ਇਸ ਤਰ੍ਹਾਂ ਇਨ੍ਹਾਂ ਨੇ ਦੋ ਥਰਮਾ ਮੀਟਰ ਰੱਖੇ ਹੋਏ ਹਨ ਕਿ ਜਿਸ ਨੂੰ ਮਰਜ਼ੀ ਰੱਖ ਲਿਆ ਅਤੇ ਜਦੋਂ ਮਰਜ਼ੀ ਕਿਸੇ ਨੂੰ ਕੱਢ ਦਿੱਤਾ। ਇਹ ਦੋ ਕਿਸਮ ਦਾ ਥਰਮਾਮੀਟਰ ਬੰਦ ਹੋਣਾ ਚਾਹੀਦਾ ਹੈ। ਇਸ ਲਈ ਕੀ ਮਨਿਸਟਰ ਸਾਹਿਬ ਇਸ ਦੋ ਕਿਸਮ ਦੇ ਥਰਮਾਮੀਟਰ ਨੂੰ ਬੰਦ ਕਰਕੇ ਇਕੋ ਥਰਮਾਮੀਟਰ ਦੇ ਆਧਾਰ ਤੇ ਜਿਹੜੇ ਮੈਰਿਟ ਤੇ ਲੱਗੇ ਹਨ ਉਨ੍ਹਾਂ ਨੂੰ ਚਾਂਸ ਦੇਣਗੇ ?

**ਸਹਿਕਾਰਤਾ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਥਰਮਾਮੀਟਰ ਇਕੋ ਹੀ ਹੈ ਅਤੇ ਉਹ ਹੈ ਮੈਰਿਟ ਦਾ। ਪੰਜਾਬ ਗੌਰਮਿੰਟ ਦਾ ਸਿਲੈਕਸ਼ਨ ਵਾਸਤੇ ਇਕੋ ਹੀ ਥਰਮਾ ਮੀਟਰ ਹੈ ਅਤੇ ਜਿਹੜੀ ਸਿਲੈਕਸ਼ਨ ਕਰਨੀ ਹੈ ਉਹ ਮੈਰਿਟ ਤੇ ਕਰਨੀ ਹੈ ਅਤੇ ਕੀਤੀ ਹੈ। ਬਾਦਲ ਸਾਹਿਬ ਨੇ ਇਸ ਬਾਰੇ ਜਿਹੜੀ ਕਮੇਟੀ ਬਣਾਈ ਸੀ ਉਸ ਵਿਚ ਇਹ ਪ੍ਰੋਵੀਜ਼ਨ ਰੱਖੀ ਸੀ ਕਿ ਪੀ.ਐਚ. ਡੀ. ਹੋਣਾ ਚਾਹੀਦਾ ਹੈ, ਫਸਟ ਕਲਾਸ ਹੋਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਮੈਰਿਟ ਬਣਾਈ ਗਈ। ਲੋਕਲ ਕਮੇਟੀਆਂ ਨੇ ਕੁਝ ਲੀਨੀਐਂਸੀ ਵਰਤ ਲਈ ਅਤੇ ਕੁਝ ਘੱਟ ਤਾਲੀਮ ਵਾਲੇ ਰੱਖ ਲਏ। ਪਰ ਮੈਂ ਇਹ ਦੱਸ ਦਿੰਦਾ ਹਾਂ ਕਿ ਸਰਕਾਰ ਦੀ ਇੰਟੈਨਸ਼ਨ ਕਿਸੇ ਨੂੰ ਕੱਢਣ ਦੀ ਨਹੀਂ ਹੈ। ਮੈਰਿਟ ਤੇ ਫੈਸਲਾ ਕੀਤਾ ਗਿਆ ਪਰ ਜੇ ਕਿਤੇ ਕੋਈ ਅਜਿਹੀ ਗੱਲ ਹੋਵੇ ਤਾਂ ਉਹ ਸਾਡੇ ਧਿਆਨ ਵਿਚ ਲਿਆਂਦੀ ਜਾਵੇ ਉਸ ਨੂੰ ਠੀਕ ਕੀਤਾ ਜਾਵੇਗਾ। ਜਿਹੜੀਆਂ ਕੁਆਲੀਫੀਕੇਸ਼ਨਜ਼ ਰੱਖੀਆਂ ਗਈਆਂ ਸਨ, ਉਹ ਮੈਂ ਤੁਹਾਨੂੰ ਦੱਸ ਦਿੰਦਾ ਹਾਂ।

ਪੰਜਾਬ ਦਾ ਫਾਰਮੂਲਾ—ਐਮ. ਏ. ਵਿਚ 55 ਪ੍ਰਤੀਸ਼ਤ ਨੰਬਰ ਜਾਂ ਇਸ ਤੋਂ ਵੱਧ ਅਤੇ ਐਮ. ਏ. ਤੋਂ ਕਿਸੇ ਪਹਿਲੇ ਦੋ ਇਮਤਿਹਾਨਾਂ ਵਿਚ ਸਾਢੇ 52 ਪ੍ਰਤੀਸ਼ਤ ਨੰਬਰ।

ਹਰਿਆਣਾ ਸਟੇਟ ਸਾਡੇ ਗੁਆਂਢ ਵਿਚ ਹੈ, ਉਨ੍ਹਾਂ ਦਾ ਇਸ ਬਾਰੇ ਫਾਰਮਲਾ ਮੈਂ ਤੁਹਾਨੂੰ ਦੱਸ ਦਿੰਦਾ ਹਾਂ —

ਹਰਿਆਣਾ ਦਾ ਫਾਰਮੂਲਾ—ਐਮ. ਏ. ਵਿਚ 55 ਪ੍ਰਤੀਸ਼ਤ ਜਾਂ ਵੱਧ ਬੀ. ਏ. ਤੋਂ ਪਹਿਲੇ ਦੋ ਇਮਤਿਹਾਨਾਂ ਵਿਚ 50-50 ਪ੍ਰਤੀਸ਼ਤ ਜਾਂ ਐਵਰੇਜ 55 ਪ੍ਰਤੀਸ਼ਤ।

ਸਾਡਾ ਫਾਰਮੂਲਾ ਚੰਗਾ ਹੈ। ਇਥੇ ਹੀ, ਸਪੀਕਰ ਸਾਹਿਬ, ਬੱਸ ਨਹੀਂ ਕਈ ਸਬਜੈਕਟਾਂ ਵਿਚ ਰਿਲੈਕਸੇਸ਼ਨ ਦਿੱਤੀ ਹੈ। ਉਹ ਪੰਜ ਮਜ਼ਮੂਨ ਹਨ, ਜਿਸ ਤਰ੍ਹਾਂ ਅੰਗਰੇਜ਼ੀ, ਇਕਨਾਮਿਕਸ, ਫਿਜ਼ੀਕਲ ਐਜੂਕੇਸ਼ਨ, ਡਾਂਸ ਅਤੇ ਮਿਊਜ਼ਿਕ ਵਿਚ ਪਹਿਲਾਂ ਹੀ ਢਿੱਲ ਦਿੱਤੀ ਜਾ ਚੁੱਕੀ ਹੈ।

ਸਾਨੂੰ ਆਦਮੀ ਮਿਲ ਨਹੀਂ ਰਹੇ । ਅਸੀਂ ਮੈਰਿਟ ਤੇ ਆਦਮੀ ਰੱਖਦੇ ਹਾਂ ਅਤੇ ਕੋਈ ਰੂ ਰਿਆਇਤ ਨਹੀਂ ਕੀਤੀ ਗਈ ।

## QUESTION OF PRIVILEGE

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਅਜੀਤ ਸਿੰਘ ਦੁੱਲੋਨੰਗਲ ਨੇ ਕੁਝ ਇਸ਼ਤਿਹਾਰ ਛਾਪਕੇ ਮੈਂਬਰਾਂ ਵਿਚ ਵੰਡੇ । ਉਸ ਵਿਚ ਬੜੇ ਗੰਦੇ ਸ਼ਬਦ ਵਰਤ ਗਏ ਹਨ ।(ਵਿਘਨ) ਸਪੀਕਰ ਸਾਹਿਬ, ਮੈਂ ਤੁਹਾਨੂੰ ਪ੍ਰਿਵਿਲਜ ਮੋਸ਼ਨ ਭੇਜੀ ਸੀ । (ਵਿਘਨ) (ਸ਼ੋਰ) ।

**Mr. Speaker** : This matter is under examination. I will give my ruling on it.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਗਲਤ ਲਫਜ਼ ਅਤੇ ਗੰਦੇ ਲਫਜ਼ ਵਰਤੇ ਗਏ ਹਨ । (ਵਿਘਨ)।

**ਸ੍ਰੀ ਸਪੀਕਰ** : ਮੈਂ ਐਗਜ਼ਾਮਿਨ ਕਰਾਂਗਾ ।

**ਚੌਧਰੀ ਸੁੰਦਰ ਸਿੰਘ** : ** ** **

**ਸ੍ਰੀ ਸਪੀਕਰ** : ਤੁਸੀਂ ਚੈਂਬਰ ਵਿਚ ਆ ਜਾਣਾ, ਅਸੀਂ ਦੇਖ ਲਵਾਂਗੇ ।

**ਚੌਧਰੀ ਸੁੰਦਰ ਸਿੰਘ** : ** ** **

**Mr. Speaker** : This no point of order. ਤੁਸੀਂ ਚੈਂਬਰ ਵਿਚ ਆ ਜਾਣਾ, ਅਸੀਂ ਗਲ ਕਰ ਲਵਾਂਗੇ । ਜੇ ਮੁਮਕਿਨ ਹੋਇਆ ਤਾਂ ਦੇਖ ਲਵਾਂਗੇ ।

## PAPERS LAID ON THE TABLE OF THE HOUSE

**Development Minister** (Sardar Atma Singh) : Sir, I beg to lay on the *Table the Annual Statements of Accounts of the Punjab State Electricity Board for the years 1972-73 to 1975-76.

**ਸਰਦਾਰ ਉਜਾਗਰ ਸਿੰਘ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਸਰਦਾਰ ਉਜਾਗਰ ਸਿੰਘ ਨੇ ਕਿਹਾ ਹੈ, ਇਹ ਚੇਅਰ ਤੇ ਐਸਪਰਸ਼ਨ ਹੈ । It should not form part of the proceedings. ਤੁਹਾਨੂੰ ਹੱਕ ਹੈ ਕਹਿਣ ਦਾ, ਪਰ ਚੇਅਰ ਤੇ ਐਸਪਰਸ਼ਨ ਨਹੀਂ ਹੋਣੀ ਚਾਹੀਦੀ ।

**ਚੌਧਰੀ ਬਲਰਾਮ ਜਾਖੜ** : ਕੁਝ ਇਹੋ ਜਿਹੇ ਲਫਜ਼ ਮੂੰਹ ਵਿਚੋਂ ਨਿਕਲ ਗਏ ਸਨ, ਜਿਸ ਕਰਕੇ ਉਨ੍ਹਾਂ ਨੇ ਇਤਰਾਜ਼ ਕੀਤਾ ਹੈ ।

**Expunged as orderfd by the Chair.

*Placed in the Library.

**ਸ੍ਰੀ ਸਪੀਕਰ** : ਠੀਕ ਹੈ ਪਰ ਇਹੋ ਜਿਹੇ ਲਫ਼ਜ਼ ਅਸੀਂ ਐਕਸਪੰਜ ਕਰਵਾ ਦਿੰਦੇ ਹਾਂ ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Speaker :** I am grateful. You are educating me. Please take your seat. This is no point of order.

---

## RESUMPTION OF DISCUSSION ON RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB GRAM PANCHAPAT (AMENDMENT) ORDINANCE, 1978 (PUNJAB ORDINANCE NO. 8 OF 1978) AND THE PUNJAB GRAM PANCHAYAT (AMENDMENT) BILL, 1978.

**Mr. Speaker :** Now the House will resume discussion on the resolution disapproving the Punjab Gram Panchayat (Amendment) Ordinance, 1978 (Punjab Ordinance No. 8 of 1978) and the consideration motion of the Punjab Gram Panchayat (Amendment) Bill, 1978. Sardar Gurdarshan Singh was on his legs when the House adjourned on the 6th September, 1978.

**Sardar Umrao Singh :** There is no mention of the resolution disapproving the Ordinance on the Agenda. This is an omission.

**Mr. Speaker :** I will check it up.

**Sardar Umrao Singh :** There is only a consideration motion of the Bill and there is no mention of the resolution which was moved by me on the other day.

**Mr. Speaker :** You will have to move your resolution later on.

**Sardar Umrao Singh ;** I have already moved the resolution but there is no mention of my resolution on the agenda paper. I do not know whether this resolution is to be discussed or not. I have drawn your attention to the agenda paper. There is no mention of the resolution in it.

**Mr. Speaker :** I have already said that the House would resume discussion on the resolution disapproving the Ordinance and the consideration motion of the Bill. Sardar Gurdarshan Singh, please resume your speech.

**ਸਰਦਾਰ ਗੁਰਦਰਸ਼ਨ ਸਿੰਘ (ਨਾਭਾ)** : ਸਪੀਕਰ ਸਾਹਿਬ, ਪਰਸੋਂ ਜਿਸ ਵੇਲੇ ਹਾਊਸ ਐਡਜਰਨ ਹੋਇਆ ਸੀ ਤਾਂ ਮੈਂ ਪੰਜਾਬ ਗਰਾਮ ਪੰਚਾਇਤ ਬਿਲ ਤੇ ਬੋਲਦੇ ਹੋਏ ਦੱਸ ਰਿਹਾ ਸੀ ਕਿ ਇਹ ਇਨਡਾਇਰੈਕਟ ਇਲੈਕਸ਼ਨ ਜਿਹੜੀ ਇਨਟਰੋਡਿਊਸ ਹੋਈ ਸੀ ਉਹ ਪਹਿਲਾਂ ਵੀ ਇਕ ਵਾਰੀ ਹੋਈ ਸੀ ਅਤੇ ਦੂਸਰੀ ਦਫ਼ਾ ਹੁਣ ਫਿਰ ਇਨਟਰੋਡਿਊਸ ਕੀਤੀ ਗਈ ਹੈ । ਜਦੋਂ ਇਨਡਾਇਰੈਕਟ ਇਲੈਕਸ਼ਨ ਪਹਿਲਾਂ

---

**Expunged as ordered by the Chair.

ਇਨਟਰੋਡਿਊਸ ਕੀਤੀ ਸੀ ਤਾਂ ਉਸ ਦੇ ਬਾਅਦ ਦੇਖਿਆ ਗਿਆ ਇਹ ਮੈਥਡ ਕਾਮਯਾਬ ਨਹੀਂ ਸੀ ਹੋਇਆ ਅਤੇ ਫਿਰ ਡਾਇਰੈਕਟ ਇਲੈਕਸ਼ਨ ਦਾ ਸਿਸਟਮ ਸ਼ੁਰੂ ਕੀਤਾ ਗਿਆ ਜਿਹੜਾ ਕਿ ਤਕਰੀਬਨ 20 ਸਾਲ ਤਕ ਬੜਾ ਅੱਛੀ ਤਰ੍ਹਾਂ ਚਲਦਾ ਰਿਹਾ । ਅੱਜ ਅਸੀਂ ਦੇਖਦੇ ਹਾਂ ਕਿ ਹਿਮਾਚਲ ਪ੍ਰਦੇਸ਼ ਵਿਚ ਜਿਥੇ ਕਿ ਪਹਿਲਾਂ ਇਨਡਾਇਰੈਕਟ ਇਲੈਕਸ਼ਨ ਦਾ ਸਿਸਟਮ ਚਲਦਾ ਸੀ ਉਸ ਨੇ ਵੀ ਪੰਜਾਬ ਦਾ ਜੋ ਪੁਰਾਣਾ ਸਿਸਟਮ ਸੀ ਉਸ ਨੂੰ ਫਾਲੋ ਕੀਤਾ । ਇਕ ਬੜੀ ਭਾਰੀ ਕਮੇਟੀ ਇਸ ਦੇ ਵਾਸਤੇ ਬਣੀ ਸੀ ਜਿਸ ਨੂੰ ਕਿ ਅਸ਼ੋਕ ਮਹਿਤਾ ਕਮੇਟੀ ਕਿਹਾ ਜਾਂਦਾ ਹੈ । ਉਸ ਕਮੇਟੀ ਨੇ ਵੀ ਆਪਣੀਆਂ ਇਹੀ ਰਿਕਮੈਂਡੇਸ਼ਨਜ਼ ਦਿੱਤੀਆਂ । ਇਹ ਉਸ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਹੈ ਕਿ ਜਿਹੜਾ ਡਾਇਰੈਕਟ ਇਲੈਕਸ਼ਨ ਸਿਸਟਮ ਹੈ ਉਹੀ ਕਾਮਯਾਬੀ ਨਾਲ ਚਲ ਸਕਦਾ ਹੈ । ਫਿਰ ਅਸੀਂ ਦੇਖਦੇ ਹਾਂ ਕਿ ਜਿਥੋਂ ਤਕ ਯੂਨੀਵਰਸਟੀ ਵਿਚ, ਕਾਲਿਜਿਜ਼ ਵਿਚ ਇਲੈਕਸ਼ਨਜ਼ ਦਾ ਸਬੰਧ ਹੈ ਜਿਥੇ ਪ੍ਰੈਜ਼ੀਡੈਂਟ ਅਤੇ ਵਾਈਸ-ਪ੍ਰੈਜ਼ੀਡੈਂਟ ਚੁਣਿਆ ਜਾਂਦਾ ਹੈ ਉਥੇ ਵੀ ਇਸ ਇਨਡਾਇਰੈਕਟ ਇਲੈਕਸ਼ਨ ਸਿਸਟਮ ਨੂੰ ਰਿਵਾਈਜ਼ ਕੀਤਾ ਹੈ ਅਤੇ ਉਨ੍ਹਾਂ ਨੇ ਵੀ ਡਾਇਰੈਕਟ ਇਲੈਕਸ਼ਨਜ਼ ਦੇ ਸਿਸਟਮ ਨੂੰ ਹੀ ਅਪਣਾਇਆ ਹੈ । ਸਪੀਕਰ ਸਾਹਿਬ, ਤੁਸੀਂ ਦੇਖੋਗੇ ਕਿ ਇਨਡਾਇਰੈਕਟ ਇਲੈਕਸ਼ਨਜ਼ ਵਿਚ ਬੜੀ ਹੋਰਸ ਟਰੇਡਿੰਗ 2 ਸਾਲ ਦੇ ਬਾਅਦ ਹੋਵੇਗੀ ਅਤੇ ਆਉਣ ਵਾਲੇ ਸਾਲਾਂ ਵਿਚ ਪੰਜਾਬ ਦਾ ਇਸ ਦੇ ਨਾਲ ਬੜਾ ਭਾਰੀ ਨੁਕਸਾਨ ਹੋਵੇਗਾ ।

ਫਿਰ, ਸਪੀਕਰ ਸਾਹਿਬ, ਮਨਿਸਟਰ ਸਾਹਿਬ ਇਹ ਕਹਿੰਦੇ ਹਨ ਕਿ ਇਸ ਦੇ ਨਾਲ ਵੱਧ ਹਰੀਜਨ ਆਏ ਹਨ, ਵੱਧ ਔਰਤਾਂ ਆਈਆਂ ਹਨ । ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸ ਪਾਰਟੀ ਨੂੰ ਹਰੀਜਨਾਂ ਨਾਲ ਕੋਈ ਹਮਦਰਦੀ ਨਹੀਂ । ਅਗਰ ਇਨ੍ਹਾਂ ਨੂੰ ਇਹ ਖਿਆਲ ਹੁੰਦਾ ਕਿ ਇਸ ਤਰ੍ਹਾਂ ਕਰਨ ਨਾਲ ਹਰੀਜਨ ਵੱਧ ਆ ਜਾਣੇ ਹਨ ਤਾਂ ਇਹ ਪਾਰਟੀ ਕਦੇ ਵੀ ਇਸ ਦੀ ਤਰਮੀਮ ਨਾ ਕਰਦੀ, ਇਹ ਪਾਰਟੀ ਕਦੇ ਵੀ ਇਸ ਵਿਚ ਤਰਮੀਮ ਕਰਨ ਨੂੰ ਤਿਆਰ ਨਾ ਹੁੰਦੀ । ਮੈਂ ਚੈਲੈਂਜ ਕਰਦਾ ਹਾਂ ਕਿ ਇਸ ਪਾਰਟੀ ਦੀ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ)ਨੀਤੀ ਰਹੀ ਹੈ ਕਿ ਹਰੀਜਨਾਂ ਦੇ ਪੱਖ ਵਿਚ ਨਹੀਂ ਰਹਿਣਾ । ਇਹ ਮੇਰਾ ਚੈਲੈਂਜ ਹੈ ਕਿ ਇਸ ਪਾਰਟੀ ਨੇ ਹਰੀਜਨਾਂ ਦਾ ਕਦੇ ਵੀ ਪੱਖ ਨਹੀਂ ਪੂਰਿਆ । (ਵਿਘਨ)

10.45 ਸਵੇਰੇ (ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਆਪਣੇ ਹਲਕੇ ਦੀਆਂ 3 ਮਿਸਾਲਾਂ ਦੇ ਸਕਦਾ ਹਾਂ । ਸਭ ਤੋਂ ਪਹਿਲੀ ਮਿਸਾਲ ਮੈਂ ਮਾਰਕਿਟ ਕਮੇਟੀ, ਨਾਭਾ ਦੀ ਦਿੰਦਾ ਹਾਂ ਕਿ ਉਥੇ ਇੱਕ ਹਰੀਜਨ ਔਰਤ ਲਗੀ ਹੋਈ ਸੀ ਜਿਸ ਨੂੰ ਇਨ੍ਹਾਂ ਨੇ ਸਰਪਲੱਸ ਕਰਕੇ ਕੱਢ ਦਿੱਤਾ ਹੈ । ਇਹ ਹਰੀਜਨਾਂ ਨਾਲ ਇਨ੍ਹਾਂ ਨੇ ਪਿਆਰ ਦਿਖਾਇਆ ਹੈ । ਫਿਰ, ਡਿਪਟੀ ਸਪੀਕਰ ਸਾਹਿਬ, ਮਾਰਕਿਟ ਸੋਸਾਇਟੀ ਦੀਆਂ ਇਲੈਕਸ਼ਨਾਂ ਹੋਈਆਂ ਸਨ । ਮਾਰਕਿਟ ਸੋਸਾਇਟੀ ਦੀਆਂ ਇਲੈਕਸ਼ਨ ਹੋਣ ਵੇਲੇ ਇਨ੍ਹਾਂ ਦੀ ਪਾਰਟੀ ਤਾਕਤ ਵਿਚ ਆਈ । ਉਸ ਪਾਰਟੀ ਦੀ ਕੁਰੱਪਸ਼ਨ ਦਾ ਸਮਾਂ ਆਇਆ ਅਤੇ ਉਨ੍ਹਾਂ ਨੇ, ਹਰੀਜਨ ਨੂੰ ਕੋਆਪਟ ਨਹੀਂ ਕੀਤਾ । ਉਸ ਤੋਂ ਪਹਿਲਾਂ ਹਮੇਸ਼ਾਂ ਹਰੀਜਨ ਕੋਆਪਟ ਹੁੰਦਾ ਸੀ । ਇਸ ਤੋਂ ਅਗੇ ਚਲ ਕੇ ਦੇਖੋ, ਡਿਪਟੀ ਸਪੀਕਰ ਸਾਹਿਬ, ਲੈਂਡ ਮਾਰਟਗੇਜ ਬੈਂਕਾਂ ਦੀਆਂ ਇਲੈਕਸ਼ਨਜ਼ ਆਈਆਂ । ਇਸ ਦੇ ਲਈ ਇਕ

[ਸਰਦਾਰ ਗੁਰਦਰਸ਼ਨ ਸਿੰਘ]

ਪ੍ਰੋਵੀਜ਼ਨ ਹੈ ਕਿ ਜਿਥੇ ਕੋਈ ਹਰੀਜਨ ਚੁਣਿਆ ਨਾ ਜਾਵੇ ਤਾਂ ਉਥੇ ਹਰੀਜਨ ਕੋਆਪਟ ਕੀਤਾ ਜਾਵੇਗਾ ਜਾਂ ਸਮਾਲ ਫਾਰਮਰ ਹੋਵੇਗਾ। ਉਥੇ ਇਨ੍ਹਾਂ ਨੇ ਹਰੀਜਨ ਨੂੰ ਕੋਆਪਟ ਨਹੀਂ ਕੀਤਾ। ਇਹ ਤਾਂ ਇਨ੍ਹਾਂ ਦੀ ਹਰੀਜਨਾਂ ਦੇ ਪ੍ਰਤੀ ਨੀਤੀ ਹੈ ਕਿ ਹਰੀਜਨ ਨੂੰ ਹਮੇਸ਼ਾ ਮਾਰਨਾ ਹੀ ਹੈ। ਹਰੀਜਨਾਂ ਨੂੰ ਹਮੇਸ਼ਾ ਮਾਰਨ ਦੀ, ਹਮੇਸ਼ਾ ਉਨ੍ਹਾਂ ਦੇ ਹੱਕਾਂ ਨੂੰ ਖ਼ਤਮ ਕਰਨ ਦੀ ਨੀਤੀ ਹੈ। ਹਰੀਜਨਾਂ ਨੂੰ ਹਮੇਸ਼ਾਂ ਕਤਲ ਕਰਨ ਦੀ ਇਨ੍ਹਾਂ ਦੀ ਨੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਹਮੇਸ਼ਾਂ ਹਰੀਜਨ ਮਾਰੂ ਨੀਤੀ ਰਹੀ ਹੈ। ਜੇ ਹਰੀਜਨ ਮਾਰੂ ਨੀਤੀ ਇਨ੍ਹਾਂ ਦੀ ਨਹੀਂ ਹੈ ਤਾਂ ਫਿਰ ਇਹ ਦੱਸਣ ਕਿ ਇਸ ਤਰ੍ਹਾਂ ਕਿਉਂ ਕੀਤਾ ਗਿਆ ਸੀ ? ਇਸ ਦਾ ਨਤੀਜਾ ਬੜਾ ਖ਼ਤਰਨਾਕ ਹੋਵੇਗਾ। ਫਿਰ, ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖਣਾ ਕਿ 2 ਸਾਲ ਦੇ ਬਾਅਦ ਹੋਰਸ ਟਰੇਡਿੰਗ ਸ਼ੁਰੂ ਹੋ ਜਾਵੇਗੀ ਅਤੇ ਪਿੰਡਾਂ ਵਿਚ ਲੜਾਈਆਂ ਝਗੜੇ ਹੋਣਗੇ। (ਵਿਘਨ)

**ਵੈਦ ਕਰਤਾਰ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਉਨ੍ਹਾਂ ਨੂੰ ਦੱਸੋ ਨਾ, ਆਪਣਾ ਪੁਆਇੰਟ ਆਫ ਆਰਡਰ ਕਰੋ।

**ਵੈਦ ਕਰਤਾਰ ਸਿਘ** : ** ** ** (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਤਸ਼ਰੀਫ ਰਖੋ। (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਕੁਝ ਕਿਹਾ ਹੈ ਮੈਨੂੰ ਉਸ ਦਾ ਜਵਾਬ ਦੇਣ ਦੀ ਲੋੜ ਨਹੀਂ। (ਵਿਘਨ)

ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਹਨ ਅਤੇ ਮੇਰੇ ਕੋਲ ਹੋਰ ਬਹੁਤ ਸਾਰੇ ਸਬੂਤ ਹਨ ਜਿਥੋਂ ਪਤਾ ਲਗਦਾ ਹੈ ਕਿ ਹਰੀਜਨਾਂ ਨਾਲ ਇਨ੍ਹਾਂ ਨੇ ਧੋਖਾ ਕੀਤਾ ਹੈ। ਇਨ੍ਹਾਂ ਨੇ ਏਮਜ਼ ਐਂਡ ਔਬਜੈਕਟਸ ਵਿਚ, ਡਿਪਟੀ ਸਪੀਕਰ ਸਾਹਿਬ, ਕਿਹਾ ਹੈ ਕਿ ਇਸ ਸਿਸਟਮ ਨਾਲ ਪਿੰਡਾਂ ਵਿਚ ਪਾਰਟੀਬਾਜ਼ੀ ਖ਼ਤਮ ਹੋਵੇਗੀ। ਪਰ ਅਸੀਂ ਦੇਖਿਆ ਹੈ ਕਿ ਇਸ ਦੇ ਨਾਲ ਪਿੰਡਾਂ ਵਿਚ ਪਾਰਟੀਬਾਜ਼ੀ ਵੱਧੀ ਹੈ। ਅਸੀਂ ਦੇਖਿਆ ਹੈ ਕਿ ਸਾਡੀ ਕਨਸਟੀਚਿਊਐਂਸੀ ਵਿਚ ਜਿਸ ਬੰਦੇ ਨੇ ਜਿਹੜਾ ਜਿੱਤ ਗਿਆ ਸੀ ਅਤੇ ਉਸ ਨੇ ਇਨ੍ਹਾਂ ਦੀ ਪਾਰਟੀ ਦੇ ਬੰਦੇ ਨੂੰ ਵੋਟ ਨਹੀਂ ਸੀ ਪਾਈ ਦੂਸਰੇ ਪਾਸੇ ਪਾ ਦਿੱਤੀ ਤਾਂ ਉਸ ਨੂੰ ਫੜਿਆ ਗਿਆ ਅਤੇ ਫੜ ਕੇ ਉਸ ਨੂੰ ਬੰਨ੍ਹ ਦਿੱਤਾ ਅਤੇ ਉਸ ਦੀ ਦਾੜ੍ਹੀ ਕੱਟ ਦਿੱਤੀ ਅਤੇ ਉਸ ਨੂੰ ਜ਼ਖ਼ਮੀ ਕਰ ਦਿਤਾ ਔਰ ਉਹ ਹਸਪਤਾਲ ਵਿੱਚ ਦਾਖਲ ਹੈ। ਇਸ ਤਰ੍ਹਾਂ ਦੇ ਕੇਸਿਜ਼ ਸਾਡੇ ਸਾਹਮਣੇ ਕਈ ਨਜ਼ਰ ਆਉਂਦੇ ਹਨ ਔਰ ਇਹ ਕਹਿੰਦੇ ਹਨ ਕਿ ਇਸ ਦੇ ਨਾਲ ਪਾਰਟੀਬਾਜ਼ੀ ਘੱਟੀ ਹੈ, ਪਾਰਟੀਬਾਜ਼ੀ ਖ਼ਤਮ ਹੋਵੇਗੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 2 ਸਾਲਾਂ ਬਾਅਦ ਤੁਸੀਂ ਦੇਖਣਾ ਕਿਸ ਤਰ੍ਹਾਂ ਹੋਰਸ ਟਰੇਡਿਗ ਹੋਵੇਗੀ। (ਵਿਘਨ)

**Expunged as ordered by the Chair.

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਰਘੁਰਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਜ਼ਬਾਨ ਵਿਚ ਨਹੀਂ ਬੋਲਣਾ ਚਾਹੁੰਦਾ ।

ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਕਹਿੰਦੇ ਹਨ ਕਿ ਇਸ ਦੇ ਨਾਲ ਪਾਰਟੀਬਾਜ਼ੀ ਹਟੇਗੀ, ਇਹ ਬਿਲਕੁਲ ਗਲਤ ਬਿਆਨੀ ਕਰ ਰਹੇ ਹਨ। ਇਸ ਦੇ ਨਾਲ ਪਾਰਟੀਬਾਜ਼ੀ ਵੱਧੇਗੀ । ਇਸ ਦੇ ਨਾਲ ਪਿੰਡਾਂ ਦੇ ਵਿਚ ਲੜਾਈਆਂ, ਝਗੜੇ ਵੱਧੇ ਹਨ। ਠੀਕ ਹੀ ਕਿਸੇ ਅੰਗਰੇਜ਼ ਨੇ ਕਿਹਾ ਹੈ:--

"What a goodly outside
does a rotten apple has"

ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਗੌਰ ਨਾਲ ਇਸ ਐਕਟ ਨੂੰ ਦੇਖਾਂਗੇ ਤਾਂ ਪਤਾ ਲਗੇਗਾ ਕਿ ਇਸ ਨੇ ਤਬਾਹੀ ਮਚਾ ਦੇਣੀ ਹੈ । ਪੰਚਾਇਤਾਂ ਕਿਸ ਵਾਸਤੇ ਹਨ ? ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਜਮਹੂਰੀਅਤ ਦਾ ਮੁਢਲਾ ਅੰਗ ਹਨ ਅਤੇ ਇਨ੍ਹਾਂ ਦੇ ਰਾਹੀਂ ਸਾਡੀ ਜਮਹੂਰੀਅਤ ਦੀ ਪ੍ਰਗਤੀ ਹੋਣੀ ਹੈ ਪਰ ਉਸ ਨੂੰ ਖ਼ਰਾਬ ਕਰਨ ਵਾਸਤੇ ਇਸ ਪਾਰਟੀ ਨੇ ਆਪਣਾ ਧਿਆਨ ਦਿਤਾ ਹੈ ।

ਦੂਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਬੜੀਆਂ ਤਰੁੱਟੀਆਂ ਹਨ, ਕਮੀਆਂ ਹਨ, ਖ਼ਾਮੀਆਂ ਹਨ। ਇਨਡਾਇਰੈਕਟ ਇਲੈਕਸ਼ਨਜ਼ ਹੋਣ ਨਾਲ ਅਸੀਂ ਕਈ ਥਾਵਾਂ ਤੇ ਦੇਖਿਆ ਹੈ ਕਿ ਕਿਸੇ ਬੰਦੇ ਨੇ 5, 10 ਜਾਂ 15 ਵੋਟਾਂ ਹਾਸਲ ਕੀਤੀਆਂ ਹਨ ਔਰ ਉਹ ਸਰਪੰਚ ਬਣਿਆ ਹੈ । ਅਸੀਂ ਸਰਪੰਚ ਉਸ ਨੂੰ ਬਣਾਉਣਾ ਚਾਹੁੰਦੇ ਹਾਂ ਜਿਸ ਦੇ ਨਾਲ ਪਿੰਡ ਦੇ ਲੋਕ ਬਹੁਤ ਸਾਰੇ ਹੋਣ, ਜਿਸ ਦੇ ਹੱਕ ਵਿਚ ਪਿੰਡ ਦੇ ਬਹੁਤ ਸਾਰੇ ਲੋਕ ਹੋਣ ਅਤੇ ਉਸ ਦੇ ਨਾਲ ਤੁਰਨ ਵਾਲੇ ਹੋਣ ਪਰ ਅਸੀਂ ਮਿਸਾਲਾਂ ਦੇਖੀਆਂ ਹਨ ਅਤੇ ਤੁਹਾਨੂੰ ਵੀ ਕਈ ਮਿਸਾਲਾਂ ਦੇਖਣ ਵਿਚ ਆਈਆਂ ਹੋਣਗੀਆਂ ਕਿ ਜਿਥੇ ਕਿਸੇ ਬੰਦੇ ਨੇ 5 ਜਾਂ 15 ਵੋਟਾਂ ਹਾਸਲ ਕੀਤੀਆਂ ਹਨ ਉਹ ਉਸ ਪਿੰਡ ਵਿਚ ਸਰਪੰਚ ਬਣਿਆ ਹੈ ਪਰ ਜਿਸ ਨੇ 500 ਵੋਟਾਂ ਹਾਸਲ ਕੀਤੀਆਂ ਹਨ ਉਹ ਨਹੀਂ ਬਣ ਸਕਿਆ । 5 ਵੋਟਾਂ ਹਾਸਲ ਕਰਨ ਵਾਲੇ ਤਾਂ ਸਰਪੰਚ ਬਣ ਗਏ ਪਰ 500 ਵੋਟਾਂ ਹਾਸਲ ਕਰਨ ਵਾਲੇ ਲੋਕ ਸਨ ਉਹ ਸਰਪੰਚ ਨਹੀਂ ਬਣ ਸਕੇ। ਤੁਸੀਂ ਆਪ ਦੇਖੋ ਕਿ ਜਿਸ ਬੰਦੇ ਨੇ 5 ਵੋਟਾਂ ਹਾਸਲ ਕੀਤੀਆਂ ਹੋਣ ਉਹ ਸਾਰੇ ਪਿੰਡ ਨੂੰ ਕਿਸ ਤਰ੍ਹਾਂ ਆਪਣੇ ਨਾਲ ਲਾ ਸਕਦਾ ਹੈ।

ਦੂਸਰਾ ਇਨ੍ਹਾਂ ਨੇ ਕਮਜ਼ੋਰ ਵਰਗ ਦਾ ਜ਼ਿਕਰ ਕੀਤਾ ਹੈ। ਇਸ ਐਕਟ ਵਿਚ ਬਹੁਤ ਸਾਰੀਆਂ ਕਮੀਆਂ ਰਹਿ ਗਈਆਂ ਹਨ।

---

**Expunged as ordered by the Chair.

[ਸਰਦਾਰ ਗੁਰਦਰਸ਼ਨ ਸਿੰਘ]

ਡਿਪਟੀ ਸਪੀਕਰ ਸਾਹਿਬ, ਨੋਟਿਸ ਵਿਚ ਇਹ ਆਇਆ ਹੈ ਕਿ ਕਈ ਥਾਵਾਂ ਤੇ 2 ਜਾਂ 3 ਔਰਤਾਂ ਖੜੀਆਂ ਸਨ ਉਸ ਬਾਰੇ ਇਹ ਐਕਟ ਸਾਈਲੈਂਟ ਹੈ । ਉਨ੍ਹਾਂ ਵਿਚੋਂ ਕਿਸੇ ਨੂੰ 4 ਵੋਟਾਂ ਪਈਆਂ ਅਤੇ ਕਿਸੇ ਨੂੰ ਤਿੰਨ ਵੋਟਾਂ । 4 ਵਾਲੀ ਨੂੰ ਤਾਂ ਅਖਤਿਆਰ ਦੇ ਦਿਤਾ ਖੜਾ ਹੋਣ ਦਾ ਅਤੇ 3 ਵਾਲੀ ਨੂੰ ਕਿਹਾ ਕਿ ਤੈਨੂੰ ਬਾਦ ਵਿਚ ਲੈ ਲਵਾਂਗੇ ਪਰ ਬਾਦ ਵਿਚ ਵੀ ਨਾ ਕੀਤਾ । ਜਿਥੇ ਹਰੀਜਨ ਸਰਪੰਚ ਬਣਾਏ ਗਏ ਉਥੇ ਉਨ੍ਹਾਂ ਨੂੰ ਜਨਰਲ ਸੀਟ ਤੇ ਨਾ ਖੜਾ ਹੋਣ ਦਿਤਾ ਅਤੇ ਕਿਹਾ ਕਿ ਰਿਜ਼ਰਵ ਸੀਟ ਤੋਂ ਆਓ ਅਤੇ ਕਈ ਥਾਵਾਂ ਤੇ ਤਾਂ ਜਨਰਲ ਸੀਟ ਤੇ ਖੜਾ ਕੀਤਾ ਗਿਆ ਅਤੇ ਰਿਜ਼ਰਵ ਸੀਟ ਤੇ ਖੜਾ ਨਹੀਂ ਹੋਣ ਦਿਤਾ । ਇਹੋ ਜਿਹੀਆਂ ਕਈ ਚੀਜ਼ਾਂ ਸਾਡੇ ਨੋਟਿਸ ਵਿਚ ਆਈਆਂ ਹਨ । ਇਨ੍ਹਾਂ ਨੇ ਕੱਲ ਕਿਹਾ ਸੀ ਕਿ ਅਸੀਂ ਇਹ ਚੀਜ਼ਾਂ ਦੂਰ ਕਰਾਂਗੇ । ਮੈਂ ਕਹਾਂਗਾ ਕਿ ਇਸ ਹੁਕਮਰਾਨ ਪਾਰਟੀ ਨੇ ਜਿਸ ਮੰਤਵ ਨਾਲ ਇਹ ਬਿਲ ਪੇਸ਼ ਕੀਤਾ ਸੀ ਉਹ ਮੰਤਵ ਇਨ੍ਹਾਂ ਦਾ ਪੂਰਾ ਨਹੀਂ ਹੋਇਆ ਅਤੇ ਇਨ੍ਹਾਂ ਨੂੰ ਤਕੜੀ ਸ਼ਿਕੱਸਤ ਮਿਲੀ ਹੈ (ਵਿਘਨ)

ਸਰਦਾਰ ਮਾਧੋ ਸਿੰਘ ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸਰਦਾਰ** ਗੁਰਦਰਸ਼ਨ **ਸਿੰਘ** : ਡਿਪਟੀ ਸਪੀਕਰ ਸਾਹਿਬ, ਇਸ ਕੁਰਸੀ ਤੇ ਬੈਠ ਕੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਸਾਧ ਉਹ ਚੰਗਾ ਜਿਸ ਦੀ ਝੋਲੀ ਵਿਚ ਵੱਧ ਦਾਣੇ ਹੋਣ । ਪੰਚਾਇਤ ਇਲੈਕਸ਼ਨ ਵਿਚ ਤਾਂ ਅਸੀਂ ਸਾਧ ਹੋਏ ਕਿਉਂਕਿ ਸਾਰੇ ਪੰਜਾਬ ਵਿਚ ਸਾਨੂੰ ਵੱਧ ਸੀਟਾਂ ਮਿਲੀਆਂ । ਜਿਸ ਵੇਲੇ ਧੁੰਧ ਹੋਣ ਲਗੀ ਤਾਂ ਉਸ ਵੇਲੇ ਸਾਧ ਨੇ ਹਰ ਇਕ ਨੂੰ ਮੁੰਡਾ ਦਿਤਾ ਸੀ ਅਤੇ 1978 ਵਿਚ ਜਦੋਂ ਪੰਚਾਇਤ ਇਲੈਕਸ਼ਨਾਂ ਹੋਈਆਂ ਤਾਂ ਜਿਥੇ ਕੁੜੀ ਜੰਮੀ ਉਥੋਂ ਇਨ੍ਹਾਂ ਨੂੰ ਵੋਟ ਨਹੀਂ ਮਿਲੀ। ਡਿਪਟੀ ਸਪੀਕਰ ਸਾਹਿਬ, ਇਹ ਆਪਣੇ ਆਪ ਨੂੰ ਬੜੇ ਜਮਹੂਰੀਅਤ ਪਸੰਦ ਲੋਕ ਕਹਾਉਂਦੇ ਹਨ। ਇਨ੍ਹਾਂ ਨੇ ਕਾਨੂੰਨ ਬਣਾਇਆ ਕਿ ਜਿਸ ਨੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ ਖੜਾ ਹੋਣਾ ਹੈ ਔਰ ਅਗਰ ਉਹ ਪਹਿਲਾਂ ਮੈਂਬਰ ਸੀ ਤਾਂ ਉਸ ਨੂੰ ਬੀ.ਡੀ.ਓ. ਤੋਂ ਸਰਟੀਫਿਕੇਟ ਹਾਸਲ ਕਰਨਾ ਹੋਵੇਗਾ । ਔਰ ਅਗਰ ਬੀ. ਡੀ. ਓ. ਸਰਟੀਫਿਕੇਟ ਨਾ ਦੇਵੇ ਅਤੇ ਕੋਈ 420 ਕਰਕੇ ਜਾਂ ਵੈਸੇ ਤਾਂ ਉਸ ਦੇ ਵਿਰੁਧ ਕਿਤੇ ਕੋਈ ਅਪੀਲ ਨਹੀਂ ਲਾਈ ਕਰਦੀ । ਉਸ ਦੇ ਬਾਦ ਕੋਈ ਅਪੀਲ ਲਈ ਫਰਦਰ ਅਥਾਰਟੀ ਨਹੀਂ । ਇਹ ਹੈ ਇਨ੍ਹਾਂ ਦੀ ਜਮਹੂਰੀਅਤ ਪਸੰਦੀ । (ਵਿਘਨ)

**ਸਰਦਾਰ ਦਲਬੀਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗੁਰਦਰਸ਼ਨ ਸਿੰਘ** : ਤੀਸਰੀ ਚੀਜ਼ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ to improve the financial position 40% ਪੰਚਾਇਤਾਂ ਨੂੰ ਅਸੀਂ ਲੈਂਡ ਰੈਵੇਨਿਊ ਦਿਆਂਗੇ । ਇਸ ਬਾਰੇ ਮੈਂ ਇਸ ਸਰਕਾਰ ਦੀ ਸ਼ਲਾਘਾ ਕਰਦਾ ਹਾਂ, ਪਰ ਮੈਂ ਇਸ ਵਿਚ ਥੋੜ੍ਹੀ ਜਿਹੀ ਤਰਮੀਮ ਚਾਹੁੰਦਾ ਹਾਂ । ਜਿਨ੍ਹਾਂ ਪੰਚਾਇਤਾਂ ਕੋਲ ਕੋਈ ਆਮਦਨੀ ਦਾ ਜ਼ਰੀਆ

**Expunged as ordered by the Chair.

ਨਹੀਂ ਕੋਈ ਜ਼ਮੀਨ ਨਹੀਂ ਉਨ੍ਹਾਂ ਨੂੰ ਇਹ ਸਹਾਇਤਾ ਦੇਣੀ ਚਾਹੀਦੀ ਹੈ ਨਾ ਕਿ ਉਨ੍ਹਾਂ ਪੰਚਾਇਤਾਂ ਨੂੰ ਜਿਨ੍ਹਾਂ ਕੋਲ ਆਲਰੇਡੀ ਫੰਡਜ਼ ਹੋਣ । ਜੇ ਕਰ ਤੁਸੀਂ ਪੰਚਾਇਤਾਂ ਦੀ ਹੈਲਪ ਕਰਨੀ ਹੈ ਤਾਂ ਇਹ ਪੈਸਾ ਉਨ੍ਹਾਂ ਨੂੰ ਦਿਓ ਜਿਨ੍ਹਾਂ ਦੀ ਕੋਈ ਸੋਰਸ ਆਫ ਇਨਕਮ ਨਹੀਂ, ਉਨ੍ਹਾਂ ਨੂੰ ਦੇਣ ਦੀ ਲੋੜ ਨਹੀਂ ਜਿਨ੍ਹਾਂ ਕੋਲ ਫੰਡਜ਼ ਹਨ । ਇਸ ਲਈ ਮੈਂ ਕਹਾਂਗਾ ਕਿ ਇਸ ਵਿਚ ਇਹ ਸੋਧ ਕਰਨੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਹੁਣ ਇਲੈਕਸ਼ਨਾਂ ਹੋ ਗਈਆਂ ਅਸੀਂ ਤਸਲੀਮ ਕਰਦੇ ਹਾਂ, ਪਰ ਜਿਹੜਾ ਬਿਲ ਇਸ ਤਰ੍ਹਾਂ ਸਰਦਾਰ ਆਤਮਾ ਸਿੰਘ ਜੀ ਪਾਸ ਕਰਾਉਣ ਲਗੇ ਹਨ ਇਹ ਇਸ ਤਰ੍ਹਾਂ ਨਾ ਕਰਾਉਣ ਇਸ ਦਾ ਨਤੀਜਾ ਮਾੜਾ ਹੋਵੇਗਾ ਅਤੇ ਇਸ ਬਿਲ ਨੂੰ ਸਿਲੈਕਟ ਕਮੇਟੀ ਵਿਚ ਭੇਜ ਦਿਓ । ਇਸ ਵਿਚ ਜਿਹੜੀਆਂ ਤਰੁਟੀਆਂ ਹੋਣਗੀਆਂ, ਜਿਹੜੀਆਂ ਖ਼ਾਮੀਆਂ ਹੋਣਗੀਆਂ ਉਹ ਠੀਕ ਹੋ ਜਾਣਗੀਆਂ । ਮੈਂ ਦੱਸਦਾ ਹਾਂ ਕਿ ਇਨ੍ਹਾਂ ਇਲੈਕਸ਼ਨ ਵਿਚ ਹਰੀਜਨਾਂ ਨੇ ਕਿਹਾ ਕਿ ਜੱਥੇਦਾਰਾਂ ਨੂੰ ਨਹੀਂ ਦੇਣੀ ਵੋਟ ਚਾਹੇ ਕਿਸੇ ਨੂੰ ਦੇ ਦੇਈਏ । ਅਸੀਂ ਕਹਿੰਦੇ ਹਾਂ ਕਿ ਇਸ ਤੋਂ ਪਹਿਲਾਂ ਜਦੋਂ ਸਰਦਾਰ ਗੁਰਨਾਮ ਸਿੰਘ ਹੋਰੀ ਮੁੱਖ ਮੰਤਰੀ ਸਨ ਉਨ੍ਹਾਂ ਨੇ ਕੁਆਪ੍ਰੇਸ਼ਨ ਦੇ ਮਹਿਕਮੇ ਦਾ ਸਤਿਆਨਾਸ ਕੀਤਾ ਸੀ । ਹੁਣ ਆਤਮਾ ਸਿੰਘ ਜੀ ਤੁਸੀਂ ਬਜ਼ੁਰਗ ਹੋ, ਸਿਆਣੇ ਹੋ ਤੁਹਾਡੇ ਤੇ ਧੱਬਾ ਨਾ ਲਗੇ, ਇਸ ਬਿਲ ਨਾਲ ਬੜੀਆਂ ਲੜਾਈਆਂ ਝਗੜੇ ਹੋਣੇ ਹਨ ਇਸ ਬਿਲ ਨੂੰ ਸਿਲੈਕਟ ਕਮੇਟੀ ਕੋਲ ਭੇਜ ਦਿਓ । ਬਸ ਇਤਨਾ ਕਹਿੰਦਾ ਹੋਇਆ ਮੈਂ ਬੈਠਦਾ ਹਾਂ ।

**ਸ੍ਰੀ ਹਰਬੰਸ ਲਾਲ** (ਰਾਜਪੁਰਾ) : ਡਿਪਟੀ ਸਪੀਕਰ ਸਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਗੌਰਮਿੰਟ ਨੂੰ ਕੁਝ ਗੱਲਾਂ ਪੁੱਛਣੀਆਂ ਚਾਹੁੰਦਾ ਹਾਂ ਔਰ ਮੈਂ ਇਹ ਵੀ ਚਾਹਵਾਂਗਾ ਕਿ ਇਸ ਗੌਰਮਿੰਟ ਦੇ ਜੋ ਵੀ ਮਨਿਸਟਰ ਕਨਸਰੰਡ ਹੋਣ ਮੇਰੀਆਂ ਗੱਲਾਂ ਨੋਟ ਕਰ ਲੈਣ ਅਤੇ ਆਈਟਮਵਾਈਜ਼ ਉਨ੍ਹਾਂ ਦਾ ਜਵਾਬ ਦੇਣ । ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਹ ਕਿਤਾਬ ਹੈ ਪੰਜਾਬ ਗੌਰਮਿੰਟ ਦੀ ਜਿਸ ਵਿਚ ਫੋਕਲ ਪੁਆਇੰਟਸ ਦਾ ਮਾਮਲਾ ਜਾਂ ਰੂਰਲ ਇੰਟੈਗਰੇਟਿਡ ਸਕੀਮ ਹੈ (ਵਿਘਨ) ਇਸ ਵਿਚ ਮੇਰਾ ਪਿੰਡ ਝਾਂਸਲਾ ਗੌਰਮਿੰਟ ਨੇ ਫੋਕਲ ਪੁਆਇੰਟ ਵਿਚ ਰਖਿਆ ਅਤੇ 5 ਪਿੰਡ ਹੋਰ ਲਿਖੇ, ਲੇਕਿਨ ਕੁਝ ਦਿਨਾਂ ਬਾਦ ਝਾਂਸਲਾ ਦਬਿਆ ਗਿਆ ਇਸ ਦੀ ਜਗ੍ਹਾ ਤੇ ਜਿਹੜਾ ਪਿੰਡ ਲਿਆ ਗਿਆ ਉਹ ਇਨ੍ਹਾਂ 6 ਪਿੰਡਾਂ ਵਿਚੋਂ ਨਹੀਂ ਬਲਕਿ 7ਵਾਂ ਪਿੰਡ ਉਤੇ ਕੀਤਾ ਗਿਆ । ਉਹ ਪਿੰਡ ਇਸ ਕਿਤਾਬ ਵਿਚ ਨਹੀਂ ਬਲਕਿ ਬਗੈਰ ਕਿਤਾਬ ਦੇ ਉਸ ਪਿੰਡ ਨੂੰ ਫੋਕਲ ਪੁਆਇੰਟ ਡਿਕਲੇਅਰ ਕੀਤਾ ਗਿਆ ।

**ਪ੍ਰੋਫੈਸਰ ਜਗੀਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਉਹ ਆਪਣੇ ਵਿਚਾਰ ਬਿਲ ਤਕ ਹੀ ਰਖਣ ।

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਉਹ ਪਿੰਡ ਫੋਕਲ ਪੁਆਇੰਟ ਬਣਾਇਆ ਗਿਆ ਜਿਹੜਾ ਕਿ ਇਸ ਕਿਤਾਬ ਵਿਚ ਨਹੀਂ ਸੀ ਮੈਂ ਅਸੈਂਬਲੀ ਦੇ ਸੈਸ਼ਨ ਵਿਚ ਰੋਸ ਪ੍ਰਗਟ ਕੀਤਾ, ਪਰ ਜਦੋਂ ਗੌਰਮਿੰਟ ਲਾਈਨ ਤੇ ਆਈ ਤਾਂ ਮਨਿਸਟਰ ਸਾਹਿਬ ਨੇ ਦੂਜੀ ਕਿਤਾਬ ਛਾਪ ਦਿਤੀ ਫਿਰ ਮੇਰਾ ਪਿੰਡ ਡਿਕਲੇਅਰ ਕੀਤਾ ਝਾਂਸਲਾ ਪਰ 31 ਮਈ 1978 ਨੂੰ ਇਹ ਪੰਜਾਬ ਗੌਰਮਿੰਟ ਨੇ ਲਿਖਿਆ ਕਿ ਇਹ ਫੋਕਲ ਪੁਆਇੰਟ ਨਹੀਂ ਬਣੇਗਾ......

---

**Expunged as ordered by the Chair.

**ਸਰਦਾਰ ਰਣਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਗ੍ਰਾਮ ਪੰਚਾਇਤ ਐਕਟ ਦਾ ਸੋਧਨਾ ਬਿਲ ਪਾਸ ਹੋ ਰਿਹਾ ਹੈ ਤੇ ਇਹ ਟਾਈਮ ਦੂਜੇ ਬੰਨੇ ਲਾ ਰਹੇ ਹਨ ਫਿਰ ਬਹੁਤ ਸਾਰੀਆਂ ਗਲਾਂ ਰਹਿ ਜਾਣਗੀਆਂ ਇਸ ਲਈ ਇਨ੍ਹਾਂ ਨੂੰ ਰੋਕੋ ।

**ਸ੍ਰੀ ਡਿਪਟੀ ਸਪੀਕਰ** : ਠੀਕ ਹੈ, ਠੀਕ ਹੈ। ਮੈਂ ਮਾਨਯੋਗ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਅਗਰ ਉਨ੍ਹਾਂ ਦੇ ਕੋਈ ਗਰੀਵੈਂਸਿਜ਼ ਹਨ ਤਾਂ ਉਹ ਮਨਿਸਟਰ ਸਾਹਿਬ ਨੂੰ ਮਿਲ ਕੇ ਦੱਸਣ ਅਤੇ ਇਸ ਵਕਤ ਜਿਹੜਾ ਬਿਲ ਪੇਸ਼ ਹੈ ਉਸ ਤੇ ਬੋਲਣ ।

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਕਨਸਰੰਡ ਨੇ ਔਰ ਮਹਿਕਮੇ ਕੰਨਸਰੰਡ ਨੇ ਮੈਨੂੰ ਟਾਈਮ ਨਹੀਂ ਦਿਤਾ । ਇਸ ਸੈਸ਼ਨ ਤੋਂ ਬਾਦ ਸਾਡਾ ਕੁਝ ਨਹੀਂ ਬਣਨਾ । ਅਸੀਂ ਇਸ ਸੈਸ਼ਨ ਵਿਚ ਆਪਣਾ ਰੋਸ ਪ੍ਰਗਟ ਕਰ ਸਕਦੇ ਹਾਂ ਅਗਰ ਤੁਸੀਂ ਰੋਸ ਪ੍ਰਗਟ ਨਹੀਂ ਕਰਨ ਦਿੰਦੇ, ਸਾਨੂੰ ਪੁੱਛਣ ਨਹੀਂ ਦਿੰਦੇ ਤਾਂ ਸਾਡੇ ਤੋਂ ਅਸੈਂਬਲੀ ਵਿਚ ਰਿਜ਼ਾਈਨ ਲੈ ਲਵੋ।

ਡਿਪਟੀ ਸਪੀਕਰ ਸਾਹਿਬ, 1977-78 ਦਾ ਮਾਮਲਾ 1978-79 ਦੀ 31 ਮਈ, ਨੂੰ ਸੈਟਲ ਕੀਤਾ ਗਿਆ। ਫੈਸਲਾ ਇਹ ਕੀਤਾ ਗਿਆ ਕਿ ਫੋਕਲ ਪੁਆਇੰਟ ਦੋ ਪਿੰਡਾਂ ਵਿੱਚ ਵੰਡਿਆ ਜਾਵੇਗਾ। ਸੈਂਟਰਲ ਕੁਆਪਰੇਟਿਵ ਬੈਂਕ ਪਿੰਡ ਜਲਾਲਪੁਰ ਵਿੱਚ ਬਣੇਗਾ। ਜੇ ਇਹ ਬੈਂਕ ਉਥੇ ਬਣੇਗਾ ਤਾਂ ਫੇਅਰ ਪ੍ਰਾਈਸ ਸ਼ਾਪ ਵੀ ਉੱਥੇ ਹੀ ਖੁਲ੍ਹੇਗੀ। ਸਾਡੇ ਪਿੰਡ ਵਿੱਚ ਡੰਗਰਾਂ ਦਾ ਹਸਪਤਾਲ ਹੈ, ਦੂਸਰਾ ਸਿਵਲ ਹਸਪਤਾਲ ਪਹਿਲਾਂ ਹੀ ਹੈ। ਜੇ ਸੈਂਟਰਲ ਬੈਂਕ ਉਸ ਪਿੰਡ ਵਿੱਚ ਖੁਲ੍ਹਣਾ ਹੈ ਤਾਂ ਫਿਰ ਸਾਡੇ ਕੋਲ ਕੀ ਰਹਿ ਗਿਆ। ਸਾਡੇ ਕੋਲ ਰਹਿ ਗਿਆ ਛੁਣਛੁਣਾ, ਜਿਹੜਾ ਅਸੀਂ ਵਜਾਉਂਦੇ ਫਿਰੀਏ।

**ਸ੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਜੇ ਮੈਂਬਰ ਸਾਹਿਬ ਨੂੰ ਕੋਈ ਜ਼ਾਤੀ ਰੰਜਿਸ਼ ਹੈ ਤਾਂ ਮਨਿਸਟਰ ਸਾਹਿਬ ਕੋਲ ਜਾਕੇ ਗੱਲ ਕਰ ਲੈਣ। ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਅੱਜ ਬਹਿਸ ਗਰਾਮ ਪੰਚਾਇਤ ਐਕਟ ਤੇ ਹੈ। ਇਹ ਜਿਹੜੀ ਚੀਜ਼ ਕਹਿ ਰਹੇ ਹਨ ਇਸ ਦਾ ਬਿਲ ਨਾਲ ਕੋਈ ਤੁਅੱਲਕ ਨਹੀਂ ਹੈ। ਵੇਖਣਾ ਇਹ ਹੈ ਕਿ ਇਸ ਐਕਟ ਨਾਲ ਪੰਜਾਬ ਦੀ ਜਨਤਾ ਦਾ ਭਲਾ ਹੋਇਆ ਹੈ ਜਾਂ ਨੁਕਸਾਨ ਹੋਇਆ ਹੈ।

**ਸ੍ਰੀ ਡਿਪਟੀ ਸਪੀਕਰ** : ਅੱਛਾ ਜੀ। ਤੁਸੀਂ ਹੁਣ ਬੈਠ ਜਾਓ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਬਹੁਤ ਅਹਿਮ ਮਾਮਲਾ ਹੈ। ਗਰਾਮ ਪੰਚਾਇਤ ਇਕ ਬਹੁੱਤ ਇੰਪਾਰਟੈਂਟ ਬਿਲ ਹੈ। ਮੈਂ ਬੇਨਤੀ ਕਰਦਾ ਹਾਂ ਕਿ ਤੁਹਾਡੇ ਕੋਲ ਅਸੀਂ ਲਿਸਟ ਦਿੱਤੀ ਹੋਈ ਹੈ ਜਿਨ੍ਹਾਂ ਨੇ ਇਸ ਬਿਲ ਤੇ ਬੋਲਣਾ ਹੈ। ਕਿਰਪਾ ਕਰਕੇ ਉਸੇ ਹਿਸਾਬ ਨਾਲ ਟਾਈਮ ਦਿੱਤਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਹੁਣ ਬਿਲ ਤੇ ਬੋਲਣ। ਅਗਰ ਉਨ੍ਹਾਂ ਨੂੰ ਕੋਈ ਰੰਜ਼ਿਸ਼ ਹੈ ਤਾਂ ਉਹ ਮੈਨੂੰ ਲਿਖ ਕੇ ਦੇ ਦੇਣ। ਮੈਂ ਐਸ਼ੋਅਰ ਕਰਦਾ ਹਾਂ ਕਿ ਮੈਂ ਜੋ ਕੁੱਝ ਇਸ ਵਿਚ ਕਰ ਸਕਾਂਗਾ , ਜ਼ਰੂਰ ਕਰਾਂਗਾ।

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਮੈਨੂੰ ਕੋਈ ਡੇਟ ਜਾਂ ਟਾਈਮ ਦੇ ਦਿਓ ਇਸ ਸ਼ੈਸ਼ਨ ਵਿਚ ਤਾਂ ਕਿ ਮੈਂ ਆਪਣੀ ਬਾਤ ਕਹਿ ਸਕਾਂ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਸਾਰੇ ਆਨਰੇਬਲ ਮੈਂਬਰਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਨਨਸੈਸਰੀ ਪੁਆਇੰਟ ਆਫ ਆਰਡਰ ਉਠਾ ਕੇ ਸਦਨ ਦਾ ਸਮਾਂ ਵੇਸਟ ਨਾ ਕੀਤਾ ਜਾਵੇ। ਮੈਂ ਆਨਰੇਬਲ ਮੈਂਬਰ, ਸ੍ਰੀ ਹਰਬੰਸ ਲਾਲ ਜੀ ਨੂੰ ਕਹਾਂਗਾ ਕਿ ਉਹ ਹੁਣ ਬਿਲ ਤੇ ਬੋਲਣ।

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਉਸ ਦਿਨ ਵੀ ਮੈਨੂੰ ਟਾਈਮ ਨਹੀਂ ਸੀ ਦਿਤਾ ਗਿਆ ਕੀ ਅੱਜ ਵੀ ਮੈਨੂੰ ਬੋਲਣ ਲਈ ਟਾਈਮ ਨਹੀਂ ਦੇਣਾ ? ਇਸ ਲਈ ਮੈਨੂੰ ਬੋਲਣ ਦਿਓ ਜਾਂ ਫਿਰ ਕੋਈ ਡੇਟ ਦੇ ਦਿਓ, ਕੋਈ ਟਾਈਮ ਦੇ ਦਿਓ ਮੈਂ ਉਦੋਂ ਬੋਲ ਲਵਾਂਗਾ।

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਬਿਲ ਤੇ ਬੋਲਣ ਲਈ ਟਾਈਮ ਦਿੱਤਾ ਗਿਆ ਹੈ।

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਮੇਰੇ ਨਾਲ ਜ਼ਿਆਦਤੀ ਹੋਈ ਹੈ। ਮੈਨੂੰ ਖੁਲ੍ਹਾ ਟਾਈਮ ਚਾਹੀਦਾ ਹੈ। ਅਗਰ ਤੁਸੀਂ ਮੈਨੂੰ ਦੋ ਘੰਟੇ ਟਾਈਮ ਨਹੀਂ ਦੇ ਸਕਦੇ ਤਾਂ ਇਕ ਘੰਟਾ ਹੀ ਦੇ ਦਿਓ। ਜੇ ਇੱਕ ਘੰਟਾ ਵੀ ਨਹੀਂ ਦੇ ਸਕਦੇ ਤਾਂ 45 ਮਿੰਟ ਜ਼ਰੂਰ ਦਿਓ। ਇਸ ਤੋਂ ਘੱਟ ਟਾਈਮ ਨਾਲ ਮੇਰੀ ਗਲ ਨਹੀਂ ਬਣਨੀ। ਮੈਂ ਅਰਜ਼ ਕਰ ਰਿਹਾ ਸੀ ਕਿ . . .

**ਸ੍ਰੀ ਰਾਮ ਕਿਸ਼ਨ ਕਟਾਰੀਆ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਜਿਸ ਦੁੱਖ ਦਾ ਇਹ ਇਜ਼ਹਾਰ ਕਰ ਰਹੇ ਹਨ ਇਹ ਚੀਜ਼ ਹੋ ਸਕਦਾ ਹੈ ਹੋਰਾਂ ਨਾਲ ਵੀ ਬੀਤੀ ਹੋਵੇ ਅਸੀਂ ਸਾਰੇ ਜਾ ਕੇ ਮੰਤਰੀ ਜੀ ਕੋਲ ਆਪਣਾ ਦੁੱਖ, ਦੱਸ ਦਿਆਂਗੇ। ਇਥੇ ਸਿਰਫ ਇਸ ਬਿਲ ਤੇ ਹੀ ਬਹਿਸ ਹੋਣੀ ਚਾਹੀਦੀ ਹੈ (ਥੰਪਿੰਗ)

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਇਹ ਕਿਹੜੀ ਗੱਲ ਨਾਲ ਸੈਟਿਸਫਾਈਡ ਹਨ। ਮੈਂ ਤਾਂ ਸੈਟਿਸਫਾਈਡ ਨਹੀਂ। ਕੋਈ ਜਨਤਾ ਪਾਰਟੀ ਦਾ ਮੈਂਬਰ ਮਨਿਸਟਰੀ ਲੈ ਕੇ ਸੈਟਿਸਫਾਈਡ ਹੋਣਾ ਚਾਹੁਦਾ ਹੈ ਅਤੇ ਕੋਈ ਪਾਰਟੀ ਦਾ ਜਨਰਲ ਸੈਕਟਰੀ ਬਣ ਕੇ ਸੈਟਿਸਫਾਈ ਹੋਣਾ ਚਾਹੁੰਦਾ ਹੈ।

**ਸਰਦਾਰ ਰਣਜੀਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਤਸ਼ਰੀਫ ਰਖੋ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤਸ਼ਰੀਫ ਰਖੋ।

**ਸਰਦਾਰ ਦਲਬੀਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਸ੍ਰੀ ਹਰਬਸ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਤਾਂ ਫੋਕਲ ਪੁਆਇੰਟ ਤੇ ਹੀ ਬੋਲਣਾ ਹੈ। ਮੈਂ ਕੋਈ ਹੋਰ ਦੂਜੀ ਗਲ ਨਹੀਂ ਕਰਨੀ । ਮੈਂ ਕਿਸੇ ਦੂਜੀ ਗੱਲ ਤੇ ਨਹੀਂ ਬੋਲਣਾ।

**ਸ੍ਰੀ ਡਿਪਟੀ ਸਪੀਕਰ** : ਉਸ ਦੇ ਵਾਸਤੇ ਤੁਸੀਂ ਨੋਟਿਸ ਦੇ ਦਿਓ ਕਿ ਮੈਨੂੰ ਇਸ ਟਾਪਿਕ ਤੇ ਬੋਲਣ ਲਈ ਟਾਈਮ ਚਾਹੀਦਾ ਹੈ।

**ਸ੍ਰੀ ਹਰਬੰਸ ਲਾਲ**: ਡਿਪਟੀ ਸਪੀਕਰ ਸਾਹਿਬ, ਇਹ ਪੰਚਾਇਤੀ ਰਾਜ ਨਾਲ ਤੁਅੱਲਕ ਰਖਦਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ।

**ਸ੍ਰੀ ਹਰਬੰਸ ਲਾਲ** : ਅੱਛਾ ਜੀ, ਮੈਂ ਥੋੜ੍ਹੇ ਮਿੰਟਾਂ ਵਿੱਚ ਹੀ ਬੰਦ ਕਰ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਹ ਜਿਹੜਾ ਪਿੰਡ ਫੋਕਲ ਪੁਆਇੰਟ ਬਣਾ ਰਹੇ ਹਨ ਉਹ ਬਨੂੜ ਤੋਂ ਚਾਰ ਕਿਲੋਮੀਟਰ ਦੀ ਦੂਰੀ ਤੇ ਹੈ। ਪੰਜਾਬ ਗੌਰਮਿੰਟ ਦੇ ਕਾਨੂੰਨ ਦੇ ਮੁਤਾਬਿਕ ਕੋਈ ਪਿੰਡ ਵੀ ਫੋਕਲ ਪੁਆਇੰਟ ਨਹੀਂ ਬਣ ਸਕਦਾ ਜੋ 6 ਕਿਲੋਮੀਟਰ ਦੀ ਦੂਰੀ ਦੇ ਵਿੱਚ ਵਿੱਚ ਹੋਵੇ। ਇਸ ਲਈ ਪਿੰਡ ਝਾਂਸਲਾਂ ਬਿਲਕੁਲ ਠੀਕ ਹੈ। ਇਹ ਬਨੂੜ ਅਤੇ ਰਾਜਪੁਰੇ ਦੇ ਅੱਧ ਵਿਚ ਪੈਂਦਾ ਹੈ। ਲੇਕਿਨ ਇਹ ਜਿਹੜਾ ਜਲਾਲਪੁਰ ਪਿੰਡ ਹੈ, ਇਹ ਚੋਅ ਤੇ ਹੈ। ਅੱਜ ਵੀ ਉਥੇ ਸੜਕ ਤੇ 8, 8 ਫੁੱਟ ਪਾਣੀ ਖੜਾ ਹੈ। ਉਥੇ ਜ਼ਮੀਨ ਬਿਲਕੁਲ ਨਕਾਰਾ ਹੈ। ਗੌਰਮਿੰਟ ਦਾ ਸਾਰਾ ਪੈਸਾ ਜ਼ਾਇਆ ਜਾਵੇਗਾ। ਝਾਂਸਲੇ ਪਿੰਡ ਵਿੱਚ ਕੋਲਡ ਸਟੋਰੇਜ ਲੱਗੇ ਹੋਏ ਹਨ। ਉਥੇ ਬੱਸ ਸਟਾਪ ਵੀ ਹੈ। ਮੁਰਗੀ ਖਾਨੇ ਵੀ ਬੜੇ ਹਨ। ਉਥੇ ਜਗ੍ਹਾ ਵੀ ਬੜੀ ਹੈ। ਮਨਿਸਟਰ ਸਾਹਿਬ ਇਹ ਬਹਾਨਾ ਲਗਾ ਰਹੇ ਹਨ ਕਿ ਉਥੇ ਜਗ੍ਹਾ ਨਹੀਂ । ਜਦੋਂ ਨਕਸ਼ਾ ਪਾਸ ਕੀਤਾ ਗਿਆ ਸੀ ਤਾਂ ਡੀ.ਸੀ. ਸਾਹਿਬ ਨੇ ਉਥੇ ਇਨਆਗੂਰੇਸ਼ਨ ਕੀਤੀ ਸੀ। ਮੈਂ ਹਰਬੰਸ ਲਾਲ ਬਤੌਰ ਐਮ.ਐਲ.ਏ. ਇਹ ਕਹਿੰਦਾ ਹਾਂ ਕਿ ਜਿਤਨੀ ਜਗ੍ਹਾ ਫੋਕਲ ਪੁਆਇੰਟ ਲਈ ਉਥੇ ਚਾਹੀਦੀ ਹੈ, ਦਿੱਤੀ ਜਾਵੇਗੀ। ਮੈਂ ਤੁਹਾਨੂੰ ਰਿਕੁਐਸਟ ਕਰਦਾ ਹਾਂ ਕਿ ਸਾਰੇ ਹਾਊਸ ਦੀ ਇਕ ਕਮੇਟੀ ਬਣਾ ਦਿੱਤੀ ਜਾਵੇ। ਜੋ ਵੀ ਉਹ ਕਮੇਟੀ ਫੈਸਲਾ ਕਰੇਗੀ, ਮੈਨੂੰ ਮਨਜ਼ੂਰ ਹੋਵੇਗਾ।

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ। ਹੁਣ ਤੁਸੀਂ ਤਸ਼ਰੀਫ ਰਖੋ। ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਜੀ।

**ਸ੍ਰੀ ਹਰਬੰਸ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਪੁਆਇੰਟ ਹੁਣ ਕਲੀਅਰ ਹੋ ਗਿਆ ਹੈ। ਜੋ ਕੁਝ ਇਹ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ। ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਜੀ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** (ਮਜੀਠਾ) : ਡਿਪਟੀ ਸਪੀਕਰ ਸਾਹਿਬ, ਪੰਜਾਬ ਗਰਾਮ ਪੰਚਾਇਤ ਦਾ ਤਰਮੀਮੀ ਬਿਲ ਹਾਊਸ ਦੇ ਸਾਹਮਣੇ ਪੇਸ਼ ਹੈ। ਮੈਂ ਇਸ ਬਿਲ ਦੇ ਹੱਕ ਵਿੱਚ ਬੋਲਣ ਤੋਂ ਪਹਿਲਾਂ, ਇਹ ਬਿਲ ਲਿਆਉਣ ਲਈ ਅਕਾਲੀ ਅਤੇ ਜਨਤਾ ਪਾਰਟੀ ਦੀ ਸਰਕਾਰ ਨੂੰ ਵਧਾਈ ਪੇਸ਼ ਕਰਦਾ ਹਾਂ। (ਥੰਪਿੰਗ) ਜਿਸ ਭਾਵਨਾ ਨਾਲ ਇਸ ਬਿਲ ਦੀ ਤਰਮੀਮ ਕੀਤੀ ਗਈ ਸੀ ਅਤੇ ਉਸ ਤੋਂ ਬਾਅਦ ਜੋ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਹਨ, ਉਸ ਤੋਂ ਭਲੀ ਭਾਂਤ ਇਹ ਪ੍ਰਗਟ ਹੁੰਦਾ ਹੈ ਕਿ ਭਾਵਨਾ ਸਰਕਾਰ ਦੀ ਕੀ ਸੀ ਅਤੇ ਜੋ ਸਾਡੇ ਇਹ ਦੋਸਤ ਇਥੇ ਸ਼ੰਕੇ ਪ੍ਰਗਟ ਕਰਦੇ ਸਨ ਕਿ ਸ਼ਾਇਦ ਕਿਸੇ ਕਮਜ਼ੋਰ ਵਰਗ ਨਾਲ ਜ਼ਿਆਦਤੀ ਹੋਵੇਗੀ ਅਤੇ ਕਮਜ਼ੋਰ ਵਰਗ ਪੰਚਾਇਤਾਂ ਵਿਚ ਅੱਗੇ ਨਹੀਂ ਆ ਸਕੇਗਾ ਉਹ ਸਾਰੇ ਸ਼ੰਕੇ ਨਿਰਮੂਲ ਸਾਬਤ ਹੋਏ ਹਨ ।

**Not recorded as ordered by the Chair.

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਵਾਗ ਡੋਰ ਸੰਭਾਲਦੇ ਹੀ ਵਿਭਾਗੀ ਅਫਸਰਾਂ ਦੀ ਇਕ ਉੱਚ ਪੱਧਰੀ ਕਮੇਟੀ ਬਣਾਈ ਜਿਸ ਨੇ ਇਸ ਮਾਮਲੇ ਤੇ ਚੰਗੀ ਤਰ੍ਹਾਂ ਘੋਖ ਕੀਤੀ ਔਰ ਸਰਕਾਰ ਵੱਲੋਂ ਇਹ ਤਰਮੀਮ ਪੇਸ਼ ਕੀਤੀ ਗਈ ਹੈ ਜਿਸ ਤੇ ਕਿ ਅੱਜ ਅਸੀਂ ਵਿਚਾਰ ਕਰ ਰਹੇ ਹਾਂ ਔਰ ਜਿਸ ਦੇ ਸਿੱਟੇ ਸਾਡੇ ਸਾਹਮਣੇ ਹਨ। ਡਿਪਟੀ ਸਪੀਕਰ ਸਾਹਿਬ, ਮੇਰੇ ਕਈ ਦੋਸਤਾਂ ਨੇ ਇਸ ਤੇ ਇਤਰਾਜ਼ ਕੀਤਾ ਹੈ ਔਰ ਸ਼ੰਕਾ ਪ੍ਰਗਟ ਕੀਤਾ ਹੈ। ਕਈਆਂ ਨੇ ਰਾਏ ਪ੍ਰਗਟ ਕੀਤੀ ਹੈ ਕਿ ਇਨਡਾਇਰੈਕਟ ਇਲੈਕਸ਼ਨ ਔਰ ਡਾਇਰੈਕਟ ਇਲੈਕਸ਼ਨ ਵਿਚ ਕੀ ਫਰਕ ਹੈ। ਡਿਪਟੀ ਸਪੀਕਰ ਸਾਹਿਬ, ਸੰਨ 1953 ਤੋਂ ਲੈ ਕੇ ਸੰਨ 1960 ਤੱਕ ਇਹ ਹੀ ਤਰੀਕਾ ਚਲਦਾ ਆ ਰਿਹਾ ਸੀ ਕਿ ਅੱਜ ਫਿਰ ਪੰਜਾਬ ਦੇ ਵਿਚ ਤਰਮੀਮ ਰਾਹੀਂ ਲਿਆਂਦਾ ਗਿਆ ਹੈ।

ਸਾਡੀਆਂ ਪੰਚਾਇਤਾਂ ਦੇ ਇਲੈਕਸ਼ਨ ਹੋਏ ਹਨ। ਇਸ ਦੇ ਨਾਲ ਪਿੰਡਾਂ ਦੇ ਵਿਚ ਪਾਰਟੀ-ਬਾਜ਼ੀ ਬਹੁਤ ਘੱਟੀ ਹੈ ਔਰ ਇਹ ਇਲੈਕਸ਼ਨ ਜਦੋਂ ਸਿੱਧੇ ਤੌਰ ਤੇ ਹੁੰਦੇ ਸਨ ਤਾਂ ਇਹ ਪਾਰਟੀ-ਬਾਜ਼ੀ ਬਹੁਤ ਹੀ ਤਿੱਖੀ ਹੋ ਜਾਂਦੀ ਸੀ। ਅੱਜ ਜੋ ਪੰਚਾਂ ਦੇ ਇਲੈਕਸ਼ਨ ਹੋਏ ਹਨ ਉਨ੍ਹਾਂ ਵਿਚ ਬਰਾਦਰੀਆਂ ਨੇ ਰਲ ਕੇ, ਪਰਵਾਰਾਂ ਨੇ ਰਲ ਕੇ ਆਪਸ ਵਿਚ ਪਿਆਰ ਔਰ ਮੁਹੱਬਤ ਨਾਲ ਆਪਣੇ ਪੰਚ ਚੁਣੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਪ੍ਰਸ਼ੰਸਾ ਯੋਗ ਹੈ ਕਿ ਅੱਜ ਜੋ ਇਲੈਕਸ਼ਨਾਂ ਦੇ ਨਤੀਜੇ ਸਾਡੇ ਸਾਹਮਣੇ ਆਏ ਹਨ ਉਨ੍ਹਾਂ ਅਨੁਸਾਰ 3966 ਪੰਚਾਇਤਾਂ ਦੀਆਂ ਚੋਣਾਂ ਸਰਵ-ਸੰਮਤੀ ਨਾਲ ਹੋਈਆਂ ਹਨ। ਇਹ ਗੱਲ ਸਿੱਧ ਕਰਦੀ ਹੈ ਕਿ ਇਹ ਜਿਸ ਸਦਭਾਵਨਾ ਨਾਲ ਤਰਮੀਮ ਕੀਤੀ ਗਈ ਹੈ ਉਸ ਦੇ ਬੜੇ ਚੰਗੇ ਨਤੀਜੇ ਨਿਕਲੇ ਹਨ। ਇਸ ਦੇ ਉਲਟ ਸੰਨ 1972 ਵਿਚ ਜਦੋਂ ਚੋਣਾਂ ਹੋਈਆਂ ਸਨ ਤਾਂ ਸਿਰਫ 2643 ਪੰਚਾਇਤਾਂ ਦੀ ਚੋਣ ਸਰਵ-ਸੰਮਤੀ ਨਾਲ ਹੋਈ ਸੀ। ਇਹ ਫਰਕ ਪਹਿਲਾਂ ਦਾ ਔਰ ਹੁਣ ਦਾ 1323 ਦਾ ਹੈ ਔਰ ਇਹ ਬੜਾ ਭਾਰੀ ਅੰਤਰ ਹੈ। ਜਿਹੜੇ ਸਾਡੇ ਵਿਰੋਧੀ ਵੀਰਾਂ ਦੇ ਸ਼ੰਕੇ ਸਨ ਉਹ ਦੂਰ ਹੋ ਗਏ ਹਨ ਔਰ ਇਹ ਸਿੱਧ ਹੋ ਗਿਆ ਹੈ ਕਿ ਉਹ ਵੀਰ ਸਿਰਫ ਨੁਕਤਾਚੀਨੀ ਦੀ ਖਾਤਰ ਹੀ ਨੁਕਤਾਚੀਨੀ ਕਰੀ ਜਾਂਦੇ ਹਨ।

ਸਰਦਾਰ ਬੇਅੰਤ ਸਿੰਘ: ** ** **

**ਸਰਕਾਰੀ ਬੈਂਚਾਂ ਵਲੋਂ ਆਵਾਜ਼ਾਂ**: ਬੈਠੇ ਹਨ ਜੀ, ਬੈਠੇ ਹਨ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਡਿਪਟੀ ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਤਾਂ ਆਪ ਸੁਲਝੇ ਹੋਏ ਮੈਂਬਰ ਹਨ। ਇਨ੍ਹਾਂ ਨੂੰ ਪਤਾ ਹੈ ਕਿ ਮਨਿਸਟਰ ਬੈਠੇ ਹਨ...

**ਵਿਕਾਸ ਮੰਤਰੀ**: ਪਰ ਦਿਸਦਾ ਨਹੀਂ ਹੈ (ਹਾਸਾ)

---

**Expunged as ordered by the Chair.

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਡਿਪਟੀ ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਮੇਰੇ ਵੀਰ ਸਿਰਫ ਨੁਕਤਾਚੀਨੀ ਦੀ ਖਾਤਰ ਹੀ ਨੁਕਤਾਚੀਨੀ ਕਰਦੇ ਹਨ ਔਰ ਕੁਝ ਨਾ ਕੁਝ ਕਹਿਣਾ ਚਾਹੁੰਦੇ ਹਨ। ਉਹ ਮਨਿਸਟਰ ਇਨ੍ਹਾਂ ਦੇ ਸਾਹਮਣੇ ਬੈਠਾ ਹੈ ਜਿਨ੍ਹਾਂ ਦੀ ਕਲ੍ਹ ਆਪੋਜੀਸ਼ਨ ਦੇ ਲੀਡਰ ਨੇ ਉਚੇਚੇ ਤੌਰ ਤੇ ਤਾਰੀਫ ਕੀਤੀ ਸੀ ਪਰ ਇਨ੍ਹਾਂ ਨੂੰ ਨਜ਼ਰ ਨਹੀਂ ਆਇਆ। (ਹਾਸਾ)

**ਸਰਦਾਰ ਬੇਅੰਤ ਸਿੰਘ** : ਇਹ ਚੰਗੇ ਕੰਮ ਕਰਨਗੇ ਤਾਂ ਅਸੀਂ ਤਾਰੀਫ ਕਰਾਂਗੇ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਡਿਪਟੀ ਸਪੀਕਰ ਸਾਹਿਬ, ਜੋ ਫਿੱਗਰਜ਼ ਮੈਂ ਦਿਤੇ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ 3966 ਪੰਚਾਇਤਾਂ ਸਰਵ-ਸੰਮਤੀ ਨਾਲ ਚੁਣੀਆਂ ਗਈਆਂ ਹਨ ਔਰ ਜੋ ਸਰਵ-ਸੰਮਤੀ ਨਾਲ ਸਰਪੰਚ ਚੁਣੇ ਗਏ ਹਨ ਉਨ੍ਹਾਂ ਦੀ ਤਾਦਾਦ ਹੈ 4142 ਇਨ੍ਹਾਂ ਅੰਕੜਿਆਂ ਤੋਂ ਸਪੱਸ਼ਟ ਹੁੰਦਾ ਹੈ ਕਿ ਜੋ ਤਰਮੀਮ ਲਿਆਂਦੀ ਗਈ ਹੈ ਇਸ ਦੇ ਨਾਲ ਪੰਜਾਬ ਦੇ ਵਿਚ ਵਾਤਾਵਰਣ ਸੁਖਾਵਾਂ ਹੋਇਆ ਹੈ ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, 1215 ਸਰਪੰਚ ਕਮਜ਼ੋਰ ਵਰਗ ਦੇ ਚੁਣੇ ਗਏ ਹਨ (ਥੰਪਿੰਗ) ਇਨ੍ਹਾਂ ਨੇ ਵਾ-ਵੇਲਾ ਕੀਤਾ ਸੀ, ਇਨ੍ਹਾਂ ਨੇ ਧਰਨੇ ਇਸ ਦੇ ਖਿਲਾਫ ਮਾਰੇ ਸਨ ਔਰ ਇਨ੍ਹਾਂ ਦੀ ਤਾਂ ਉਹ ਗੱਲ ਹੈ, "ਮਾਂ ਹੇਜਲੀ, ਧੀ ਫਫੇਕੁੱਟਣੀ,"

ਡਿਪਟੀ ਸਪੀਕਰ ਸਾਹਿਬ, ਜੋ ਸ਼੍ਰੋਮਣੀ ਅਕਾਲੀ ਦਲ ਔਰ ਜਨਤਾ ਪਾਰਟੀ ਦਾ ਗਰੀਬਾਂ ਨਾਲ ਹਿੱਤ ਹੈ ਉਹ ਇਨ੍ਹਾਂ ਚੋਣਾਂ ਤੋਂ ਸਪੱਸ਼ਟ ਹੁੰਦਾ ਹੈ। ਜਿਹੜੇ ਗਰੀਬ ਲੋਕ ਸਾਲਾਂ ਸਾਲ ਤੋਂ ਲਿਤਾੜੇ ਚਲੇ ਆ ਰਹੇ ਸਨ ਅੱਜ ਉਨ੍ਹਾਂ ਨੇ ਨਿਰਣਾ ਕਰ ਲਿਆ ਹੈ ਕਿ ਇਹ ਹੀ ਸਰਕਾਰ ਹੈ ਜੋ ਗਰੀਬਾਂ ਦੀ ਸਹਾਇਤਾ ਕਰ ਸਕਦੀ ਹੈ। ਇਹ ਚੀਜ਼ ਭਲੀ-ਭਾਂਤ ਪ੍ਰਗਟ ਹੁੰਦੀ ਹੈ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਦਸੱਣਾ ਚਾਹੁੰਦਾ ਹਾਂ ਕਿ ਇਨ੍ਹਾਂ ਪੰਚਾਂ ਵਿਚੋਂ 199 ਇਸਤਰੀ ਜਾਤੀ ਦੀਆਂ ਹਨ ਜਿੱਥੇ ਕਿ ਸੰਨ 1972 ਦੇ ਵਿਚ ਸਿਰਫ 99 ਸਨ। ਇਹ ਅੰਕੜੇ ਦੱਸਦੇ ਹਨ ਕਿ ਕਿਸ ਤਰ੍ਹਾਂ ਇਸ ਤਰਮੀਮੀ ਬਿੱਲ ਦੀ ਨਿਹਾਇਤ ਜ਼ਰੂਰਤ ਸੀ, ਔਰ ਇਹ ਕਿਉਂ ਲਿਆਂਦਾ ਗਿਆ ਹੈ। ਇਸ ਦੇ ਨਾਲ ਕਮਜ਼ੋਰ ਵਰਗ ਨੂੰ, ਪਛੜੇ ਹੋਏ ਵਰਗ ਨੂੰ ਕਿਤਨਾਂ ਮੌਕਾ ਮਿਲਿਆ ਹੈ ਅੱਗੇ ਆਉਣ ਦਾ। ਮੇਰੇ ਇਨ੍ਹਾਂ ਦੋਸਤਾਂ (ਵਿਰੋਧੀ ਧਿਰ ਵਲ ਇਸ਼ਾਰਾ) ਨੇ ਕਿਹਾ ਹੈ ਕਿ ਜਿਨ੍ਹਾਂ ਨੇ ਘੱਟ ਵੋਟਾਂ ਲਈਆਂ, ਉਹ ਸਰਪੰਚ ਚੁਣੇ ਗਏ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਘੱਟ ਵੋਟਾਂ ਲਈਆਂ ਹਨ ਉਹ ਸਾਰੇ ਕਮਜ਼ੋਰ ਵਰਗ ਦੇ ਸਨ। ਕਿਉਂਕਿ ਇਸਤਰੀਆਂ ਦੀਆਂ ਘੱਟ ਵੋਟਾਂ ਹੁੰਦੀਆਂ ਹਨ, ਫਿਰ ਕੋਆਪਸ਼ਨ ਹੁੰਦੀ ਸੀ। ਭਾਵੇਂ ਉਹ ਵਿਚਾਰਾ ਕਮਜ਼ੋਰ ਵਰਗ ਦਾ ਆਦਮੀ ਦਸ ਵੋਟਾਂ ਲੈ ਕੇ ਜਾਂ 50 ਵੋਟਾਂ ਲੈ ਕੇ ਕਾਮਯਾਬ ਹੋਇਆ ਹੈ, ਉਸ ਨੂੰ ਲੋਕਾਂ ਨੇ ਮੌਕਾ ਦਿੱਤਾ ਹੈ ਔਰ ਆਪਣਾ ਸਰਪੰਚ ਚੁਣਿਆ ਹੈ ਪਰ ਇਹ ਵੀਰ ਘਿਰਣਾ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਸਾਡੇ ਪਾਰਲੀਮੈਂਟਰੀ ਢੰਗ ਚਲਦਾ ਹੈ। ਪਾਰਲੀਮੈਂਟ ਦੇ ਇਲੈਕਸ਼ਨ ਹੁੰਦੇ ਹਨ, ਜਿਹੜੇ ਪਾਰਲੀਮੈਂਟ ਦੇ ਮੈਂਬਰ ਬਣਦੇ ਹਨ ਉਨ੍ਹਾਂ ਦੁਆਰਾ ਪ੍ਰਧਾਨ ਮੰਤਰੀ ਚੁਣਿਆ ਜਾਂਦਾ ਹੈ। ਅਸੈਂਬਲੀ ਦੀਆਂ ਚੋਣਾਂ ਵੀ ਹੁੰਦੀਆਂ ਹਨ। ਜਿਹੜੇ ਮੈਂਬਰ ਚੁਣੇ ਜਾਂਦੇ ਹਨ, ਉਹ ਆਪਣਾ ਚੀਫ ਮਨਿਸਟਰ ਔਰ ਮਨਿਸਰ ਚੁਣਦੇ ਹਨ। ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਹੁੰਦੀਆਂ ਹਨ ਤਾਂ ਵਾਰਡ ਬਣਦੇ ਹਨ ਔਰ ਹਰ ਵਾਰਡ ਵਿਚੋਂ ਨੁਮਾਇੰਦੇ ਆਉਂਦੇ ਹਨ ਔਰ ਫਿਰ ਉਹ ਆਪਣਾ ਪ੍ਰਧਾਨ ਚੁਣਦੇ ਹਨ। ਇਹ ਡੈਮੋਕ੍ਰੈਟਿਕ ਢੰਗ ਹੈ ਜਿਸ ਨੂੰ ਇਨ੍ਹਾਂ ਵੀਰਾ ਵੱਲੋਂ ਕਿਹਾ ਗਿਆ ਕਿ ਇਹ ਅਨਡੈਮੋਕ੍ਰੈਟਿਕ ਢੰਗ ਹੈ।

'ਤੇਰੇ ਘਰ ਨਹੀਂ ਵੱਸਣਾ, ਤੇਰੀ ਦਾੜ੍ਹੀ ਹਿੱਲਦੀ ਹੈ' (ਹਾਸਾ)

ਇਨ੍ਹਾਂ ਦੀ ਤਾਂ, ਡਿਪਟੀ ਸਪੀਕਰ ਸਾਹਿਬ ਉਹ ਗੱਲ ਹੈ।

ਮੈਂ ਇਸ ਤੋਂ ਬਾਅਦ ਇਹ ਕਹਿਣਾ ਚਾਹੁੰਦਾ ਹਾਂ ਕਿ ਤਜਰਬੇ ਨੇ ਸਾਬਤ ਕਰ ਦਿੱਤਾ ਹੈ। ਇਨ੍ਹਾਂ ਨੇ ਵਾਵੇਲਾ ਕੀਤਾ ਹੈ, ਸਰਟੀਫਿਕੇਟਾਂ ਦਾ ਮਾਮਲਾ ਉਠਾਇਆ ਹੈ। ਮੈਂ ਸਮਝਦਾ ਹਾਂ ਕਿ ਜਿਹੜੇ ਲੋਕ ਸਦੀਆਂ ਤੋਂ ਲੈ ਕੇ ਉਨ੍ਹਾਂ ਗਰੀਬਾਂ ਨੂੰ ਪਿਛੇ ਸੁੱਟ ਕੇ ਪੰਚਾਇਤਾਂ ਤੇ ਕਬਜ਼ਾ ਕਰੀ ਰਖਦੇ ਸਨ ਔਰ ਜਨਤਾ ਦੇ ਪੈਸੇ ਡਕਾਰ ਜਾਂਦੇ ਸਨ ਉਨ੍ਹਾਂ ਦੀ ਜੁਰੱਤ ਨਹੀ ਪੈ ਸਕੀ ਕਿ ਉਹ ਚੋਣ ਲੜਨ ਲਈ ਸਾਹਮਣੇ ਆਉਣ। ਜੋ ਪੰਚਾਇਤਾਂ ਦਾ, ਪਿੰਡ ਦਾ ਪੈਸਾ ਜਮ੍ਹਾ ਨਹੀ ਸੀ ਕਰਾਉਂਦਾ, ਰਿਕਾਰਡ ਨਹੀਂ ਸੀ ਦਿੰਦਾ ਔਰ ਪੈਸੇ ਖਾ ਜਾਂਦਾ ਸੀ, ਜੋ ਇਸ ਤਰ੍ਹਾਂ ਦੀ ਘਾਟ ਰਹਿ ਜਾਂਦੀ ਸੀ, ਉਹ ਪੂਰੀ ਹੋ ਗਈ ਹੈ, ਉਸ ਨੇ ਬਣਦਾ ਪੈਸਾ ਜਮ੍ਹਾ ਕਰਵਾ ਦਿੱਤਾ ਹੈ। ਔਰ ਜਿਹੜੇ ਲੋਕ ਰਿਕਾਰਡ ਪਹਿਲਾਂ ਵਿਖਾਉਂਦੇ ਨਹੀਂ ਸਨ ਹੁੰਦੇ ਉਨ੍ਹਾਂ ਨੇ ਰਿਕਾਰਡ ਹਵਾਲੇ ਕਰਕੇ ਸਰਟੀਫਿਕੇਟ ਹਾਸਲ ਕੀਤੇ ਹਨ। ਇਹ ਚੰਗੀ ਪ੍ਰੰਪਰਾ ਹੈ। ਕਲੀਅਰੈਂਸ ਸਰਟੀਫਿਕੇਟ ਲੈਣਾ ਪੈਂਦਾ ਹੈ। ਇਹ ਚੀਜ਼ ਪੰਚਾਇਤ ਦੇ ਹਿੱਤ ਵਿਚ ਜਾਂਦੀ ਹੈ ਔਰ ਗਰੀਬਾਂ ਦੇ ਹਿੱਤ ਵਿਚ ਜਾਂਦੀ ਹੈ। ਇਸ ਦੀ ਵਿਰੋਧਤਾ ਕਰਨਾ ਮੈਂ ਸਮਝਦਾ ਹਾਂ ਕਿ ਚੰਗੀ ਗੱਲ ਨਹੀਂ ਹੈ, ਇਸ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਪਿਛੇ ਜੋ ਸਰਪੰਚ ਬਣ ਜਾਂਦਾ ਸੀ ਉਸ ਦੇ ਵਿਰੋਧ ਵਿਚ ਨੋ-ਕਾਨਫੀਡੈਂਸ ਕਰਨਾ ਹੋਵੇ ਤਾਂ ਸੰਭਵ ਨਹੀਂ ਸੀ। ਹੁਣ ਇਸ ਦੇ ਵਿਚ ਇਹ ਚੀਜ਼ ਰੱਖ ਦਿੱਤੀ ਹੈ ਕਿ ਕਿਸੇ ਸਰਪੰਚ ਦੇ ਵਿਰੁੱਧ ਅਗਰ ਕਿਸੇ ਨੇ ਨੋ-ਕਾਨਫੀਡੈਂਸ ਕਰਨਾ ਹੋਵੇ ਤਾਂ ਉਹ ਦੋ ਸਾਲ ਤੋਂ ਬਾਅਦ ਮੈਜਾਰਿਟੀ ਦੇ ਨਾਲ ਕਰ ਸਕਦਾ ਹੈ ਔਰ ਉਸੇ ਹੀ ਮੀਟਿੰਗ ਵਿਚ ਨਵਾਂ ਸਰਪੰਚ ਚੁਣਿਆ ਜਾ ਸਕਦਾ ਹੈ। ਅਗਰ ਨੋ-ਕਾਨਫੀਡੈਂਸ ਪਾਸ ਨਹੀਂ ਹੋ ਸਕਦਾ ਤਾਂ ਉਸ ਸਰਪੰਚ ਦੇ ਖਿਲਾਫ ਦੁਬਾਰਾ ਨੋ-ਕਾਨਫੀਡੈਂਸ ਨਹੀਂ ਹੋ ਸਕਦਾ। ਲੇਕਿਨ ਅਗੇ ਕਦੇ ਮਾੜਾ ਮੋਟਾ ਕੋਰਮ ਪੂਰਾ ਕਰਕੇ ਕਮਜ਼ੋਰ ਆਦਮੀ ਨੂੰ ਕਿਸੇ ਨੇ ਸਰਪੰਚ ਨਹੀ ਸੀ ਲਿਆ। ਇਸ ਦੇ ਨਾਲ ਇਹ ਵੀ ਹੋਵੇਗਾ ਕਿ ਜਿਹੜਾ ਸਰਪੰਚ ਠੀਕ ਨਾ ਕੰਮ ਕਰੇ ਉਸ ਨੂੰ ਨੋ-ਕਾਨਫੀਡੈਂਸ ਫੇਸ ਕਰਨਾ ਪਵੇਗਾ ਜਿਸ ਦਾ ਨਤੀਜਾ ਇਹ ਹੋਵੇਗਾ ਕਿ ਉਹ ਸਰਪੰਚ ਪਿੰਡ ਦੀ ਡਿਵੈਲਪ-ਮੈਂਟ ਵਿਚ ਭਾਰੀ ਹਿੱਸਾ ਪਾਇਆ ਕਰੇਗਾ। ਉਨ੍ਹਾਂ ਤੇ ਭਾਰੀ ਜ਼ਿੰਮੇਵਾਰੀ ਪਵੇਗੀ।

**ਸ਼੍ਰੀ ਡਿਪਟੀ ਸਪੀਕਰ**: ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ ਜੀ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਅੱਗੇ ਕੀ ਹੁੰਦਾ ਸੀ ਕਿ ਪੰਚਾਇਤ ਦੇ ਮੋਢੀਆਂ ਪਾਸ ਕੋਰਮ ਹੁੰਦਾ ਸੀ ਔਰ ਪੰਚਾਇਤ ਦੀ ਹਾੜੀ ਸੌਣੀ ਕਿਧਰੇ ਮੀਟਿੰਗ ਹੁੰਦੀ ਸੀ। ਹੁਣ ਇਸ ਦੇ ਵਿਚ ਸੋਧ ਕਰ ਦਿੱਤੀ ਹੈ ਅਤੇ ਉਸ ਦਾ ਕੋਰਮ ਹੁਣ 1/10 ਕਰ ਦਿੱਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਪਹਿਲੇ ਇਹ ਜੋ ਰਿਕਾਰਡ ਸੀ ਇਹ ਸਰਪੰਚ ਦੇ ਪਾਸ ਰਹਿੰਦਾ ਸੀ। ਇਹ ਉਸ ਦੀ ਜ਼ਿੰਮੇਵਾਰੀ ਹੁੰਦੀ ਸੀ। ਬਹੁਤ ਸਾਰੇ ਸਰਪੰਚ ਅਤੇ ਪੰਚ ਅਨਪੜ੍ਹ ਹੁੰਦੇ ਸਨ ਅਤੇ ਉਨ੍ਹਾਂ ਨੂੰ ਪਤਾ ਵੀ ਨਹੀਂ ਸੀ ਲਗਦਾ ਕਿ ਪੰਚਾਇਤ ਦਾ ਸੈਕਟਰੀ ਹੇਰਾਫੇਰੀ ਕਰ ਜਾਂਦਾ ਸੀ ਅਤੇ ਉਸ ਦੀ ਜ਼ਿੰਮੇਵਾਰੀ ਸਰਪੰਚ ਤੇ ਆ ਜਾਂਦੀ ਸੀ। ਕਿਉਂਕਿ ਸੈਕਟਰੀ ਪੜ੍ਹੇ ਲਿਖੇ ਬੜੇ ਹੁਸ਼ਿਆਰ ਹੁੰਦੇ ਹਨ, ਇਸ ਕਰਕੇ ਉਹ ਸਰਪੰਚ ਅਤੇ ਪੰਚ ਨੂੰ ਪਤਾ ਵੀ ਨਹੀਂ ਸੀ ਲਗਣ ਦਿੰਦੇ ਅਤੇ ਘਾਲਾ ਮਾਲਾ ਬਹੁਤ ਕਰ ਜਾਂਦੇ ਸਨ ਅਤੇ ਜਦੋਂ ਕਦੇ ਇਸ ਘਾਲੇਮਾਲੇ ਦਾ ਪਤਾ ਲਗਦਾ ਸੀ ਤਾਂ ਇਸ ਦੀ ਸਾਰੀ ਜ਼ਿੰਮੇਵਾਰੀ ਸਰਪੰਚ ਤੇ ਆ ਜਾਂਦੀ ਸੀ ਜਾਂ ਪੰਚ ਤੇ ਆ ਜਾਂਦੀ ਸੀ। ਪਰ ਹੁਣ ਇਸ ਸਰਕਾਰ ਨੇ ਉਹ ਸਾਰਾ ਰਿਕਾਰਡ ਸੈਕਟਰੀ

[ਸਰਦਾਰ ਪ੍ਰਕਾਸ਼ ਸਿੰਘ ਮਜੀਠਾ]

ਦੇ ਅੰਡਰ ਕਰ ਦਿੱਤਾ ਹੈ। ਸੈਕਟਰੀ ਇਹ ਰਿਕਾਰਡ ਆਪਣੇ ਕੋਲ ਰਖੇਗਾ ਅਤੇ ਜੇ ਕੋਈ ਘਾਲਾ ਮਾਲਾ ਹੋਵੇਗਾ ਤਾਂ ਇਸ ਲਈ ਉਹ ਆਪ ਜ਼ਿੰਮੇਵਾਰ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਪਹਿਲੇ ਅਗਰ ਕੋਈ ਨਗਰ ਵਾਸੀ ਕਿਸੇ ਮੁਲਾਜ਼ਮ ਦੀ ਤੌਹੀਨ ਕਰਦਾ ਸੀ ਤਾਂ ਪੰਚਾਇਤ ਨੂੰ ਅਧਿਕਾਰ ਸੀ ਕਿ ਉਹ ਉਸ ਦੇ ਖਿਲਾਫ਼ ਕਾਰਵਾਈ ਕਰ ਸਕੇ ਅਤੇ ਜੁਰਮਾਨਾ ਵੀ ਕਰ ਸਕਦੀ ਸੀ। ਪਰ ਜੇ ਕੋਈ ਆਦਮੀ ਕਿਸੇ ਪੰਚ ਜਾਂ ਸਰਪੰਚ ਦੀ ਤੌਹੀਨ ਕਰਦਾ ਸੀ ਤਾਂ ਉਸ ਵਕਤ ਪੰਚਾਇਤ ਕੁਝ ਨਹੀਂ ਸੀ ਕਰ ਸਕਦੀ, ਉਹ ਅਸਮਰਥ ਹੁੰਦੀ ਸੀ। ਪਰ ਹੁਣ ਇਸ ਵਿਚ ਇਹ ਕਰ ਦਿੱਤਾ ਗਿਆ ਹੈ ਕਿ ਜੇ ਕੋਈ ਪੰਚ ਜਾਂ ਸਰਪੰਚ ਦੀ ਤੌਹੀਨ ਕਰਦਾ ਹੈ ਤਾਂ ਪੰਚਾਇਤ ਉਸ ਨੂੰ 100 ਰੁਪਏ ਜੁਰਮਾਨਾ ਕਰ ਸਕਦੀ ਹੈ। ਇਸ ਨਾਲ ਪੰਚਾਇਤ ਦੀ ਇੱਜ਼ਤ ਹੋਵੇਗੀ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਅਮੈਂਡਮੈਂਟ ਵੀ ਕਾਬਲੇ ਤਾਰੀਫ਼ ਹੈ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਪਹਿਲੇ ਪੰਚਾਇਤਾਂ 200 ਰੁਪਏ ਤਕ ਦਿਵਾਨੀ ਮੁਕਦਮੇ ਸੁਣ ਸਕਦੀਆਂ ਸਨ, ਇਸ ਤੋਂ ਜ਼ਿਆਦਾ ਹੋਣ ਤੇ ਉਨ੍ਹਾਂ ਨੂੰ ਅਦਾਲਤਾਂ ਵਿਚ ਜਾਣਾ ਪੈਂਦਾ ਸੀ, ਪਰ ਹੁਣ ਇਸ ਵਿਚ ਵੀ ਅਮੈਂਡਮੈਂਟ ਕਰ ਦਿੱਤੀ ਗਈ ਹੈ ਕਿ ਪੰਚਾਇਤਾਂ 500 ਰੁਪਏ ਤਕ ਦਿਵਾਨੀ ਮੁਕਦਮੇ ਸੁਣ ਸਕਦੀਆਂ ਹਨ। ਇਹ ਅਧਿਕਾਰ ਉਨ੍ਹਾਂ ਨੂੰ ਦਿੱਤਾ ਗਿਆ ਹੈ। ਤਾਕਿ ਲੋਕਾਂ ਨੂੰ ਅਦਾਲਤਾਂ ਦਾ ਦਰਵਾਜ਼ਾ ਨਾ ਖੜਕਾਉਣਾ ਪਵੇ ਅਤੇ ਉਨ੍ਹਾਂ ਦਾ ਖਰਚ ਵੀ ਬਚ ਜਾਵੇ।

**ਡਾਕਟਰ ਸਾਧੂ ਰਾਮ**: ਡਿਪਟੀ ਸਪੀਕਰ ਸਾਹਿਬ, ਸ੍ਰੀ ਚਮਨ ਲਾਲ ਜੀ ਹਾਊਸ ਵਿਚ ਅਖਬਾਰ ਪੜ੍ਹ ਰਹੇ ਹਨ। ਉਨ੍ਹਾਂ ਨੂੰ ਕਹੋ ਕਿ ਉਹ ਹਾਊਸ ਵਿਚ ਅਖਬਾਰ ਨਾ ਪੜ੍ਹਨ।

**ਸ੍ਰੀ ਡਿਪਟੀ ਸਪੀਕਰ**: ਚਮਨ ਲਾਲ ਜੀ, ਜੇ ਤੁਸੀਂ ਅਖਬਾਰ ਪੜ੍ਹਨੀ ਹੈ ਤਾਂ ਬਾਹਰ ਜਾ ਕੇ ਪੜ੍ਹ ਲਵੋ। ਤੁਸੀਂ ਇਥੇ ਅਖਬਾਰ ਨਹੀਂ ਪੜ੍ਹ ਸਕਦੇ। Be careful in future.

**ਸਰਦਾਰ ਬੇਅੰਤ ਸਿੰਘ**: ਡਿਪਟੀ ਸਪੀਕਰ ਸਾਹਿਬ, ਸਾਡੇ ਪਾਰਟੀ ਦੇ ਚੌਧਰੀ ਕਾਂਸ਼ੀ ਰਾਮ ਜੀ ਨੇ ਇਕ ਸ਼ੇਅਰ ਪੜ੍ਹਿਆ ਸੀ ਤਾਂ ਤੁਸੀਂ ਕਹਿ ਦਿੱਤਾ ਸੀ ਕਿ ਨੋ ਪੁਆਇੰਟ ਆਫ ਆਰਡਰ। ਲੇਕਿਨ ਜਨਤਾ ਪਾਰਟੀ ਦੇ ਇਕ ਲੀਡਰ ਨੇ ਗਾਲ ਵੀ ਕਢੀ ਤਾਂ ਤੁਸੀਂ ਕੁਝ ਨਹੀਂ ਕਿਹਾ।

**ਸ੍ਰੀ ਡਿਪਟੀ ਸਪੀਕਰ**: ਕੋਈ ਗਾਲ੍ਹ ਨਹੀਂ ਕੱਢੀ। ਮੈਂ ਨਹੀਂ ਸੁਣਿਆ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਨੂੰ ਇਸ ਤੋਂ ਪਹਿਲਾਂ ਸਿਰਫ਼ 10% ਮਾਲੀਏ ਦਾ ਹਿੱਸਾ ਪ੍ਰਾਪਤ ਹੁੰਦਾ ਸੀ ਜਿਸ ਨਾਲ ਉਨ੍ਹਾਂ ਦਾ ਖਰਚ ਚਲਾਉਣਾ ਮੁਸ਼ਕਲ ਹੋ ਜਾਂਦਾ ਸੀ ਲੇਕਿਨ ਹੁਣ ਇਸ ਸਰਕਾਰ ਨੇ ਇਸ ਵਿਚ ਸੋਧ ਕਰਕੇ ਇਸ ਨੂੰ 40% ਕਰ ਦਿੱਤਾ ਹੈ ਤਾਂਕਿ ਜਿਸ ਨਾਲ ਉਹ ਆਪਣਾ ਖਰਚ ਪੂਰਾ ਕਰ ਸਕਣ। ਇਸ ਤੋਂ ਪਹਿਲਾਂ ਪੰਚਾਇਤਾਂ ਸੈਕਟਰੀ ਦੀ ਤਨਖਾਹ ਵੀ ਮੁਸ਼ਕਲ ਨਾਲ ਕਢਦੀਆਂ ਸਨ ਹੋਰ ਡਿਵੈਲਪਮੈਂਟ ਦੇ ਕੰਮ ਤਾਂ ਕਰਨੇ ਕੀ ਸਨ। ਇਸ ਕਰਕੇ ਕੋਈ ਡਿਵੈਲਪਮੈਂਟ ਦਾ ਕੰਮ ਨਹੀ ਸੀ ਹੋ ਸਕਦਾ। ਪਰ ਹੁਣ ਜੋ ਅਧਿਕਾਰ ਦਿੱਤਾ ਗਿਆ ਹੈ ਇਸ ਨਾਲ ਉਹ ਆਪਣੇ ਪਿੰਡ ਦੀ ਡਿਵੈਲਪਮੈਂਟ ਕਰ ਸਕਣਗੀਆਂ। ਮੈਂ ਸਮਝਦਾ ਹਾਂ ਕਿ ਇਹ ਬਹੁਤ ਚੰਗਾ ਕਦਮ ਹੈ। ਜਿਨ੍ਹਾਂ ਮੈਂਬਰਾਂ ਨੇ ਇਸ ਦੀ ਮੁਖਾਲਫਤ ਕੀਤੀ ਹੈ ਉਹ ਠੀਕ ਨਹੀਂ ਕੀਤੀ। ਇਸ ਨਾਲ ਪਛੜੀਆਂ ਹੋਈਆਂ ਪੰਚਾਇਤਾਂ ਅਤੇ ਪਛੜੇ ਹੋਏ ਪਿੰਡ ਆਪਣੇ ਡਿਵੈਲਪਮੈਂਟ ਦੇ ਕੰਮ ਕਰ ਸਕਣਗੇ।

ਡਿਪਟੀ ਸਪੀਕਰ ਸਾਹਿਬ , ਇਸ ਵਿਚ ਇਕ ਸੋਧ ਹੋਰ ਇਹ ਕੀਤੀ ਗਈ ਹੈ ਕਿ ਪਹਿਲੇ ਜੇ ਕੋਈ ਪੰਚ ਜਾਂ ਸਰਪੰਚ ਗਬਨ ਕਰ ਲੈਂਦਾਂ ਸੀ ਜਾਂ ਕੋਈ ਪੰਚਾਇਤ ਦਾ ਪੈਸਾ ਖਾ ਜਾਂਦਾ ਸੀ ਤਾਂ ਉਸ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਸੀ ਹੋ ਸਕਦੀ। ਪਰ ਹੁਣ ਇਸ ਵਿਚ ਸੋਧ ਕੀਤੀ ਗਈ ਹੈ ਕਿ ਜੇ ਕਿਸੇ ਪੰਚ ਜਾਂ ਸਰਪੰਚ ਨੇ ਕੋਈ ਪੰਚਾਇਤ ਦਾ ਪੈਸਾ ਖਾਧਾ ਹੈ ਜਾਂ ਕੋਈ ਹੋਰ ਗਬਨ ਕੀਤਾ ਹੈ ਤਾਂ ਉਹ ਉਸ ਪੈਸੇ ਨੂੰ 60 ਦਿਨਾਂ ਦੇ ਅੰਦਰ ਅੰਦਰ ਮੋੜੇ ਔਰ ਜੇ ਉਹ ਇਹ ਪੈਸਾ ਨਹੀਂ ਮੋੜ ਸਕਦਾ ਤਾਂ ਉਹ ਪੰਚ ਜਾਂ ਸਰਪੰਚ ਨੂੰ ਹਟਾਇਆ ਹੋਇਆ ਸਮਝਿਆ ਜਾਵੇਗਾ । ਪਰ ਉਸ ਨੂੰ ਇਸ ਸੋਧ ਦੁਆਰਾ ਅਪੀਲ ਕਰਨ ਦਾ ਵੀ ਅਧਿਕਾਰ ਦਿੱਤਾ ਗਿਆ ਹੈ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਬਹੁਤ ਚੰਗਾ ਹੈ। ਇਹ ਇਕ ਬੜਾ ਡੈਮੋਕਰੇਟਿਕ ਢੰਗ ਹੈ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲੇ ਜੇ ਕੋਈ ਪੰਚ ਜਾਂ ਸਰਪੰਚ ਪੰਚਾਇਤ ਦਾ ਰੁਪਿਆ ਖਾ ਜਾਂਦਾ ਸੀ ਅਤੇ ਉਸ ਦੀ ਮੌਤ ਹੋ ਜਾਂਦੀ ਸੀ ਤਾਂ ਉਸ ਦੇ ਵਾਰਸਾਂ ਤੋਂ ਉਹ ਰਕਮ ਨਹੀਂ ਸੀ ਉਗਰਾਹੀ ਜਾ ਸਕਦੀ। ਚਾਹੇ ਉਸ ਦੀ ਜਾਇਦਾਦ ਵੀ ਪਈ ਹੁੰਦੀ ਸੀ। ਪਰ ਹੁਣ ਇਸ ਸੋਧ ਦੁਆਰਾ ਇਹ ਕੀਤਾ ਗਿਆ ਹੈ ਕਿ ਜੇ ਕੋਈ ਪੰਚ ਜਾਂ ਸਰਪੰਚ ਕੋਈ ਪੈਸਾ ਖਾ ਕੇ ਮਰ ਜਾਂਦਾ ਹੈ ਤਾਂ ਉਸ ਦੇ ਵਾਰਸਾਂ ਕੋਲੋਂ ਉਸ ਦੀ ਜਾਇਦਾਦ ਵਿਚੋਂ ਉਹ ਪੈਸਾ ਉਗਰਾਹਿਆ ਜਾ ਸਕਦਾ ਹੈ। ਪਹਿਲੇ ਇਹ ਰੁਪਿਆ ਬਰਬਾਦ ਹੋ ਜਾਂਦਾ ਸੀ ਪਰ ਹੁਣ ਇਹ ਬਰਬਾਦ ਨਹੀਂ ਹੋਵੇਗਾ (ਘੰਟੀ)

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾ ਨਾਲ ਮੈਂ ਇਸ ਬਿਲ ਦੀ ਹਿਮਾਇਤ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਨੂੰ ਸਰਵਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਪਰ ਮੈਨੂੰ ਅਫ਼ਸੋਸ ਹੈ ਕਿ ਮੇਰੇ ਕੁੱਝ ਦੋਸਤਾਂ ਨੇ ਇਸ ਦੀ ਮੁਖਾਲਫ਼ਤ ਕੀਤੀ ਹੈ ਜਿਹੜੀ ਕਿ ਨਹੀਂ ਸੀ ਕਰਨੀ ਚਾਹੀਦੀ। ਇਨ੍ਹਾਂ ਦਾ ਤਾਂ ਉਹ ਹਾਲ ਹੈ :—

'ਤਾਲੋਂ ਖੁੰਝੀ ਡੂਮਣੀ, ਗਾਵੇ ਤਾਲ ਬੇਤਾਲ'

ਇਸ ਤਰ੍ਹਾਂ ਇਨ੍ਹਾਂ ਨੂੰ ਪਤਾ ਤਾਂ ਲਗਦਾ ਨਹੀਂ, ਇਸ ਦੇ ਫਾਇਦੇ ਇਨ੍ਹਾਂ ਨੂੰ ਨਜ਼ਰ ਤਾਂ ਆਉਂਦੇ ਨਹੀਂ, ਇਸ ਕਰਕੇ ਐਵੇਂ ਹੀ ਬੋਲੀ ਜਾਂਦੇ ਹਨ। ਐਨਾ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ): ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਪਿੰਡਾਂ ਵਿਚ ਵਸਣ ਵਾਲੇ ਜੋ ਲੋਕ ਹਨ, ਉਨ੍ਹਾਂ ਦੇ ਪਿੰਡਾਂ ਦੀਆਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੁਣੇ ਹੀ ਹੋ ਕੇ ਹਟੀਆਂ ਹਨ। ਪਰ ਮੈਂ ਸਮਝਦਾ ਹਾਂ ਕਿ ਇਹ ਜਿਹੜੇ ਚੁਣਾਵ ਹੋਏ ਹਨ ਇਸ ਤੋਂ ਇਹ ਜ਼ਾਹਰ ਹੋ ਜਾਂਦਾ ਹੈ ਕਿ ਸਾਡੇ ਪਿੰਡਾਂ ਦੇ ਵਿਚ ਵਸਣ ਵਾਲੇ ਲੋਕਾਂ ਦਾ ਸੋਚਣ ਦਾ ਰੁਖ ਹੁਣ ਕਿਸ ਤਰ੍ਹਾਂ ਹੈ। ਲੋਕਾਂ ਦੇ ਦਿਲਾਂ ਵਿਚ ਕੀ ਭਾਵਨਾ ਹੈ, ਉਨ੍ਹਾਂ ਅੰਦਰ ਅੱਜ ਜਮਹੂਰੀਅਤ ਦੀ ਕਿੰਨੀ ਭਾਵਨਾ ਹੈ। ਮੈਂ ਸਮਝਦਾ ਹਾਂ ਕਿ ਸਾਡੀ ਗੌਰਮਿੰਟ ਨੂੰ ਚਾਹੀਦਾ ਹੈ ਕਿ ਉਨ੍ਹਾਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ ਪਿੰਡਾਂ ਦੇ ਲੋਕਾਂ ਨੇ ਜਿਸ ਕਿਸਮ ਦੀਆਂ ਰੁਚੀਆਂ ਦਾ ਇਜ਼ਹਾਰ ਕੀਤਾ ਹੈ ਉਸ ਨੂੰ ਸਾਹਮਣੇ ਰਖ ਕੇ ਅੱਗੇ ਵਾਸਤੇ ਸੋਚਣ ਅਤੇ ਉਸੇ ਤਰ੍ਹਾਂ ਚਲਣ। ਹਾਲਾਂ ਕਿ ਜਿਸ ਤਰ੍ਹਾਂ ਦਾ ਪਿੰਡਾਂ ਵਿਚ ਵਾਤਾਵਰਣ ਪੈਦਾ ਕੀਤਾ ਗਿਆ, ਅੰਮ੍ਰਿਤਸਰ ਦੇ ਖੂੰਨੀ ਕਾਂਡ ਦੇ ਬਾਰੇ ਬਾਰ ਬਾਰ ਕਹਿਕੇ ਲੋਕਾਂ ਦੇ ਵਿਚਾਰ ਬਦਲਣ ਦੀ ਕੋਸ਼ਿਸ਼ ਕੀਤੀ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਗਈ। ਪਰ ਫਿਰ ਵੀ ਮੈਂ ਸਮਝਦਾ ਹਾਂ ਕਿ ਲੋਕਾਂ ਤੇ ਇਸ ਦਾ ਕੋਈ ਅਸਰ ਨਹੀਂ ਹੋਇਆ। ਜਿਹੜੇ ਇਹ ਸਮਝਦੇ ਸਨ ਕਿ ਬਦਅਮਨੀ ਫੈਲ ਜਾਵੇਗੀ ਉਹ ਨਹੀਂ ਹੋਈ। ਜਦੋਂ ਰਿਜ਼ਲਟ ਨਿਕਲੇ ਤਾਂ ਉਹ ਕੁਝ ਹੋਰ ਸਨ। ਜੇ ਮੈਂ ਰਿਜ਼ਲਟ ਦੇ ਆਂਕੜੇ ਦਸਾਂ ਤਾਂ ਬਹੁਤ ਸਮਾਂ ਲਗੇਗਾ। ਇਸ ਲਈ ਮੈਂ ਇਹ ਦੱਸਣਾ ਨਹੀਂ ਚਾਹੁੰਦਾ। ਪਰ ਜਿਹੜੇ ਮੇਰੇ ਭਾਈ ਸ਼ੁਰੂ ਤੋਂ ਹੀ ਇਹ ਸੋਚਦੇ ਸਨ ਕਿ ਹਰੀਜਨਾਂ ਨੂੰ ਨੁਮਾਇੰਦਗੀ ਨਹੀਂ ਮਿਲ ਸਕਣੀ, ਇਸਤਰੀਆਂ ਨੂੰ ਨੁਮਾਇੰਦਗੀ ਨਹੀਂ ਮਿਲ ਸਕਣੀ, ਅਨਾਰਕੀ ਫੈਲ ਜਾਵੇਗੀ, ਇਸ ਤਰ੍ਹਾਂ ਦੀਆਂ ਕਈ ਗੱਲਾਂ ਸੋਚਦੇ ਸਨ, ਪਰ ਰਿਜ਼ਲਟ ਇਸ ਦੇ ਉਲਟ ਨਿਕਲੇ। ਮੈਂ ਬੇਨਤੀ ਕਰਦਾ ਹਾਂ ਕਿ ਨਵੇਂ ਬਦਲੇ ਹਾਲਾਤ ਦੇ ਮੁਤਾਬਕ ਇਨ੍ਹਾਂ ਨੂੰ ਆਪਣੀ ਸੋਚ ਦਰੁਸਤ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਪਰ ਇਹ ਅੱਜ ਵੀ ਬਾਹਰ ਸਰਦਾਰ ਦਰਬਾਰਾ ਸਿੰਘ (ਕਾਂਗਰਸ ਆਈ) ਦੇ ਪ੍ਰਧਾਨ ਇਹ ਕਹਿੰਦੇ ਫਿਰਦੇ ਹਨ ਕਿ ਇਨ੍ਹਾਂ ਚੋਣਾਂ ਵਿਚ ਕਾਂਗਰਸ ਨੂੰ ਬੜੀ ਭਾਰੀ ਜਿੱਤ ਹੋਈ ਹੈ ਔਰ ਮੇਰੀ ਦੂਸਰੀ ਪਾਰਟੀ ਵਾਲੇ ਦੇ ਪ੍ਰਧਾਨ ਸਰਦਾਰ ਅਵਤਾਰ ਸਿੰਘ ਮਲਹੋਤਰਾ ਇਹ ਕਹਿ ਰਹੇ ਹਨ ਕਿ ਡੈਮੋਕਰੇਟਿਕ ਐਲੀਮੈਂਟ ਦੀ ਜਿੱਤ ਹੋਈ ਹੈ। ਪਰ ਜਿਸ ਤਰੀਕੇ ਨਾਲ ਰਿਜ਼ਲਟ ਨਿਕਲੇ ਹਨ ਉਸ ਤੋਂ ਕੋਈ ਵੀ ਹਕੀਕਤ ਨੂੰ ਸਮਝਣ ਵਾਲਾ ਆਦਮੀ ਸਹੀ ਹਕੀਕਤ ਤੋਂ ਇਨਕਾਰ ਨਹੀਂ ਕਰ ਸਕਦਾ।

ਡਿਪਟੀ ਸਪੀਕਰ ਸਾਹਿਬ, ਸਰਪੰਚਾਂ ਦੀਆਂ ਡਾਇਰੈਕਟ ਚੋਣਾਂ ਹੋਈਆਂ ਹਨ। ਜਿਹੜੇ ਇਹ ਕਹਿੰਦੇ ਹਨ ਕਿ ਡਾਇਰੈਕਟ ਚੋਣ ਖ਼ਤਮ ਕਰ ਦਿਤੀ ਗਈ ਹੈ। ਇਹ ਗਲਤ ਹੈ ਜੇ ਪਿੰਡਾਂ ਦੇ ਲੋਕਾਂ ਨੇ ਡਾਇਰੈਕਟ ਵੋਟਾਂ ਪਾ ਕੇ ਆਪਣੇ ਪੰਚ ਚੁਣੇ ਹਨ ਜੇਕਰ ਇਹ ਇਸ ਨੂੰ ਇਨਡਾਇਰੈਕਟ ਚੋਣਾਂ ਕਹਿੰਦੇ ਹਨ ਤਾਂ ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਹੀ ਗਲਤ ਗੱਲ ਕਹਿੰਦੇ ਹਨ (ਚੌਧਰੀ ਸੁੰਦਰ ਸਿੰਘ ਵੱਲੋਂ ਵਿਘਨ)

ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਪਤਾ ਹੀ ਹੈ ਕਿ ਸਰਪੰਚ ਆਪਣਾ ਹਿਸਾਬ ਕਿਤਾਬ ਵੀ ਨਹੀਂ ਰਖਦੇ ਸੀ ਅਤੇ ਗਲਤ ਕੰਮ ਕਰਦੇ ਸਨ ਅਤੇ ਕੁਲੈਕਟਿਵ ਰਿਸਪਾਂਸਿਬਿਲਟੀ ਨਹੀਂ ਸੀ। ਮੈਂ ਸਮਝਦਾ ਹਾਂ ਕਿ ਜਿਹੜੀ ਨਵੀਂ ਅਮੈਂਡਮੈਂਟ ਕੀਤੀ ਗਈ ਹੈ। ਇਸ ਨਾਲ ਕੁਲੈਕਟਿਵ ਰਿਸਪਾਂਸਿਬਿਲਟੀ ਦਿੱਤੀ ਹੈ। ਇਸ ਨੂੰ ਵੈਲ-ਕਮ ਕਰਨਾ ਚਾਹੀਦਾ ਹੈ। ਪਹਿਲਾਂ, ਡਿਪਟੀ ਸਪੀਕਰ ਸਾਹਿਬ, ਸਰਪੰਚ ਆਪਣੀਆਂ ਪੰਜ, ਪੰਜ ਸਾਲ ਪੰਚਾਇਤਾਂ ਦੀਆਂ ਮੀਟਿੰਗਾ ਵੀ ਨਹੀਂ ਕਰਦੇ ਸਨ। ਆਪਣੇ ਸਾਥੀਆਂ ਨੂੰ ਸੱਦ ਕੇ ਜਿਥੇ ਚਾਹੁੰਦੇ ਅੰਗੂਠਾ ਲਗਵਾ ਛਡਦੇ ਸਨ। ਇਸ ਬਾਰੇ ਸਭ ਨੂੰ ਪਤਾ ਹੈ। ਨਵੀਂ ਸੋਧ ਦੇ ਮੁਤਾਬਿਕ ਸਰਪੰਚ, ਆਪਣੇ ਪੰਚਾਂ ਦੇ ਸਾਹਮਣੇ ਜਵਾਬ ਦੇਹ ਹੋਵੇਗਾ। ਹੁਣ ਸਾਰੇ ਮਿਲਕੇ ਕੰਮ ਕਰਨਗੇ ਹੁਣ ਪੰਚਾਇਤਾਂ ਦਾ ਮਾਹੌਲ ਚੰਗਾ ਬਣੇਗਾ ਅਤੇ ਕਿਸੇ ਕਿਸਮ ਦੀ ਗੜਬੜ ਨਹੀਂ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਸਹੀ ਮਾਹਨਿਆਂ ਦੇ ਵਿਚ ਇਲੈਕਸ਼ਨਾਂ ਹੋਈਆਂ ਹਨ ਅਤੇ ਨਵੀਂ ਅਮੈਂਡਮੈਂਟ ਦੇ ਮੁਤਾਬਿਕ ਰਿਸਪਾਂਸਿਬਿਲਟੀ ਹੋ ਗਈ ਹੈ। ਪਹਿਲਾਂ ਕੁਲੈਕਟਿਵ ਰਿਸਪਾਂਸਿਬਿਲਟੀ ਨਹੀਂ ਸੀ ਅਤੇ ਸਰਪੰਚ ਜੋ ਚਾਹੁੰਦਾ ਸੀ, ਉਹੀ ਕਰਦਾ ਸੀ।

ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਂਦਾ ਪਰ ਇਕ ਗੱਲ ਨਾਲ ਸਰਦਾਰ ਆਤਮਾ ਸਿੰਘ ਜੀ ਨਾਲ ਇਤਫਾਕ ਨਹੀਂ ਕਰਦਾ। ਇਨ੍ਹਾਂ ਨੇ ਪੰਚਾਇਤਾਂ ਦੀਆਂ ਚੋਣਾਂ ਦੇ ਅੰਦਰ ਜਿਥੇ ਬਹੁਤ ਸਾਰੇ ਐਸੇ ਪਿੰਡਾਂ ਵਿਚ ਜਿਥੇ ਸੌ, ਸੌ, ਅਤੇ ਦੋ ਸੌ ਦੀ ਆਬਾਦੀ ਹੈ, ਉਥੇ ਇਲੈਕਸ਼ਨਾਂ ਖ਼ਤਮ ਕਰ ਦਿੱਤੀਆਂ ਗਈਆਂ ਹਨ ਅਤੇ ਉਨ੍ਹਾਂ ਨੂੰ ਇਕ ਪੰਚਾਇਤ ਵਿਚ ਬਦਲ ਦਿੱਤਾ ਗਿਆ ਹੈ। ਇਹ ਕਦਮ ਕਿਸੇ ਪੱਖੋਂ ਵੀ ਠੀਕ ਨਹੀਂ ਹੈ। ਮੈਂ ਸਰਦਾਰ ਆਤਮਾ ਸਿੰਘ ਜੀ ਨੂੰ ਫਿਰ ਬੇਨਤੀ ਕਰਦਾ ਹਾਂ ਕਿ ਇਸ ਗਲਤੀ ਨੂੰ ਸੋਧਣ। ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਇਹ ਭਾਈ ਕਿਉਂ ਮੁਖਾਲਫ਼ਤ ਕਰਦੇ ਹਨ। ਇਹ ਮੁਖਾਲਫਤ ਇਸ ਲਈ ਕਰਦੇ ਹਨ ਕਿ ਇਨ੍ਹਾਂ ਦਾ ਮਨਸ਼ਾ ਹੈ ਕਿ "ਪਾੜੋ ਤੇ ਰਾਜ ਕਰੋ"

ਇਹ ਇਸ ਪਾਲਿਸੀ ਤੇ ਚਲਦੇ ਹਨ। (ਤਾੜੀਆਂ) ਇਹ ਠੀਕ ਹੈ ਕਿ ਡੈਮੋਕਰੇਟਿਕ ਸੈਟ-ਅੱਪ ਵਿਚ ਸਭ ਨੂੰ ਹੱਕ ਹੈ। ਜੇਕਰ ਕਿਤੇ ਲਾਠੀ ਚਾਰਜ ਹੋਇਆ ਹੈ ਤਾਂ ਉਹ ਨਹੀਂ ਹੋਣਾ ਚਾਹੀਦਾ ਲੇਕਿਨ ਜੇ ਇਹ ਕਹਿਣ ਕਿ "ਲਾਠੀ ਗੋਲੀ ਕੀ ਸਰਕਾਰ ਨਹੀਂ ਚਲੇਗੀ" 'ਅਨਾਰਕੀ' ਫੈਲ ਗਈ ਹੈ ਤਾਂ ਮੈਂ ਇਸ ਨਾਲ ਇਤਫਾਕ ਨਹੀਂ ਕਰਦਾ। (ਵਿਘਨ) (ਸ਼ੋਰ)।

**Mr. Deputy Speaker**: Please address the Chair.

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡਿਪਟੀ ਸਪੀਕਰ ਸਾਹਿਬ, ਹੁਣ ਕੋਈ ਐਮਰਜੈਂਸੀ ਨਹੀ ਹੈ। ਬਾਹਰ ਲੋਕ ਧਰਨਾ ਮਾਰੀ ਬੈਠੇ ਹਨ। ਅੱਜ ਕੋਈ ਵੀ ਸਤਿਆਗ੍ਰਹਿ ਕਰ ਸਕਦਾ ਹੈ। ਸਾਡੇ ਸਾਥੀਆਂ ਉਤੇ ਲਾਠੀ ਚਾਰਜ ਕੀਤਾ ਗਿਆ। ਜੇਕਰ ਨਜਾਇਜ਼ ਲਾਠੀ ਚਾਰਜ ਕੀਤਾ ਗਿਆ ਤਾਂ ਉਸ ਤੇ ਜ਼ਰੂਰ ਕਾਰਵਾਈ ਹੋਣੀ ਚਾਹੀਦੀ ਹੈ। ਜੇਕਰ ਮੈਨੂੰ ਇਹ ਮੰਨਾਉਣ ਦੀ ਕੋਸ਼ਿਸ਼ ਕਰਨ ਕਿ ਪੰਜਾਬ ਵਿਚ ਅਨਾਰਕੀ ਫੈਲ ਗਈ ਹੈ ਤਾਂ ਮੈਂ ਇਸ ਨਾਲ ਇਤਫਾਕ ਨਹੀਂ ਰਖਦਾ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਅਮੈਂਡਮੈਂਟ ਨਾਲ ਪੰਚਾਇਤਾਂ ਵਿਚ ਜੋ ਵਾਧਾ ਹੋਇਆ ਹੈ ਉਸ ਦੀ ਇਹਨਾਂ ਨੂੰ ਸ਼ਲਾਘਾ ਕਰਨੀ ਚਾਹੀਦੀ ਹੈ। ਇਹ ਠੀਕ ਹੈ ਕਿ ਅੱਜ ਵੀ ਬਹੁਤ ਫਿਰਕੂ ਰੰਗਤ ਦਿੱਤੀ ਗਈ ਹੈ ਔਰ ਉਸ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਹੁਣ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਪੰਜਾਬ ਦੇ ਵਿਚ ਵਾਤਾਵਰਣ ਨੂੰ ਕੋਈ ਭੰਗ ਨਾ ਕਰੇ। ਜੇਕਰ ਡਿਪਟੀ ਸਪੀਕਰ ਸਾਹਿਬ, ਸਾਡੀ ਸੋਚ ਠੀਕ ਨਹੀਂ ਹੋਵੇਗੀ ਤਾਂ ਅਸੀਂ ਫਾਇਦਾ ਨਹੀਂ ਕਰ ਸਕਾਂਗੇ। ਅੱਜ ਜੇਕਰ ਪੰਜਾਬ ਦੇ ਵਿਚ ਕੋਈ ਅਮਨ ਭੰਗ ਕਰਨ ਦੀ ਕੋਸ਼ਿਸ਼ ਕਰੇਗਾ ਤਾਂ ਉਸ ਵੇਲੇ ਸਰਕਾਰ ਨੂੰ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ।

**Mr. Deputy Speaker**: Please wind up.

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਅਮੈਂਡਮੈਂਟ ਦੀ ਪੁਰ ਜ਼ੋਰ ਹਮਾਇਤ ਕਰਦਾ ਹਾਂ। ਬਦਲੇ ਹੋਏ ਹਾਲਾਤ ਦੇ ਮੁਤਾਬਿਕ ਉਨ੍ਹਾਂ ਨੂੰ ਮੁੱਖ ਰੱਖਕੇ ਕੰਮ ਕਰਨ ਦੀ ਕੋਸ਼ਿਸ਼ ਕਰਨ।

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਅਗੇ ਪ੍ਰਾਰਥਨਾ ਕਰਾਂਗਾ ਕਿ ਕੋਈ ਵੀ ਮੈਂਬਰ 10 ਮਿੰਟ ਤੋਂ ਵੱਧ ਸਮਾਂ ਨਾ ਲੈਣ ਕਿਉਂਕਿ ਬਹੁਤ ਸਾਰੇ ਬਿਲ ਪਾਸ ਕਰਨੇ ਹਨ। ਕੋਈ ਵੀ ਮੈਂਬਰ ਸਾਹਿਬਾਨ ਰੈਪੀਟੀਸ਼ਨ ਨਾ ਕਰੇ ਅਤੇ ਕੋਈ ਨਵੀਂ ਗੱਲ ਹੈ, ਉਹ ਹੀ ਸਿਰਫ ਰਖਣ।

(ਇਸ ਵੇਲੇ ਮਾਨਯੋਗ ਮੈਂਬਰ ਡਾਕਟਰ ਸਾਧੂ ਰਾਮ ਜੀ ਖੜੇ ਹੋ ਕੇ ਪੁਆਇੰਟ ਆਫ ਆਰਡਰ ਦ ਮੰਗ ਕਰ ਰਹੇ ਹਨ)

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਧੂ ਰਾਮ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਡਾਕਟਰ ਸਾਧੂ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਡਿਪਟੀ ਸਪੀਕਰ ਸਾਹਿਬ, ਇਹ ਪੰਚਾਇਤਾਂ ਬਾਰੇ ਸੋਧਨਾ ਬਿਲ ਇਸ ਹਾਊਸ ਵਿਚ ਪੇਸ਼ ਹੋਇਆ ਹੈ। ਇਸ ਦੇ ਬਾਰੇ ਪਹਿਲੀ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਬੜਾ ਮਹੱਤਵ ਰਖਦਾ ਹੈ ਔਰ ਇਸ ਦਾ ਬੜਾ ਭਾਰੀ ਅਸਰ ਪੰਜਾਬ ਦੀ ਫਿਜ਼ਾ ਤੇ ਹੋਇਆ ਹੈ। ਸਰਕਾਰ ਨੂੰ ਇਲੈਕਸ਼ਨਜ਼ ਤੋਂ ਪਹਿਲਾਂ ਇਹ ਨਹੀਂ ਸੀ ਚਾਹੀਦਾ ਕਿ ਐਡੀ ਮਹੱਤਵ ਵਾਲੀ ਗਲ ਨੂੰ ਆਰਡੀਨੈਂਸ ਰਾਹੀਂ ਲੋਕਾਂ ਤੇ ਲਾਗੂ ਕਰੇ। ਚੰਗਾ ਹੁੰਦਾ ਜੇ ਪਿਛਲੇ ਸੈਸ਼ਨ ਵਿਚ ਇਸ ਤੇ ਪੂਰੀ ਬਹਿਸ ਹੋ ਗਈ ਹੁੰਦੀ। ਇਹ ਬਿਲ ਦੀ ਸ਼ਕਲ ਵਿਚ ਪਾਸ ਹੁੰਦਾ ਔਰ ਬਾਅਦ ਵਿਚ ਪੰਚਾਇਤ ਇਲੈਕਸ਼ਨਜ਼ ਕਰਾਈਆ ਜਾਂਦੀਆਂ। ਹੋਰ ਜਿਥੋਂ ਤਕ ਸੋਧਨਾ ਦਾ ਤਲੁਕ ਹੈ ਦੋ ਤਿੰਨ ਗਲਾਂ ਦੀ ਮੈਂ ਹਿਮਾਇਤ ਕਰਦਾ ਹਾਂ। ਜਿਸ ਤਰ੍ਹਾਂ ਕਿ ਮਾਲੀਆ ਵਿਚ 40% ਹਿੱਸਾ ਦੇਣਾ ਕੁੱਝ ਇਸ ਕਿਸਮ ਦੇ ਅਧਿਕਾਰ ਦਿੱਤੇ ਗਏ ਹਨ। ਇੱਕ ਹੋਰ ਗਲ ਕੀਤੀ ਗਈ ਹੈ ਕਿ ਪਿੰਡਾਂ ਵਿਚ ਜੋ ਗੰਦੇ ਰਿਕਾਰਡ ਵਗੈਰਾ ਚਲਦੇ ਹੁੰਦੇ ਸਨ ਉਨ੍ਹਾਂ ਤੇ ਪਾਬੰਦੀ ਲਗਾਈ ਜਾ ਸਕਦੀ ਹੈ। ਮੈਂ ਸਮਝਦਾ ਹਾਂ ਕਿ ਇਹ ਅੱਛੀ ਗਲ ਕੀਤੀ ਗਈ ਹੈ। ਜੇ ਕੋਈ ਪੰਚ ਜਾਂ ਸਰਪੰਚ ਗਬਨ ਕਰ ਜਾਏ ਤਾਂ ਉਸ ਦੀ ਵਸੂਲੀ ਉਨ੍ਹਾਂ ਦੇ ਵਾਰਸਾਂ ਤੋਂ ਕੀਤੀ ਜਾਏਗੀ। ਇਸ ਕਿਸਮ ਦੀਆਂ ਗਲਾਂ ਦੀ ਮੈਂ ਹਿਮਾਇਤ ਕਰਦਾ ਹਾਂ।

ਲੇਕਿਨ ਦੋ ਗੱਲਾਂ ਦਾ ਜਿਨ੍ਹਾਂ ਦੀ ਮੈਂ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ, ਉਹ ਇਹ ਹਨ ਕਿ ਪੰਚਾਇਤਾਂ ਦੀਆਂ ਚੋਣਾਂ ਦਾ ਜੋ ਤਜਰਬਾ ਹੋਇਆ ਹੈ ਉਸ ਦੇ ਦੋ ਪੱਖ ਹਨ ਔਰ ਇਹ ਦੋਵੇਂ ਪੱਖ ਹੀ ਮੈਂ ਤੁਹਾਡੀ ਸੇਵਾ ਵਿਚ ਰਖਣਾ ਚਾਹੁੰਦਾ ਹਾਂ। ਪਹਿਲੀ ਗਲ ਇਹ ਹੈ ਕਿ ਸਰਪੰਚ ਦੀ ਚੋਣ ਅਸਿਧੇ ਢੰਗ ਨਾਲ ਬਿਲ ਵਿਚ ਦਸੀ ਗਈ ਹੈ। ਪਰ ਜੇ ਸਿਧੇ ਢੰਗ ਨਾਲ ਚੋਣ ਹੋਵੇ ਤਾਂ ਪਿੰਡ ਵਿਚ ਧੜੇਬੰਦੀ ਬੰਦ ਹੁੰਦੀ ਹੈ। ਕੋਈ ਇਲੈਕਸ਼ਨ ਕਰਾ ਲਉ, ਸੂਬੇ ਦੀ ਅਸੰਬਲੀ ਦੀ ਚੋਣ ਕਰਾ ਲਓ, ਜ਼ਿਲ੍ਹਾ ਪ੍ਰੀਸ਼ਦ ਦੀ ਚੋਣ ਕਰਾ ਲਓ ਜਾਂ ਫਿਰ ਸੈਂਟਰ ਦੀ ਚੋਣ ਕਰਾ ਲਓ। ਜਿਸ ਦਿਨ ਇਲੇਕਸ਼ਨਾ ਹੁੰਦੀਆਂ ਹਨ ਵੰਡ ਹਰ ਥਾਂ ਤੇ ਆਉਂਦੀ ਹੈ। ਸਿਧੀ ਇਲੈਕਸ਼ਨ ਹੋਵੇ ਤਾਂ ਧੜੇ-ਬੰਦੀ ਬੰਦ ਹੁੰਦੀ ਹੈ। ਪਰ ਇਨ੍ਹਾਂ ਨੇ ਅਸਿੱਧੀ ਇਲੈਕਸ਼ਨ ਦਾ ਰਾਹ ਚੁਣ ਕੇ ਠੀਕ ਕੰਮ ਨਹੀਂ ਕੀਤਾ ਹੈ। ਇਸ ਨਾਲ ਮੈਂ ਸਹਿਮਤ ਨਹੀਂ ਹਾਂ। ਅਯੂਬ ਖਾਂ ਨੇ ਪਾਕਿਸਤਾਨ ਵਿਚ ਧੜੇ-ਬੰਦੀ ਕਰਾਈ ਸੀ। ਉਸ ਨੇ ਬੇਸ਼ਕ ਡੈਮੋ-ਕਰੇਸੀ ਨਾਂ ਰਖਕੇ ਉਥੇ ਚੋਣਾਂ ਕਰਾਈਆਂ ਸਨ। ਰਸਤੇ ਵਿਚ 32 ਛਾਨਣੇ ਖੜੇ ਕਰ ਦਿੱਤੇ ਸਨ। ਹਰ ਗਲ ਦੇ ਦੋ ਭਾਗ ਹੰਦੇ ਹਨ ਚੰਗਾ ਔਰ ਮਾੜਾ ਹੁਣ ਦੀਆਂ ਪੰਚਾਇਤਾਂ ਦੀਆਂ ਚੋਣਾਂ ਵਿਚ ਠੀਕ ਹੈ ਅਸੀਂ ਕਹਿ ਸਕਦੇ ਹਾਂ ਕਿ ਅੱਗੇ ਨਾਲੋਂ ਖਿੱਚੋ-ਤਾਣ ਘੱਟ ਹੋਈ ਹੈ। ਲੇਕਿਨ ਜਿਸ ਵੇਲੇ ਇਕ ਸਰਪੰਚ ਨੇ ਖੜਾ ਹੋਣਾ ਹੈ ਤਾਂ ਉਹ ਜਿਹੜਾ ਆਦਮੀ ਇਮਾਨਦਾਰ ਹੋਵੇਗਾ, ਚੰਗਾ ਆਦਮੀ ਹੋਵੇਗਾ ਉਹਦੇ ਲਈ ਬੜੀ ਮੁਸ਼ਕਿਲ ਪੇਸ਼ ਆਉਣੀ ਹੈ। ਅਧਿਆਂ ਤੋਂ ਵੱਧ ਜੇ ਉਹ ਹਮਾਇਤ ਲਏਗਾ ਤਾਂ ਉਹ ਸਰਪੰਚ ਬਣ ਸਕੇਗਾ। ਹੁਣ ਵੀ ਕਈ ਮਿਸਾਲਾਂ ਹਨ ਜਿਥੇ ਕਿ ਨਿਕੰਮੇ ਆਦਮੀਆਂ ਨੂੰ ਸਰਪੰਚ ਬਣਾਇਆ ਗਿਆ ਹੈ। ਜਿਹੜੇ ਸਮਗਲਰਜ਼ ਹਨ ਉਹ ਸ਼ਰਾਬ ਦਾ ਲਾਲਚ ਦੇ ਕੇ ਜਾਂ ਹੋਰ ਲਾਲਚ ਦੇ ਕੇ ਵੋਟਾਂ ਆਪਣੇ ਵਲ ਜ਼ਿਆਦਾ ਕਰ ਲੈਂਦੇ ਹਨ ਅਤੇ ਸਰਪੰਚ ਬਣ ਜਾਂਦੇ ਹਨ। (ਵਿਘਨ) ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਚਾਹੁੰਦੇ ਹੋ ਕਿ ਸੁਚੱਜੇ ਆਦਮੀ ਸਰਪੰਚ ਬਣਿਆ ਕਰਨ ਤਾਂ ਡਾਇਰੈਕਟ ਚੋਣ ਦਾ ਤਰੀਕਾ ਹੀ ਅਪਨਾਉਣਾ ਚਾਹੀਦਾ ਹੈ। ਇਸ ਬਾਰੇ ਮੈਂ, ਇਹ ਵੀ ਅਰਜ਼ ਕਰਦਾ ਹਾਂ ਕਿ ਗਰਾਮ ਸਭਾ ਦੀ ਮਹੀਨੇ ਵਿਚ ਦੋ ਦਫਾ ਮੀਟਿੰਗ ਲਗੇ ਉਥੇ ਇਹ ਆਪਣੇ ਕਾਗਜ਼ਾਤ ਔਰ ਅਕਾਊਂਟਸ ਪੇਸ਼ ਕਰਨ ਜਿਸ ਦੀ ਕਿ ਮਹਿਕਮਾ ਛਾਣ ਬੀਣ ਕਰੇ। ਇਹ ਬਿਲ ਪਾਸ ਕਰਾਉਣ ਨਾਲ ਵੀ ਇਹ ਖਤਰਾ ਅੱਗੇ ਨੂੰ ਵੀ ਰਹਿਣਾ ਹੈ। (ਵਿਘਨ)

ਪੰਚ ਔਰ ਸਰਪੰਚ ਨੂੰ ਬੀ.ਡੀ.ਓ. ਤੋਂ ਸਰਟੀਫਿਕੇਟ ਲੈਣਾ ਪੈਂਦਾ ਹੈ। ਜੇ ਕੋਈ ਕਿਸੇ ਨੇ ਗਲਤ ਕੰਮ ਕੀਤਾ ਹੋਵੇ ਜਾਂ ਪੈਸੇ ਖਾਧੇ ਹੋਣ ਤਾਂ ਮਹਿਕਮਾ ਸਿਰ ਤੇ ਬੈਠਾ ਹੈ, ਉਨ੍ਹਾਂ ਨੂੰ ਅਯੋਗ ਕਰਾਰ ਦੇ ਦੇਣਾ ਚਾਹੀਦਾ ਹੈ। ਪਰ ਸਾਨੂੰ ਪਤਾ ਹੈ ਕਿ ਬੀ.ਡੀ.ਓਜ਼. ਵਗੈਰਾ ਇਹ ਅਫ਼ਸਰਸ਼ਾਹੀ ਐਮ.ਐਲ.ਏਜ਼. ਦੇ ਮਗਰ ਘੁੰਮਦੀ ਫਿਰਦੀ ਰਹਿੰਦੀ ਹੈ। ਔਰ ਉਹ ਲੋਕਾਂ ਨੂੰ ਖੱਜਲ ਖੁਆਰ ਹੀ ਕਰਦੀ ਰਹਿੰਦੀ ਹੈ ।

ਪੰਚਾਇਤਾਂ ਦੀਆਂ ਚੋਣਾਂ ਚੰਗੇ ਮਹੌਲ ਵਿਚ ਹੋਈਆਂ ਹਨ, ਨਤੀਜਾ ਸੋਹਣਾ ਨਿਕਲਿਆ ਹੈ। ਮੈਂ ਇਹ ਨਹੀਂ ਕਹਿਦਾ ਕਿ ਕਿਉਂਕਿ ਇਹ ਸੋਧਨਾ ਕਰ ਦਿੱਤੀ ਹੈ ਇਸ ਲਈ ਇਹ ਨਤੀਜਾ ਚੰਗਾ ਨਿਕਲਿਆ ਹੈ। ਇਹ ਤਾਂ ਚੰਗਾ ਨਤੀਜਾ ਨਿਕਲਿਆ ਹੈ ਕਿਉਂਕਿ ਪੰਜਾਬ ਦੇ ਲੋਕਾਂ ਦੀ ਜਮਹੂਰੀ ਸਝ-ਬੂਝ ਨੇ ਆਪਣਾ ਰੋਲ ਅਦਾ ਕੀਤਾ ਹੈ। ਪਿੰਡਾਂ ਵਿਚ ਵੱਡੇ ਵੱਡੇ ਆਦਮੀ ਹੁੰਦੇ ਹਨ ਜਿਵੇਂ ਕਿ ਜਾਗੀਰਦਾਰ ਹੁੰਦੇ ਹਨ, ਇਨ੍ਹਾਂ ਪੈਸੇ ਖਾਣ ਵਾਲਿਆਂ ਨੂੰ ਨਹੀਂ ਚੁਣਿਆ ਗਿਆ ਹੈ। ਪੁਰਾਣੇ ਖੁੰਡਾਂ ਨੂੰ ਵੀ ਪਰੇ ਸੁੱਟ ਦਿੱਤਾ ਗਿਆ ਹੈ। ਲੋਕਾਂ ਨੂੰ ਹਿੰਦੂ-ਸਿੱਖ ਦੀ ਵੰਡ ਜਾਂ ਫਿਰ ਹਰੀਜਨ-ਨਾਨ-ਹਰੀਜਨ ਦੀ ਵੰਡ ਬਿਲਕੁਲ ਪਸੰਦ ਨਹੀਂ ਹੈ। ਜੇ ਕੋਈ ਇਹ ਆਖੇ ਕਿ ਮੈਂ ਆਪਣੇ ਝੰਡੇ ਗੱਡ ਦਿੱਤੇ ਹਨ ਅਤੇ ਕਿਸ ਤਰ੍ਹਾਂ ਨਾਲ ਚੰਗੇ ਤਰੀਕੇ ਨਾਲ ਚੋਣਾਂ ਕਰਾਈਆਂ ਹਨ, ਤਾਂ ਇਹ ਉਸ ਦੀ ਗਲਤੀ ਹੋਵੇਗੀ। ਜੇ ਕੋਈ ਇਸ ਰਾਹੀਂ ਆਪ ਕਰੈਡਿਟ ਲੈਣ ਦੀ ਕੋਸ਼ਿਸ਼ ਕਰੇ ਤਾਂ ਉਹ ਗਲਤੀ ਤੇ ਹੋਵੇਗਾ। ਇਹ ਸਭ ਕੁੱਝ ਤਾਂ ਲੋਕਾਂ ਦੀ ਜਮਹੂਰੀ ਸੂਝ-ਬੂਝ ਸਦਕੇ ਹੀ ਹੋਇਆ ਹੈ।

ਸਭ ਕਝ ਬਹੁਤ ਸੋਹਣਾ ਹੋਇਆ ਹੈ। ਪਰ ਫਿਰ ਵੀ ਮੈਂ ਕੱਝ ਮਿਸਾਲਾਂ ਦੇਣੀਆਂ ਚਾਹੁੰਦਾ ਹਾਂ ਜਿਥੇ ਕਿ ਠੀਕ ਨਹੀਂ ਹੋਇਆ, ਜ਼ਿਆਦਤੀਆਂ ਹੋਈਆਂ ਹਨ। ਪਿੰਡ ਭੀਖੀ ਵਿਚ ਸਤਨਾਮ ਸਿੰਘ ਇੱਕ ਆਦਮੀ ਹੈ ਉਸ ਦੇ ਡੀ.ਡੀ.ਪੀ.ਓ. ਨੇ ਕਾਗਜ਼ ਪ੍ਰਵਾਨ ਨਹੀਂ ਹੋਣ ਦਿੱਤੇ। ਉਥੇ ਸਰਪੰਚ ਦੀ ਚੋਣ ਹੋਈ ਅਤੇ ਤਕੜੇ ਆਦਮੀ ਉਸ ਨੂੰ ਚੁੱਕ ਕੇ ਲੈ ਗਏ ਅਤੇ ਆਪਣੀ ਮਰਜ਼ੀ ਦੇ ਬੰਦੇ ਦੀ ਚੋਣ ਕਰਾਉਣ ਦੀ ਕੋਸ਼ਿਸ਼ ਕੀਤੀ ਗਈ। ਇਸੇ ਤਰ੍ਹਾਂ ਹੀ ਕੋਟ ਸ਼ਾਹ ਵਿਖੇ ਜੋ ਕਿ ਰਾਮਪੁਰਾ ਫੂਲ ਵਿਚ ਹੈ। ਉਥੇ ਦੇ ਨੰਬਰਦਾਰ ਨੇ ਗੀਤਾ ਸਿੰਘ ਨੂੰ ਹਰੀਜਨ ਹੋਣ ਦਾ ਸਰਟੀਫਿਕੇਟ ਨਹੀਂ ਦਿਤਾ (ਵਿਘਨ) ਛੱਤੇਵਾਲਾ ਪਿੰਡ (ਫਰੀਦਕੋਟ) ਵਿਚ ਵੀ ਕਾਗਜ਼ਾਤ ਦਾਖਲ ਨਹੀਂ ਕਰਾਉਣ ਦਿੱਤੇ ਗਏ (ਵਿਘਨ) ਇਹੋ ਜਿਹੇ ਕਈ ਸੱਜਣ ਹਨ ਜਿਨ੍ਹਾਂ ਦੇ ਕਾਗਜ਼ਾਤ ਦਾਖਲ ਨਹੀਂ ਕਰਾਉਣ ਦਿਤੇ। ਉਹ ਇਸ ਪ੍ਰਕਾਰ ਹਨ :—

ਕਰਨੈਲ ਸਿੰਘ, ਜਾਗੀਰ ਸਿੰਘ, ਪੂਰਨ ਸਿੰਘ, ਜਰਨੈਲ ਸਿੰਘ, ਕੁਲਦੀਪ ਕੌਰ, ਗੁਰਬਚਨ ਕੌਰ, ਰਾਮ ਸਿੰਘ, ਪਿਆਰਾ ਸਿੰਘ ਆਦਿ।

ਪਹਿਲਾਂ ਪਰਜ਼ਾਈਡਿੰਗ ਅਫ਼ਸਰ ਨੇ ਕਿਹਾ ਕਿ ਨਾਮਜ਼ਦ ਕਰਾਉਣ ਵਾਲਾ ਨਾਮਜ਼ਦ ਕਰ ਦੇਵੇ ਲੇਕਿਨ ਜਿਸ ਵੇਲੇ ਪੜਤਾਲ ਹੋਈ ਤਾਂ ਪਤਾ ਲਗਿਆ ਕਿ ਦਸਖਤ ਨਹੀਂ ਕੀਤੇ ਗਏ (ਵਿਘਨ) ਫਰੀਦਕੋਟ ਜ਼ਿਲ੍ਹੇ ਵਿਚ ਪਲਿਆ ਵਾਲਾ ਪਿੰਡ ਵਿਚ ਇਕ ਆਦਮੀ ਪੰਜ ਸਾਲ ਅੰਦਰ ਜਬਰ-ਜਿਨਾਹ ਦੇ ਕੇਸ ਵਿਚ ਜੇਲ੍ਹ ਵਿਚ ਅੰਦਰ ਰਿਹਾ। ਇਹ ਬੂਰਾ ਸਿੰਘ ਨੂੰ ਸਰਪੰਚ ਚੁਣਿਆ ਗਿਆ (ਵਿਘਨ) ਮੇਰੇ ਆਪਣੇ ਹਲਕੇ ਕੰਡੋਵਾਲ ਵਿਚ ਪੁਰਾਣਾ ਸਰਪੰਚ ਸਾਰੀ ਪੰਚਾਇਤ ਖਾ ਗਿਆ ਔਰ ਨਤੀਜੇ ਵੱਜੋਂ ਉਥੋਂ ਕਢਿਆ ਗਿਆ ਕਿ ਉਹ ਛੇ ਸਾਲ ਖੜਾ ਨਹੀਂ ਹੋ ਸਕਦਾ। ਪਰ ਮੁੜ ਕੇ ਉਸ ਨੂੰ ਫਿਰ ਬਹਾਲ ਕਰਾਇਆ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਗਿਆ ਅਤੇ ਉਹ ਖੜਾ ਹੋਇਆ। 11 ਅਗਸਤ ਨੂੰ ਮਹਿਲਪੁਰ ਵਿਖੇ ਉਸ ਤੇ ਮੁਕੱਦਮਾਂ ਚਲਾਇਆ ਗਿਆ। 22 ਤਾਰੀਖ ਨੂੰ ਥਾਣੇ ਅੰਦਰ ਕਰ ਦਿੱਤਾ। ਐਸ. ਪੀ. ਸਾਹਿਬ, ਨੇ ਦਖਲ ਦਿੱਤਾ ਤੇ ਉਹ ਬੰਦਾ ਛੱਡ ਦਿੱਤਾ ਗਿਆ।

ਬੜਿਆਲ ਦਾ ਸਰਪੰਚ ਚੁਣਿਆ ਗਿਆ। ਉਹ ਉਥੋਂ ਦੇ ਐਮ.ਐਲ. ਏ. ਦੀ ਵਿਸ਼ਿਜ਼ ਦੇ ਅਗੇਂਸਟ ਖੜਾ ਹੋਇਆ ਸੀ। ਇਸ ਲਈ ਉਸ ਨੂੰ ਪਕੜ ਲਿਆ ਗਿਆ ਔਰ ਫਿਰ ਅੰਦਰੋ ਬਾਹਰ ਕਢਿਆ ਗਿਆ।

ਇਹ ਸੋਧਾਂ ਕਰਕੇ ਜੋ ਇਸ ਵਿੱਚ ਬੇਹਤਰੀ ਆਈ ਹੈ, ਉਸ ਲਈ ਸਾਰਿਆਂ ਨੂੰ ਵਧਾਈ ਹੋਵੇ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਜੋ ਖ਼ਰਾਬੀਆਂ ਹਨ ਉਸ ਨਾਲ ਚੰਗੇ ਨਤੀਜੇ ਨਿਕਲਣ ਵਾਲੇ ਨਹੀਂ ਹਨ।

ਮੈਂ ਸਮਾਪਤ ਕਰਨ ਲੱਗਾ ਹਾਂ (ਵਿਘਨ)। ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਦੇ ਅਧਿਕਾਰ ਕੁੱਝ ਹੋਰ ਵਧਾਉਣੇ ਚਾਹੀਦੇ ਹਨ। ਮਾਲੀਏ ਦਾ 40% ਦੇਣਾ ਇਹ ਬਹੁਤ ਚੰਗਾ ਕਦਮ ਹੈ। ਮਾਲੀਆ ਇਕ ਕਰੋੜ ਰੁਪਿਆ ਜਾਂ ਦੋ ਕਰੋੜ ਰੁਪਿਆ ਆਉਂਦਾ ਹੈ ਬਜਟ ਵਿਚ ਹੋਰ ਵੀ ਬਹੁਤ ਆਈਟਮਾਂ ਹਨ। ਕਈ ਪੰਚਾਇਤਾਂ ਕੋਲ ਅੱਧਾ ਅੱਧਾ ਕਿੱਲਾ ਜ਼ਮੀਨ ਹੈ ਅਤੇ ਉਨ੍ਹਾਂ ਪੰਚਾਇਤਾਂ ਨੂੰ ਕੋਈ ਆਮਦਨ ਨਹੀਂ ਹੈ। ਚੁੱਲ੍ਹਾਟੈਕਸ ਵੀ ਬਹੁਤ ਘੱਟ ਵਸੂਲ ਹੁੰਦਾ ਹੈ। ਇਸ ਲਈ ਹੋਰ ਵਧੇਰੇ ਆਮਦਨੀ ਦੇ ਸਾਧਨ ਪੰਚਾਇਤਾਂ ਨੂੰ ਦੇਣੇ ਚਾਹੀਦੇ ਹਨ। ਪੰਚਾਇਤਾਂ ਨੂੰ ਤਾਕਤਾਂ ਜ਼ਿਆਦਾ ਦੇਣੀਆਂ ਚਾਹੀਦੀਆਂ ਹਨ। ਮਿਸਾਲ ਦੇ ਤੌਰ ਤੇ ਪੰਚਾਇਤਾਂ ਸਕੂਲ ਦੀ ਸੁਪਰਵੀਜ਼ਨ ਕਰ ਸਕਦੀਆਂ ਹਨ। ਇਸ ਬਾਰੇ ਪੰਚਾਇਤਾਂ ਨੂੰ ਅਧਿਕਾਰ ਦਿਓ। ਤੁਸੀਂ ਇਹ ਤਾਂ ਪੰਚਾਇਤਾਂ ਨੂੰ ਕਹਿੰਦੇ ਹੋ ਕਿ ਨਿਆਣੇ ਪੜ੍ਹਨ ਲਈ ਭੇਜੋ ਅਤੇ ਪੰਚਾਇਤਾਂ ਨਿਆਣਿਆਂ ਨੂੰ ਤਾਂ ਪੜ੍ਹਨ ਵਾਸਤੇ ਭੇਜਦੀਆਂ ਹਨ ਪਰ ਜਿਹੜੇ ਮਾਸਟਰ ਹੀ ਸਕੂਲਾਂ ਵਿਚ ਨਹੀਂ ਜਾਂਦੇ ਅਤੇ ਉਹ ਪੜ੍ਹਾਉਂਦੇ ਹੀ ਨਹੀਂ ਤਾਂ ਇਸ ਬਾਰੇ ਪੰਚਾਇਤਾਂ ਨੂੰ ਸੁਪਰਵੀਜ਼ਨ ਦਾ ਕੰਮ ਦਿੱਤਾ ਜਾਵੇ। ਅੱਜ ਕੱਲ ਹੁੰਦਾ ਹੈ ਕਿ 107/151 ਦੇ ਕੇਸ ਬਣਾ ਕੇ ਉਨ੍ਹਾਂ ਨੂੰ ਅੰਦਰ ਕਰ ਦਿੱਤਾ ਜਾਂਦਾ ਹੈ। ਜਦ ਸਰਪੰਚ ਜਾਂ ਪੰਚ ਥਾਣਿਆਂ ਵਿਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਉਥੇ ਕੋਈ ਪੁੱਛਦਾ ਨਹੀਂ ਹੈ ਸਗੋਂ ਉਨ੍ਹਾਂ ਨਾਲ ਉਥੇ ਬੁਰਾ ਸਲੂਕ ਕੀਤਾ ਜਾਂਦਾ ਹੈ। ਕੋਈ ਜ਼ੋਰ ਵਾਲਾ ਸਰਪੰਚ ਜਾਂ ਪੰਚ ਹੋਵੇ ਤਾਂ ਭਾਵੇਂ ਉਸ ਦਾ ਕੋਈ ਆਦਰ ਮਾਣ ਹੁੰਦਾ ਹੋਵੇ ਨਹੀਂ ਤਾਂ ਉਨ੍ਹਾਂ ਨੂੰ ਪੁੱਛਿਆ ਨਹੀਂ ਜਾਂਦਾ। ਇਸ ਲਈ ਮੈਂ ਕਹਾਂਗਾ ਕਿ ਪੰਚਾਇਤਾਂ ਨੂੰ ਹੋਰ ਅਧਿਕਾਰ ਦਿਓ। ਇਸੇ ਤਰ੍ਹਾਂ ਹੀ ਪਟਵਾਰੀ ਦੇ ਕੰਮ ਵਿਚ ਵੀ ਪੰਚਾਇਤ ਦਾ ਦਖਲ ਰੱਖ ਲਵੋ। ਪਿੰਡ ਦੇ ਸਕੂਲ ਦੀ ਸੁਪਰਵੀਜ਼ਨ ਦੀਆਂ ਤਾਕਤਾਂ ਪੰਚਾਇਤ ਨੂੰ ਦਿਓ।

**Mr. Deputy Speaker** : Please wind up.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਪੰਚਾਇਤਾਂ ਜਮਹੂਰੀਅਤ ਦੀ ਬੁਨਿਆਦ ਹਨ। ਇਨ੍ਹਾਂ ਨੂੰ ਹੋਰ ਤਕੜਾ ਕਰੋ ਅਤੇ ਹੇਠਲੇ ਲੈਵਲ ਤੇ ਪਾਲੇਟਿਕਸ ਘੱਟ ਦਖਲ ਦੇਵੇ। ਸੁਚੱਜੇ ਆਦਮੀ ਪਿੰਡ ਦੀ ਡਿਵੈੱਲਪਮੈਂਟ ਵਾਸਤੇ ਅੱਗੇ ਲਿਆਂਦੇ ਜਾਣ ਅਤੇ ਗੰਦੇ, ਕੁਰੱਪਟ ਅਤੇ ਸੱਮਗਲਰ ਆਦਮੀ ਜਿਹੜੇ ਹਨ ਉਨ੍ਹਾਂ ਦਾ ਸਫਾਇਆ ਕੀਤਾ ਜਾਵੇ।

**ਸਰਦਾਰ ਰਣਜੀਤ ਸਿੰਘ** (ਨੁਸ਼ਹਿਰਾ ਪੰਨੂਆਂ) : ਡਿਪਟੀ ਸਪੀਕਰ ਸਾਹਿਬ, ਮੈਂ ਗਰਾਮ ਪੰਚਾਇਤ ਸੋਧਨਾ ਬਿੱਲ, 1978 ਦੇ ਸਬੰਧ ਵਿਚ ਕੁਝ ਕਹਿਣ ਲਈ ਖੜਾ ਹੋਇਆ ਹਾਂ। ਇਹ ਜੋ ਬਿੱਲ ਸਰਦਾਰ ਆਤਮਾ ਸਿੰਘ ਨੇ ਲਿਆਂਦਾ ਹੈ, ਇਹ ਬਹੁਤ ਚੰਗਾ ਬਿੱਲ ਹੈ। ਔਰ ਇਸ ਸੋਧਨਾ

ਦੇ ਨਾਲ ਲੋਕਾਂ ਦੇ ਪਿੰਡਾਂ ਵਿਚ ਜਿਹੜੀਆਂ ਧੜੇਬੰਦੀਆਂ ਸਨ ਉਹ ਖ਼ਤਮ ਹੋ ਗਈਆਂ ਹਨ। 1962 ਤੋਂ ਲੈ ਕੇ ਜੋ ਪੰਚਾਇਤਾਂ ਬਣਦੀਆਂ ਸਨ ਉਨ੍ਹਾਂ ਵਿਚ ਵੀ ਪੰਚ ਅਤੇ ਸਰਪੰਚ ਚੁਣਦੇ ਸੀ । ਪਰ ਉਸ ਮੌਕੇ ਦੀ ਜਿਹੜੀ ਸਰਕਾਰ ਸੀ ਉਸ ਨੂੰ ਇਹ ਗੱਲ ਚੰਗੀ ਨਾ ਲੱਗੀ ਕਿਉਂਕਿ ਧੜੇਬੰਦੀ ਪੈਂਦੀ ਨਹੀਂ ਸੀ ਅਤੇ ਇਸ ਲਈ ਉਨ੍ਹਾਂ ਨੇ ਵਿਚਾਰ ਕੀਤਾ ਕਿ ਧੜੇਬੰਦੀ ਕਿਸ ਤਰ੍ਹਾਂ ਪੈਦਾ ਕੀਤੀ ਜਾਵੇ । ਉਸ ਦੇ ਬਾਅਦ ਇਹ ਸਿੱਧੀ ਚੋਣ ਕਰਨ ਦਾ ਜਿਹੜਾ ਫੈਸਲਾ ਹੋਇਆ, ਉਸ ਦੇ ਮੁਤਾਬਿਕ ਹੁਣ ਤੱਕ ਸਿੱਧੀਆਂ ਚੋਣਾਂ ਹੁੰਦੀਆਂ ਰਹੀਆਂ ਹਨ । ਜਿਹੜੀ ਸਿੱਧੀ ਚੋਣ ਹੁੰਦੀ ਸੀ ਉਸ ਵਿਚ ਧੜੇਬੰਦੀ ਪੈਂਦੀ ਸੀ । ਮੈਂ ਆਪਣੇ ਤਜਰਬੇ ਦੀ ਬਿਨਾ ਤੇ ਕਹਿ ਸਕਦਾ ਹਾਂ ਕਿ ਮੈਂ ਆਪਣੇ ਪਿੰਡ ਵਿਚ 20 ਸਾਲ ਸਰਪੰਚ ਰਿਹਾ ਹਾਂ ਅਤੇ ਪਿੰਡ ਦੋ ਧੜਿਆਂ ਵਿਚ ਵੰਡਿਆ ਜਾਂਦਾ ਸੀ । ਜੋ ਕੋਈ ਕਮਜ਼ੋਰ ਆਦਮੀ ਜਾਂ ਜਿਸ ਦੀ ਮਾਲੀ ਹਾਲਤ ਕਮਜ਼ੋਰ ਹੁੰਦੀ ਸੀ ਅਤੇ ਜੋ ਉਹ ਧੜੇਬੰਦੀ ਤੋਂ ਬਾਹਰ ਰਹਿੰਦਾ ਸੀ ਤਾਂ ਉਹ ਕਦੇ ਪਿੰਡ ਦਾ ਸਰਪੰਚ ਨਹੀਂ ਬਣ ਸਕਦਾ ਸੀ ।

**ਸਰਦਾਰ ਉਮਰਾਓ ਸਿੰਘ** : (ਬੈਠੇ, ਬੈਠੇ) ਤੁਸੀਂ ਕਿਸ ਤਰ੍ਹਾਂ ਬਣਦੇ ਰਹੇ ?

**ਸ੍ਰੀ ਡਿਪਟੀ ਸਪੀਕਰ** : ਇਸ ਤਰ੍ਹਾਂ ਬੈਠੇ ਬੈਠੇ ਬੋਲਣਾ ਠੀਕ ਨਹੀਂ ਹੈ ; ਤੁਸੀਂ ਚੇਅਰ ਨੂੰ ਐਡਰੈਸ ਕਰੋ ।

**ਸਰਦਾਰ ਰਣਜੀਤ ਸਿੰਘ :** ਮੈਂ ਤਾਂ ਕਹਿ ਰਿਹਾ ਹਾਂ ਕਿ ਧੜੇਬੰਦੀ ਰਹਿੰਦੀ ਰਹੀ ਹੈ । ਇਹ ਜਿਹੜਾ ਬਿੱਲ ਲਿਆਂਦਾ ਗਿਆ ਹੈ, ਇਹ ਬਹੁਤ ਚੰਗਾ ਬਿੱਲ ਹੈ । ਇਸ ਨਾਲ ਗਰੀਬ ਵਰਗ ਦੇ ਲੋਕਾਂ ਨੂੰ ਮੌਕਾ ਮਿਲਿਆ ਹੈ ਅਤੇ ਇਸਤਰੀ ਜਾਤੀ ਨੂੰ ਮੌਕਾ ਮਿਲਿਆ ਹੈ ਅੱਗੇ ਆਉਣ ਦਾ । ਰਿਜ਼ਲਟ ਵਜੋਂ ਬਹੁਤ ਸਾਰੇ ਪਿੰਡਾਂ ਵਿਚ, ਜਿਸ ਤਰ੍ਹਾਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਨੇ ਅੰਕੜੇ ਦਿੱਤੇ ਹਨ ਅਤੇ ਉਨ੍ਹਾਂ ਅੰਕੜਿਆਂ ਤੋਂ ਸਾਬਤ ਹੁੰਦਾ ਹੈ ਕਿ ਬਹੁਤ ਸਾਰੇ ਹਰੀਜਨ ਜਾਂ ਜਿਹੜੇ ਬੈਕਵਰਡ ਲੋਕ ਸਨ, ਉਨ੍ਹਾਂ ਨੂੰ ਮੌਕਾ ਮਿਲਿਆ ਹੈ ਸਰਪੰਚ ਬਣਨ ਦਾ। ਉਨ੍ਹਾਂ ਅੰਕੜਿਆਂ ਤੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਇਸਤਰੀ ਜਾਤੀ ਜਿਸ ਨੂੰ ਅੱਜ ਤੱਕ ਇਗਨੋਰ ਕੀਤਾ ਗਿਆ ਅਤੇ ਉਹ ਹੋਰ ਕਿਸੇ ਤਰੀਕੇ ਨਾਲ ਪਿੰਡ ਦੇ ਸਰਪੰਚ ਨਹੀਂ ਸੀ ਬਣ ਸਕਦੀਆਂ, ਹੁਣ ਕਾਫੀ ਇਸਤਰੀਆਂ ਸਰਪੰਚ ਬਣੀਆਂ ਹਨ। ਇਹ ਜਿਹੜੇ ਮੇਰੇ ਵੀਰ ਆਪੋਜ਼ੀਸ਼ਨ ਵਾਲੇ ਪੰਚਾਇਤਾਂ ਵਿਚ ਨੋ-ਕਾਨਫੀਡੈਂਸ ਮੋਸ਼ਨ ਦੀ ਗੱਲ ਕਰਦੇ ਹਨ (ਵਿਘਨ) ਇਹ ਖਿੱਚ ਧੂ ਰਹੀ ਹੈ (ਵਿਘਨ) ਇਹ ਜਿਹੜਾ ਬਿੱਲ ਲਿਆਂਦਾ ਗਿਆ ਹੈ, ਇਹ ਬੜਾ ਚੰਗਾ ਬਿੱਲ ਹੈ । ਜਿਹੜਾ ਸਰਪੰਚ ਬਣੇਗਾ ਉਸ ਨੂੰ ਡਰ ਹੋਵੇਗਾ ਕਿ ਪੰਚਾਂ ਨੂੰ ਨਾਲ ਲਿਆ ਜਾਵੇ ਅਤੇ ਇਸ ਤਰ੍ਹਾਂ ਪਿੰਡ ਦੀ ਡਿਵੈਲਪਮੈਂਟ ਚੰਗੀ ਹੋਵੇਗੀ ।

ਇਸ ਲਈ ਇਹ ਜਿਹੜਾ ਬਿੱਲ ਲਿਆਂਦਾ ਗਿਆ ਹੈ, ਇਹ ਬਹੁਤ ਚੰਗਾ ਬਿਲ ਹੈ । ਇਸ ਦੇ ਨਾਲ ਪਿੰਡਾਂ ਦੇ ਵਿਚ ਜਿਹੜੀ ਧੜੇਬੰਦੀ ਸੀ ਉਹ ਖ਼ਤਮ ਹੋਈ ਹੈ ਅਤੇ ਗਰੀਬ ਵਰਗ ਦੇ ਲੋਕਾਂ ਨੂੰ ਮੌਕਾ ਮਿਲਿਆ ਹੈ । ਮੈਂ ਇਸ ਬਿੱਲ ਦੇ ਹੱਕ ਵਿਚ ਆਪਣਾ ਵਿਸ਼ਵਾਸ ਪ੍ਰਗਟ ਕਰਦਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਇਹ ਬਹੁਤ ਚੰਗਾ ਬਿੱਲ ਹੈ ਅਤੇ ਇਹ ਪਾਸ ਹੋਣਾ ਚਾਹੀਦਾ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਬੋਲਣ ਲਈ ਖੜੇ ਹੋਏ ਪਰ ਸ੍ਰੀ ਡਿਪਟੀ ਸਪੀਕਰ ਨੇ ਮਾਨਯੋਗ ਮੈਂਬਰ ਡਾਕਟਰ ਭਗਤ ਸਿੰਘ ਨੂੰ ਕਾਲ ਅਪਾਨ ਕੀਤਾ।)

**ਸ਼੍ਰੀ ਡਿਪਟੀ ਸਪੀਕਰ** : ਇਕ ਸਮੇਂ ਇਕ ਮੈਂਬਰ ਨੂੰ ਹੀ ਬੋਲਣ ਲਈ ਟਾਈਮ ਦਿਤਾ ਜਾ ਸਕਦਾ ਹੈ । (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਡਿਪਟੀ ਸਪੀਕਰ ਸਾਹਿਬ, ਮੈਂ ਬੋਲਣਾ ਹੈ ਜੀ ।

**ਸ਼੍ਰੀ ਡਿਪਟੀ ਸਪੀਕਰ** : ਡਾਕਟਰ ਭਗਤ ਸਿੰਘ ਜੀ, ਤੁਸੀਂ ਸ਼ੁਰੂ ਕਰੋ ।

**ਸਰਦਾਰ ਗੁਰਧਾਰਾ ਸਿੰਘ** : ** ** **

**Mr. Deputy Speaker** : This is no point of order. It should be expunged.

**ਡਾਕਟਰ ਭਗਤ ਸਿੰਘ** (ਕਰਤਾਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਗਰਾਮ ਪੰਚਾਇਤ ਅਮੈਂਡਮੈਂਟ ਬਿੱਲ ਤੇ ਬੋਲਣ ਲਈ ਖੜਾ ਹੋਇਆ ਹਾਂ । (ਵਿਘਨ)

## WALK-OUT

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਡਿਪਟੀ ਸਪੀਕਰ ਸਾਹਿਬ, ਮੈਂ ਕਈ ਵਾਰੀ ਬੋਲਣ ਲਈ ਉਠਿਆ ਹਾਂ ਪਰ ਤੁਸੀਂ ਮੈਨੂੰ ਬੋਲਣ ਲਈ ਟਾਈਮ ਨਹੀਂ ਦਿੰਦੇ । (ਵਿਘਨ) ਇਸ ਲਈ ਮੈਂ ਐਜ਼ ਏ ਪਰੋਟੈਸਟ ਵਾਕ ਆਊਟ ਕਰਦਾ ਹਾਂ ।

(ਇਸ ਸਮੇਂ ਮਾਨਯੋਗ ਮੈਂਬਰ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਸਦਨ ਵਿਚੋਂ ਬਾਹਰ ਚਲ ਗਏ ।

## RESOLUTION UNDER ARTICLE 213(2)(A) OF THE CONSTITUTION OF INDIA DISAPPROVING THE PUNJAB GRAM PANCHAYAT (AMENDMENT) ORDINANCE, 1978 (PUNJAB ORDINANCE NO. 8 OF 1978 AND THE PUNJAB GRAM PANCHAYAT (AMENDMENT) BILL, 1978.

(*Resumption*)

(ਇਸ ਸਮੇਂ ਹਾਊਸ ਵਿਚ ਸ਼ੋਰ ਸੀ ।)

**ਡਾਕਟਰ ਭਗਤ ਸਿੰਘ** : ਮੈਨੂੰ ਥੋੜ੍ਹਾ ਜਿਹਾ ਟਾਈਮ ਮਿਲਿਆ ਹੈ, ਕੁਝ ਅੱਛੀ ਗੱਲ ਕਰ ਲਈਏ ਤਾਂ ਠੀਕ ਹੋਵੇਗਾ । ਇਸ ਲਈ ਤੁਸੀਂ ਮੈਨੂੰ ਸੁਣੋ, ਮੈਂ ਤੁਹਾਡਾ ਬੜਾ ਮਸ਼ਕੂਰ ਹੋਵਾਂਗਾ । ਡਿਪਟੀ ਸਪੀਕਰ ਸਾਹਿਬ, ਅੱਜ ਇਹ ਜੋ ਬਿੱਲ ਪੇਸ਼ ਹੋਇਆ ਹੈ ਇਸ ਬਾਰੇ ਮੈਂ ਪੰਜਾਬ ਗੌਰਮਿੰਟ ਵਿਚ ਜੋ ਡਿਵੈਲਪਮੈਂਟ ਅਤੇ ਪੰਚਾਇਤ ਮਨਿਸਟਰ ਹਨ, ਉਨ੍ਹਾਂ ਨੂੰ ਵਧਾਈ ਦਿੰਦਾ ਹਾਂ । ਉਸ ਦੇ ਨਾਲ ਹੀ ਚੀਫ ਮਨਿਸਟਰ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਬੜੀ ਮਿਹਨਤ ਨਾਲ, ਸਰਕਾਰੀ ਅਫ਼ਸਰਾਂ ਦੀ ਡਿਊਟੀ ਲਗਾ ਕੇ ਅਤੇ ਪਬਲਿਕ ਦੇ ਨੁਮਾਇੰਦਿਆਂ ਨੂੰ ਪੁੱਛ ਕੇ ਅਤੇ ਟਰੈਜ਼ਰੀ ਬੈਂਚਿਜ਼ ਦੀਆਂ ਪਾਰਟੀਆਂ ਅਤੇ ਹੋਰਨਾਂ ਦੀ ਜਨਰਲ ਕੰਸੈਂਸਿਜ਼ ਲੈ ਕੇ ਲੋਕ ਹਿੱਤ ਦੇ ਵਿਚ ਇਹ ਅਮੈਂਡ-ਮੈਂਟਸ ਕੀਤੀਆਂ ਹਨ । ਜਦੋਂ ਇਹ ਅਮੈਂਡਮੈਂਟਸ ਪੇਸ਼ ਹੋ ਰਹੀਆਂ ਸਨ ਤਾਂ ਕੁੱਝ ਪਾਰਟੀਆਂ ਨੇ ਇਸ ਸਦਨ ਵਿਚ ਅਤੇ ਬਾਹਰ ਕੁੱਝ ਸੱਜਣਾ ਨੂੰ ਵਰਗਲਾਉਣ ਦੀ ਕੋਸ਼ਿਸ਼ ਕੀਤੀ । ਮੈਂ ਸਮਝਦਾ ਹਾਂ ਕਿ ਉਹ ਸਹੀ ਮਾਹਨਿਆਂ ਵਿਚ ਇਸ ਅਮੈਂਡਮੈਂਟ ਨੂੰ ਸਮਝ ਨਹੀਂ ਸਕੇ । ਸੋ ਇਸ ਕਿਸਮ ਦੀ

**Expunged as ordered by the Chair.

ਗੜ ਬੜ ਪਾਉਣ ਦੇ ਯਤਨ ਕੀਤੇ ਗਏ ਅਤੇ ਜੋ ਵਿਲਿਜ ਕਮਿਊਨਿਟੀ ਹੈ ਉਸ ਦੇ ਵਿਚ ਤਰੇੜ ਪਾਉਣ ਦਾ ਯਤਨ ਕੀਤਾ ਗਿਆ । ਮੈਂ ਕਹਿੰਦਾ ਹਾਂ ਕਿ ਸਾਡਾ ਜੋ ਡੂੰਘਾ ਮਕਸਦ ਇਸ ਬਿਲ ਦਾ ਹੈ ਉਹ ਸਾਡੇ ਸਾਹਮਣੇ ਇਹ ਹੈ ਕਿ ਪੇਂਡੂ ਜੀਵਨ ਨੂੰ ਕਿਵੇਂ ਉੱਚਾ ਚੁਕ ਸਕਦੇ ਹਾਂ, ਕਿਵੇਂ ਅਸੀਂ ਉਨ੍ਹਾਂ ਨੂੰ ਇਕੱਠੇ ਕਰਕੇ ਡੀਵੈਲਪਮੈਂਟ ਦੇ ਕੰਮਾਂ ਵਿਚ ਲਾ ਸਕਦੇ ਹਾਂ ਅਤੇ ਖਾਸ ਤੌਰ ਤੇ ਜ਼ਿਮੀਦਾਰ ਤਬਕਾ ਜੋ ਹੈ ਉਸ ਦੀ ਜੋ ਲੁੱਟ ਖਸੁਟ ਹੈ ਉਸ ਤੋਂ ਬਚਾ ਸਕਦੇ ਹਾਂ । ਇਤਨਾ ਰੁਪਿਆ ਕਮਾਉਣ ਦੇ ਬਾਵਜੂਦ, ਕਰੋੜਾਂ ਰੁਪਿਆ, ਅਰਬਾਂ ਰੁਪਿਆ ਹਿੰਦ ਦੀ ਸਰਕਾਰ ਤੋਂ ਕਰਜ਼ਾ ਲਿਆ ਅਤੇ ਜਿਹੜੀ ਬਾਹਰੋਂ ਕਣਕ ਆਉਂਦੀ ਸੀ ਉਸ ਦੀ ਪੈਦਾਵਾਰ ਨੂੰ ਵਧਾਇਆ ਔਰ ਇਸ ਦੇ ਬਾਵਜੂਦ ਉਸ ਦੀ ਜੇਬ ਵਿਚ ਕੁੱਝ ਨਹੀਂ ਉਹ ਕਰਜ਼ਾਈ ਦਾ ਕਰਜ਼ਾਈ ਹੈ । (ਵਿਘਨ) ਇਹ ਇਨ੍ਹਾਂ ਪੇਂਡੂ ਲੋਕਾਂ ਨਾਲ ਬੇਇਨਸਾਫੀ ਕਿਉਂ ਸੀ ਕਿਉਂਕਿ ਜੋ ਪੇਂਡੂ ਵਸੋਂ ਹੈ ਉਹ ਕੰਪੈਕਟ ਨਹੀਂ, ਉਸ ਦੇ ਵਿਚ ਤਰੇੜਾਂ ਸਨ । ਉਸ ਨੂੰ ਇਕੱਠੇ ਬੈਠ ਕੇ ਸੋਚਣ ਦੀ ਆਦਤ ਨਹੀਂ ਸੀ ਪਾਈ ਗਈ । ਕਦੇ ਇਸ ਦੇ ਲਈ ਨਹੀਂ ਸੀ ਸੋਚਿਆ ਗਿਆ ਕਿ ਜਿਹੜਾ ਵਿਚਾਰਾ ਦਿਨ ਰਾਤ ਮਿਹਨਤ ਕਰਦਾ ਹੈ, ਜਿਸ ਦਾ ਟੱਬਰ ਦਿਨ ਰਾਤ ਮਿਹਨਤ ਅਤੇ ਅਣਥੱਕ ਮਿਹਨਤ ਕਰਦਾ ਹੈ ਉਸ ਦੇ ਸਿਰ ਤੇ ਦੁਨੀਆਂ ਦਾ ਕਰਜ਼ਾ ਹੀ ਕਰਜ਼ਾ ਕਿਉਂ ਹੈ। ਇਸ ਪਾਸੇ ਕਦੇ ਕਿਸੇ ਨੇ ਰਲ ਕੇ ਬੈਠ ਕੇ ਨਹੀਂ ਸੀ ਸੋਚਿਆ ਕਿ ਉਸ ਵਿਚਾਰੇ ਨੂੰ ਕੋਈ ਸੁੱਖ ਚੈਨ ਮਿਲ ਸਕੇ । ਜਿਤਨੀਆਂ ਵੀ ਸਕੀਮਾਂ ਬਣਾਈਆਂ ਗਈਆਂ ਉਨ੍ਹਾਂ ਦੇ ਵਿਚ ਵਿਚਾਰੇ ਪੇਂਡੂ ਵਾਸਤੇ ਕਦੇ ਵੀ ਕੁੱਝ ਨਹੀਂ ਸੀ ਸੋਚਿਆ ਗਿਆ । ਇਹ ਸਾਡੀ ਸਰਕਾਰ ਹੀ ਹੈ ਜਿਸ ਨੇ ਇਸ ਪਾਸੇ ਵਲ ਆਪਣਾ ਧਿਆਨ ਦਿਤਾ ਹੈ ਕਿ ਇਸ ਪਿੰਡ ਦੀ ਜਮਾਤ ਨੂੰ ਪ੍ਰੇਮ ਨਾਲ, ਪਿਆਰ ਨਾਲ ਇਕੱਠਿਆਂ ਕੀਤਾ ਜਾਵੇ ਅਤੇ ਇਕੱਠਿਆਂ ਕਰਕੇ ਇਹ ਦੱਸਿਆ ਜਾਵੇ ਕਿ ਤੁਸੀਂ ਬੇਸਿਕ ਡੈਮੋ-ਕਰੇਸੀ ਦੇ ਰਾਹੀਂ ਆਪਣੇ ਪਿੰਡਾਂ ਦੀ ਉਨਤੀ ਕਿਵੇਂ ਕਰ ਸਕਦੇ ਹੋ । ਉਸ ਦੇ ਵਿਚ ਮੈਂ ਦੇਖਦਾ ਹਾਂ ਕਿ ਕਈਆਂ ਅਮੈਂਡਮੈਂਟਸ ਦਾ, ਕਾਨੂੰਨ ਦਾ ਜੋ ਓਬਜੈਕਟ ਸੀ ਉਹ ਅਸੀਂ ਅਚੀਵ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਕੁੱਝ ਵੀਰਾਂ ਨੇ ਬਾਹਰ ਇਹ ਵੀ ਕਿਹਾ ਸੀ ਕਿ ਜਿਹੜੇ ਸਾਡੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼ਰੇਣੀਆਂ ਦੇ ਵੀਰ ਹਨ ਉਹ ਸਰਪੰਚ ਨਹੀਂ ਬਣ ਸਕਣਗੇ । ਇਸ ਦੇ ਕਰਨ ਨਾਲ ਉਨ੍ਹਾਂ ਦੀ ਗਿਣਤੀ ਪੰਚਾਇਤਾਂ ਦੇ ਵਿਚ ਘੱਟ ਹੋਵੇਗੀ । ਕਈਆਂ ਨੇ ਕਿਹਾ ਕਿ ਬੜੀ ਹੌਰਸ ਟਰੇਡਿੰਗ ਹੋਵੇਗੀ । ਰੁਪਿਆ ਇਧਰ ਦਾ ਉਧਰ ਅਤੇ ਉਧਰ ਦਾ ਇਧਰ ਹੋਵੇਗਾ ਪਰ ਜੋ ਨਕਸ਼ਾ ਸਾਡੇ ਸਾਹਮਣੇ ਆਇਆ ਉਹ ਬਿਲਕੁਲ ਇਸ ਦੇ ਉਲਟ ਆਇਆ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਦੇ ਵਿਚ ਇਕ ਬਹੁਤ ਵਡੀ ਕਾਨਫਰੰਸ ਕਾਂਗਰਸ ਅਤੇ ਕਮਿਊਨਿਸਟ ਵੀਰਾਂ ਨੇ ਕੀਤੀ ਸੀ । ਮੈਂ ਵੀ ਉਧਰ ਲੰਘ ਰਿਹਾ ਸੀ। ਜਦੋਂ ਮੈਂ ਉਧਰ ਦੀ ਜਾ ਰਿਹਾ ਸੀ ਤਾਂ ਮੈਂ ਸੋਚਿਆ ਕਿ ਦੇਖੀਏ ਕੀ ਗਲ ਹੈ । ਮੈਨੂੰ ਕਿਹਾ ਗਿਆ ਕਿ ਤੁਸੀਂ ਬੋਲ ਨਹੀਂ ਸਕਦੇ । ਮੈਂ ਕਿਹਾ ਕਿ ਕੋਈ ਅਜਿਹੀ ਗੱਲ ਨਹੀਂ ਹੈ, ਇਹ ਤਾਂ ਸਾਰੇ ਪੰਜਾਬ ਦੀ ਸਮੁੱਚੀ ਗੱਲ ਹੈ । ਤੁਸੀਂ ਆਪਣੀ ਵਿਚਾਰਧਾਰਾ ਪੇਸ਼ ਕੀਤੀ ਹੈ, ਮੈਨੂੰ ਵੀ ਆਪਣੀ ਵਿਚਾਰਧਾਰਾ ਪੇਸ਼ ਕਰਨ ਦਾ ਮੌਕਾ ਦਿਉ । ਜੇ ਲੋਕ ਮੇਰੀ ਗਲ ਨੂੰ ਚੰਗੀ ਨਹੀਂ ਸਮਝਣਗੇ ਤਾਂ ਉਹ ਆਪੇ ਨਹੀਂ ਸੁਣਨਗੇ ਤਾਂ ਮੈਨੂੰ ਕਹਿਣਗੇ ਤਾਂ ਮੈਂ ਬੈਠ ਜਾਵਾਂਗਾ । ਉਥੇ ਕੁਝ ਇਮਪਲਾਈਜ਼ ਵੀ ਸਨ । ਉਹ ਕਹਿਣ ਲਗੇ ਕਿ ਡਾਕਟਰ ਸਾਹਿਬ ਅਸੀਂ ਇਹ ਫੈਸਲਾ ਕੀਤਾ ਹੈ ਕਿ ਸਰਕਾਰੀ ਬੈਂਚਾਂ ਦੇ

[ਡਾਕਟਰ ਭਗਤ ਸਿੰਘ]

ਜੋ ਬੰਦੇ ਹਨ ਉਨ੍ਹਾਂ ਨੂੰ ਅਸੀਂ ਬੋਲਣ ਨਹੀਂ ਦਿਆਂਗੇ। ਮੈਂ ਕਿਹਾ ਕਿ ਅੱਛਾ ਭਾਈ ਤੁਹਾਡੀ ਮਰਜ਼ੀ ਪਰ ਮੈਂ ਇਕ ਗੱਲ ਤੁਹਾਨੂੰ ਦੱਸ ਦਿਆਂ ਕਿ ਮੈਂ ਸਾਰਾ ਸਟੱਡੀ ਕੀਤਾ ਹੈ ਅਤੇ ਦੇਖਿਆ ਹੈ ਕਿ ਅਕਾਲੀ ਦੱਲ ਦੀ 1967 ਵਿਚ ਪਹਿਲੀ ਸਰਕਾਰ ਬਣੀ ਸੀ ਜਿਸ ਨੇ ਪਹਿਲੀ ਵਾਰੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼ਰੇਣੀਆਂ ਦੇ ਲੋਕਾਂ ਲਈ ਐਕਟਿਵ ਪ੍ਰੋਗਰਾਮ ਦਿਤਾ ਸੀ। ਜੇ ਕਿਸੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼ਰੇਣੀਆਂ ਦੀ ਡਿਵੈਲਪਮੈਂਟ ਵਾਸਤੇ ਕੋਈ ਪ੍ਰੋਗਰਾਮ ਦਿਤਾ ਸੀ ਤਾਂ ਉਹ ਅਕਾਲੀ ਦੱਲ ਦੀ ਹੀ ਸਰਕਾਰ ਸੀ। (ਵਿਘਨ) ਅਕਾਲੀ ਦੱਲ ਦੀ ਸਰਕਾਰ ਨੇ ਡਿਵੈਲਪਮੈਂਟ ਦੀਆਂ ਸਕੀਮਾਂ ਸ਼ੁਰੂ ਕੀਤੀਆਂ ਸਨ। ਲੈਂਡ ਡੀਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਬਣਾਈ ਸੀ ਤਾਂ ਅਕਾਲੀ ਸਰਕਾਰ ਨੇ ਬਣਾਈ ਸੀ। ਪਿੰਡਾਂ ਵਿਚ ਇਨ੍ਹਾਂ ਲੋਕਾਂ ਵਾਸਤੇ ਇਕੱਠੇ ਰਲ ਬੈਠਣ ਵਾਸਤੇ ਧਰਮਸ਼ਾਲਾਵਾਂ ਬਣਾਈਆਂ ਤਾਂ ਉਹ ਆਕਾਲੀ ਦੱਲ ਦੀ ਸਰਕਾਰ ਨੇ ਬਣਵਾਈਆਂ। ਫਿਰ ਇਨ੍ਹਾਂ ਲੋਕਾਂ ਵਾਸਤੇ ਪੈਨਸ਼ਨ ਮੁਕੱਰਰ ਕੀਤੀ। ਇਹ ਇਕ ਲਾਈਨ ਸੀ ਜਿਸ ਦੇ ਨਾਲ ਪਿੰਡਾਂ ਵਿਚ ਜ਼ਿਮੀਦਾਰ ਅਤੇ ਗੈਰ-ਜ਼ਿਮੀਂਦਾਰ ਕੋਈ ਸ਼ਰੇਣੀ ਦਾ ਹੋਵੇ......... (ਵਿਘਨ)

**ਚੌਧਰੀ ਸੁੰਦਰ ਸਿੰਘ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਭਗਤ ਸਿੰਘ :** ਡਿਪਟੀ ਸਪੀਕਰ ਸਾਹਿਬ, ਅੱਜ ਵੀ ਸ਼੍ਰੋਮਣੀ ਅਕਾਲੀ ਦੱਲ ਦੀ ਸਰਕਾਰ ਨੇ ਪਿੰਡਾਂ ਦੇ ਵਿਕਾਸ ਲਈ, ਜਿਨ੍ਹਾਂ ਦੀ ਪਾਪੂਲੇਸ਼ਨ 80 ਫੀਸਦੀ ਹੈ ਅਤੇ ਜਿਨ੍ਹਾਂ ਦੀ ਇਸ ਪੰਜਾਬ ਦੇ ਬਜਟ ਵਿਚ 80 ਫੀਸਦੀ ਆਮਦਨੀ ਦਾਖਲ ਹੁੰਦੀ ਹੈ ਉਸ ਦੇ ਵਿਕਾਸ ਲਈ ਕੁਝ ਨਹੀਂ ਰਿਹਾ। ਸ਼ਹਿਰਾਂ ਦੀਆਂ ਗਲੀਆਂ, ਨਾਲੀਆਂ ਅਤੇ ਸੜਕਾਂ ਦਾਂ ਚਾਰ ਚਾਰ ਵਾਰੀ ਪੁੱਟ ਕੇ ਬਣਾਈਆਂ ਜਾਂਦੀਆਂ ਹਨ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਪਿੰਡਾਂ ਵਿਚ ਇਕ ਬਿਜਲੀ ਦਾ ਬਲਬ ਵੀ ਨਹੀਂ ਲਗ ਸਕਦਾ। ਇਹ ਸਾਰੀਆਂ ਗੱਲਾਂ ਸੋਚਣ ਦੇ ਬਾਦ ਇਹ ਦੇਖਿਆ ਗਿਆ ਕਿ ਕਿਵੇਂ ਇਨ੍ਹਾਂ ਲੋਕਾਂ ਵਿਚ ਪ੍ਰੇਮ ਪੈਦਾ ਕੀਤਾ ਜਾ ਸਕਦਾ ਹੈ। ਕਿਵੇਂ ਇਨ੍ਹਾਂ ਵਿਚ ਪਿਆਰ ਪੈਦਾ ਕੀਤਾ ਜਾ ਸਕਦਾ ਹੈ। ਅੱਜ ਜੋ ਨਕਸ਼ਾ ਸਾਡੇ ਸਾਹਮਣੇ ਆਇਆ ਹੈ ਉਸ ਦੀ ਬਿਨਾਂ ਤੇ ਮੈਂ ਕਹਿ ਸਕਦਾ ਹਾਂ ਕਿ ਅੱਜ ਸ਼ਡਿਊਲਡ ਕਾਸਟਸ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਜੋ ਸਰਪੰਚ ਹਨ ਉਹ ਪਿਛਲੇ ਸਮਿਆਂ ਨਾਲੋਂ 3 ਗੁਣਾਂ ਜ਼ਿਆਦਾ ਬਣੇ ਹਨ। (ਥੰਪਿੰਗ) (ਵਿਘਨ) ਅੱਜ ਉਨ੍ਹਾਂ ਦੀ ਜੋ ਗਿਣਤੀ ਹੈ, ਜਿੰਨੇ ਉਹ ਸਰਪੰਚ ਬਣੇ ਹਨ ਉਹ ਸਾਡੇ ਸਾਹਮਣੇ ਹੈ। ਅਗਰ ਕੁਝ ਵੀਰਾਂ ਨੇ ਜਿਵੇਂ ਕਨੇਡੀਅਨ ਸਾਹਿਬ ਨੇ ਕਿਹਾ ਹੈ ਇਨ੍ਹਾਂ ਨੇ ਕੁੱਝ ਜ਼ਾਤੀ ਤੌਰ ਤੇ ਵਰਨਣ ਕੀਤਾ ਹੈ ਕਿ ਇਨ੍ਹਾਂ ਪਿੰਡਾਂ ਵਿਚ ਇਹ ਹੋ ਗਿਆ ਹੈ, ਉਹ ਹੋ ਗਿਆ ਹੈ। ਇਸ ਪਿੰਡ ਵਿਚ ਇਹ ਗੱਲ ਹੋ ਗਈ ਅਤੇ ਉਸ ਪਿੰਡ ਵਿਚ ਉਹ ਗੱਲ ਹੋ ਗਈ। ਇਹ ਜ਼ਾਤੀ ਗੱਲਾਂ ਹਨ ਅਤੇ ਇਨ੍ਹਾਂ ਦੇ ਵਾਸਤੇ ਪ੍ਰੋਵੀਜ਼ਨ ਹੈ ਇਸ ਐਕਟ ਦੇ ਵਿਚ। ਅਗਰ ਕਿਸੇ ਪਿੰਡ ਦੇ ਵਿਚ ਕਿਸੇ ਰਿਟਰਨਿੰਗ ਅਫ਼ਸਰ ਨੇ ਕੋਈ ਗਲਤੀ ਕੀਤੀ ਹੈ ਜਾਂ ਕਿਸੇ ਅਫ਼ਸਰ ਨੇ ਕੋਈ ਜ਼ਿਆਦਤੀ ਕੀਤੀ ਹੈ ਤਾਂ ਉਸ ਦੇ ਵਾਸਤੇ ਕਾਨੂੰਨ ਹੈ ਔਰ ਉਸ ਦੇ ਲਈ ਪਟੀਸ਼ਨ ਕੀਤੀ ਜਾ ਸਕਦੀ ਹੈ। ਇਸ ਦੇ ਵਾਸਤੇ ਪੰਜਾਬ ਸਰਕਾਰ ਨੇ ਕੋਈ ਸਰਕੂਲਰ ਤਾਂ ਨਹੀਂ ਸੀ ਕਢਿਆ ਕਿ ਇਸ ਪਿੰਡ ਵਿਚ ਗੜ ਬੜ ਕਰ ਦਿਉ ਅਤੇ ਉਸ ਵਿਚ ਨਾ ਕਰੋ। ਇਨ੍ਹਾਂ ਗੱਲਾਂ ਦੇ ਲਈ ਰੇਮਿਡੀਜ਼ ਅਵੇਲੇਬਲ ਹਨ। ਅਸੀਂ ਪੰਜਾਬ ਦੀ ਤਰੱਕੀ ਲਈ, ਪੰਜਾਬ ਦੀ ਏਕਤਾ ਲਈ, ਹਿੰਦੂ ਸ਼ਰੇਣੀ ਵਿਚ ਇਤਫਾਕ ਪੈਦਾ ਕਰਨ ਲਈ, ਉਨ੍ਹਾਂ ਨੂੰ ਉਨ੍ਹਾਂ ਦੇ ਹੱਕ ਦਿਵਾਉਣ ਲਈ ਕੰਮ ਕਰ ਰਹੇ ਹਾਂ। ਮੈਂ ਇਸ

**Expunged as ordered by the Chair.

ਦੇ ਲਈ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੂੰ ਦਾਦ ਦਿੰਦਾ ਹਾਂ। ਸ਼੍ਰੋਮਣੀ ਅਕਾਲੀ ਦੱਲ ਦੀ ਸਰਕਾਰ ਨੇ ਬਤੌਰ ਪਾਰਟੀ, ਇਲੈਕਸ਼ਨਾਂ ਵਿਚ, ਨਹੀਂ ਵਿਚਾਰਿਆ ਕਿ ਪਿੰਡਾਂ ਦੇ ਵਿਚ ਕੋਈ ਪਾਰਟੀ ਸਿਸਟਮ ਆਵੇ। ਉਸ ਨੇ ਇਸ ਗਲ ਤੇ ਵਿਚਾਰਿਆ ਕਿ ਪਿੰਡਾਂ ਦੇ ਵਿਚ ਪਾਰਟੀ ਸਿਸਟਮ ਨਾ ਆਵੇ। ਲੋਕ ਆਪਣੀ ਮਰਜ਼ੀ ਨਾਲ ਚੰਗੇ ਬੰਦਿਆਂ ਨੂੰ ਵੋਟਾਂ ਦੇਣ ਅਤੇ ਵੋਟਾਂ ਦੇ ਕੇ ਉਸ ਬੰਦੇ ਨੂੰ ਅੱਗੇ ਲਿਆਉਣ ਜਿਹੜਾ ਪਿੰਡ ਦੇ ਵਿਕਾਸ ਦਾ ਕੰਮ ਕਰ ਸਕਣ। (ਵਿਘਨ) ਪਿਛਲੇ 30 ਸਾਲਾਂ ਵਿਚ ਇਸ ਗੱਲ ਤੇ ਕੋਈ ਵਿਚਾਰ ਨਹੀਂ ਕੀਤੀ ਗਈ। ਉਨ੍ਹਾਂ ਲੋਕਾਂ ਦਾ ਵੱਡਾ ਮੰਤਵ ਇਹ ਹੁੰਦਾ ਸੀ ਕਿ ਪੰਜਾਬ ਵਿਚ, ਹਿੰਦਸਤਾਨ ਵਿਚ ਇਕ ਐਸੀ ਸੋਸ਼ਲ ਸੋਸਾਇਟੀ ਕਰੀਏਟ ਕਰ ਦਿਤੀ ਜਿਸ ਦਾ ਏਮ ਸੀ ਇਨ੍ਹਾਂ ਗਰੀਬ ਲੋਕਾਂ ਨੂੰ ਲੁਟਣਾ। ਹੁਣ ਇਕ ਐਸੀ ਸੋਸਾਇਟੀ ਕਰੀਏਟ ਕੀਤੀ ਗਈ ਹੈ ਜਿਸ ਦੇ ਨਾਲ ਪਿੰਡਾਂ ਦਾ, ਪੰਜਾਬ ਦਾ ਵਿਕਾਸ ਹੋਇਆ ਹੈ। ਪਹਿਲਾਂ ਕੀ ਹੁੰਦਾ ਰਿਹਾ ਹੈ ਕਿ ਲੋਕਾਂ ਦੇ ਆਪਸ ਵਿਚ ਲੜਾਈ ਝਗੜੇ ਵੱਧਦੇ ਰਹੇ। ਜਿਹੜਾ ਸਰਮਾਇਦਾਰ ਸੀ, ਲੁਟੇਰਾ ਸੀ, ਜਾਂ ਜਿਹੜਾ ਵੱਡਾ ਏਜੰਟ ਸੀ ਉਦੋਂ ਉਸ ਦਾ ਦਾਅ ਲਗਦਾ ਰਿਹਾ। ਉਸ ਵੇਲੇ ਇਨ੍ਹਾਂ ਦੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਅਪਰੋਚ ਸੀ ਕਿ ਪਿੰਡਾਂ ਵਿਚ ਸਿਖਸ਼ਾ ਨਾ ਫੈਲੇ, ਅਨਪੜਤਾ ਰਹੇ, ਉਨ੍ਹਾਂ ਲੋਕਾਂ ਨੂੰ ਕਰਜ਼ੇ ਥੱਲੇ ਦਬਿਆ ਰਖਿਆ ਜਾਏ, ਉਨ੍ਹਾਂ ਦੇ ਲਈ ਕੋਈ ਵਿਕਾਸ ਦਾ ਕੰਮ ਨਾ ਕੀਤਾ ਜਾਵੇ ਪਰ ਅੱਜ ਅਪਰੋਚ ਇਸ ਦੇ ਬਿਲਕੁਲ ਉਲਟ ਹੈ। ਅੱਜ ਪਿੰਡਾਂ ਦੇ ਵਿਚ ਡੀਵੈਲਪਮੈਂਟ ਦੀਆਂ ਸਕੀਮਾਂ ਲਾਗੂ ਕੀਤੀਆਂ ਜਾ ਰਹੀਆਂ ਹਨ। ਰੂਰਲ ਇੰਟੈਗਰੇਟਿਡ ਸਕੀਮਜ਼ ਬਣਾਈਆਂ ਗਈਆਂ ਹਨ। ਪਿੰਡਾਂ ਵਿਚ ਫੋਕਲ ਪੁਆਇੰਟ ਬਣਾਏ ਜਾ ਰਹੇ ਹਨ। ਜਿਸ ਦੇ ਮੁਤਾਬਕ 5-6 ਪਿੰਡਾਂ ਨੂੰ ਉਨਾਂ ਦੀਆਂ ਜ਼ਰੂਰੀ ਅਤੇ ਜ਼ਿੰਦਗੀ ਦੀਆਂ ਚੀਜ਼ਾਂ ਮੁਹੱਈਆਂ ਹੋ ਸਕਣ। ਜੋ ਆੜ੍ਹਤੀਆਂ ਦੀਆਂ ਦੁਕਾਨਾਂ ਹਨ ਉਹ ਸੁਸਾਇਟੀਆਂ ਕੰਟਰੋਲ ਕਰਨਗੀਆਂ। ਅੱਜ ਦੇਖਣ ਵਿਚ ਆਇਆ ਹੈ ਕਿ ਸੁਸਾਇਟੀਆਂ ਨੂੰ 50--50 ਹਜ਼ਾਰ ਰੁਪਿਆ, ਮੈਂ ਤਾਂ ਕਹਿੰਦਾ ਹਾਂ ਕਿ ਕਈਆਂ ਨੂੰ ਇਕ ਇਕ ਲੱਖ ਰੁਪਏ ਦੀ ਆਮਦਨੀ ਹੋਈ ਹੈ ਅਤੇ ਹੋਵੇਗੀ। (ਵਿਘਨ) ਇਹ 5 ਪਿੰਡਾਂ ਦੀ ਡੀਵੈਲਪਮੈਂਟ ਤੇ ਖਰਚ ਹੋਵੇਗਾ। ਉਨ੍ਹਾਂ ਦੀ ਐਜੂਕੇਸ਼ਨ ਤੇ ਖਰਚ ਹੋਵੇਗਾ ਜਿਸ ਵਲ ਅਗੇ ਕਿਸੇ ਨੇ ਕੋਈ ਧਿਆਨ ਨਹੀਂ ਦਿਤਾ। ਪਿੰਡਾਂ ਵਿਚ ਐਜੂਕੇਸ਼ਨ ਦੀ ਬਹੁਤ ਮਾੜੀ ਹਾਲਤ ਹੈ। ਇਥੇ ਉਨ੍ਹਾਂ ਦੇ ਸੁਧਾਰ ਵਾਸਤੇ ਬਿਲ ਲਿਆਂਦਾ ਸੀ। ਪਰ ਕਿੰਨੇ ਦੁੱਖ ਦੀ ਗੱਲ ਹੈ ਕਿ 30 ਸਾਲਾਂ ਦੇ ਵਿਚ ਜਿਹੜਾ ਸਰਕਾਰ ਦਾ ਵਜ਼ੀਰ ਵੀ ਬਣ ਜਾਵੇ, ਇਕ ਮਹਿਕਮੇ ਦਾ ਵਜ਼ੀਰ ਹੋਵੇ ਤੇ ਉਹ ਆਪਣੇ ਪੁੱਤਰ ਨੂੰ ਪਿੰਡ ਦੇ ਸਕੂਲ ਵਿਚ ਵੀ ਭੇਜਣ ਨੂੰ ਤਿਆਰ ਨਹੀਂ। ਪਰ ਪਿੰਡਾਂ ਦਾ ਉਹ ਜ਼ਿਮੀਂਦਾਰ ਜਿਸ ਨੇ ਇਤਨੀ ਦੌਲਤ ਪੈਦਾ ਕਰਕੇ ਦਿਤੀ ਹੈ ਉਸ ਦੇ ਬੱਚਿਆਂ ਦੀ ਐਜੂਕੇਸ਼ਨ ਦਾ ਬਹੁਤ ਬੁਰਾ ਹਾਲ ਹੈ ਦੂਸਰੇ ਪਾਸੇ ਮਹਿਕਮੇ ਦਾ ਇੰਚਾਰਜ ਹੁੰਦੇ ਹੋਇਆਂ, ਵਜ਼ੀਰ ਹੁੰਦੇ ਹੋਇਆਂ ਔਰ ਆਲਾ ਅਫ਼ਸਰ ਹੁੰਦੇ ਹੋਏ ਉਹ ਆਪਣੇ ਬੱਚੇ ਨੂੰ ਪਿੰਡਾਂ ਦੇ ਸਕੂਲਾਂ ਵਿਚ ਭੇਜਣ ਲਈ ਤਿਆਰ ਨਹੀਂ। ਉਹ 5-5 ਸੌ ਰੁਪਏ ਮਹੀਨਾ ਦੇ ਕੇ ਆਪਣੇ ਪੁੱਤਰ ਨੂੰ ਕਸੌਲੀ ਜਾਂ ਮਨਸੂਰੀ ਭੇਜਦੇ ਹਨ। ਇਹ ਬੜਾ ਭਾਰੀ ਵਿਤਕਰਾ ਹੈ।

**ਚੌਧਰੀ ਕਾਂਸ਼ੀ ਰਾਮ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਕਿਹੜਾ ਰੈਲੇਵੈਂਟ ਬੋਲ ਰਹੇ ਹਨ (ਵਿਘਨ) ਇਧਰੋਂ ਸਾਡਾ ਆਨਰੇਬਲ ਮੈਂਬਰ ਇਸ ਤਰ੍ਹਾਂ ਬੋਲਣ ਲਗਾ ਸੀ ਤਾਂ ਤੁਸੀਂ ਸਨੱਬ ਕਰਕੇ ਬਿਠਾ ਦਿਤਾ ਸੀ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਮੈਂਬਰ ਸਾਹਿਬ ਬਿਲ ਤੇ ਬੋਲਣ । (ਵਿਘਨ)

**ਡਾਕਟਰ ਭਗਤ ਸਿੰਘ :** ਮੈਂ ਇਨ੍ਹਾਂ ਵੀਰਾਂ ਨੂੰ ਦੱਸ ਰਿਹਾ ਹਾਂ ਕਿ ਮੈਂ ਵਿਲੇਜ ਕਮਿਊਨਿਟੀ ਦੀ ਗਲ ਕਰ ਰਿਹਾ ਹਾਂ ਮੈਂ ਕੋਈ ਮਿਊਂਸਪਲ ਕਮੇਟੀ ਜਾਂ ਕਾਰਪੋਰੇਸ਼ਨ ਦੀ ਗਲ ਨਹੀਂ ਕਰ ਰਿਹਾ।

**ਸਾਥੀ ਰੂਪ ਲਾਲ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਡਾਕਟਰ ਭਗਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਜਿਸ ਜ਼ਿਮੀਦਾਰ ਨੇ ਇੰਨੀ ਕੰਟਰੀਬਿਊਸ਼ਨ ਕੀਤੀ ਹੈ ਇਸ ਦੇਸ਼ ਨੂੰ ਉਚਾ ਲਿਜਾਣ ਵਿਚ ਉਸ ਦੀ ਦਸ਼ਾ ਤਰਸ ਯੋਗ ਹੈ। ਇਸ ਦਾ ਕਾਰਨ ਕੀ ਹੈ ? ਇਥੇ ਗੱਲਾਂ ਕੀਤੀਆਂ ਗਈਆਂ ਕਿ ਪੰਜਾਬ ਨੂੰ ਕੈਲੀਫੋਰਨੀਆਂ ਬਣਾਉਣਾ ਹੈ, ਕੋਈ ਕਹਿੰਦਾ ਹੈ ਕਿ ਡੈਨਮਾਰਕ ਬਣਾਉਣਾ ਹੈ। ਮੈਂ ਕਹਿੰਦਾ ਹਾਂ ਕਿ ਇਹ ਪੰਜਾਬ ਹਰ ਇਕ ਚੀਜ਼ ਬਣ ਸਕਦਾ ਹੈ। ਇਕ ਰੇਡੀਓ ਤੇ ਬੋਲਦਾ ਖੇਤੀਬਾੜੀ ਇਨਸਪੈਕਟਰ ਹੈ ਉਹ ਸਾਰਾ ਕੰਮ ਖਿਚੀ ਜਾ ਰਿਹਾ ਹੈ ਔਰ ਜ਼ਿਮੀਂਦਾਰ ਆਪਣੀ ਪੈਦਾਵਾਰ ਵਧਾਈ ਜਾ ਰਹੇ ਹਨ। ਅਗਰ ਸੰਕਲਪ ਹੋਵੇ ਤਾਂ ਹਰ ਇਕ ਚੀਜ਼ ਬਣ ਸਕਦੀ ਹੈ। ਜੋ ਐਜੂਕੇਸ਼ਨ ਦਾ ਮੌਜੂਦਾ ਸਿਸਟਮ ਹੈ ਇਹ ਬਿਲਕੁਲ ਠੀਕ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਸ ਵਿਚ ਹਰ ਇਕ ਨੂੰ ਇਕੁਅਲ ਅਪਰਚੂਨਿਟੀ ਮਿਲਣੀ ਚਾਹੀਦੀ ਹੈ, ਜਦ ਤਕ ਇਕੁਅੱਲ ਅਪਰਚੂਨਿਟੀ ਨਹੀਂ ਮਿਲੇਗੀ ਮੇਰਾ ਦੇਸ਼ ਸੋਸ਼ਲਿਜ਼ਮ ਦੀਆਂ ਲੀਹਾਂ ਤੇ ਤੁਰਦਾ ਹੋਇਆ ਵੀ ਤਰੱਕੀ ਨਹੀਂ ਕਰ ਸਕਦਾ ।

**Mr. Deputy Speaker :** Doctor Sahib, please wind up. ਬਿਲ ਤੇ ਹੀ ਬੋਲੋ।

**ਡਾਕਟਰ ਭਗਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਇਹ ਹੈ ਕਿ ਅਸੀਂ ਐਜੂਕੇਸ਼ਨ ਨੂੰ ਪੰਚਾਇਤਾਂ ਦੇ ਸਪੁਰਦ ਕਰਨ ਲਈ ਸੋਚ ਰਹੇ ਹਾਂ । ਮੇਰਾ ਪੁਆਇੰਟ ਸੁਣ ਲਵੋ। ਕਾਈਂਡਲੀ ਲਿਸਨ ਟੂ ਮੀ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਮੈਂ ਫਿਰ ਬੇਨਤੀ ਕਰਾਂਗਾ ਕਿ ਸਮਾਂ ਬਹੁਤ ਥੋੜ੍ਹਾ ਹੈ ਤੁਸੀਂ ਆਪਣੇ ਵਿਚਾਰ ਪੰਚਾਇਤ ਐਕਟ ਬਾਰੇ ਪ੍ਰਗਟ ਕਰੋ। ਆਪਣੇ ਵਿਚਾਰਾਂ ਨੂੰ ਬਿਲ ਤਕ ਹੀ ਸੀਮਤ ਰਖੋ।

**ਡਾਕਟਰ ਭਗਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਪੰਚਾਇਤਾਂ ਵਿਚ ਐਜੂਕੇਸ਼ਨ ਨੂੰ ਆਉਣ ਦਿਓ। ਐਜੂਕੇਸ਼ਨ ਸਿਸਟਮ ਨੂੰ ਠੀਕ ਕਰਨ ਲਈ ਮੈਂ ਕਹਾਂਗਾ ਕਿ ਚੀਫ਼ ਮਨਿਸਟਰ, ਮਨਿਸਟਰ, ਕਮਿਸ਼ਨਰ ਜਾਂ ਡਿਪਟੀ ਕਮਿਸ਼ਨਰ ਦੇ ਬੱਚੇ ਹੋਣ ਜਾਂ ਕਿਸੇ ਹੋਰ ਆਲਾ ਅਫ਼ਸਰ ਦੇ ਬੱਚੇ ਹੋਣ ਉਹ ਸਾਰੇ ਇਕੋ ਸਕੂਲ ਵਿਚ ਪੜ੍ਹਨ ਜਿਹੜਾ ਅੱਛਾ ਹੋਵੇਗਾ ਅਗੇ ਨਿਕਲ ਜਾਵੇਗਾ। ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਐਜੂਕੇਸ਼ਨ ਦਾ ਕੰਟਰੋਲ ਹੈ ਇਹ ਜਿਹੜੀਆਂ ਪਿੰਡਾਂ ਦੀਆਂ ਪੰਚਾਇਤਾਂ ਹਨ, ਡਿਸਟ੍ਰਿਕਟ ਲੈਵਲ ਤੇ ਜਿਹੜੇ ਡਿਸਟ੍ਰਿਕਟ ਬੋਰਡ ਬਣਾਉਂਦੇ ਹਨ, ਜ਼ਿਲ੍ਹਾ ਪ੍ਰੀਸ਼ਦ ਹਨ ਉਨ੍ਹਾਂ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ। ਅਸੀਂ ਸਾਰੀਆਂ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰਨਾ ਹੈ। ਛੋਟੀਆਂ ਛੋਟੀਆਂ ਬਹੁਤ ਸਾਰੀਆਂ ਗੱਲਾਂ ਐਸੀਆਂ ਹਨ ਜਿਨ੍ਹਾਂ ਕਰਕੇ ਇਥੇ ਆ ਕੇ ਖਜਲ ਖੁਆਰ ਹੋਣਾ ਪੈਂਦਾ ਹੈ। ਬਜਟ ਦੀ ਅਲਾਟਮੈਂਟ ਜ਼ਿਲ੍ਹੇਵਾਰ ਕਰ ਦੇਣੀ ਚਾਹੀਦੀ ਹੈ ਔਰ ਉਹ ਪੈਸਾ ਜ਼ਿਲ੍ਹੇ ਵਿਚ ਚਲਾ ਜਾਏਗਾ ਅਤੇ ਸਭ ਕੁਝ ਠੀਕ ਹੋ ਜਾਵੇਗਾ । (ਵਿਘਨ)

---

**Expunged as ordered by the Chair.

ਮੈਂ ਕਹਿੰਦਾ ਹਾਂ ਕਿ ਇਸ ਬਿਲ ਨੂੰ ਬਗੈਰ ਕਿਸੇ ਤਰਮੀਮ ਦੇ ਪਾਸ ਕਰ ਦੇਣਾ ਚਾਹੀਦਾ ਹੈ। ਬਾਕੀ ਜਿਹੜਾ ਡਾਇਰੈਕਟ ਅਤੇ ਇਨਡਾਇਰੈਕਟ ਇਲੈਕਸ਼ਨ ਦੀ ਗਲ ਹੈ ਮੈਂ ਦਸਦਾ ਹਾਂ ਕਿ ਸਾਡਾ ਵਿਧਾਨ ਜਿਹੜਾ ਹੈ ਇਸ ਅਨੁਸਾਰ ਪ੍ਰੈਜ਼ੀਡੈਂਟ ਦੀ ਇਲੈਕਸ਼ਨ ਵੀ ਡਾਇਰੈਕਟ ਨਹੀਂ ਹੁੰਦੀ, ਪ੍ਰੈਜ਼ੀਡੈਂਟ ਵੀ ਇਸੇ ਤਰ੍ਹਾਂ ਆਉਂਦੇ ਹਨ। ਇਥੇ ਇਹ ਵੀ ਪੁਆਇੰਟ ਆਊਟ ਕੀਤਾ ਗਿਆ ਹੈ ਕਿ ਜਿਹੜਾ ਘੱਟ ਗਿਣਤੀ ਵਿਚ ਵੋਟਾਂ ਲੈ ਕੇ ਆਇਆ ਸੀ ਉਹ ਸਰਪੰਚ ਬਣ ਗਿਆ। ਮੈਂ ਇਥੇ ਇਕ ਗਲ ਕਰਨੀ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਵਿਚ 34 ਵੋਟਾਂ ਲੈ ਕੇ ਚੀਫ਼ ਮਨਿਸਟਰ ਬਣ ਗਏ ਅਤੇ ਇਹ ਤਾਂ ਸਰਪੰਚ ਦੀ ਗੱਲ ਹੈ।

ਮੈਂ ਅੰਤ ਵਿਚ ਸਰਦਾਰ ਆਤਮਾ ਸਿੰਘ ਜੀ ਔਰ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਨੇ ਬੜੀ ਮੇਹਨਤ ਨਾਲ ਔਰ ਲੋੜ ਅਨੁਸਾਰ ਇਹ ਬਿਲ ਹਾਊਸ ਵਿਚ ਲਿਆਂਦਾ ਹੈ ਔਰ ਬਾਕੀ ਦੇ ਜਿਹੜੇ ਅਖਤਿਆਰ ਹਨ ਉਹ ਵੀ ਲੈ ਕੇ ਜਿਨ੍ਹਾਂ ਲੋਕਾਂ ਦਾ ਭਲਾ ਹੋ ਸਕਦਾ ਹੈ ਕੀਤਾ ਜਾਵੇ। Thank you very much.

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਰਾਮ ਕਿਸ਼ਨ ਕਟਾਰੀਆ** (ਬਲਾਚੌਰ) : ਡਿਪਟੀ ਸਪੀਕਰ ਸਾਹਿਬ, ਇਸ ਖਿਲ ਦੇ ਹੱਕ ਵਿਚ ਮੇਰੇ ਸਾਥੀਆਂ ਨੇ ਕਾਫੀ ਕੁਝ ਕਿਹਾ। ਮੈਂ ਬਿਲਕੁਲ ਮੁਖਤਸਰ ਰਹਾਂਗਾ। ਮੈਂ ਇਸ ਬਿਲ ਤੇ ਸਰਦਾਰ ਆਤਮਾ ਸਿੰਘ ਨੂੰ ਵਧਾਈ ਦਿੰਦਾ ਹਾਂ, ਵਧਾਈ ਹੀ ਨਹੀਂ ਸਲੂਟ ਵੀ ਕਰਦਾ ਹਾਂ ਕਿ ਉਨ੍ਹਾਂ ਨੇ ਆਪਣੀ ਸੱਚ ਦੀ ਡਾਂਗ ਝੂਠ ਦੇ ਮੂੰਹ ਤੇ ਮਾਰੀ। (ਵਿਘਨ) ਜਿਸ ਵੇਲੇ ਇਸ ਬਿਲ ਤੇ ਵਿਚਾਰ ਵਟਾਂਦਰਾ ਕਰਨ ਲਈ ਹਮਖਿਆਲ ਭਾਈ ਇਕੱਠੇ ਹੋਏ ਤਾਂ ਕਾਂਗਰਸ ਵਾਲਿਆਂ ਨੇ ਜ਼ਮੀਨ ਸਿਰ ਤੇ ਚੁੱਕ ਲਈ ਸੀ ਪਤਾ ਨਹੀਂ ਕੀ ਜ਼ੁਲਮ ਹੋਣ ਲਗਾ ਹੈ। ਅਸੀਂ ਵੀ ਕੁੱਝ ਝਿਜਕਦੇ ਸੀ ਕਿ ਐਡਾ ਵੱਡਾ ਕਦਮ ਚੁਕਣ ਲਗੇ ਹਾਂ ਕਿਉਂ ਨਾ ਪੁਰਾਣਾ ਤਰੀਕਾ ਰੱਖਿਆ ਜਾਵੇ ਪਰ ਵਿਚਾਰ ਵਟਾਂਦਰੇ ਦੇ ਦੌਰਾਨ ਸਾਨੂੰ ਦਲੀਲਾਂ ਦੇ ਕੇ ਕਾਇਲ ਕੀਤਾ ਗਿਆ, ਹੁਣ ਅਸੀਂ ਇਨ੍ਹਾਂ ਇਲੈਕਸ਼ਨਾਂ ਨੂੰ ਵੇਖਦੇ ਹੋਏ ਜਿਨ੍ਹਾਂ ਦੇ ਅੰਕੜੇ ਸਾਡੇ ਸਾਹਮਣੇ ਹਨ ਯਾਨੀ ਪਿਛਲੇ ਇਲੈਕਸ਼ਨਾਂ ਵਿਚ ਯੂਨਾਨੀਮਸਲੀ ਸਰਪੰਚ 207 ਚੁਣੇ ਗਏ ਸਨ ਜਦ ਕਿ ਇਸ ਵਾਰੀ 1103, ਵੀਕਰ ਸੈਕਸ਼ਨ ਦੇ ਪਹਿਲਾਂ 45 ਸਨ ਅਤੇ ਹੁਣ 1215, ਵੂਮੈਨ ਪਹਿਲਾਂ 32 ਅਤੇ ਹੁਣ 99 ਹਨ। ਸਾਰੀ ਗਲ ਸਾਹਮਣੇ ਵੇਖਦੇ ਹੋਏ ਪਤਾ ਨਹੀਂ ਕਿਉਂ ਇਹ ਐਵੇਂ ਗਲਾਂ ਕਰਦੇ ਹਨ। ਮੈਨੂੰ ਇਸ ਚੀਜ਼ ਦਾ ਬੜਾ ਦੁੱਖ ਹੈ। ਚੌਧਰੀ ਬਲਰਾਮ ਜੀ ਪਰਸੋਂ ਕਿਤਾਬਾਂ ਵਿਚੋਂ ਪੜ੍ਹ ਕੇ ਅੰਕੜੇ ਦੱਸ ਰਹੇ ਸਨ ਕਿ ਇਹ ਜਿਹੜਾ ਇਨਡਾਇਰੈਕਟ ਪੰਚਾਇਤ ਇਲੈਕਸ਼ਨਾਂ ਦਾ ਤਰੀਕਾ ਹੈ ਇਹ ਮਾੜਾ ਹੈ ਜਦੋਂ ਕਿ ਰਿਜ਼ਲਟਸ ਤੁਹਾਡੇ ਸਾਹਮਣੇ ਹਨ। ਮੈਂ ਇਕ ਮਿਸਾਲ ਦਿੰਦਾ ਹਾਂ ਕਿ ਇਕ ਬੰਦੇ ਨੇ ਦੂਸਰੇ ਬੰਦੇ ਨੂੰ ਕਿਹਾ ਕਿ ਤੂੰ ਤਾਂ ਮਰ ਗਿਆ ਸੀ, ਉਸ ਨੇ ਕਿਹਾ ਕਿ ਮੈਂ ਤਾਂ ਤੇਰੇ ਸਾਹਮਣੇ ਖੜਾ ਹਾਂ, ਉਹ ਕਹਿੰਦਾ ਨਹੀਂ ਮੈਨੂੰ ਕਿਸੇ ਪੱਕੇ ਆਦਮੀ ਨੇ ਕਿਹਾ ਸੀ ਕਿ ਤੂੰ ਮਰ ਗਿਆ ਹੈਂ। (ਹਾਸਾ) (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**Chaudhri Bal Ram Jakhar :** Ignorance is bliss.

**ਸ੍ਰੀ ਰਾਮ ਕਿਸ਼ਨ ਕਟਾਰੀਆ :** ਡਿਪਟੀ ਸਪੀਕਰ ਸਾਹਿਬ, ਇਸ ਗਲ ਨੂੰ ਅਸੀਂ ਮੰਨਦੇ ਹਾਂ ਕਿ ਸਾਡੇ ਦੇਸ਼ ਦੀ 80 ਫੀ ਸਦੀ ਆਬਾਦੀ ਪਿੰਡਾਂ ਵਿਚ ਰਹਿੰਦੀ ਹੈ । ਅਗਰ 20% ਉਹ ਢਾਂਚਾ ਬਣਾ ਕੇ ਬੈਠਾ ਹੈ ਔਰ ਜੇਕਰ ਉਹ ਢਾਂਚਾ 80% ਲਈ ਬਣਾ ਦਿਤਾ ਜਾਏਗਾ ਤਾਂ ਕੀ ਜ਼ੁਲਮ ਹੋ ਜਾਏਗਾ। ਜੋ ਢਾਂਚਾ ਉਪਰਲੀ ਸਤਾਹ ਵਿਚ ਚਲਦਾ ਹੈ ਔਰ ਅਗਰ ਉਹ ਨਿਚਲੀ ਸਤਾਹ ਤੇ ਵੀ ਆ ਜਾਏ ਤਾਂ ਕੀ ਜ਼ੁਲਮ ਹੋ ਗਿਆ । ਇਹ ਖਦਸ਼ਾ ਪਬਲਿਕ ਵਿਚ ਸਪੱਸ਼ਟ ਆ ਗਿਆ ਅਤੇ ਪਿੰਡਾਂ ਦੇ ਲੋਕਾਂ ਦੀ ਰਾਏ ਨਾਲ ਹੀ ਇਹ ਬਿਲ ਲਿਆਂਦਾ ਗਿਆ ਹੈ। ਇਹ ਗਲ ਬਿਲਕੁਲ ਸੱਚ ਹੈ। ਪਰ ਇਨ੍ਹਾਂ ਦੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਬਦਨੀਤੀ ਹੁੰਦੀ ਸੀ। ਸਾਰੇ ਪਿੰਡ ਨੂੰ ਦੋ ਧੜਿਆਂ ਵਿਚ ਵੰਡੀ ਰਖਦੇ ਸਨ। ਉਹ ਲੋਕ ਇਨ੍ਹਾਂ ਤੋਂ ਉਕਤਾਏ ਹੋਏ ਸਨ। ਉਹ ਇਸ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਸਨ। ਦੋ ਧੜਿਆਂ ਵਿਚੋਂ ਇਕ ਧੜਾ ਤਾਂ ਪੰਚਾਇਤ ਪਾਸ ਆ ਜਾਂਦਾ ਸੀ ਅਤੇ ਜਿਥੇ ਇਨ੍ਹਾਂ ਦੀ ਪੰਚਾਇਤ ਨਹੀਂ ਹੁੰਦੀ ਸੀ ਦੂਜੇ ਧੜੇ ਨੂੰ ਇਹ ਅਪਣਾ ਲੈਂਦੇ ਸਨ । ਹੁਣ ਇਨ੍ਹਾਂ ਨੂੰ ਕਿਸੇ ਨੇ ਨਹੀਂ ਪੁੱਛਣਾ ਇਹ ਸੱਚੇ ਪਿਟਦੇ ਹਨ। ਜਿਹੜਾ ਇਹ ਕਹਿ ਰਹੇ ਹਨ ਕਿ ਕਿਸੇ ਨੂੰ 8 ਵੋਟਾਂ ਅਤੇ ਕਿਸੇ ਨੂੰ 17 ਵੋਟਾਂ ਮਿਲੀਆਂ ਤੇ ਉਹ ਸਰਪੰਚ ਬਣ ਗਏ, ਮਗਰ ਮੈਂ ਕਹਿੰਦਾ ਹਾਂ ਕਿ ਪਿੰਡਾਂ ਵਿਚ ਲੇਡੀਜ਼ ਸਰਪੰਚ ਬਣੀਆਂ ਹਨ ਭਾਵੇਂ 5 ਵੋਟਾਂ ਮਿਲੀਆਂ ਹਨ ਡਿਪਟੀ ਸਪੀਕਰ ਸਾਹਿਬ, ਉਸਨੂੰ ਪੰਜ ਵੋਟਾਂ ਇਸ ਲਈ ਮਿਲੀਆਂ ਹਨ ਕਿਉਂਕਿ ਤਕਰੀਬਨ ਸਾਰੀਆਂ ਨੇ ਸਰਵ ਸੰਮਤੀ ਨਾਲ ਉਸ ਨੂੰ ਐਕਸੇਪਟ ਕੀਤਾ ਹੈ। ਉਸ ਦੇ ਮੁਕਾਬਲੇ ਵਿਚ ਕੋਈ ਹੋਰ ਲੇਡੀ ਪੰਚ ਇਸ ਲਈ ਨਹੀਂ ਖੜੀ। ਦੂਜੀ ਨੂੰ 3 ਵੋਟਾਂ ਮਿਲੀਆਂ। ਤੀਜੀ ਲੇਡੀ ਇਸ ਕਰਕੇ ਖੜੀ ਕੀਤੀ ਗਈ ਸੀ ਤਾਂ ਕਿ ਸਰਪੰਚੀ ਵਾਸਤੇ ਦੋ ਲੇਡੀ ਪੰਚ ਬਣ ਜਾਣ। ਇਨ੍ਹਾਂ ਨੂੰ ਇਹ ਓਬਜੈਕਸ਼ਨ ਹੈ ਕਿ ਪੰਜ ਸੱਤ ਵੋਟਾਂ ਲੈ ਕੇ ਕਿਉਂ ਸਰਪੰਚ ਬਣਿਆ ਹੈ। ਉਹ ਬਹਤ ਪਾਪੂਲਰ ਹੈ ਅਤੇ ਉਸ ਦੇ ਮੁਕਾਬਲੇ ਕੋਈ ਦੂਜੀ ਲੇਡੀ ਨਹੀਂ ਹੋਵੇਗੀ। ਇਥੇ ਸਰਦਾਰ ਉਮਰਾਓ ਸਿੰਘ ਨੇ ਸ਼ੋਰ ਪਾਇਆ ਕਿ ਦੋ ਸਾਲਾਂ ਦੇ ਬਾਅਦ ਨੋ-ਕਾਨਫੀਡੈਂਸ ਮੋਸ਼ਨਾਂ ਆ ਜਾਇਆ ਕਰਨਗੀਆਂ । ਮੈਂ ਕਹਿੰਦਾ ਹਾਂ ਕਿ ਅਗਰ ਕੋਈ ਸਰਪੰਚ ਦੋ ਸਾਲਾਂ ਵਿੱਚ ਕਾਬਲੇ ਤਾਰੀਫ ਕੰਮ ਨਹੀਂ ਕਰਦਾ ਤਾਂ ਉਸ ਨੂੰ ਲਾਹ ਦੇਣ ਦਾ ਹੱਕ ਪੰਚਾਂ ਪਾਸ ਹੋਣਾ ਚਾਹੀਦਾ ਹੈ ਪਹਿਲਾਂ ਜਿਹੜਾ 2/3 ਮੈਜਾਰਟੀ ਰਖੀ ਹੋਈ ਸੀ, ਸਰਪੰਚ ਨੂੰ ਲਾਹੁਣ ਵਾਸਤੇ, ਉਹ ਬਿਲਕੁਲ ਪ੍ਰਕਟੀਕਲ ਗਲ ਨਹੀਂ ਸੀ । ਹੁਣ ਅਗਰ ਕੋਈ ਸਰਪੰਚ ਦੋ ਸਾਲਾਂ ਵਿੱਚ ਸਹੀ ਕੰਮ ਨਹੀਂ ਕਰੇਗਾ ਤਾਂ ਪੰਚਾਂ ਕੋਲ ਜਿਹੜਾ ਹੱਕ ਦਿੱਤਾ ਹੈ ਉਸ ਨੂੰ ਲਾਹੁੰਣ ਦਾ ਇਹ ਬੜਾ ਡੈਮੋਕਰੈਟਿਕ ਤਰੀਕਾ ਹੈ। ਇਸ ਤੋਂ ਇਹ ਵੀ ਸਾਫ ਜ਼ਾਹਿਰ ਹੈ ਕਿ ਵੀਕਰਜ਼ ਕਲਾਸ ਨੂੰ ਇਸ ਨਾਲ ਫਾਇਦਾ ਹੋਇਆ ਹੈ। ਕਈਆਂ ਪੰਚਾਇਤਾਂ ਵਿੱਚ ਤਾਂ ਸਮੁੱਚੇ ਤੌਰ ਤੇ ਵੀਕਰ ਸੈਕਸ਼ਨ ਦੇ ਪੰਚ ਕਾਮਯਾਬ ਹੋਏ ਹਨ । ਕਨੇਡੀਅਨ ਸਾਹਿਬ ਦੇ ਹਲਕੇ ਵਿੱਚ ਇਕ ਪਿੰਡ ਹਰਮਾ ਹੈ। ਉਥੇ ਅੱਜ ਤਕ ਸਿਰਫ ਇਕ ਮੈਂਬਰ ਹੁੰਦਾ ਸੀ ਹਰੀਜਨਾਂ ਵਲੋਂ। ਇਸ ਵਾਰੀ ਸਮੁੱਚੀ ਪੰਚਾਇਤ, ਸਮੇਤ ਲੇਡੀ ਪੰਚ ਦੇ ਹਰੀਜਨਾਂ ਦੀ ਹੈ। (ਥੰਪਿੰਗ) ਇਸ ਤੋਂ ਇਲਾਵਾ ਨੂਰਪੁਰ ਬੇਦੀ ਅਤੇ ਅਨੰਦਪੁਰ ਸਾਹਿਬ ਦੇ ਵਿੱਚ ਕਈ ਪਿੰਡਾਂ ਵਿਚ ਸਮੁੱਚੀ ਪੰਚਾਇਤ ਹੀ ਹਰੀਜਨਾਂ ਦੀ ਚੁਣ ਕੇ ਆਈ ਹੈ । (ਘੰਟੀ) ਪਹਿਲਾਂ ਨਵੀਂ ਪੰਚਾਇਤ ਨੂੰ ਪੁਰਾਣਾ ਸਰਪੰਚ ਰਿਕਾਰਡ ਨਹੀਂ ਸੀ ਦਿੰਦਾ ਹੁੰਦਾ। ਇਸ ਲਈ ਇਸ ਬਿਲ ਵਿਚ ਜਿਹੜਾ ਸਰਟੀਫਿਕੇਟ ਦੇਣ ਦਾ ਤਰੀਕਾ ਰਖਿਆ ਹੈ, ਇਹ ਬਹੁਤ ਅੱਛੀ ਗਲ ਕੀਤੀ ਗਈ ਹੈ। (ਵਿਘਨ) ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਸਰਦਾਰ ਆਤਮਾ ਸਿੰਘ ਨੂੰ ਦਿਲੋਂ ਵਧਾਈ ਦਿੰਦਾ ਹਾਂ ਅਤੇ ਇਸ ਬਿਲ ਦੀ ਹਮਾਇਤ ਕਰਦਾ ਹਾਂ ।

## RESUMPTION OF DISCUSSION ON RESOLUTION UNDER ARTICLE 213(2)(A) DISAPPROVING THE PUNJAB GRAM PANCHAYAT (AMENDMENT) ORDINANCE, 1978 (PUNJAB ORDINANCE NO. 8 OF 1978) AND THE PUNJAB GRAM PANCHAYAT (AMENDMENT) BILL, 1978

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸੁੰਦਰ ਸਿੰਘ ਜੀ ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਤੁਹਾਡੀ ਬੜੀ ਮੇਹਰਬਾਨੀ ਹੈ ਤੁਸੀਂ ਮੈਨੂੰ ਟਾਈਮ ਦਿੱਤਾ ਹੈ ।

**ਸਰਦਾਰ ਦਲਬੀਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਮੈਂ ਤਾਂ ਦੋ ਅੱਖਾਂ ਨਾਲ ਵੇਖਾਂਗਾ, ਮੈਂ ਇੱਕ ਅੱਖ ਨਾਲ ਨਹੀਂ ਵੇਖਣਾ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਹੈ, ਇਹ ਬੜੀ ਖੁਸ਼ੀ ਦੀ ਗਲ ਹੈ । ਇਸ ਬਿਲ ਨਾਲ ਹਰੀਜਨ ਕਾਫੀ ਅੱਗੇ ਆ ਗਏ ਹਨ। ਮੈਂ ਸਰਦਾਰ ਆਤਮਾ ਸਿੰਘ ਦਾ ਬੜਾ ਧੰਨਵਾਦ ਕਰਦਾ ਹਾਂ । ਕਾਫੀ ਹਰੀਜਨ ਪੰਚਾਇਤਾਂ ਵਿਚ ਆਏ ਹਨ ਇਸੇ ਤਰ੍ਹਾਂ ਇਥੇ ਅਸੰਬਲੀ ਵਿਚ ਵੀ ਲਿਆਉਣ ਤਾਂ ਪਤਾ ਲਗੇਗਾ ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਮੇਰੇ ਨਾਲ ਗੱਲ ਕਰੋ ।

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ ਕਈ ਪਿੰਡਾਂ ਵਿੱਚ ਹਰੀਜਨ ਬਦੋ-ਬਦੀ ਅੱਗੇ ਆ ਗਏ ਹਨ। ਇਨ੍ਹਾਂ ਦੀ ਮਨਸ਼ਾ ਕੋਈ ਨਹੀਂ ਸੀ । ਪਰ ਕਿਉਂਕਿ ਹਰੀਜਨ ਅੱਗੇ ਆਏ ਹਨ ਇਸ ਲਈ ਇਨ੍ਹਾਂ ਨੂੰ ਕਿਉਂ ਨਾ ਕਰੈਡਿਟ ਦੇਈਏ । ਪਰ ਮੈਂ ਇਹ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਸਾਡੇ ਵਜ਼ੀਰ ਜਿਹੜੇ ਇਥੇ ਹਨ ਉਹ ਇਨਇਫੇਕਟਿਵ ਹਨ, ਇਸੇ ਤਰ੍ਹਾਂ ਇਹ ਵੀ ਪੰਚਾਇਤਾਂ ਵਿਚ ਇਨਇਫੇਕਟਿਵ ਰਹਿਣੇ ਹਨ। ਜਿਹੜੇ ਕੰਮ ਕਰਨ ਵਾਲੇ ਹੁੰਦੇ ਹਨ ਉਨ੍ਹਾਂ ਨੂੰ ਤਾਂ ਅੱਗੇ ਲਿਆਉਂਦੇ ਨਹੀਂ । ਕਾਂਗਰਸ ਵੀ ਇਸੇ ਤਰ੍ਹਾਂ ਕਰਦੀ ਸੀ । ਹੁਣ ਇਹ ਵੀ ਉਸੇ ਤਰ੍ਹਾਂ ਕਰ ਰਹੇ ਹਨ। ਇਹ ਆਦਮੀ ਉਹ ਅੱਗੇ ਲਿਆਉਂਦੇ ਹਨ ਜਿਹੜਾ ਕਿ ਇਨ੍ਹਾਂ ਦੇ ਮਗਰ ਮਗਰ ਦੌੜਿਆ ਫਿਰੇ। ਇਸੇ ਤਰ੍ਹਾਂ ਪੰਚਾਇਤਾਂ ਵਿੱਚ ਬਦੋ ਬਦੀ ਸਰਪੰਚ ਹਰੀਜਨਾਂ ਦੇ ਆਏ ਹਨ। ਮੇਰੇ ਪਿੰਡ ਵਿੱਚ ਇੱਕ ਸਰਪੰਚ ਧਰਮ ਸਿੰਘ ਹੁੰਦਾ ਸੀ ਉਹ ਜੱਟ ਸੀ । ਅਸੀਂ ਸਾਰੇ ਉਸਨੂੰ ਸਰਪੰਚ ਬਣਾ ਦਿੰਦੇ ਸੀ । ਉਹ ਬੜਾ ਕੰਮ ਕਰਦਾ ਸੀ । ਹੁਣ ਇੱਕ ਹਰੀਜਨ ਬਣ ਗਿਆ ਹੈ, ਮੇਰਾ ਭਾਈ । ਉਸਨੇ ਚੋਣ ਲੜੀ ਅਤੇ ਜਿੱਤ ਗਿਆ । ਉਸਦੇ ਸੱਤ ਅੱਠ ਨਿਆਣੇ ਹਨ। ਉਹ ਕੀ ਸਰਪੰਚੀ ਕਰੇਗਾ ? ਇਸੇ ਤਰ੍ਹਾਂ ਮੇਰੇ ਹਲਕੇ ਦਾ ਇੱਕ ਪਿੰਡ ਹੈ ਦਤਾਰ। ਉਥੇ ਗਵਰਨਰ ਵੀ ਗਿਆ ਸੀ । ਉਥੇ ਹਬੀਟੇਟ ਵਿਲੇਜ ਬਣਿਆ । ਲੱਖਾਂ ਰੁਪਏ ਲਗਾਏ ਹਨ। ਉਥੇ ਪਹਿਲਾਂ ਰਾਮ ਸਰੂਪ ਸਰਪੰਚ ਹੁੰਦਾ ਸੀ ਜਿਹੜਾ ਕਿ ਕਮਿਊਨਿਸਟ ਸੀ । ਫਿਰ ਸਰਦਾਰੀ ਲਾਲ, ਕਾਂਗਰਸ (ਆਈ.) ਦਾ ਬਣਿਆ। ਇਹ ਡਿਕਲੇਅਰ ਕਰ ਦਿਤਾ । ਅਗਲੇ ਦਿਨ 23 ਤਰੀਖ ਨੂੰ ਇਹ ਲਿਖ ਦਿੱਤਾ ਕਿ ਦਲੀਪ ਸਿੰਘ ਬਣ ਗਿਆ ਹੈ। ਉਹ ਚੋਣਾ ਵਿੱਚ ਖੜਾ ਹੀ ਨਹੀਂ ਹੋਇਆ। ਅਸੀਂ ਆਖਿਆ ਕਿ ਇਹ ਕੀ ਕੀਤਾ ਹੈ । ਮੈਂ ਉਥੇ ਆਨ ਦੀ ਸਪਾਟ ਗਿਆ । ਉਹ ਕਹਿੰਦਾ ਸੀ ਕਿ ਮੇਰਾ ਦਿਮਾਗ ਹਿੱਲ ਗਿਆ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਸੰਦਾਰ ਚੈਕ ਇੱਕ ਪਿੰਡ ਹੈ । ਉਥੇ ਲੜਾਈ ਹੋ ਗਈ । ਇਕ ਪਾਰਟੀ ਨੇ ਗੋਲੀ ਚਲਾ ਦਿੱਤੀ । ਦੂਜੀ ਪਾਰਟੀ ਪਿਸਤੌਲਾਂ ਲੈਕੇ ਉਥੇ ਪ੍ਰਿਜ਼ਾਇਡਿੰਗ ਅਫਸਰ ਕੋਲ

---

**Expunged as ordered by the Chair.

[ਚੌਧਰੀ ਸੁੰਦਰ ਸਿੰਘ]

ਚਲੀ ਗਈ । ਉਥੇ ਕਹਿਣ ਲੱਗੇ ਕਿ ਜਾਂ ਸਾਨੂੰ ਜਿੱਤਿਆ ਡਿਕਲੇਅਰ ਕਰੋ ਜਾਂ ਫਿਰ 2000 ਰੁਪਏ ਵਾਪਸ ਦਿਓ। ਉਹ ਕਹਿਣ ਲੱਗਾ ਕਿ ਮੈਨੂੰ ਤਾਂ ਇੱਕ ਹਜ਼ਾਰ ਰੁਪਿਆ ਦਿੱਤਾ ਹੈ, ਇੱਕ ਹਜ਼ਾਰ ਹੋਰ ਦੇ ਦਿਓ ਤਾਂ ਡਿਕਲੇਅਰ ਕਰ ਦਿੰਦਾ ਹਾਂ । ਇਸੇ ਤਰ੍ਹਾਂ ਇੱਕ ਪਿੰਡ ਦੇ ਬਾਰੇ ਮੈਂ ਕਾਲ ਅਟੈਨਸ਼ਨ ਮੋਸ਼ਨ ਵੀ ਦਿਤੀ ਸੀ । ਸਰਦਾਰ ਆਤਮਾ ਸਿੰਘ ਵੀ ਚੰਗਾ ਆਦਮੀ ਹੈ । ਮੈਂ ਵੀ ਚੰਗਾ ਆਦਮੀ ਹਾਂ (ਹਾਸਾ)

**ਸਾਥੀ ਰੂਪ ਲਾਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ** : ** ** **

ਡਿਪਟੀ ਸਪੀਕਰ ਸਾਹਿਬ, ਸਾਡੇ ਇੱਕ ਤਲਤਪੁਰ ਪਿੰਡ ਹੈ ।

**ਸਰਦਾਰ ਗੁਰਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ ਇੱਕ ਆਨਰੇਬਲ ਮੈਂਬਰ ਦੇ ਬਰਖਿਲਾਫ ਇਥੇ ਮਾੜੇ ਸ਼ਬਦ ਇਸਤੇਮਾਲ ਕੀਤੇ ਗਏ ਹਨ। ਉਹ ਵੀ ਇਥੇ ਜਿੱਤ ਕੇ ਆਏ ਹਨ । ਚਾਹੇ ਉਨ੍ਹਾਂ ਨੂੰ ਮਾਰ ਕਿਤਨੀ ਹੀ ਪਈ ਹੋਵੇ, ਪਰ ਇਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਇਹ ਲਫਜ਼ ਐਕਸਪੰਜ ਕਰ ਦਿੱਤੇ ਜਾਣ ।

**ਮਾਸਟਰ ਬਾਬੂ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਬਿਲ ਤੇ ਬਹੁਤ ਜਿਆਦਾ ਟਾਈਮ ਲਗਾ ਹੈ । ਸਰਕਾਰ ਨੇ ਅੱਜ ਲਈ ਸੱਤ ਬਿਲ ਲਿਆਂਦੇ ਹਨ। ਟਾਈਮ ਦਾ ਥੋੜ੍ਹਾ ਖਿਆਲ ਰਖੋ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਡੇ ਨਾਲ ਬਿਲਕੁਲ ਐਗਰੀ ਕਰਦਾ ਹਾਂ ।

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਬਿਲ ਲਿਆ ਕੇ ਇਨਡਾਇਰੈਕਟ ਇਲੈਕਸ਼ਨ ਕਰਾਈ ਗਈ ਹੈ ਸਰਪੰਚਾਂ ਦੀ । ਇਸ ਨਾਲ ਝਗੜੇ ਵੱਧੇ ਹਨ। ਸਾਡੇ ਇਲਾਕੇ ਵਿੱਚ ਕਈ ਜਗ੍ਹਾ ਗੋਲੀਆਂ ਚਲੀਆਂ । ਸਾਧੂ ਸਿੰਘ ਨੇ ਸਾਹਿਬ ਸਿੰਘ ਨੂੰ ਗੋਲੀ ਮਾਰ ਦਿਤੀ । ਸਾਹਿਬ ਸਿਘ ਰਾਮ ਲਾਲ ਨੂੰ ਵਧਾਈ ਦੇਣ ਗਿਆ । ਨਾਲ ਹੀ ਸਾਧੂ ਸਿੰਘ ਦਾ ਘਰ ਸੀ । 26 ਨੂੰ ਉਸਨੂੰ ਗੋਲੀ ਮਾਰੀ ਗਈ ਅਤੇ ਦੋ ਤਾਰੀਖ ਨੂੰ ਉਹ ਮਰ ਗਿਆ । ਮੈਂ ਇਸ ਸਬੰਧ ਵਿੱਚ ਕਾਲ ਅਟੈਨਸ਼ਨ ਵੀ ਦਿੱਤੀ ਹੈ । ਪਰ ਕੁੱਝ ਨਹੀਂ ਬਣਿਆ ਕਈ ਜਗ੍ਹਾ ਬੁਰੀ ਹਾਲਤ ਹੋਈ ਹੈ । ਇਹ ਗਲਤ ਕੰਮ ਕੀਤਾ ਹੈ । ਕਈ ਇਸ ਦੀਆਂ ਬੜੀਆਂ ਤਾਰੀਫਾਂ ਕਰਦੇ ਹਨ । ਮੇਰੇ ਭਰਾ ਵੀ ਇਥੇ ਬੜੀ ਤਾਰੀਫ ਕਰਦੇ ਰਹੇ ਹਨ । ਇਹ ਡਾਕਟਰ ਭਗਤ ਸਿੰਘ ਚੰਗਾ ਆਦਮੀ ਸੀ । ਇਸਨੂੰ ਕੀ ਹੋ ਗਿਆ ਹੈ । ਇਨ੍ਹਾਂ ਦੀ ਨਿਯਤ ਚੰਗੀ ਸੀ। ਹਿੰਮਤ ਕਰਕੇ ਕਹੋ ਕਿ ਇਹ ਕੰਮ ਗਲਤ ਹੋਇਆ ਹੈ ।

**ਸਰਦਾਰ ਦਲਬੀਰ ਸਿੰਘ** : ** ** **

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਅਕਲ ਨਹੀਂ ਆਈ । ਮੈਂ ਵੀ ਮਨਿਸਟਰ ਰਿਹਾ ਹਾਂ । ਇਹ ਡਿਫੈਂਡ ਕਰਦੇ ਹਨ ਗੌਰਮਿੰਟ ਨੂੰ । ਇਹ ਜ਼ਾਤ ਪਾਤ ਕਿਉਂ ਨਹੀਂ ਹੈ । ਇਨ੍ਹਾਂ ਨੂੰ ਕੋਈ ਪੁੱਛੇ ਕਿ ਤੁਹਾਨੂੰ ਸਰਕਾਰ ਨੂੰ ਡਿਫੈਂਡ ਕਰਕੇ ਕੀ ਮਿਲਣਾ ਹੈ, ਕੁੱਝ ਨਹੀਂ ਜੇ ਮਿਲਣਾ । ਸਰਦਾਰ ਦਲੀਪ ਸਿਘ ਪਾਂਧੀ ਦੀ ਮੈਂ ਗੱਲ ਦੱਸਦਾ ਹਾਂ ਔਰ ਭਗਤ ਸਿੰਘ ਦੀ ਵੀ ਗੱਲ ਦੱਸਦਾ ਹਾਂ ਕਿ ਇਨ੍ਹਾਂ ਨੂੰ ਸਰਕਾਰ ਨੇ ਕੁੱਝ ਨਹੀਂ ਜੇ ਦੇਣਾ । ਇਨ੍ਹਾਂ ਨੇ ਤਾਂ ਉਸ ਆਦਮੀ ਨੂੰ ਲੈਣਾ ਹੈ ਜਿਹੜੇ ਇਨ੍ਹਾਂ ਦੇ ਮਗਰ ਲੱਗੇ ਰਹਿਣ । ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਇਨ੍ਹਾਂ ਦੀ ਬਹੁਤੀ ਤਾਰੀਫ ਨਾ ਕਰਿਆ ਕਰੋ। ਇਨ੍ਹਾਂ ਨੂੰ ਤਾਂ ਰਗੜਾ ਚਾੜਿਆ ਕਰੋ ਤਾਂ ਇਹ ਤੁਹਾਨੂੰ ਲੈਣਗੇ । (ਹਾਸਾ)

ਡਿਪਟੀ ਸਪੀਕਰ ਸਾਹਿਬ, ਇਤਨਾ ਕਹਿ ਕੇ ਮੈਂ ਬੈਠਦਾ ਹਾਂ ਅਤੇ ਕਹਿੰਦਾ ਹਾਂ ਕਿ ਇਹ ਬਿਲ ਵਾਪਿਸ ਲੈਣਾ ਚਾਹੀਦਾ ਹੈ ।

(ਇਸ ਸਮੇਂ ਕਈ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋਏ ।)

**ਸ਼੍ਰੀ ਡਿਪਟੀ ਸਪੀਕਰ :** ਸੱਤ ਹੋਰ ਬਿੱਲ ਪਾਸ ਹੋਣ ਵਾਲੇ ਹਨ । ਇਸ ਲਈ ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਕਾਫੀ ਸਮਾਂ ਹੋ ਗਿਆ ਹੈ ਹੁਣ ਇਸ ਬਿੱਲ ਤੇ ਹੋਰ ਬਹਿਸ ਨਾ ਕੀਤੀ ਜਾਵੇ । ਹਾਂ ਜੀ, ਸਰਦਾਰ ਆਤਮਾ ਸਿੰਘ ਜੀ ।

**ਆਵਾਜ਼ਾਂ :** ਨਹੀਂ ਜੀ, ਨਹੀਂ ਜੀ, ਅਸੀਂ ਬੋਲਣਾ ਹੈ । (ਵਿਘਨ) (ਸ਼ੋਰ)

**ਚੌਧਰੀ ਬਲ ਰਾਮ ਜਾਖੜ :** ਡਿਪਟੀ ਸਪੀਕਰ ਸਾਹਿਬ, ਜੋ ਕੁਝ ਮੈਂ ਕਹਿਣਾ ਹੈ ਉਹ ਮੈਨੂੰ ਤਾਂ ਕਹਿ ਲੈਣ ਦਿਓ । ਮੈਨੂੰ ਸਪੀਕਰ ਸਾਹਿਬ ਨੇ ਅਸ਼ੋਰੈਂਸ ਦਿਤੀ ਸੀ ਕਿ ਤੁਸੀਂ ਜੋ ਕਹਿਣਾ ਹੋਇਆ ਕਹਿ ਲੈਣਾ ।

When the motion was moved, I was given the assurance by the Speaker that I will explain in detail later on. I won't take more time. I was given the assurance and I curtailed my speech.

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਅੱਜ ਵੀ ਸਪੀਕਰ ਸਾਹਿਬ ਨਾਲ ਗੱਲ ਹੋਈ ਸੀ ਔਰ ਉਸ ਦਿਨ ਵੀ ਉਨ੍ਹਾਂ ਨੇ ਕਿਹਾ ਸੀ ਕਿ ਤੁਸੀਂ ਅੱਜ ਬ੍ਰੀਫ ਰਹੋ ਜਦੋਂ ਮੋਸ਼ਨ ਮੂਵ ਹੋਵੇਗੀ ਤਾਂ ਤੁਸੀਂ ਡਿਟੇਲ ਵਿਚ ਕਹਿ ਸਕਦੇ ਹੋ ।

**Mr. Deputy Speaker:** You will agree with me that there are 7 more bills.

**Sardar Umrao Singh:** We can extend the time. There is no hurry. The Speaker has given the assurance.

**Doctor Kewal Krishan**: You can consult the Debate. It is a most important Bill. The Leader of the Opposition has not contributed anything.

ਤੁਸੀਂ ਰਿਕਾਰਡ ਮੰਗਵਾ ਕੇ ਵੇਖ ਲਵੋ । ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਮੈਂ ਬਿੱਲ ਤੇ ਸਿਰਫ ਦੋ ਮਿੰਟ ਬੋਲੇ ਸੀ । ਉਦੋਂ ਸਪੀਕਰ ਸਾਹਿਬ ਨੇ ਕਿਹਾ ਸੀ ਕਿ ਤੁਸੀਂ ਹੋਰ ਬੋਲ ਲੈਣਾ।

**ਸ੍ਰੀ ਡਿਪਟੀ ਸਪੀਕਰ** : ਮੈਂ ਸਮਝਦਾ ਹਾਂ ਕਿ ਅਗਰ ਮਾਨਯੋਗ ਸਪੀਕਰ ਸਾਹਿਬ ਨੇ ਚੌਧਰੀ ਸਾਹਿਬ ਨੂੰ ਅਸ਼ੋਰੈਂਸ ਦਿੱਤੀ ਹੈ ਤਾਂ ਉਹ ਪੰਜ ਮਿੰਟ ਵਾਸਤੇ ਬੋਲ ਲੈਣ ।

**ਚੌਧਰੀ ਬਲਰਾਮ ਜਾਖੜ** (ਅਬੋਹਰ) : ਡਿਪਟੀ ਸਪੀਕਰ ਸਾਹਿਬ, ਉਸ ਦਿਨ ਗੱਲ ਕਰਦੇ ਹੋਏ ਜਦੋਂ ਮੈਂ ਇੰਟ੍ਰੋਡਕਟਰੀ ਰਿਮਾਰਕਸ ਦੇ ਰਿਹਾ ਸਾਂ ਤਾਂ ਮੈਂ ਜੌਹਨਜ਼ ਮਿੱਲ ਦੀ ਪੋਲੀਟੀਕਲ ਥਿਊਰੀ ਕੋਟ ਕੀਤੀ ਸੀ

**Mr. Deputy Speaker**: Please try to be brief.

**Chaudhri Bal Ram Jakhar**: I will try to make it brief. But I will say certain things.

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਨਟ੍ਰੋਡਕਟਰੀ ਰਿਮਾਰਕਸ ਉਸ ਦਿਨ ਸਿਰਫ ਇਤਨੇ ਹੀ ਕੀਤੇ ਸਨ। ਮੈਂ ਕਿਹਾ ਸੀ ਕਿ ਇੰਨਡਾਇਰੈਕਟ ਇਲੈਕਸ਼ਨਜ਼ ਕਿਉਂ ਖਰਾਬ ਸਨ, ਅਸੀਂ ਉਹ ਵੀ ਵੇਖੀਆਂ ਸਨ ਔਰ ਇਨਡਾਇਰੈਕਟ ਇਲੈਕਸ਼ਨਜ਼ ਵਿਚ ਕੀ ਹੁੰਦਾ ਹੈ ਸਾਨੂੰ ਪਤਾ ਹੈ । ਡਾਇਰੈਕਟ ਇਲੈਕਸ਼ਨਜ਼ ਵੀ ਅਸੀਂ ਵੇਖੀਆਂ ਹਨ । ਸਾਨੂੰ ਪਤਾ ਹੈ ਕਿ ਡਾਇਰੈਕਟ ਇਲੈਕਸ਼ਨ ਕੀ ਹੁੰਦੀ ਹੈ ਔਰ ਇਨੰਡਾਇਰੈਕਟ ਇਲੈਕਸ਼ਨ ਕੀ ਹੁੰਦੀ ਹੈ । ਉਸ ਵੇਲੇ ਅਸੀਂ ਸਿੱਟਾ ਕੱਢਿਆ ਸੀ ਕਿ ਇੰਨਡਾਇਰੈਕਟ ਇਲੈਕਸ਼ਨ ਨਹੀਂ ਹੋਣੀ ਚਾਹੀਦੀ, ਡਾਇਰੈਕਟ ਹੋਣੀ ਚਾਹੀਦੀ ਹੈ । ਜੋ ਨਤੀਜਾ ਇਨ੍ਹਾਂ ਨੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਕੱਢਿਆ ਹੈ, ਉਹ ਵੀ ਇਨ੍ਹਾਂ ਦੇ ਲਿਹਾਜ਼ ਨਾਲ ਠੀਕ ਹੋਵੇਗਾ । ਜੋ ਅਸੀਂ ਲੋਕਾਂ ਨੂੰ ਡੈਮੋਕ੍ਰੇਟਿਕ ਸੈਟ ਅੱਪ ਵਾਸਤੇ ਤਿਆਰ ਕੀਤਾ ਸੀ ਉਨ੍ਹਾਂ ਨੇ ਅੜਚਣਾਂ ਦੇ ਬਾਵਜੂਦ ਵੀ ਠੀਕ ਚੋਣਾ ਕੀਤੀਆਂ ਹਨ।

ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ, ਇਨ੍ਹਾਂ ਦੇ ਕਹਿਣ ਮੁਤਾਬਿਕ ਕਈ ਨਵੀਆਂ ਚੀਜ਼ਾਂ ਕੀਤੀਆਂ ਹਨ । ਕੀ ਕੀਤਾ ਹੈ ਕਿ 40% ਰੈਵਿਨਿਯੂ ਦਾ ਪੰਚਾਇਤਾਂ ਨੂੰ ਦੇ ਦਿਓ । ਲੇਕਿਨ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦੋਂ ਸਾਡੀ ਗੌਰਮਿੰਟ ਸੀ ਅਸੀਂ ਇਕ ਰੁਪਿਆ ਪਰ ਬਾਟਲ ਸ਼ਰਾਬ ਦੀ ਵਿਕਰੀ ਦਾ ਅਲਾਟ ਕੀਤਾ ਸੀ । ਇਹ ਸਾਨੂੰ ਦੱਸਣ ਕਿ 40% ਨਾਲ ਕਿਤਨਾ ਕੁ ਮਾਲੀਆ ਆਉਂਦਾ ਹੈ। ਡਿਪਟੀ ਸਪੀਕਰ ਸਾਹਿਬ, 40% ਵਿਚ ਕੀ ਬਣਦਾ ਹੈ । ਅਸੀਂ ਤਾਂ ਆਪਣੇ ਵੇਲੇ ਹੋਰ ਮੂਵ ਕੀਤੀ ਸੀ ਕਿ ਸਾਰੇ ਬਜਟ ਦਾ 1% ਪੰਚਾਇਤਾਂ ਨੂੰ ਦਿੱਤਾ ਜਾਵੇ । 1% of the total budget of the Punjab should be allocated for the development of Panchayats.

ਹੁਣ ਸਰਦਾਰ ਆਤਮਾ ਸਿੰਘ ਜੀ ਵੇਖਣ ਕਿ ਕੀ ਹੋ ਰਿਹਾ ਹੈ । ਇਕ ਚੀਜ਼ ਬਾਰੇ ਸਾਨੂੰ ਖਦਸ਼ਾ ਸੀ ਔਰ ਉਹ ਅਸੀਂ ਇਨ੍ਹਾਂ ਦੇ ਸਾਹਮਣੇ ਰੱਖੀ ਸੀ, ਉਹ ਚੀਜ਼ ਹੁਣ ਸਭ ਦੇ ਸਾਹਮਣੇ ਆ ਗਈ ਹੈ । ਇਨ੍ਹਾਂ ਨੇ ਬੀ.ਡੀ. ਓਜ਼, ਨੂੰ ਇਨਚਾਰਜ ਬਣਾ ਦਿੱਤਾ ਹੈ, ਉਹ ਜੋ ਕਰਨਾ ਚਾਹੇ ਕਰੀ

ਜਾਵੇ । ਸਰਦਾਰ ਸਾਹਿਬ ਨੂੰ ਮੈਂ ਇਨ੍ਹਾਂ ਦੇ ਹੀ ਹਲਕੇ ਦੀ ਗੱਲ ਦੱਸਣਾ ਚਾਹੁੰਦਾ ਹਾਂ । ਜੋ ਮੈਨੂੰ ਦੱਸਿਆ ਹੈ ਅਗਰ ਕਹੋ ਤਾਂ ਮੈਂ ਦੱਸ ਦਿੰਦਾ ਹਾਂ ......

**ਵਿਕਾਸ ਮੰਤਰੀ** : ਨਾਂ ਕਹੋ, ਨਹੀਂ ਤਾਂ ਮੈਂ ਸਾਰਾ ਭਾਂਡਾ ਭੰਨ ਦਿਆਂਗਾ, ਫਿਰ ਪਛਤਾਓਗੇ । (ਹਾਸਾ)

**ਆਵਾਜ਼ਾਂ** : ਦੱਸੋ ਜੀ, ਦੱਸੋ ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਆਤਮਾ ਸਿੰਘ ਜੀ ਨੂੰ ਕਹਿੰਦਾ ਹਾਂ ਕਿ ਉਹ ਉਸ ਦੀ ਇੰਨਕੁਆਇਰੀ ਕਰਵਾ ਲੈਣ । (ਵਿਘਨ) ਇਹ ਪਤਾ ਨਹੀਂ ਹੈ ਕਿ ਇਨ੍ਹਾਂ ਦੇ ਕਹਿਣ ਤੇ ਹੋਇਆ ਹੈ ....... (ਵਿਘਨ)

**ਸਰਦਾਰ ਦਲਬੀਰ ਸਿੰਘ** : ** ** **

**Mr. Deputy Speaker** : It is no point of order. Please take your seat. We should not waste time of the House by raising unnecessary points of orders.

**ਚੌਧਰੀ ਬਲ ਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਨਹੀਂ ਕਿਹਾ ਕਿ ਇਨ੍ਹਾਂ ਨੇ ਕਹਿ ਕੇ ਕਰਵਾਇਆ ਹੈ । ਮੈਂ ਤਾਂ ਕਿਹਾ ਹੈ ਕਿ ਸਾਰੇ ਮਾਮਲੇ ਦੀ ਸਰਦਾਰ ਸਾਹਿਬ ਇੰਨ-ਕੁਆਇਰੀ ਕਰਵਾ ਲੈਣ, ਮੈਂ ਨਾਮ ਦੇ ਦਿੰਦਾ ਹਾਂ । ਉਨ੍ਹਾਂ ਆਦਮੀਆਂ ਨੇ ਕਲੀਅਰੈਂਸ ਦਾ ਸਰਟੀ-ਫਿਕੇਟ ਲੈ ਲਿਆ, ਪੰਚਾਇਤ ਅਫ਼ਸਰ ਤੋਂ ਸਰਟੀਫਿਕੇਟ ਲੈ ਲਿਆ ਪਰ ਜਦੋਂ ਉਹ ਬੀ. ਡੀ. ਓ. ਪਾਸ ਗਏ ਤਾਂ ਉਸ ਨੇ ਕਿਹਾ ਕਿ ਮੈਨੂੰ ਤਾਂ ਇਹ ਹੀ ਆਰਡਰ ਹੈ । 14/15 ਤਾਰੀਖ ਨੂੰ ਉਸ ਬਾਰੇ ਕਪੂਰਥਲੇ ਵਿਚ ਮੁਜ਼ਾਹਰਾ ਹੋਇਆ । ਉਥੇ ਫਿਰ ਸ੍ਰੀ ਧਰਮਪਾਲ ਜੀ ਗਏ । ਉਥੇ ਬੀ.ਡੀ.ਓ. ਨੂੰ ਬੁਲਾਇਆ ਗਿਆ ਪਰ ਉਹ ਬਹਾਨਾਂ ਲਗਾਕੇ ਹਾਜ਼ਰ ਨਾ ਹੋਇਆ ।

**ਸ੍ਰੀ ਹੁਕਮ ਚੰਦ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਬਲ ਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਇਥੇ ਸ੍ਰੀ ਧਰਮਪਾਲ ਜੀ ਵੀ ਮੌਜੂਦ ਹਨ । ਇਨ੍ਹਾਂ ਨੂੰ ਵੀ ਪਤਾ ਹੈ ਕਿ ਜਿਨ੍ਹਾਂ ਲੋਕਾਂ ਦੇ ਖਿਲਾਫ ਪੈਸੇ ਸਨ ਜਿਹੜੇ ਡਿਫਾਲਟਰਜ਼ ਸਨ ਉਨ੍ਹਾਂ ਨੂੰ ਸਰਟੀਫਿਕੇਟ ਇਸ਼ੂ ਕਰ ਦਿੱਤੇ ਗਏ ਪਰ ਜਿਨ੍ਹਾਂ ਦੇ ਖਿਲਾਫ ਕੋਈ ਪੈਸੇ ਬਕਾਇਆ ਨਹੀਂ ਸਨ ਉਨ੍ਹਾਂ ਨੂੰ ਨਹੀਂ ਕੀਤੇ ਗਏ । ਮੈਂ ਕਹਿੰਦਾ ਹਾਂ ਕਿ ਇਹ ਚੀਜ਼ਾਂ ਸਾਡੀ ਪਾਲੇਟਿਕਸ ਨੂੰ ਖਰਾਬ ਕਰ ਸਕਦੀਆਂ ਹਨ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਇਸ ਦੀ ਇਨਕੁ-ਆਇਰੀ ਕਰਵਾ ਲੈਣ । ਇਕ ਪਿੰਡ ਸੇਖਵਾਂ ਹੈ । ਉਥੇ ਡਿਪਟੀ ਸਪੀਕਰ ਸਾਹਿਬ, 9 ਨੰਬਰ ਪਾਰਟੀ ਨੂੰ 17 ਨੰਬਰ ਕਹਿ ਕੇ ਵਿਜੇਈ ਡਿਕਲੇਅਰ ਕਰ ਦਿੱਤਾ ਗਿਆ । ਉਥੇ ਨੰਬਰ ਹੀ ਚੇਂਜ

**Expunged as ordered by the Chair.

[ਚੌਧਰੀ ਬਲਰਾਮ ਜਾਖੜ]

ਹੋ ਗਿਆ । ਫਿਰ ਗੁਰਦਾਸਪੁਰ ਵਿਚ ਪਿੰਡ ਗੋਧਰਪੁਰ ਵਿਚ ਸ਼੍ਰੀ ਜੁਗਿੰਦਰ ਸਿੰਘ ਨੂੰ ਲੈ ਗਏ ਔਰ ਉਸ ਨੂੰ ਜਿਤਿਆ ਡਿਕਲੇਅਰ ਕਰ ਦਿੱਤਾ ਗਿਆ । ਇਹ ਛੋਟੀਆਂ ਛੋਟੀਆਂ ਪੰਚਾਇਤਾਂ ਹਨ । ਫਿਰ 13 ਬਸਤੀਆਂ ਸਨ, ਉਹ ਬਿਲਕੁਲ ਇਕੱਠੀਆਂ ਹਨ । ਉਨ੍ਹਾਂ ਤੇਰਾਂ ਬਸਤੀਆਂ ਦੀਆਂ ਪਹਿਲਾਂ 6 ਪੰਚਾਇਤਾਂ ਸਨ ਔਰ 8 ਬਣਾਈਆਂ ਗਈਆਂ । ਉਨ੍ਹਾਂ ਨੂੰ ਇਕੱਠਿਆਂ ਕਰਕੇ ਇਹ ਲੋਕ ਉਪਰਾਲੇ ਕਰਦੇ ਰਹੇ ਹਨ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਪੁਆਇੰਟ ਆਫ਼ ਆਰਡਰ ਦੱਸੋ ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**Mr. Deputy Speaker**: This is no point of order.

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਦਾ ਹਾਂ ਕਿ ਘਨਾਣੇ ਕਲਾਂ ਪਿੰਡ ਦੀ ਇਨਕੁਆਇਰੀ ਕਰਵਾ ਲਈ ਜਾਵੇ । ਉਥੇ ਵੋਟਾਂ ਪਾਉਣ ਵੇਲੇ ਮੌਕੇ ਤੇ ਆਦਮੀ ਪਕੜੇ ਗਏ ਸਨ । ਪਰ ਇਨ੍ਹਾਂ ਨੇ ਇਨਕੁਆਇਰੀ ਨਹੀਂ ਹੋਣ ਦਿੱਤੀ ।

**ਚੌਧਰੀ ਸੁੰਦਰ ਸਿੰਘ** : ** ** **

**Mr. Deputy Speaker**: This is no point of order.

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮਰੇ ਕੋਲ ਇਹ ਫੋਟੋ ਸਟੇਟ ਕਾਪੀਆਂ ਹਨ, ਇਹ ਮੈਂ ਮਨਿਸਟਰ ਸਾਹਿਬ ਨੂੰ ਪੇਸ਼ ਕਰਨ ਲਗਾ ਹਾਂ । ਤੁਸੀਂ ਵੇਖੋ ਇਕ ਰਿਜ਼ਲਟ 17 ਤਾਰੀਖ ਨੂੰ ਨਿਕਲਦਾ ਹੈ ਅਤੇ ਦੂਜਾ ਰਿਜ਼ਲਟ 18 ਤਾਰੀਖ ਨੂੰ ਨਿਕਲਦਾ ਹੈ । ਇਹ ਚੀਜ਼ ਮਨਿਸਟਰ ਸਾਹਿਬ ਆਪ ਵੇਖ ਲੈਣਗੇ । ਇਸੇ ਤਰ੍ਹਾਂ ਇਕ ਪਿੰਡ ਦੀ 23 ਤਾਰੀਖ ਨੂੰ ਗਿਰਦਾਵਰੀ ਹੁੰਦੀ ਹੈ ਅਤੇ 24 ਤਾਰੀਖ ਨੂੰ ਉਸ ਦੀ ਇਲੈਕਸ਼ਨ ਕਰਵਾਈ ਜਾਂਦੀ ਹੈ । ਇਸੇ ਤਰ੍ਹਾਂ ਮੈਂ ਹੋਰ ਦੱਸਦਾ ਹਾਂ ਕਿ ਪ੍ਰੋਗਰਾਮ ਤਾਂ ਇਨ੍ਹਾਂ ਦਾ ਇਹ ਸੀ ਕਿ ਜਿਹੜਾ 500 ਅਬਾਦੀ ਦਾ ਪਿੰਡ ਹੋਵੇਗਾ ਉਥੇ ਪੰਚਾਇਤ ਦੇ ਦੇਵਾਂਗੇ ਪਰ ਇਹ ਕਈ ਪਿੰਡਾਂ ਵਿਚ ਹਾਲੇ ਵੀ ਨਹੀਂ ਹੋਇਆ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਅਤੇ ਆਪਣੇ ਮਾਨਯੋਗ ਬਜ਼ੁਰਗ ਨੂੰ ਇਹ ਬੇਨਤੀ ਕਰਾਂਗਾ ਕਿ ਇਹ ਆਪ ਵੇਖ ਲੈਣ ਅਤੇ ਜਿਥੇ ਕਿਤੇ ਇਹ ਰਹਿ ਗਏ ਹਨ ਉਥੇ ਇਹ ਬਣਾ ਦੇਣ । ਇਹ ਤਾਂ ਆਪ ਡੀਸੈਂਟਰੇਲਾਈਜ਼ੇਸ਼ਨ ਦਾ ਨਾਅਰਾ ਦਿੰਦੇ ਹਨ। ਇਸ ਲਈ ਇਸ ਤੇ ਇਨ੍ਹਾਂ ਨੂੰ ਅਮਲ ਕਰਨਾ ਚਾਹੀਦਾ ਹੈ ।

ਇਕ ਗੱਲ ਹੋਰ ਇਥੇ ਟਪਿਆਲਾ ਸਾਹਿਬ ਨੇ ਬੋਲਦੇ ਹੋਏ ਕਹੀ ਹੈ ਕਿ ਅਸੀਂ ਮਾਹੌਲ ਨੂੰ ਵਿਗਾੜਨਾ ਚਾਹੁੰਦੇ ਸੀ । ਇਸ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੋਸ਼ਿਸ਼ ਤਾਂ ਇਹ ਆਪ ਕਰਦੇ ਰਹੇ, ਇਨ੍ਹਾਂ ਵਿਚੋਂ ਸਾਰੇ ਤਾਂ ਨਹੀਂ , ਪਰ ਕਝ ਆਦਮੀ ਹਨ ਜਿਹੜੇ ਕਿ ਸਾਰੇ ਪੰਜਾਬ ਨੂੰ ਉਜਾੜਨਾ ਚਾਹੁੰਦੇ ਸਨ । ਧਰਮ ਦੇ ਨਾਂ ਤੇ ਇਨ੍ਹਾਂ ਨੇ ਲੋਕਾਂ ਨੂੰ ਉਕਸਾਇਆ । ਲੋਕਾਂ ਦੇ ਹੱਥ ਅਤੇ ਸਿਰ ਤਕ ਵੀ ਕੱਟਣ ਦੀ ਕੋਸ਼ਿਸ਼ ਕਰਦੇ ਰਹੇ। ਕੋਈ ਗੁਰਦੁਆਰਾ ਨਹੀਂ ਛਡਿਆ, ਮੰਦਰ ਨਹੀਂ ਛਡਿਆ, ਕੋਈ ਸਰ੍ਹਾਂ ਨਹੀਂ ਛੱਡੀ, ਇਹ ਇਸ ਕਰਕੇ ਕੀਤਾ ਕਿ ਵਾਤਾਵਰਣ ਖਰਾਬ

**Expunged as ordered by the Chair.

ਹੋਵੇ। ਪਰ ਲੋਕਾਂ ਨੇ ਸਬਰ ਕੀਤਾ (ਵਿਘਨ) ਉਹ ਇਨ੍ਹਾਂ ਦੀ ਝੂਠੀਆਂ ਗਲਾਂ ਵਿਚ ਨਾ ਆਏ।

**ਸ੍ਰੀ ਹੁਕਮ ਚੰਦ** : ** ** **

**Mr. Deputy Speaker**: This is no point of order. ਬੈਠ ਜਾਓ ਹੁਣ ਤੁਸੀਂ।

**ਸ੍ਰੀ ਹੁਕਮ ਚੰਦ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸਰੂਪ ਸਿੰਘ** : ** ** **

**Mr. Deputy Speaker**: This is no point of order.

(ਇਸ ਵੇਲੇ ਕਈ ਮੈਂਬਰ ਸਾਹਿਬਾਨ ਖੜੇ ਹੋਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ)

ਮੈਂ ਬੇਨਤੀ ਕਰਾਂਗਾ ਕਿ ਸਾਨੂੰ ਇਸ ਤਰ੍ਹਾਂ ਦੇ ਪੁਆਇੰਟਸ ਆਫ ਆਰਡਰ ਤੇ ਹਾਊਸ ਦਾ ਸਮਾਂ ਜ਼ਾਇਆ ਨਹੀਂ ਕਰਨਾ ਚਾਹੀਦਾ। ਇਸ ਵਾਸਤੇ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਮੈਂਬਰ ਸਾਹਿਬਾਨ ਆਪਣੀ ਜ਼ਿਮੇਵਾਰੀ ਸਮਝਣ।

**ਚੌਧਰੀ ਸੁੰਦਰ ਸਿੰਘ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਨੂੰ ਤਾਂ ਪੰਜਾਬ ਦੇ ਲੋਕਾਂ ਦੀ ਦਾਦ ਦੇਣੀ ਚਾਹੀਦੀ ਹੈ ਜਿਨ੍ਹਾਂ ਨੇ ਐਨੀ ਕਮਿਊਨਲ ਹਾਰਮਨੀ ਹੋਣ ਦੇ ਬਾਵਜੂਦ ਵੀ ਬੜੀ ਸੂਝ ਬੂਝ ਤੋਂ ਕੰਮ ਲਿਆ। ਔਰ ਆਪਣਾ ਭਾਈ ਚਾਰਾ ਕਾਇਮ ਰਖਿਆ। ਇਨ੍ਹਾਂ ਦੀ ਜਿਹੜੀ ਇਨਟੈਂਸ਼ਨ ਸੀ ਉਹ ਪੂਰੀ ਨਹੀਂ ਹੋਣ ਦਿੱਤੀ। ਐਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਉਮਰਾਓ ਸਿੰਘ** (ਨਕੋਦਰ) : ਮੈਂ ਜਲਦੀ ਹੀ ਖਤਮ ਕਰ ਦੇਵਾਂਗਾ। ਮੈਂ ਸਿਰਫ਼ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਦਿਨ ਮੈਂ ਮੋਸ਼ਨ ਮੂਵ ਕੀਤੀ ਸੀ ਇਨਡਾਇਰੈਕਟ ਇਲੈਕਸ਼ਨ ਬਾਰੇ ਤਾਂ ਉਹ ਪਾਸ ਨਹੀਂ ਹੋਣ ਦਿੱਤੀ। ਹੁਣ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ

**Expunged/Not recorded as ordered by the Chair.

[ਸਰਦਾਰ ਉਮਰਾਓ ਸਿੰਘ]

ਜਿਹੜੀ ਇਨਡਾਇਰੈਕਟ ਇਲੈਕਸ਼ਨ ਹੋਈ ਹੈ ਇਹ ਕਿਸ ਬੇਸ ਤੇ ਹੋਈ ਹੈ। ਕੀ ਇਸ ਬਾਰੇ ਅੱਜ ਤਕ ਕਿਸੇ ਪੁਲੀਟਿਕਲ ਥਿੰਕਰ ਨੇ ਜਾਂ ਕਾਂਸਟੀਚਿਊਸ਼ਨਲ ਐਕਸਪਰਟ ਨੇ ਕੋਈ ਰਾਏ ਦਿੱਤੀ, ਮਨਿਸਟਰ ਸਾਹਿਬ ਇਸ ਤੇ ਆਪਣੇ ਵਿਚਾਰ ਦੇਣ।

ਦੂਜਾ ਇਸ ਤੋਂ ਇਲਾਵਾ ਮੈਂ ਇਹ ਵੀ ਦੱਸਦਾ ਹਾਂ ਕਿ ਗਰੁਪ ਸਿਸਟਮ ਅੱਗੇ ਨਾਲੋਂ ਘਟਿਆ ਨਹੀਂ, ਇਹ ਹੋਰ ਵੱਧ ਗਿਆ ਹੈ, ਉਸ ਦਾ ਕਾਰਣ ਇਹ ਹੈ ਕਿ ਜਿੰਨੇ ਵੀ ਝਗੜੇ ਇਨ੍ਹਾਂ ਇਲੈਕਸ਼ਨਾਂ ਵਿਚ ਹੋਏ ਹਨ, ਅਗਵਾ ਕਰਨ ਦੇ, ਮਰਡੱਰ ਦੇ .....

**Mr. Deputy Speaker**: Silence please.

**ਸਰਦਾਰ ਉਮਰਾਓ ਸਿੰਘ** : ਮੈਂ ਇਹ ਕਹਿ ਰਿਹਾ ਸੀ ਕਿ ਮਨਿਸਟਰ ਸਾਹਿਬ ਇਸ ਗਲ ਦਾ ਜਵਾਬ ਦੇਣ ਕਿ ਇਹ ਧੜੇ ਬੰਦੀ ਅੱਗੇ ਨਾਲੋਂ ਜ਼ਿਆਦਾ ਹੁਣ ਕਿਉਂ ਵੱਧੀ ਹੈ ਅਤੇ ਇਨ੍ਹਾਂ ਇਲੈਕਸ਼ਨਾਂ ਵਿਚ ਮਾਈਨਾਰਟੀ ਨੇ ਪਰਵੇਲ ਕੀਤਾ ਹੈ ਮੈਜਾਰਿਟੀ ਨੇ ਨਹੀਂ .....

**ਸ੍ਰੀ ਹਰਬੰਸ ਲਾਲ ਖੰਨਾ** : ** ** **

**Mr. Deputy Speaker**: This is no point of order.

**ਸਰਦਾਰ ਉਮਰਾਓ ਸਿੰਘ** : ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਇਲੈਕਸ਼ਨਾਂ ਵਿਚ ਜਿਹੜੀ ਮਾਈਨਾਰਟੀ ਵਿਲ ਸੀ ਉਸ ਨੇ ਪਰਵੇਲ ਕੀਤਾ ਹੈ, ਮੈਜਾਰਿਟੀ ਇਨ੍ਹਾਂ ਨੇ ਅੱਗੇ ਨਹੀਂ ਆਉਣ ਦਿੱਤੀ। ਇਕ ਆਦਮੀ ਨੂੰ ਜਿਸ ਨੂੰ ਸਾਰਾ ਪਿੰਡ ਸਰਪੰਚ ਬਣਾਉਣਾ ਚਾਹੁੰਦਾ ਸੀ ਉਸ ਨੂੰ ਇਨ੍ਹਾਂ ਨੇ ਅੱਗੇ ਨਹੀਂ ਆਉਣ ਦਿੱਤਾ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**Mr. Deputy Speaker**: This is no point of order.

**ਸਰਦਾਰ ਉਮਰਾਓ ਸਿੰਘ** : ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਇਸ ਬਾਰੇ ਮਨਿਸਟਰ ਸਾਹਿਬ ਆਪਣਾ ਬਿਆਨ ਦੇਣ। ਦੂਜਾ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅੱਜ ਤਕ ਜਿੰਨੀਆਂ ਵੀ ਇਲੈਕਸ਼ਨਾਂ ਹੋਈਆਂ ਹਨ ਉਸ ਵਿਚ ਮੈਂਬਰ ਬਣਨ ਤੋਂ ਬਾਅਦ ਜਿੰਨੀ ਦੇਰ ਤਕ ਉਸ ਦੀ ਨੋਟੀਫਿਕੇਸ਼ਨ ਨਾ ਹੋ ਜਾਵੇ, ਓਥ ਨਾ ਲੈ ਲਵੇ, ਉਹ ਚੁਣਿਆ ਹੋਇਆ ਨਹੀਂ ਸਮਝਿਆ ਜਾ ਸਕਦਾ। ਪਰ ਇਥੇ ਤਾਂ ਬਗੈਰ ਓਥ ਲਏ ਉਨ੍ਹਾਂ ਨੇ ਆਪਣਾ ਸਰਪੰਚ ਚੁਣ ਲਿਆ ਜਿਹੜਾ ਕਿ ਕਾਂਸਟੀਚਿਊਸ਼ਨ ਦੇ ਖਿਲਾਫ਼ ਹੈ।

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਦੇ ਵਿਚ ਬਹੁਤ ਵੱਡੀ ਤਰੁੱਟੀ ਹੈ ਕਿ ਪੰਚਾਇਤਾਂ ਦੇ ਬੀ. ਡੀ. ਓ. ਅਤੇ ਸੈਕਟਰੀ ਨੂੰ ਰਿਕਾਰਡ ਦੇ ਦਿਉ

**Expunged as ordered by the Chair.

ਫਿਰ ਸਰਟੀਫਿਕੇਟ ਲਉ ਜੇਕਰ ਕੋਈ ਸਰਟੀਫਿਕੇਟ ਨਹੀਂ ਲੈ ਸਕਦਾ ਤਾਂ ਉਹ ਅਲੈਕਸ਼ਨ ਲੜ ਨਹੀਂ ਸਕਦਾ। ਇਹ ਡੈਮੋਕਰੇਟਿਕ ਪ੍ਰਿੰਸੀਪਲ ਦੇ ਵਿਰੁਧ ਹੈ। ਡੈਮੋਕਰੇਸੀ ਦੀਆਂ ਜੜ੍ਹਾਂ ਖੋਖਲੀਆਂ ਕਰ ਦਿਤੀਆਂ ਗਈਆਂ ਹਨ। ਇੱਕ ਇਲੈਕਟਿਡ ਆਦਮੀ ਸਰਕਾਰੀ ਕਰਮਚਾਰੀ ਨੂੰ ਰਿਕਾਰਡ ਦੇਵੇ, ਜੇ ਉਹ ਕਰਮਚਾਰੀ ਸਰਟੀਫਿਕੇਟ ਨਾ ਦੇਣ ਤਾਂ ਉਹ ਇਲੈਕਸ਼ਨ ਨਹੀਂ ਲੜ ਸਕਦਾ। ਇਸ ਤਰ੍ਹਾਂ ਨਾਲ ਇਸ ਪ੍ਰੈਜ਼ੇਂਟ ਸਿਸਟਮ ਨੂੰ ਅੰਡਰ-ਮਾਈਨ ਕੀਤਾ ਗਿਆ ਹੈ ਅਤੇ ਇਹ ਬਿਓਰੋਕਰੇਟਿਕ ਹੈ (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਉਮਰਾਓ ਸਿੰਘ ਵਕੀਲ ਨੇ, ਜਦੋਂ ਸੀ. ਐਮ. ਦੀ ਚੋਣ ਹੁੰਦੀ ਹੈ ਤਾਂ ਐਮ. ਐਲ. ਏ. ਨੇ ਸਹੁੰ ਨਹੀਂ ਚੁੱਕੀ ਹੁੰਦੀ ਤਾਂ ਗਵਰਨਰ ਉਨ੍ਹਾਂ ਨੂੰ ਸਹੁੰ ਚੁਕਾਉਂਦਾ ਹੈ। ਇਸ ਲਈ ਮੈਂ ਤਾਂ ਇਹ ਕਹਾਂਗਾ ਕਿ ਸਰਦਾਰ ਉਮਰਾਓ ਸਿੰਘ ਜੀ ਪੜ੍ਹੇ ਲਿਖੇ ***** ਹਨ।

**ਸ਼੍ਰੀ ਡਿਪਟੀ ਸਪੀਕਰ** : ਲਫਜ਼ ****** ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਦਲਬੀਰ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਇੱਕ ਬਹੁਤ ਵੱਡੀ ਗੱਲ ਹੈ। ਮੈਂ ਸਮਝਦਾ ਹਾਂ ਕਿ ਇਹ ਇਕ ਫਰੇਬ ਹੈ, ਚੀਟਿੰਗ ਹੈ। ਚੋਣਾ ਸਮੇਂ ਸਰਕਾਰ ਨੇ ਇਲਾਨ ਕੀਤਾ ਕਿ ਜਿਹੜੀਆਂ ਪੰਚਾਇਤਾਂ ਦੀਆਂ ਚੋਣਾਂ ਸਰਬ-ਸੰਮਤੀ ਨਾਲ ਚੁਣੀਆ ਜਾਣਗੀਆਂ, ਉਨ੍ਹਾਂ ਨੂੰ 5,000/- ਰੁਪਿਆ ਅਤੇ ਜਿਹੜੀਆਂ ਪੰਚਾਇਤਾਂ ਦੇ ਸਰਪੰਚ ਹਰੀਜਨ ਸਰਵ-ਸੰਮਤੀ ਨਾਲ ਚੁਣੇ ਜਾਣਗੇ, ਉਨ੍ਹਾਂ ਨੂੰ 2,000/- ਰੁਪਿਆ ਦਿੱਤਾ ਜਾਵੇਗਾ। ਇਹ ਜਿਹੜੀ ਸਪਲੀਮੈਂਟਰੀ ਆਈ ਹੈ ਕਿ ਦੋ ਲੱਖ ਤੀਹ ਹਜ਼ਾਰ ਰੁਪਿਆ ਉਨ੍ਹਾਂ ਪੰਚਾਇਤਾਂ ਨੂੰ ਦਿੱਤਾ ਜਾਵੇਗਾ ਜਿਹੜੀਆਂ ਪੰਚਾਇਤਾਂ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਹੋਣ। ਪਰ ਡਿਪਟੀ ਸਪੀਕਰ ਸਾਹਿਬ, ਇਸ ਵਿਚ ਇੱਕ ਪੈਸਾ ਵੀ ਨਹੀਂ ਦਿੱਤਾ ਗਿਆ ਹੈ। ਇਸ ਲਈ ਇਸ ਹਾਊਸ ਵਿਚ ਜੋ ਸਪਲੀਮੈਂਟਰੀਜ਼ ਮੰਗੀਆਂ ਗਈਆਂ ਹਨ, ਉਹ ਸਾਰੀ ਰਕਮ ਵਿਦਡਰਾ ਹੋਣੀ ਚਾਹੀਦੀ ਹੈ। ਹਰੀਜਨ ਮੈਂਬਰ ਬਣੇ ਹਨ ਪਰ ਸਰਕਾਰ ਨੇ ਉਨ੍ਹਾਂ ਨਾਲ ਧੋਖਾ ਕਰਨ ਦਾ ਯਤਨ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਉਹ ਧੱਕਾ ਨਾ ਹੋਵੇ। ਮੈਂ ਸਰਦਾਰ ਆਤਮਾ ਸਿੰਘ ਜੀ ਨੂੰ ਕਹਾਂਗਾ ਕਿ ਉਹ ਧਾਰਮਿਕ ਸਜਣ ਹਨ। ਉਹ ਡੀ.ਡੀ. ਓ ਅਤੇ ਸਰਕਾਰੀ ਅਫ਼ਸਰਾਂ ਨੂੰ ਅਧਿਕਾਰ ਨਾ ਦੇਣ। ਇਹ ਭੈੜਾ ਟਰੈਂਡ ਹੈ ਅਤੇ ਇਹ ਤੁਹਾਨੂੰ ਹੀ ਤੰਗ ਕਰੇਗਾ। (ਵਿਘਨ)

**ਸਰਦਾਰ ਬੇਅੰਤ ਸਿੰਘ** : ** **

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਸਰਦਾਰ ਬੇਅੰਤ ਸਿੰਘ ਜੀ, ਬੈਠ ਜਾਊ ਅਤੇ ਹਾਊਸ ਦਾ ਸਮਾਂ ਜ਼ਾਇਆ ਨਾ ਕਰੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਵਿਕਾਸ ਮੰਤਰੀ (ਸਰਦਾਰ ਆਤਮਾ ਸਿੰਘ):** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ। ਅਸੀਂ ਜੋ ਇਹ ਬਿਲ ਵਿਧਾਨ ਸਭਾ ਵਿਚ ਅਮਲੀ ਜਾਮਾ ਪਹਿਨਾਉਣ ਲਈ ਲਿਆਂਦਾ ਹੈ, ਉਸ ਵਿਚ ਲੋਕਾਂ ਨੇ ਸਰਕਾਰ ਦਾ ਸਾਥ ਦਿੱਤਾ, ਸਹਿਯੋਗ ਦਿੱਤਾ ਹੈ। ਉਹ ਲੋਕ ਵਧਾਈ ਦੇ ਪਾਤਰ ਹਨ। ਮੇਰੇ ਸਾਹਮਣੇ ਬੈਠੇ ਦੋਸਤਾਂ ਦਾ ਤੀਹ ਸਾਲ ਰਾਜ ਰਿਹਾ ਪਰ ਉਨ੍ਹਾਂ ਦੀ ਨੀਤੀ ਇਹ ਰਹੀ ਕਿ "ਪਾੜੋ ਤੇ ਰਾਜ ਕਰੋ"। ਅਸੀਂ ਇਹ ਬਿਲ ਲਿਆ ਕੇ ਡੀਵਾਈਡ ਐਂਡ ਰੂਲ ਦੀ ਨੀਤੀ ਦੇ ਦੰਦ ਤੋੜੇ ਹਨ। (ਵਿਘਨ) (ਸ਼ੋਰ)

**Mr. Deputy Speaker :** No interruption please.

**ਵਿਕਾਸ ਮੰਤਰੀ :** ਡਿਪਟੀ ਸਪੀਕਰ ਸਾਹਿਬ, ਅਸੀਂ ਇਹ ਬਿਲ ਲਿਆਕੇ ਅੱਜ ਇਹ ਗੱਲ ਸਾਬਤ ਕੀਤੀ ਹੈ ਕਿ ਬਾਦਲ ਸਾਹਿਬ ਅਤੇ ਉਨ੍ਹਾਂ ਦੀ ਸਰਕਾਰ ਦਾ ਮੁੱਖ ਕੰਮ ਲੋਕਾਂ ਦੀ ਸੇਵਾ ਕਰਨ ਦਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਇਲੈਕਸ਼ਨਾਂ ਵਿਚ ਬਾਦਲ ਸਾਹਿਬ ਅਤੇ ਸਰਕਾਰ ਦੀ ਨੀਤੀ ਦਾ ਲੋਕਾਂ ਨੇ ਸਮਰ-ਥਨ ਕੀਤਾ ਹੈ। ਲੇਕਿਨ ਮੇਰੇ ਸਾਹਮਣੇ ਬੈਠੇ ਵੀਰ ਪ੍ਰੈਸਾਂ ਰਾਹੀਂ, ਜਲਸਿਆਂ ਰਾਹੀਂ ਬੜਾ ਸ਼ੋਰ ਮਚਾ ਰਹੇ ਹਨ। ਪੰਜਾਬ ਦੇ ਲੋਕਾਂ ਨੇ ਪੁਰ ਅਮਨ ਤਰੀਕੇ ਦੇ ਨਾਲ ਪੰਜਾਬ ਦੇ ਵਾਤਾਵਰਣ ਨੂੰ ਬਦਲ ਦਿੱਤਾ ਅਤੇ ਇਨ੍ਹਾਂ ਲੋਕਾਂ ਦਾ ਭੋਗ ਪਾ ਦਿੱਤਾ ਹੈ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ** ** **

**Mr. Deputy Speaker :** Please take your seat. ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਵਿਕਾਸ ਮੰਤਰੀ :** ਡਿਪਟੀ ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਪੰਚਾਇਤੀ ਰਾਜ ਸਬੰਧੀ ਆਪਣੀ ਰਿਪੋਰਟ ਦੇਣ ਲਈ ਸ੍ਰੀ ਅਸ਼ੋਕ ਮਹਿਤਾ ਕਮੇਟੀ ਬਣਾਈ ਹੈ। ਅੱਜ ਮੈਨੂੰ ਹਾਊਸ ਦੇ ਵਿਚ ਇਹ ਗੱਲ ਦੱਸਣ ਵਿਚ ਖੁਸ਼ੀ ਪ੍ਰਾਪਤ ਹੋ ਰਹੀ ਹੈ ਕਿ ਅਸ਼ੋਕ ਮਹਿਤਾ ਦੀ ਰਿਪੋਰਟ ਦੀਆਂ ਬਹੁਤ ਸਾਰੀਆਂ ਧਾਰਾਵਾਂ ਇਸ ਬਿਲ ਵਿਚ ਸ਼ਾਮਲ ਕੀਤੀਆਂ ਗਈਆਂ ਹਨ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਹਰੀਜਨ ਅਤੇ ਗੈਰ-ਹਰੀਜਨਾਂ ਵਿਚ ਜਦੋਂ ਸਾਡੇ ਇਹ ਭਰਾ (ਸਾਹਮਣੇ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਵਿਤਕਰਾ ਪਾਉਂਦੇ ਸੀ, ਲੜਾਈ ਪਾਉਂਦੇ ਸੀ ਆਪ-ਣੀਆਂ ਵੋਟਾਂ ਲੈਣ ਵਾਸਤੇ, ਅਸੀਂ ਉਸ ਨੂੰ ਖਤਮ ਕੀਤਾ ਹੈ। ਇਨ੍ਹਾਂ ਚੋਣਾਂ ਨੇ ਸਾਬਤ ਕੀਤਾ ਹੈ ਕਿ ਕਈ ਪਿੰਡਾਂ ਵਿਚ ਪਿੰਡਾਂ ਦੀ ਗੈਰ ਹਰੀਜਨ ਆਬਾਦੀ ਨੇ ਪਿੰਡ ਦੇ ਮੁਖੀ ਹਰੀਜਨ ਨੂੰ ਅਧਿਕਾਰ ਦਿੱਤਾ ਹੈ ਕਿ ਲੈ ਭਰਾ ਤੂੰ ਪੰਚਾਇਤ ਨੂੰ ਨੌਮੀਨੇਟ ਕਰ ਦੇ। ਉਸ ਹਰੀਜਨ ਨੇ ਸਾਰੀ ਪੰਚਾਇਤ ਨਾਮਜ਼ਦ ਕੀਤੀ ਹੈ। ਅੱਜ ਇਹ ਉਨ੍ਹਾਂ ਨਾਲ ਬੜੀ ਭਾਰੀ ਹਮਦਰਦੀ ਦਿਖਾਉਂਦੇ ਹਨ। ਉਨ੍ਹਾਂ ਲਈ ਮਗਰਮੱਛ ਦੇ ਅਥਰੂ ਵਗਾਉਂਦੇ ਹਨ। ਮੈਂ ਇੱਕ ਗਲ ਦੱਸਣਾ ਚਾਹੁੰਦਾ ਹਾਂ। ਜਦੋਂ ਪਿਛੇ ਜਿਹੇ ਬਾਈ ਇਲੈਕਨਜ਼ ਹੋਏ ਹਲਕਾ ਅਨੰਦਪੁਰ ਸਾਹਿਬ ਤੋਂ ਅਕਾਲੀ-ਜਨਤਾ ਵੱਲੋਂ ਇੱਕ ਸਰਦਾਰ ਮਾਧੋ ਸਿੰਘ ਨੂੰ ਜਨਰਲ ਸੀਟ ਲਈ ਖੜਾ ਕੀਤਾ ਗਿਆ (ਵਿਘਨ) ਉਹ ਹਰੀਜਨ ਸਨ। ਅਗਰ ਇਨ੍ਹਾਂ ਦੇ ਮਨ ਵਿਚ ਜ਼ਰਾ ਜਿੰਨੀ ਵੀ ਹਰੀਜਨਾਂ ਲਈ ਹਮਦਰਦੀ ਹੁੰਦੀ ਤਾਂ ਇਹ ਆਪਣੇ ਕੈਂਡੀਡੇਟ ਨੂੰ ਵਿਦਡਰਾ ਕਰ ਲੈਂਦੇ। ਲੇਕਿਨ ਇਨ੍ਹਾਂ ਨੇ ਉਸ ਅਕਾਲੀ-ਜਨਤਾ ਕੈਂਡੀਡੇਟ ਦੀ ਡੱਟ ਕੇ ਵਿਰੋਧਤਾ ਕੀਤੀ। ਲੇਕਿਨ ਉਸ ਹਲਕੇ ਦੇ ਬੰਦਿਆਂ ਨੇ ਇਨ੍ਹਾਂ ਦੇ ਮੂੰਹ ਤੇ ਥੱਪੜ ਮਾਰਿਆ ਔਰ ਇਨ੍ਹਾਂ ਦੇ ਕੈਂਡੀਡੇਟ ਨੂੰ ਹਰਾ ਦਿੱਤਾ (ਵਿਘਨ)

(ਇਸ ਸਮੇਂ ਬੈਠੇ ਬੈਠੇ ਕੁਝ ਮਾਨਯੋਗ ਮੈਂਬਰ ਸਾਹਿਬਾਨ ਬੋਲ ਰਹੇ ਸਨ **)

**Expunged as ordered by the Chair.

RESUMPTION OF DISCUSSION ON RESOLUTION UNDER ARTICLE 213(2)(A) (4)79 DISAPPROVING THE PUNJAB GRAM PANCHAYAT (AMENDMENT) ORDINANCE 1978 (PUNJAB ORDINANCE NO. 8 OF 1978), AND THE PUNJAB GRAM PANCHAYAT (AMENDMENT) BILL, 1978

**ਸ੍ਰੀ ਡਿਪਟੀ ਸਪੀਕਰ :** ਬੈਠੇ ਬੈਠੇ ਮਾਨਯੋਗ ਮੈਂਬਰ ਜੋ ਕੁਝ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਏ।

**ਵਿਕਾਸ ਮੰਤਰੀ:** ਆਪੋਜ਼ੀਸ਼ਨ ਦੇ ਲੀਡਰ ਨੇ ਕੁਝ ਗੱਲਾਂ ਦਾ ਜ਼ਿਕਰ ਕੀਤਾ। ਪੰਚਾਇਤਾਂ ਦੀ ਮਾਲੀ ਹਾਲਤ ਸਬੰਧੀ ਵੀ ਗਲ ਕੀਤੀ ਹੈ। ਇਹ ਪਹਿਲਾ ਮੌਕਾ ਹੈ। ਇਨ੍ਹਾਂ ਨੇ ਵੀ ਰਾਜ ਕੀਤਾ ਔਰ ਪੰਜਾਬ ਵਿਚ ਕਦੇ ਵੀ 10 ਫੀਸਦੀ ਤੋਂ ਵੱਧ ਮਾਲੀ ਮਦਦ ਕਰਨ ਵਾਸਤੇ ਇਨ੍ਹਾਂ ਨੇ ਨਹੀਂ ਸੋਚਿਆ। ਲੇਕਿਨ ਬਾਦਲ ਸਾਹਿਬ ਦੀ ਸਰਕਾਰ ਨੂੰ ਕਰੈਡਿਟ ਜਾਂਦਾ ਹੈ ਕਿ ਹਣ ਮਾਲੀਏ ਦੀ ਰੇਸ਼ੋ 10 ਫੀ ਸਦੀ ਤੋਂ ਵਧਾਕੇ 40% ਕਰ ਦਿਤੀ ਗਈ ਹੈ। ਇਸ ਦੇ ਨਾਲ ਇਹ ਵੀ ਬੜਾ ਐਕਟਿਵਲੀ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਪੰਚਾਇਤਾਂ ਦੇ ਮਾਲੀ ਸਾਧਨ ਹੋਰ ਵਧਾ ਕੇ ਇਨ੍ਹਾਂ ਨੂੰ ਪਿੰਡਾਂ ਦੇ ਵਿਕਾਸ ਕਰਨ ਯੋਗ ਬਣਾਇਆ ਜਾਵੇ।

ਇਥੇ ਬੜਾ ਸ਼ੋਰ ਮਚਾਇਆ ਗਿਆ ਹੈ ਕਿ ਚੋਣਾਂ ਵਿਦਾਊਟ ਫੀਅਰ ਨਹੀਂ ਹੋਈਆਂ ਹਨ। ਹੋਰ ਵੀ ਬੜੀਆਂ ਗਲਾਂ ਕੀਤੀਆਂ ਗਈਆਂ ਹਨ। ਲੇਕਿਨ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿਚੋਂ ਇੱਕ ਮਿਸਾਲ ਵੀ ਅਜਿਹੀ ਦਸ ਦਿਉ ਜਿਥੇ ਕਿ ਕਿਸੇ ਕੈਂਡੀਡੇਟ ਨੂੰ ਗਿਰਫਤਾਰ ਕਰਕੇ ਜੇਲ੍ਹ ਵਿਚ ਬੰਦ ਕੀਤਾ ਹੋਵੇ। ਲੇਕਿਨ 1972 ਦੀਆਂ ਚੋਣਾਂ ਦਾ ਨਤੀਜਾ ਵੇਖੋ ਜਦੋਂ ਕਿ ਪੰਜਾਬ ਵਿਚ ਕਾਂਗਰਸ ਦਾ ਰਾਜ ਸੀ। ਇਨ੍ਹਾਂ ਨੇ ਉਸ ਵੇਲੇ ਝੂਠੇ ਮੁਕੱਦਮੇ ਬਣਾ ਕੇ ਅਕਾਲੀਆਂ ਨੂੰ ਗਿਰਫਤਾਰ ਕੀਤਾ ਸੀ (ਸ਼ੇਮ, ਸ਼ੇਮ) ਬਲਾਕ ਸੰਮਤੀ ਦੇ ਮੈਂਬਰਾਂ ਨੂੰ ਚੁਕ ਕੇ ਲੈ ਗਏ ਸੀ (ਵਿਘਨ) (ਇਸ ਵੇਲੇ ਗਿਆਨੀ ਕੁੰਦਨ ਸਿੰਘ ਪਤੰਗ ਵਲੋਂ ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ:** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇੱਕ ਵੀ ਮਿਸਾਲ ਦਿਉ। ਵੀਰ ਦੇਵਿੰਦਰ ਦੀ ਮਿਸਾਲ ਇਨ੍ਹਾਂ ਦੇ ਸਾਹਮਣੇ ਪਈ ਹੈ। ਇਹ ਗਲਤ ਬਿਆਨੀ ਕਰ ਰਹੇ ਹਨ। (ਵਿਘਨ)

**ਵਿਕਾਸ ਮੰਤਰੀ :** ਮੈਂ ਬੇਨਤੀ ਕਰਾਂਗਾ ਕਿ ਸਾਰੇ ਪੰਜਾਬ ਵਿਚ ਇਹ ਮੇਰੇ ਆਪੋਜ਼ੀਸ਼ਨ ਦੇ ਭਰਾ ਇੱਕ ਮਿਸਾਲ ਵੀ ਦੇ ਦੇਣ (ਵਿਘਨ) ਜੋ ਕਿਸੇ ਕੈਂਡੀਡੇਟ ਨੂੰ ਜੇਲ੍ਹ ਵਿਚ ਬੰਦ ਕਰਕੇ ਚੋਣ ਤੋਂ ਰੋਕਿਆ ਹੋਵੇ।

ਮੈਂ ਧੰਨਵਾਦੀ ਹਾਂ ਟਪਿਆਲਾ ਸਾਹਿਬ ਦਾ ਜਿਨ੍ਹਾਂ ਨੇ ਇਸ ਬਿਲ ਦਾ ਸਮਰਥਨ ਕੀਤਾ ਹੈ। ਮੇਰੇ ਵੀਰ ਕਨੇਡੀਅਨ ਦਾ ਵੀ ਦਿਲ ਕਰਦਾ ਸੀ ਕਿ ਉਹ ਵੀ ਖੁਲਦਿਲੀ ਨਾਲ ਇਸ ਬਿਲ ਦੀ ਹਮਾਇਤ ਕਰਦਾ ਪਰ ਉਨ੍ਹਾਂ ਨੇ ਦਬੀ ਜ਼ਬਾਨ ਨਾਲ ਇਸ ਬਿਲ ਦੀ ਹਮਾਇਤ ਕੀਤੀ ਹੈ। ਪੰਜਾਬ ਸਰਕਾਰ ਨੇ ਜੋ ਅੱਜ ਦਾ ਮਹੌਲ ਕ੍ਰੀਏਟ ਕੀਤਾ ਹੈ ਪੰਜਾਬ ਵਿਚ, ਇਸ ਮਹੌਲ ਨੂੰ ਬਨਾਉਣ ਲਈ ਮੈਨੂੰ ਲਗਾਤਾਰ ਇੱਕ ਸਾਲ ਪੂਰੀ ਮਿਹਨਤ ਕਰਨੀ ਪਈ ਹੈ। ਪੰਜਾਬ ਵਿਚ ਲਗ-ਭਗ 40 ਵਡੇ ਸਮਾਗਮਾਂ ਵਿਚ ਵੱਖੋ ਵੱਖ ਜ਼ਿਲ੍ਹਿਆਂ ਵਿਚ ਜਾ ਕੇ ਜਨਤਾ ਕੋਲੋਂ ਇਹ ਗਲ ਪੁੱਛੀ ਕਿ ਬਾਦਲ ਸਰਕਾਰ ਦਾ ਵਿਚਾਰ ਹੈ ਕਿ ਪੰਚਾਇਤਾਂ ਦੀਆਂ ਚੋਣਾਂ ਕਰਕੇ ਪੰਚਾਇਤਾਂ ਕੋਲੋਂ ਸਰਪੰਚਾਂ ਦੀ ਚੋਣ ਕਰਾਈ ਜਾਏ। ਜਦ ਮੈਂ ਇਹ ਗਲ ਕਹਿੰਦਾ ਸੀ ਪਬਲਿਕ ਮੀਟਿੰਗ ਵਿਚ ਔਰ ਲੋਕਾਂ ਕੋਲੋਂ ਮੈਂ ਜਦੋਂ ਇਸ ਬਾਰੇ ਪੁੱਛਦਾ ਸੀ ਤਾਂ ਲੋਕ ਜੈਕਾਰਾ ਮਾਰ ਕੇ 'ਹਾਂ' ਵਿਚ ਜਵਾਬ ਦਿੰਦੇ ਸੀ। ਅਸੀਂ ਜੋ ਪੰਚਾਇਤੀ ਕਾਨੂੰਨ ਵਿਚ ਸੋਧਾਂ ਕੀਤੀਆਂ ਹਨ ਜੋ ਇਲੈਕਸ਼ਨ ਸਿਸਟਮ ਵਿਚ ਚੇਂਜ ਕੀਤੀ ਹੈ ਇਹ ਪੰਜਾਬ ਦੇ ਲੋਕਾਂ ਦੀ ਮਰਜ਼ੀ ਦੇ ਮੁਤਾਬਿਕ ਹੀ ਕੀਤੀ ਹੈ ਔਰ ਸੈਂਟ ਪਰਸੈਂਟ ਪੰਜਾਬ ਦੇ ਲੋਕ ਸਾਡੇ ਨਾਲ ਹਨ (ਵਿਘਨ)।

[ਵਿਕਾਸ ਮੰਤਰੀ]

ਜਿਥੋਂ ਤਕ ਤੁਅੱਲਕ ਹੈ ਕਿ ਪੰਚਾਇਤੀ ਇਲੈਕਸ਼ਨਜ਼ ਫਰੀ ਐਂਡ ਵਿਦਆਊਟ ਫੀਅਰ ਹੋਣ, ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਕੱਤਰ ਤੋਂ ਲੈ ਕੇ ਡੀ. ਡੀ. ਪੀ. ਓ ਤਕ ਜਿੰਨੇ ਵੀ ਇਸ ਮਹਿਕਮੇ ਨਾਲ ਸਬੰਧ ਰਖਦੇ ਹਨ ਉਨ੍ਹਾਂ ਸਾਰਿਆਂ ਕਰਮਚਾਰੀਆਂ ਨੂੰ ਬੁਲਾਕੇ ਸੈਮੀਨਾਰ ਕਰਕੇ ਹਦਾਇਤਾਂ ਕੀਤੀਆਂ ਕਿ ਚੋਣਾਂ ਫਰੀ ਐਂਡ ਵਿਦਆਉਟ ਫੀਅਰ ਕਰਾਉਣੀਆਂ ਚਾਹੀਦੀਆਂ ਹਨ। ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਇਲੈਕਸ਼ਨਜ਼ ਵਿਚ ਜਿਥੋਂ ਕਿਤੋਂ ਵੀ ਕੋਈ ਸ਼ਿਕਾਇਤ ਆਈ ਕਿ ਕਿਸੇ ਕਰਮਚਾਰੀ ਨੇ ਇਸ ਹੁਕਮ ਦੀ ਪਾਲਣਾ ਨਹੀਂ ਕੀਤੀ ਤਾਂ ਉਸ ਨੂੰ ਮੈਂ ਮੁਅੱਤਲ ਕਰ ਦਿੱਤਾ। ਜਿੱਥੇ ਕਿਸੇ ਨੇ ਧੜੇਬਾਜ਼ੀ ਕੀਤੀ ਉਥੇ ਇਲੈਕਸ਼ਨਜ਼ ਦੀ ਤਾਰੀਖ ਬਦਲ ਕੇ ਠੀਕ ਤਰ੍ਹਾਂ ਨਾਲ ਕਰਾਈਆਂ ਹਨ। ਕਾਂਗਰਸ ਪਾਰਟੀ ਦੇ ਇੱਕ ਵੱਡੇ ਨੇਤਾ, ਉਨ੍ਹਾਂ ਦਾ ਨਾਂ ਮੈਂ ਹੁਣ ਨਹੀਂ ਦੱਸਣਾ ਚਾਹੁੰਦਾ, ਮੇਰੇ ਕੋਲ ਆਏ ਕਿ ਮੇਰੇ ਪਿੰਡ ਵਿਚ ਧੱਕਾ ਹੋ ਰਿਹਾ ਹੈ, ਬੇਇਨਸਾਫੀ ਹੋ ਰਹੀ ਹੈ (ਵਿਘਨ) ਸਾਬਕਾ ਵਜ਼ੀਰ ਕਾਂਗਰਸ ਦੇ ਮੇਰੇ ਪਾਸ ਆਏ ਸੀ, ਉਨ੍ਹਾਂ ਨੇ ਕਿਹਾ ਸੀ ਕਿ ਮੇਰੇ ਪਿੰਡ ਵਿਚ ਮੇਰੇ ਰਿਸ਼ਤੇਦਾਰਾਂ ਨਾਲ ਬੇਇਨਸਾਫੀ ਹੋ ਰਹੀ ਹੈ। ਇਸ ਲਈ ਇਨਕੁਆਇਰੀ ਹੋਣੀ ਚਾਹੀਦੀ ਹੈ ਤਾਂ ਇਨਕੁਆਇਰੀ ਕਰਾਉਣ ਤੋਂ ਬਾਅਦ ਦੁਬਾਰਾ ਇਲੈਕਸ਼ਨ ਕਰਾਉਣ ਦਾ ਪਰਬੰਧ ਕੀਤਾ। ਇਸ ਲਈ ਹਰ ਤਰੀਕੇ ਨਾਲ ਫਰੀ ਐਂਡ ਵਿਦਆਊਟ ਫੀਅਰ ਇਲੈਕਸ਼ਨਜ਼ ਕਰਾਉਣ ਦਾ ਯਤਨ ਕੀਤਾ ਗਿਆ ਹੈ। ਮੈਂ ਵਿਕਾਸ ਡਿਪਾਰਟਮੈਂਟ ਦੇ ਸਾਰੇ ਅਫ਼ਸਰਾਂ ਨੂੰ ਵਧਾਈ ਦਿੰਦਾ ਹਾਂ ਕਿ ਮੇਰੇ ਇਸ ਨਿਸ਼ਾਨੇ ਨੂੰ ਪੂਰਾ ਕਰਨ ਲਈ ਉਨ੍ਹਾਂ ਨੇ ਆਪਣਾ ਪੂਰਾ ਸਹਿਯੋਗ ਦਿੱਤਾ ਹੈ।

ਡਿਪਟੀ ਸਪੀਕਰ ਸਾਹਿਬ, ਇੱਕ ਦਿਨ ਰਾਤ ਦੇ ਡੇਢ ਵਜੇ ਇੱਕ ਜ਼ਿਲ੍ਹਾ ਹੈਡ ਕੁਆਰਟਰ ਤੋਂ ਟੈਲੀਫੋਨ ਆਇਆ ਕਿ ਫਲਾਣੇ ਪਿੰਡ ਵਿਚ ਕਾਗਜ਼ ਦਾਖਲ ਹੋਣ ਵਿਚ ਬੇਇਨਸਾਫੀ ਹੋਈ ਹੈ। ਹਰੀਜਨਾਂ ਦੇ ਪੇਪਰ ਦਾਖਲ ਨਹੀਂ ਹੋ ਸਕੇ। ਸਵੇਰੇ ਵੋਟਾਂ ਪੈਣੀਆਂ ਹਨ। ਰਾਤ ਦੇ ਦੋ ਵਜੇ ਡੀ. ਸੀ ਨੂੰ ਮੈਂ ਟੈਲੀਫੋਨ ਤੇ ਕਿਹਾ ਕਿ ਉਥੇ ਚੋਣ ਮੁਲਤਵੀ ਕਰ ਦਿਉ। ਇਨਕੁਆਇਰੀ ਕਰਾਕੇ ਔਰ ਤਸੱਲੀ ਕਰਕੇ ਫਿਰ ਚੋਣ ਕਰਾਈ ਜਾਏ (ਥੰਪਿੰਗ)

ਇਥੇ ਸ਼ੋਰ ਮਚਾਇਆ ਗਿਆ ਹੈ ਕਿ ਇਨਡਾਇਰੈਕਟ ਇਲੈਕਸ਼ਨਜ਼ ਕਰਾਈਆਂ ਗਈਆਂ ਹਨ। ਸਾਡੇ ਸਤਿਕਾਰ ਯੋਗ ਆਪੋਜ਼ੀਸ਼ਨ ਦੇ ਨੇਤਾ ਜੀ ਨੇ ਪਿਛਲੇ ਸੈਸ਼ਨ ਵਿਚ ਕਿਹਾ ਸੀ ਕਿ ਅਗਰ ਤੁਸੀਂ ਪੰਜਾਬ ਵਿਚ ਇਨਡਾਇਰੈਕਟ ਚੋਣਾਂ ਕਰਾਈਆਂ ਤਾਂ ਅਸੀਂ ਵਿਧਾਨ ਸਭਾ ਵਿਚ ਬਿਲ ਪਾਸ ਨਹੀਂ ਹੋਣ ਦਿਆਂਗੇ। ਪਰ ਮੈਨੂੰ ਖੁਸ਼ੀ ਹੈ ਅੱਜ ਸਾਡੇ ਆਪੋਜ਼ੀਸ਼ਨ ਦੇ ਨੇਤਾ ਨੇ ਇਹ ਮਹਿਸੂਸ ਕੀਤਾ ਹੈ ਕਿ ਇਹ ਬਿੱਲ ਠੀਕ ਬਣਿਆਂ ਹੈ। ਲੋਕਾਂ ਨੇ ਇਸਦਾ ਸਮਰਥਨ ਕੀਤਾ ਹੈ ਅਤੇ ਚੋਣਾਂ ਠੀਕ ਢੰਗ ਨਾਲ ਹੋਈਆਂ ਹਨ। ਡਿਪਟੀ ਸਪੀਕਰ ਸਾਹਿਬ, ਇਥੇ ਨੋ ਆਬਜੈਕਸ਼ਨ ਸਰਟੀਫੀਕੇਟ ਦਾ ਬੜਾ ਜ਼ਿਕਰ ਆਇਆ। ਬੀ. ਡੀ. ਓ. ਦਾ ਜ਼ਿਕਰ ਆਇਆ। ਡਿਪਟੀ ਸਪੀਕਰ ਸਾਹਿਬ, ਮੈਂ ਮਿਸਾਲਾਂ ਕੋਟ ਕਰ ਸਕਦਾ ਹਾਂ। (ਵਿਘਨ) ਮੈਂ ਦੱਸਦਾ ਹਾਂ ਕਿ ਜਦ ਤੋਂ ਪੰਚਾਇਤਾਂ ਦੀਆਂ ਚੋਣਾਂ ਹੁੰਦੀਆਂ ਰਹੀਆਂ ਹਨ, ਪੰਜ ਸਾਲ ਦੇ ਬਾਅਦ ਨਵੀਆਂ ਚੋਣਾਂ ਤੋਂ ਬਾਅਦ ਕਦੇ ਕਿਸੇ ਪੁਰਾਣੇ ਸਰਪੰਚ ਨੇ ਨਵੇਂ ਬਣੇ ਸਰਪੰਚ ਨੂੰ ਕੈਸ਼ ਨਹੀਂ ਦਿੱਤਾ ਅਤੇ ਨਾ ਹੀ ਨਵੇਂ ਬਣੇ ਸਰਪੰਚ ਦੇ ਰਿਕਾਰਡ ਹਵਾਲੇ ਕੀਤਾ। ਜਿਹੜਾ ਨਵਾਂ ਸਰਪੰਚ ਬਣਦਾ ਸੀ ਉਹ ਨਵੀਆਂ ਕਿਤਾਬਾਂ ਲੈ ਕੇ ਆਪਣਾ ਕੰਮ ਸ਼ੁਰੂ ਕਰਦਾ ਸੀ। ਪਰ ਅਸੀਂ ਜਿਹੜਾ ਸਿਸਟਮ ਬਣਾਇਆ ਉਸ ਦੇ ਨਾਲ ਅੱਜ ਪੰਜਾਬ ਦੀਆਂ ਪੰਚਾਇਤਾਂ ਦੇ ਲੱਖਾਂ ਰੁਪਏ ਦੇ ਬਕਾਏ ਵਸੂਲ ਹੋਏ ਅਤੇ ਸਰਪੰਚਾਂ ਕੋਲ ਜਿਹੜਾ ਰਿਕਾਰਡ ਸੀ ਉਹ ਵਸੂਲ ਹੋਇਆ। ਉਨ੍ਹਾਂ ਲੋਕਾਂ ਨੂੰ, ਸਰਪੰਚਾਂ ਨੂੰ ਨੋ ਆਬਜੈਕਸ਼ਨ ਸਰਟੀਫੀਕੇਟ ਨਹੀਂ ਦਿਤੇ ਗਏ ਜਿਨ੍ਹਾਂ ਦੇ ਜ਼ਿੰਮੇ ਬਣਦੀ ਰਕਮ ਉਨ੍ਹਾਂ ਨੇ ਜਮਾਂ ਨਹੀਂ ਕਰਵਾਈ ਅਤੇ ਰਿਕਾਰਡ ਜਮ੍ਹਾਂ ਨਹੀਂ ਕਰਵਾਇਆ। ਸਾਡੇ ਆਪੋਜ਼ੀਸ਼ਨ ਦੇ ਲੀਡਰ ਨੇ ਸੁਲਤਾਨਪੁਰ ਦਾ ਜ਼ਿਕਰ ਕੀਤਾ ਹੈ ਪਰ ਉਨ੍ਹਾਂ ਨੇ ਕਿਸੇ ਆਦਮੀ ਦਾ ਜ਼ਿਕਰ ਨਹੀਂ ਕੀਤਾ ਜਿਸ ਨੂੰ ਨੋ ਆਬਜੈਕਸ਼ਨ ਸਰਟੀਫੀਕੇਟ ਨਹੀਂ ਦਿੱਤਾ ਗਿਆ। ਮੈਂ ਕਹਿੰਦਾ

ਹਾਂ ਕਿ ਦੋ ਕੁੱਡ ਗੋ ਟੂ ਦੀ ਹਾਈ ਕੋਰਟ। ਉਨ੍ਹਾਂ ਦੇ ਜ਼ਿੰਮੇ ਪੰਚਾਇਤ ਦਾ 25-25 ਹਜ਼ਾਰ ਰੁਪਿਆ ਬਕਾਇਆ ਸੀ। ਸਰਪੰਚ ਪੰਚਾਇਤ ਦੀ ਜ਼ਮੀਨ ਠੇਕੇ ਤੇ ਦੇ ਕੇ ਰੁਪਿਆ ਖਾਂਦੇ ਰਹੇ ਅਤੇ ਲੀਜ਼ ਰਜਿਸਟਰ ਪੇਸ਼ ਨਹੀਂ ਕੀਤਾ। ਇਸ ਲਈ ਅਜਿਹੇ ਸਰਪੰਚ ਨੂੰ ਨੋ ਆਬਜੈਕਸ਼ਨ ਸਰਟੀਫੀਕੇਟ ਕਿਸ ਤਰ੍ਹਾਂ ਦਿੱਤਾ ਜਾ ਸਕਦਾ ਸੀ। ਜੇ ਉਹ ਸਮਝਦੇ ਹਨ ਕਿ ਉਨ੍ਹਾਂ ਨਾਲ ਕੋਈ ਧੱਕਾ ਹੋਇਆ ਹੈ ਤਾਂ ਉਹ ਹਾਈ ਕੋਰਟ ਵਿਚ ਜਾ ਸਕਦੇ ਹਨ। ਪਰ ਉਹ ਹਾਈ ਕੋਰਟ ਵਿਚ ਗਏ। ਜਦ ਵਕੀਲ ਨੂੰ ਸਾਰੇ ਕੇਸ ਬਾਰੇ ਦੱਸਿਆ ਗਿਆ ਤਾਂ ਉਸ ਨੇ ਜਵਾਬ ਦੇ ਦਿਤਾ ਕਿ ਤੁਹਾਡੇ ਕੋਈ ਪੈਰ ਨਹੀਂ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਆਦਮੀ ਐਸੇ ਮਗਰਮੱਛ ਹਨ ਜਿਨ੍ਹਾਂ ਦੇ ਜ਼ਿੰਮੇ ਲੱਖ ਲੱਖ ਰੁਪਿਆ ਪੰਚਾਇਤ ਦਾ ਹੈ। ਉਨ੍ਹਾਂ ਨੇ ਇਹ ਬਕਾਇਆ ਰੁਪਿਆ ਨਹੀਂ ਦਿੱਤਾ ਅਤੇ ਇਸੇ ਕਰਕੇ ਨੋ ਆਬਜੈਕਸ਼ਨ ਸਰਟੀਫੀਕੇਟ ਨਹੀਂ ਮਿਲੇ। ਮੈਨੂੰ ਖੁਸ਼ੀ ਹੈ ਕਿ ਪੰਜਾਬ ਦੀ ਜਨਤਾ ਨੇ ਇਨ੍ਹਾਂ ਚੋਣਾਂ ਵਿਚ 80 ਪ੍ਰਤੀਸ਼ਤ ਨਵੇਂ ਚਿਹਰੇ ਲਿਆਂਦੇ ਹਨ ਅਤੇ ਪੁਰਾਣੇ ਟਾਊਟ, ਪੁਰਾਣੇ ਸਮਗਲੱਰਜ਼ ਅਤੇ ਪੁਰਾਣੇ ਕੁਰੱਪਟ ਲੋਕਾਂ ਨੂੰ ਥੱਪੜ ਮਾਰ ਕੇ ਲਾਂਭੇ ਕਰ ਦਿਤਾ ਹੈ।

**ਚੌਧਰੀ ਕਾਂਸ਼ੀ ਰਾਮ** : ** ** **

**Mr. Deputy Speaker** : I am sorry. This is no point of order.

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਜਦੋਂ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਦੀ ਸਰਕਾਰ ਸੀ ਅਤੇ ਉਦੋਂ ਪੰਚਾਇਤਾਂ ਦੇ ਜਿਹੜੇ ਨਤੀਜੇ ਸਨ ਉਨ੍ਹਾਂ ਦਾ ਸਾਡੇ ਸਮੇਂ ਹੋਈਆਂ ਇਲੈਕਸ਼ਨਾਂ ਦੇ ਨਤੀਜਿਆਂ ਨਾਲ ਮੁਕਾਬਲਾ ਕਰਨ ਲੱਗਾ ਹਾਂ। ਹੁਣ ਪੰਜਾਬ ਵਿਚ 10,611 ਪੰਚਾਇਤਾਂ ਹਨ ਜਦ ਕਿ 1972 ਵਿਚ 9432 ਪੰਚਾਇਤਾਂ ਸਨ। ਹੁਣ 10,378 ਪੰਚਾਇਤਾਂ ਦੀਆਂ ਚੋਣਾਂ ਹੋਈਆਂ ਪਰ ਇਨ੍ਹਾਂ ਦੇ ਵੇਲੇ 9369 ਪੰਚਾਇਤਾਂ ਦੀਆਂ ਚੋਣਾਂ ਹੋਈਆਂ ਹਨ। 233 ਪੰਚਾਇਤਾਂ ਦੀਆਂ ਚੋਣਾਂ ਬਾਕੀ ਹੋਣੀਆਂ ਹਨ। ਇਸ ਦੇ ਇਲਾਵਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਵਿਚ ਡਿਪਟੀ ਕਮਿਸ਼ਨਰਾਂ ਨੂੰ ਕਿਹਾ ਅਗਰ ਕਿਸੇ ਪਿੰਡ ਦੇ ਲੋਕ ਹੜ੍ਹ ਦੀ ਮਾਰ ਥੱਲੇ ਆ ਗਏ ਹਨ ਅਤੇ ਉਹ ਮੰਗ ਕਰਦੇ ਹਨ ਕਿ ਚੋਣ ਮੁਲਤਵੀ ਕੀਤੀ ਜਾਵੇ ਤਾਂ ਉਹ ਮੁਲਤਵੀ ਕੀਤੀ ਜਾਵੇ। ਐਸੀਆਂ 233 ਪੰਚਾਇਤਾਂ ਹਨ। ਡਿਪਟੀ ਸਪੀਕਰ ਸਾਹਿਬ, 3,969 ਐਸੀਆਂ ਪੰਚਾਇਤਾਂ ਪੰਜਾਬ ਵਿਚ ਚੁਣੀਆਂ ਗਈਆਂ ਜਿਥੇ ਪੰਚ ਅਤੇ ਸਰਪੰਚ ਨੂੰ ਲੋਕਾਂ ਨੇ ਮੁਤਫਿੱਕਾ ਤੌਰ ਤੇ ਚੁਣਿਆ (ਤਾੜੀਆਂ) ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਦੇ ਵੇਲੇ ਜਦ ਕਿ ਇਨ੍ਹਾਂ ਦੀ ਨੀਤੀ ਸੀ ਕਿ ਪਾੜੋ ਅਤੇ ਰਾਜ ਕਰੋ, ਉਦੋਂ ਕੇਵਲ 2,643 ਮੁਤਫਿੱਕਾ ਤੌਰ ਤੇ ਚੁਣੇ ਗਏ। (ਵਿਘਨ) ਡਿਪਟੀ ਸਪੀਕਰ ਸਾਹਿਬ, ਪਿੰਡਾਂ ਦੇ ਲੋਕਾਂ ਨੇ ਜਿਥੇ ਸਰਪੰਚਾਂ ਨੂੰ ਸਰਬਸੰਮਤੀ ਨਾਲ ਚੁਣਿਆ ਉਹ 4,006 ਪੰਚਾਇਤਾਂ ਹਨ। ਪਰ ਇਨ੍ਹਾਂ ਦੇ ਵੇਲੇ ਕੇਵਲ 260 ਚੁਣੇ ਗਏ। (ਤਾੜੀਆਂ) (ਵਿਘਨ) ਤੁਸੀਂ ਜ਼ਰਾ ਸੁਣ ਲਵੋ ਦਿਲ ਥਾਮ ਕੇ ਮੇਰੀ ਬਾਤ। (ਹਾਸਾ) ਇਹ ਜਿਹੜੇ ਹਰੀਜਨਾਂ ਦੇ ਬੜੇ ਹਮਦਰਦ ਬਣਦੇ ਹਨ, ਇਸ ਬਾਰੇ ਮੈਂ ਹੁਣ ਦੱਸਦਾ ਹਾਂ। ਅਸੀਂ 1,121 ਹਰੀਜਨ ਸਰਪੰਚ ਬਣਾਏ ਹਨ। (ਤਾੜੀਆਂ) ਇਹ ਜੋ ਹਰੀਜਨਾਂ ਦੇ ਵੱਡੇ ਮੁਦੱਈ ਬਣਦੇ ਹਨ, ਇਨ੍ਹਾਂ ਦੇ ਸਮੇਂ ਵਿਚ ਹਰੀਜਨ ਕੇਵਲ 456 ਸਰਪੰਚ ਬਣੇ ਸਨ। ਇਸ ਤੋਂ ਇਲਾਵਾ ਇਹ ਜਿਹੜਾ ਸਾਡੇ ਵੀਕਰ ਸੈਕਸ਼ਨ ਹੈ, ਇਹ ਜਿਹੜੀਆਂ ਸਾਡੀਆਂ ਭੈਣਾਂ ਹਨ ਇਹ 198 ਸਰਪੰਚ ਬਣੀਆਂ ਹਨ। (ਤਾੜੀਆਂ) ਜਦ ਕਿ ਇਨ੍ਹਾਂ ਦੇ ਰਾਜ ਵਿਚ ਕੇਵਲ 32 ਬਣੀਆਂ ਸਨ। ਇੰਦਰਾ ਗਾਂਧੀ ਦੇ ਰਾਜ ਵਿਚ ਕੇਵਲ ਇਤਨੀਆਂ ਬਣੀਆਂ ਸਨ। (ਤਾੜੀਆਂ) (ਵਿਘਨ)

**Expunged as ordered by the Chair.

[ਵਿਕਾਸ ਮੰਤਰੀ]

ਡਿਪਟੀ ਸਪੀਕਰ ਸਾਹਿਬ, ਇਥੇ ਲਾਅ ਐਂਡ ਆਰਡਰ ਬਾਰੇ ਬੜਾ ਸ਼ੋਰ ਪਾਇਆ ਗਿਆ। ਇਸ ਬਾਰੇ ਵੀ ਅੰਕੜੇ ਸੁਣ ਲਵੋ। (ਵਿਘਨ) ਡਿਪਟੀ ਸਪੀਕਰ ਸਾਹਿਬ, ਪੰਚਾਇਤ ਇਲੈਕਸ਼ਨਾਂ ਵਿਚ ਜੋ ਝਗੜੇ ਹੋਏ ਉਹ ਕੇਵਲ 15 ਹੋਏ ਹਨ। (ਵਿਘਨ)

ਸ਼੍ਰੀ ਚਮਨ ਲਾਲ : ** ** **

**Mr. Deputy Speaker** : I am sorrry. This is no point of order.

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜਿੱਥੇ ਪੰਚ ਅਤੇ ਸਰਪੰਚ ਸਰਬ-ਸੰਮਤੀ ਨਾਲ ਚੁਣੇ ਗਏ ਹਨ ਉਥੇ ਜ਼ਿਲ੍ਹਾ ਕਪੂਰਥਲਾ ਨੰਬਰ ਇਕ ਤੇ ਹੈ। (ਤਾੜੀਆਂ) ਅਤੇ ਉਸ ਦੀ ਪਰਸੈਂਟੇਜ 57.07 ਹੈ। ਦੂਸਰੇ ਨੰਬਰ ਤੇ ਜਿਹੜਾ ਜ਼ਿਲ੍ਹਾ ਆਇਆ ਹੈ ਉਸ ਦੀ ਪਰਸੈਂਟੇਜ 55.59 ਹੈ। ਤੀਸਰੇ ਨੰਬਰ ਤੇ ਜ਼ਿਲ੍ਹਾ ਹੁਸ਼ਿਆਰਪੁਰ ਹੈ ਅਤੇ ਇਥੇ ਦੀ ਪਰਸੈਂਟੇਜ 52.47 ਹੈ। ਜਿਥੇ ਸਰਬਸੰਮਤੀ ਨਾਲ ਸਰਪੰਚ ਚੁਣੇ ਗਏ ਉਥੇ ਹੁਸ਼ਿਆਰਪੁਰ ਨੰਬਰ ਇਕ ਤੇ ਹੈ ਤੇ ਉਥੇ ਦੀ 94.75 ਪਰਸੈਂਟੇਜ ਹੈ। ਕਪੂਰਥਲਾ ਨੰਬਰ ਤੇ ਹੈ ਅਤੇ ਇਥੋਂ ਦੀ ਪਰਸੈਂਟੇਜ 93.75 ਹੈ। ਅੰਮ੍ਰਿਤਸਰ ਨੰਬਰ ਤਿੰਨ ਤੇ ਹੈ ਅਤੇ ਇਥੋਂ ਦੀ ਪਰਸੈਂਟੇਜ 90.58 ਹੈ।

ਇਥੇ ਮੇਰੇ ਵੀਰ ਸਰਦਾਰ ਉਮਰਾਓ ਸਿੰਘ ਨੇ ਪੈਸਿਆਂ ਦੇ ਮੁਤਅਲਕ ਕਿਹਾ ਸੀ। ਡਿਪਟੀ ਸਪੀਕਰ ਸਾਹਿਬ ....

**ਸ਼੍ਰੀ ਡਿਪਟੀ ਸਪੀਕਰ** : ਤੁਹਾਨੂੰ ਕਿੰਨਾ ਸਮਾਂ ਹੋਰ ਚਾਹੀਦਾ ਹੈ ? ਕੀ ਤੁਸੀਂ 15 ਮਿੰਟਾਂ ਵਿਚ ਵਾਈਂਡ ਅੱਪ ਕਰ ਲਵੋਂਗੇ ? ਕੀ ਸਮਾਂ ਵਧਾ ਲਿਆ ਜਾਵੇ ?

**ਸਰਦਾਰ ਉਮਰਾਓ ਸਿੰਘ** : ਅੱਜ ਮੈਂਬਰਾਂ ਨੇ ਵਾਪਿਸ ਵੀ ਜਾਣਾ ਹੈ ਇਸ ਲਈ ਟਾਈਮ ਨਹੀਂ ਵਧਾਉਣਾ ਚਾਹੀਦਾ। (ਵਿਘਨ)

## EXTENSION OF TIME OF THE SITTING

**ਸ਼੍ਰੀ ਡਿਪਟੀ ਸਪੀਕਰ** : 15 ਮਿੰਟ ਹਾਊਸ ਦਾ ਸਮਾਂ ਵਧਾ ਦੇਈਏ, is it the pleasure of the House ?
(ਆਵਾਜ਼ਾਂ : ਹਾਂ ਜੀ।)

ਹਾਊਸ ਦਾ ਸਮਾਂ ਹਾਊਸ ਦੀ ਮਰਜ਼ੀ ਨਾਲ 15 ਮਿੰਟ ਵਧਾ ਦਿੱਤਾ ਜਾਂਦਾ ਹੈ, 1.45 ਵਜੇ ਤੱਕ ।

**ਸਰਦਾਰ ਉਮਰਾਓ ਸਿੰਘ** : ਤੁਸੀਂ ਬਗੈਰ ਕਿਸੇ ਮੋਸ਼ਨ ਦੇ ਹਾਊਸ ਦਾ ਸਮਾਂ ਆਰਬੀ-ਟਰੇਰਿਲੀ ਵਧਾ ਦਿੱਤਾ ਹੈ, ਇਹ ਠੀਕ ਨਹੀਂ ਹੈ।

**ਸ਼੍ਰੀ ਡਿਪਟੀ ਸਪੀਕਰ** : ਮੈਂ ਹਾਊਸ ਦੀ ਮਰਜ਼ੀ ਨਾਲ ਸਮਾਂ ਵਧਾਇਆ ਹੈ ।

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਤੁਸੀਂ ਰੂਲਜ਼ ਨੂੰ ਓਵਰ ਰਾਈਡ ਨਹੀਂ ਕਰ ਸਕਦੇ ।

(ਵਿਘਨ)

———

**RESOLUTION UNDER ARTICLE 213(2)(A) OF THE COSTITUTION OF INDIA DISAPPROVING THE PUNJAB GRAM PANCHAYAT (AMENDMENT) ORDIANCE, 1978 (PUNJAB ORDINANCE NO. 8 OF 1978),**

**AND**

**THE PUNJAB GRAM PANCHAYAT AMENDMENT BILL, 1978**

*(Resumption)*

**ਵਿਕਾਸ ਮੰਤਰੀ** : ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਅਗਵਾਈ ਵਿਚ ਇਹ ਜਿਹੜੀ ਸਰਕਾਰ ਚਲ ਰਹੀ ਹੈ ਇਹ ਸਰਕਾਰ ਜੋ ਕਹਿੰਦੀ ਹੈ ਉਹ ਕਰਕੇ ਦਿਖਾਉਂਦੀ ਹੈ । ਇਨ੍ਹਾਂ ਵਾਂਗਰ ਇਹ ਨਹੀਂ ਕਿ ਕਹਿਣਾ ਕੁੱਝ ਅਤੇ ਕਰਨਾ ਕੁੱਝ । ਇਹ ਅਮਲ ਕਰਨ ਵਾਲੀ ਸਰਕਾਰ ਹੈ । ਇਸ ਸਰਕਾਰ ਨੇ ਐਲਾਨ ਕੀਤਾ ਕਿ ਜਿਹੜੇ ਪਿੰਡ ਯਾ ਲੋਕ ਪੰਚ ਅਤੇ ਸਰਪੰਚ ਮੁਤਫਿੱਕਾ ਤੌਰ ਤੇ ਚੁਣਨਗੇ ਉਨ੍ਹਾਂ ਨੂੰ 5 ਹਜ਼ਾਰ ਰੁਪਿਆ ਦਿਆਂਗੇ । (ਤਾੜੀਆਂ) ਜਿਹੜੇ ਪਿੰਡ ਦੇ ਲੋਕ ਪੰਚ ਅਤੇ ਸਰਪੰਚ ਚੁਣਨਗੇ ਪਰ ਸਰਪੰਚ ਵੀਕਰ ਸੈਕਸ਼ਨ ਦਾ ਹੋਵੇਗਾ ਤਾਂ ਉਸ ਨੂੰ 2 ਹਜ਼ਾਰ ਰੁਪਿਆ ਹੋਰ ਦਿਆਂਗੇ । ਇਹ ਸਰਕਾਰ ਜੋ ਐਲਾਨ ਕਰਦੀ ਹੈ ਉਸ ਤੇ ਇਹ ਵਚਨਬੱਧ ਹੈ ਅਤੇ ਉਸ ਨੂੰ ਪੂਰਾ ਕਰਦੀ ਹੈ । (ਤਾੜੀਆਂ)

**ਇਕ ਆਵਾਜ਼** : ਇਸ ਸਾਲ ਕਿ ਅਗਲੇ ਸਾਲ ।

**ਵਿਕਾਸ ਮੰਤਰੀ** : ਇਸੇ ਸਾਲ ਹੀ, ਕਿਉਂ ਚਿੰਤਾ ਕਰਦੇ ਹੋ ? ਡਿਪਟੀ ਸਪੀਕਰ ਸਾਹਿਬ, ਇਥੇ ਬੜੀਆਂ ਬੜੀਆਂ ਅਜੀਬ ਗੱਲਾਂ ਕੀਤੀਆਂ ਗਈਆਂ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਹ ਬੜੀਆਂ ਬੜੀਆਂ ਅਜੀਬ ਗਲਾਂ ਹੋਈਆਂ ਕਿ ਚੋਣਾਂ ਵਿਚ 20-20 ਸਾਲ ਦੀਆਂ ਆਪਸ ਵਿਚ ਪੁਰਾਣੀਆਂ ਦੁਸ਼ਮਨੀਆਂ ਮੁੱਕ ਗਈਆਂ । ਜ਼ਿਲ੍ਹਾ ਬਠਿੰਡਾ ਵਿਚ ਇਕ ਪਿੰਡ ਵਿਚ ਦੋ ਧੜੇ ਸਨ ਅਤੇ ਉਸ ਪਿੰਡ ਵਿਚ 14 ਕਤਲ ਹੋਏ ਸਨ, ਪਰ ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਇਹ ਗੱਲ ਸੁਣਕੇ ਕਿ ਇਲੈਕਸ਼ਨਾਂ ਜਦੋਂ ਹੋਈਆਂ ਤਾਂ ਉਨ੍ਹਾਂ ਸਾਰਿਆਂ ਭਰਾਵਾਂ ਨੇ ਇਕੱਠੇ ਬੈਠ ਕੇ ਆਪਸ ਵਿਚ ਜਫੀਆਂ ਪਾਈਆਂ ਅਤੇ ਚੋਣ ਕੀਤੀ ਮੁਤਫਿੱਕਾ ਤੌਰ ਤੇ । (ਥੰਪਿੰਗ) ਇਕ ਲੰਗਣੋ ਪਿੰਡ ਹੈ ਨੂਰਪੁਰ ਬੇਦੀ ਬਲਾਕ ਦੇ ਵਿਚ, ਉਸ ਪਿੰਡ ਵਿਚ ਸਾਰੀ ਪੰਚਾਇਤ ਸਾਡੀਆਂ ਭੈਣਾਂ ਦੀ ਬਣੀ ਹੈ । ਹੁਣ ਤਕ ਜਿਨ੍ਹਾਂ ਵਿਚੋਂ ਜੋ ਮੇਰੇ ਪਾਸ ਅੰਕੜੇ ਆਏ ਹਨ ਉਨ੍ਹਾਂ ਅਨੁਸਾਰ 8 ਪੰਚਾਇਤਾਂ ਐਸੀਆਂ ਹਨ ਜਿਹੜੀਆਂ ਸਾਰੇ ਹਰੀਜਨ ਭਰਾਵਾਂ ਦੀਆਂ ਬਣੀਆਂ ਹਨ । ਬਾਕੀ ਅੰਕੜੇ ਸਾਡੇ ਪਾਸ ਹਾਲੀਂ ਆ ਰਹੇ ਹਨ ।

ਤੇ, ਡਿਪਟੀ ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ, ਆਖਿਰ ਤੇ ਇਤਨੀ ਬੇਨਤੀ ਕਰਾਂਗਾ ਕਿ ਪੰਜਾਬ ਦੇ ਲੋਕਾਂ ਨੇ ਬਾਦਲ ਸਾਹਿਬ ਦੀ ਸਰਕਾਰ ਦੀ ਨੀਤੀ ਤੇ ਮੋਹਰ ਲਾ ਦਿਤੀ ਹੈ ਔਰ ਪੰਜਾਬ ਦੇ ਲੋਕਾਂ ਨੇ ਉਨ੍ਹਾਂ ਲੋਕਾਂ ਨੂੰ ਮੂੰਹ ਨਹੀਂ ਲਗਾਇਆ ਜੋ ਪੰਜਾਬ ਦੇ ਪੁਰਅਮਨ ਮਾਹੌਲ ਨੂੰ ਵਿਗਾੜਨਾ ਚਾਹੁੰਦੇ ਸਨ, ਜੋ ਪੰਜਾਬ ਵਿਚ ਫਿਰਕਾਦਾਰਾਨਾ ਫਸਾਦ ਕਰਾਉਣਾ ਚਾਹੁੰਦੇ ਸਨ । ਅੱਜ ਪੰਜਾਬ ਦੇ ਲੋਕਾਂ ਨੇ ਉਨ੍ਹਾਂ ਲੋਕਾਂ ਦੇ ਮੂੰਹ ਤੇ ਚਪੇੜ ਮਾਰੀ ਹੈ । (ਵਿਘਨ) (ਥੰਪਿੰਗ) ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਸਰਬ ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ।

**Sardar Gurdarshan Singh** : On a point of information. Sir, under rule 104 I am entitled to it.

[ਸਰਦਾਰ ਗੁਰਦਰਸ਼ਨ ਸਿੰਘ]

ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਸਪੱਸ਼ਟੀਕਰਨ ਦਿਤਾ ਹੈ ਕਿ ਵੱਧ ਹਰੀਜਨ ਆਏ ਹਨ, ਕਦੇ ਮਨਿਸਟਰ ਸਾਹਿਬ ਨੇ ਇਲੈਕਸ਼ਨ ਹੋਣ ਤੋਂ ਪਹਿਲਾਂ ਕੋਈ ਬਿਆਨ ਦਿਤਾ ਹੈ ਕਿ ਇਸ ਸਿਸਟਮ ਦੇ ਹੋਣ ਨਾਲ ਹਰੀਜਨ ਵੱਧ ਆਉਣਗੇ ਇਹ ਨੇਕ ਨੀਅਤੀ ਅਤੇ ਆਪਣੀ ਇਮਾਨਦਾਰੀ ਨਾਲ ਦੱਸ ਦੇਣ ਕਿ ਕਦੇ ਇਸ ਤਰ੍ਹਾਂ ਦਾ ਬਿਆਨ ਇਨ੍ਹਾਂ ਨੇ ਅਖ਼ਬਾਰਾਂ ਵਿਚ ਦਿਤਾ ਹੈ ?

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਪਲੀਜ਼। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਦਾਰ ਆਤਮਾ ਸਿੰਘ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਮੈਂ ਪਿੰਡ ਪਿੰਡ ਵਿਚ ਜਾ ਕੇ ਲੋਕਾਂ ਨੂੰ ਪੁੱਛਿਆ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਦੀ ਵਜ਼ਾਰਤ ਬਣੀ ਸੀ ਅਤੇ ਇਹ ਇਸ ਮਹਿਕਮੇ ਦੇ ਵਜ਼ੀਰ ਬਣੇ ਸਨ ਤਾਂ ਇਨ੍ਹਾਂ ਨੇ ਹਫਤੇ ਦੇ ਅੰਦਰ ਅੰਦਰ ਇਹ ਐਲਾਨ ਕਰ ਦਿਤਾ ਸੀ ਕਿ ਇਹ ਜਿਹੜਾ ਪੰਚਾਇਤ ਦਾ ਇਲੈਕਸ਼ਨ ਸਿਸਟਮ ਹੈ ਇਸ ਨੂੰ ਅਸੀਂ ਚੇਂਜ ਕਰ ਦੇਵਾਂਗੇ, ਕੀ ਜਿਹੜਾ ਐਲਾਨ ਕੀਤਾ ਸੀ ਉਸ ਦੀ ਪੂਰਤੀ ਲਈ ਪਿੰਡ ਪਿੰਡ ਫਿਰਦੇ ਰਹੇ ? (ਵਿਘਨ)

ਦੂਸਰੀ ਚੀਜ਼ ਜਿਹੜੀ, ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿਚ ਇਲੈਕਸ਼ਨ ਪੋਸਟਪੋਨ ਹੋਏ ਹਨ ਕੀ ਉਥੇ ਦੇ ਜਿਹੜੇ ਸਰਪੰਚ ਹਨ ਜਿਹੜੇ ਕੰਟੀਨਿਊ ਕਰ ਰਹੇ ਹਨ ਜਦੋਂ ਤਕ ਨਵੇਂ ਸਰਪੰਚ ਨਹੀਂ ਬਣਦੇ ਉਨ੍ਹਾਂ ਨੂੰ ਰਿਕਾਰਡ ਵਾਪਿਸ ਕਰ ਦੇਣਗੇ ਤਾਂ ਕਿ ਪੰਚਾਇਤਾਂ ਦਾ ਕੰਮ ਹੋ ਸਕੇ ?

**ਸਾਥੀ ਰੂਪ ਲਾਲ** : ** ** **

**Mr. Deputy Speaker**: This is no point of order.

## RAISING OF SLOGANS BY STRANGERS FROM VISITORS, GALLERY/GROUP GALLERY

(ਇਸ ਵੇਲੇ ਵਿਜ਼ਿਟਰਜ਼ ਗੈਲਰੀ ਵਿਚੋਂ ਕੁਝ ਬੰਦੇ ਨਾਹਰੇ ਲਗਾ ਰਹੇ ਸਨ ** **)

**ਸ਼੍ਰੀ ਡਿਪਟੀ ਸਪੀਕਰ** : ਜੋ ਨਾਹਰੇ ਲਗਾਏ ਗਏ ਹਨ, those should not be recorded.

## RESOLUTION UNDER ARTICLE (213) (2) (A) OF THE ONSTITUTION OF INDIA DISAPPROVING THE PUNJAB GRAM PANCHAYAT (AMENDMENT) ORDIANCE, 1978 (PUNJAB ORDINANCE NO. 8 OF 1978), AND THE PUNJAB GRAM PANCHAYAT (AMENDMENT) BILL, 1978 (*Resumption*)

**ਮਾਸਟਰ ਬਾਬੂ ਸਿੰਘ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਫੂਲ ਬਲਾਕ ਵਿਚ ਇਲੈਕਸ਼ਨ ਦੇ ਦਿਨਾਂ ਵਿਚ ਪੰਚਾਇਤ ਅਫਸਰ ਨੂੰ ਬੀ.ਡੀ.ਪੀ.ਓ. ਪ੍ਰਮੋਟ ਕਰਕੇ ਲਗਾ ਦਿਤਾ, ਦੋ ਦਫਾ ਡਿਊਟੀਆਂ ਲਗਾ ਕੇ ਪਾੜੀਆਂ ਗਈਆਂ ਅਤੇ ਤੀਜੀ ਦਫਾ ਲਗਾਈ ਗਈ ਅਤੇ ਉਹ ਐਡਹਾਕ ਬੰਦਿਆਂ ਨੂੰ ਟੈਮਪ੍ਰੇਰੀ ਬੰਦਿਆਂ ਨੂੰ ਲਗਾਇਆ ਗਿਆ। ਐਮ.ਐਲ.ਏਜ਼ ਨੂੰ ਤਾਰਾਂ ਆਈਆਂ (ਵਿਘਨ) ਕੀ ਕੋਈ ਨਿਰਪੱਖ ਤੌਰ ਤੇ ਇਨਸਾਫ ਵਾਲੀ ਇਨਕੁਆਇਰੀ ਕਰਾਉਣਗੇ ?

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

**ਸ਼੍ਰੀ ਚਮਨ ਲਾਲ** : ** ** **

**Not recorded as ordered by the Chair.

**ਸ੍ਰੀ ਡਿਪਟੀ ਸਪੀਕਰ:** ਮੇਰੀ ਆਗਿਆ ਤੋਂ ਬਗੈਰ ਜੋ ਇਹ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

**ਵਿਕਾਸ ਮੰਤਰੀ :** ਡਿਪਟੀ ਸਪੀਕਰ ਸਾਹਿਬ, ਅਸੀਂ ਸ਼ੁਰੂ ਤੋਂ ਇਹ ਨੀਤੀ ਬਣਾ ਕੇ ਪੰਜਾਬ ਦੇ ਲੋਕਾਂ ਨੂੰ ਬਾਇਦਾ ਪੁੱਛਿਆ ਸੀ। ਬਹੁਤ ਸਮਾਂ ਪਹਿਲਾਂ ਅਸੀਂ ਇਹ ਗਲ ਕਹੀ ਸੀ, ਜਲਸਿਆਂ ਵਿਚ ਵੀ ਇਹ ਪ੍ਰਚਾਰ ਕਰਦੇ ਰਹੇ ਕਿ ਪਿੰਡਾਂ ਵਿਚ ਹਰੀਜਨ ਅਤੇ ਗੈਰ ਹਰੀਜਨ ਦਾ ਜੋ ਤਫਰਕਾ ਹੈ ਉਹ ਅਸੀਂ ਮਿਟਾਉਣਾ ਹੈ । ਇਨ੍ਹਾਂ ਦੀ (ਅਪੋਜ਼ੀਸ਼ਨ ਵਲ ਇਸ਼ਾਰਾ) ਜੋ ਨੀਤੀ ਸੀ ਕਿ ਹਰੀਜਨ ਅਤੇ ਗੈਰ ਹਰੀਜਨ ਵਿਚ ਤਫਰਕਾ ਪੈਦਾ ਕਰਨਾ ਹੈ ਉਹ ਅਸੀਂ ਸਫਲ ਨਹੀਂ ਹੋਣ ਦੇਣੀ । ਇਨ੍ਹਾਂ ਨੇ 30 ਸਾਲ ਹਰੀਜਨਾਂ ਵਿਚ ਤਫਰਕਾ ਪਾ ਕੇ ਇਸੇ ਨੀਤੀ ਨੂੰ ਫਾਲੋ ਕੀਤਾ ਹੈ ਪਰ ਅਸੀਂ ਹਰ ਥਾਂ ਤੇ ਇਸ ਤਫਰਕੇ ਨੂੰ ਘਟਾਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਇਸ ਦਾ ਪ੍ਰਚਾਰ ਕੀਤਾ ਹੈ ।

**Mr. Deputy Speaker :** Now I will put the resolution disapproving the ordinance moved by Sardar Umrao Singh and Chaudhri Bal Ram Jakhar together, to the vote of the House.

**Mr. Deputy Speaker :** Question is :—

> That this house disapproves the Punjab Gram Panchayat (amendment) Ordinance, 1978 (Punjab Ordinance No. 8 of 1978.

*The motion was lost.*

**Mr. Deputy Speaker :** Question is :—

> That the Punjab Gram Panchayat (Amendment) bill be taken into consideration at once.

*The motion was carried.*

**Mr. Deputy Speaker :** Now the House will consider the Bill clause by clause. If the House agrees, I will put all the clauses together.

(*Voices* : Yes, yes.)

**Sub clause (2) of clause 1, clauses 2 to 46 and Sub clause 1 of clause 1.**

**Mr. Deputy Speaker :** Question is—

> That Sub clause (2) of Clause 1, Clauses 2 to 46 and Sub Clause (1) of Clause 1 stand part of the Bill.

*The motion was carried.*

**Title**

**Mr. Deputy Speaker : Question is—**

That title be the title of the Bill.

*The motion was carried.*

**Sardar Umaro Singh** : The clauses have not been passed, we object to it.

(There was noise in the House)

**Mr. Deputy Speaker** : Clauses were put together.

**Development Minister** (Sardar Atma Singh) : Sir, I beg to move.

That the Punjab Gram Panchayat (Amendment) bill be passed.

**Mr. Deputy Speaker** : Motion moved—

That the Punjab Gram Panchayat (Amendment) Bill be passed.

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਡਿਪਟੀ ਸਪੀਕਰ ਸਾਹਿਬ, ਇਹ ਬਿਲ ਪਾਸ ਹੋਣ ਜਾ ਰਿਹਾ ਹੈ। ਇਸ ਸਬੰਧ ਵਿਚ ਮਾਨਯੋਗ ਮੰਤਰੀ ਸਾਹਿਬ ਨੇ ਪਹਿਲਾਂ ਪਹਿਲਾਂ ਹੀ ਜਦੋਂ ਪਿਛਲਾ ਸੈਸ਼ਨ ਸੀ ਉਥੇ ਸੈਸ਼ਨ ਦੇ ਦੌਰਾਨ ਕਹਿਣਾ ਸ਼ੁਰੂ ਕੀਤਾ ਸੀ ਕਿ ਇੰਡਾਇਰੈਕਟ ਇਲੈਕਸ਼ਨ ਹੋਣਗੇ। ਮੈਂਬਰਜ਼ ਇਸ ਬਾਰੇ ਇਖਤਲਾਫ ਰਾਏ ਰਖਦੇ ਸਨ ਕਿ ਇਹ ਬਿਲ ਪਾਸ ਨਹੀਂ ਹੋਣਾ ਚਾਹੀਦਾ। ਪਿਛਲੇ ਸੈਸ਼ਨ ਦਾ ਜਿਸ ਵੇਲੇ ਅਖੀਰਲਾ ਦਿਨ ਸੀ ਅਤੇ ਹਾਊਸ ਸਾਈਨੇਡਾਈ ਹੋਣਾ ਸੀ ਤਾਂ ਹਾਊਸ ਦੇ ਵਿਚ ਆਪੋਜ਼ੀਸ਼ਨ ਦੇ ਮੈਂਬਰਾਂ ਵਲੋਂ ਕਿਹਾ ਗਿਆ ਕਿ ਆਇਤਕੀ ਸੈਸ਼ਨ ਵਿਚ ਲੈਜਿਸਲੇਟਿਵ ਬਿਜ਼ਨੈਸ ਘੱਟ ਹੋਇਆ ਹੈ ਸਾਨੂੰ ਖਦਸ਼ਾ ਹੈ ਕਿ ਕਿਤੇ ਗਰਾਮ ਪੰਚਾਇਤ ਬਿਲ ਆਰਡੀਨੈਂਸ ਰਾਹੀਂ ਪੰਜਾਬ ਵਿਚ ਲਾਗੂ ਨਾ ਕੀਤਾ ਜਾਏ। ਅਸੀਂ ਇਹ ਵੀ ਕਿਹਾ ਸੀ ਕਿ ਅਗਰ ਕੋਈ ਇਸ ਬਾਰੇ ਆਰਡੀਨੈਂਸ ਜਾਰੀ ਕਰੋਗੇ ਤਾਂ ਪੰਜਾਬ ਦੇ ਲੋਕਾਂ ਨਾਲ ਧੱਕਾ ਹੋਵੇਗਾ। ਉਸ ਵੇਲੇ ਸ੍ਰੀ ਬਲਰਾਮਜੀ ਦਾਸ ਟੰਡਨ, ਪਾਰਲੀਮੈਂਟਰੀ ਅਫੇਅਰਜ਼ ਦੇ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮਾਮੂਲੀ ਆਰਡੀਨੈਂਸ ਤਾਂ ਹੋ ਸਕਦੇ ਹਨ, ਪਰ ਜਿਹੜਾ ਵੱਡਾ ਬਿਲ ਹੈ, ਜਿਹੜਾ ਪੰਜਾਬ ਦੀ ਅਕਾਨੌਮੀ ਤੇ ਅਸਰ ਕਰਦਾ ਹੈ ਉਸ ਤਰ੍ਹਾਂ ਦਾ ਕੋਈ ਬਿਲ ਸਾਡੀ ਸਰਕਾਰ ਆਰਡੀਨੈਂਸ ਰਾਹੀਂ ਨਹੀਂ ਪਾਸ ਕਰੇਗੀ ਔਰ ਨਾ ਹੀ ਅਸੀਂ ਕੋਈ ਆਰਡੀਨੈਂਸ ਲਿਆਵਾਂਗੇ। ਮੈਂ ਕਹਿੰਦਾ ਹਾਂ, ਸਾਡੀ ਪਾਰਟੀ ਕਹਿੰਦੀ ਹੈ ਕਿ ਇਸ ਤਰ੍ਹਾਂ ਦਾ ਆਰਡੀਨੈਂਸ ਲਿਆ ਕੇ ਇਲੈਕਸ਼ਨਾਂ ਕਰਾਉਣੀਆਂ ਪੰਜਾਬ ਦੀ ਜੰਤਾ ਨਾਲ ਵਿਸ਼ਵਾਸਘਾਤ ਕੀਤਾ ਹੈ ...... (ਵਿਘਨ) (ਸ਼ੋਰ) (ਬਹੁੱਤ ਸ਼ੋਰ) ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਮੈਂ ਪਿੰਡ ਪਿੰਡ ਗਿਆ ਔਰ ਲੋਕਾਂ ਨੂੰ ਪੁੱਛਿਆ ਔਰ ਲੋਕਾਂ ਦੇ ਵਿਚ 40 ਜਲਸੇ ਕੀਤੇ। ਮੈਂ ਇਸ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਥੇ 117 ਦਾ ਹਾਊਸ ਸੀ ਉਨ੍ਹਾਂ ਦੀ ਰਾਏ ਲਏ ਬਗੈਰ ਆਰਡੀਨੈਂਸ ਰਾਹੀਂ ਤਲਵਾਰ ਚਲਾਈ ਗਈ ਹੈ। ਦੂਸਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਦੀ ਹਿਸਟਰੀ ਵਿਚ ਇਹ ਪਹਿਲਾ ਮੌਕਾ ਹੈ। 1975 ਵਿਚ ਜਿਹੜੀਆਂ ਵੋਟਰ ਲਿਸਟਾਂ ਬਣਾਈਆਂ ਗਈਆਂ ਸਨ ਉਨ੍ਹਾਂ ਦੇ ਅਧਾਰ ਤੇ ਇਲੈਕਸ਼ਨਾਂ ਕਰਵਾਈਆਂ ਗਈਆਂ। ਲੋਕਾਂ ਨੂੰ ਵੋਟਾਂ ਬਣਵਾਉਣ ਦਾ ਮੌਕਾ ਨਹੀਂ ਦਿਤਾ ਗਿਆ, ਵੋਟਾਂ ਠੀਕ ਕਰਾਉਣ ਦਾ ਮੌਕਾ ਨਹੀਂ ਦਿਤਾ ਗਿਆ, ਵੋਟਾਂ ਕਟਾਉਣ ਦਾ ਮੌਕਾ ਨਹੀਂ ਦਿਤਾ ਗਿਆ ਇਹ ਸਾਰੀ

ਧਾਂਧਲੀ ਜਿਹੜੀ ਹੈ ਇਨ੍ਹਾਂ ਥੋਹੜੇ ਦਿਨ੍ਹਾਂ ਵਿਚ ਇਲੈਕਸ਼ਨਜ਼ ਕਰਵਾਈਆਂ । (ਵਿਘਨ) ਇਹ ਡੈਮੋਕ੍ਰੇਟਿਕ ਢੰਗ ਨਾਲ ਨਹੀਂ ਬਲਕਿ ਧੱਕੇ ਨਾਲ ਔਰ ਪੰਜਾਬ ਨਾਲ ਜ਼ਿਆਦਤੀ ਕੀਤੀ ਗਈ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬਿਲ ਜਿਹੜਾ ਹੈ ਇਸ ਦੇ ਤਹਿਤ ਇੰਡਾਇਰੈਕਟ ਇਲੈਕਸ਼ਨਜ਼ ਹੋਈਆਂ ਹਨ, ਇਹ ਪੰਜਾਬ ਦੇ ਲੋਕਾਂ ਨਾਲ ਬੇਇਨਸਾਫੀ ਹੈ :

'ਏਕ ਹਮ ਹੈਂ ਲੀਆ ਅਪਨੀ ਸੂਰਤ ਕੋ ਬਿਗਾੜ ।
ਏਕ ਵੋਹ ਹੈਂ ਜਿਨਹੋਂ ਤਸਵੀਰ ਬਣਾ ਦੀ।'

ਹਿਮਾਚਲ ਦੇ ਲੋਕਾਂ ਨੇ, ਜਿਹੜੇ ਇੰਡਾਇਰੈਕਟ ਇਲੈਕਸ਼ਨਜ਼ ਹੁੰਦੇ ਸੀ, ਉਹ ਡਾਇਰੈਕਟ ਕਰਨ ਲਗ ਪਏ ਹਨ ਔਰ ਹਰਿਆਣਾ ਵਾਲੇ ਵੀ ਡਾਇਰੈਕਟ ਇਲੈਕਸ਼ਨਜ਼ ਕਰਾਉਣ ਵਾਲੇ ਹਨ, ਪਰ ਇਥੇ ਇਨ੍ਹਾਂ ਨੇ 5—10 ਵੋਟਾਂ ਲੈਣ ਵਾਲਿਆਂ ਨੂੰ ਸਰਪੰਚ ਬਣਾ ਦਿਤਾ ਹੈ। ਇਹ ਜਿਹੜਾ ਕੁੱਝ ਹੋਇਆ ਹੈ ਇਸ ਦਾ ਸਾਰੇ ਪੰਜਾਬ ਵਿਚ ਰੋਸ਼ ਹੈ (ਵਿਘਨ) (ਸ਼ੋਰ) ਇਹ ਜਿਹੜਾ ਬਿਲ ਜਨਤਾ ਅਕਾਲੀ ਪਾਰਟੀ ਨੇ ਲਿਆਂਦਾ ਹੈ ਇਹ ਪੰਜਾਬ ਦੇ ਨਾਲ ਧੱਕਾ ਹੈ । ਹੁਣ ਸਾਨੂੰ ਖਦਸ਼ਾ ਹੈ ਕਿ ਇਨ੍ਹਾਂ ਨੇ ਬਲਾਕ ਸੰਮਤੀਆਂ ਤੋੜ ਦੇਣੀਆਂ ਹਨ, ਸੰਮਤੀਆਂ ਔਰ ਜ਼ਿਲ੍ਹਾ ਪਰੀਸ਼ਦਾਂ ਦਾ ਕੀ ਨਕਸ਼ਾ ਹੋਵੇਗਾ ਪੰਜਾਬ ਦੇ ਲੋਕਾਂ ਨੂੰ ਪਤਾ ਨਹੀਂ ਹੈ ਕਿ ਕਿਸ ਤਰ੍ਹਾਂ ਚੁਣੀਆਂ ਜਾਣੀਆਂ ਹਨ ਇਸ ਗਲ ਦਾ ਬੜਾ ਦੁਖ ਹੈ (ਵਿਘਨ) (ਸ਼ੋਰ)

**Mr. Deputy Speaker** : Please wind up (Interruption).

## WALK-OUT

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਬਿਲ ਪਾਸ ਹੋ ਗਿਆ ਤਾਂ ਇਹ ਪੰਜਾਬ ਦੇ ਲੋਕਾਂ ਨਾਲ ਧੱਕਾ ਹੈ, ਜ਼ਿਆਦਤੀ ਹੈ । ਸਾਡੀ ਪਾਰਟੀ ਇਸ ਦੇ ਪਾਸ ਹੋਣ ਦੇ ਖ਼ਿਲਾਫ਼ ਹੈ ਔਰ ਅਸੀਂ ਵਾਕ ਆਊਟ ਕਰਦੇ ਹਾਂ ਅਤੇ ਇਸ ਵਿਚ ਪਾਰਟੀਸਿਪੇਟ ਨਹੀਂ ਕਰ ਸਕਦੇ ।

(ਇਸ ਵਕਤ ਕਾਂਗਰਸ ਪਾਰਟੀ (ਆਈ) ਅਤੇ ਕਾਂਗਰਸ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਵਾਕ ਆਊਟ ਕਰ ਗਏ। ਇਸ ਦੌਰਾਨ ਉਹ ਕੁਝ ਨਾਹਰੇ ਲਗਾ ਰਹੇ ਸਨ ਜਿਹੜੇ ਸ਼੍ਰੀ ਡਿਪਟੀ ਸਪੀਕਰ ਦੇ ਹੁਕਮ ਅਨੁਸਾਰ ਨੋਟ ਨਹੀਂ ਕੀਤੇ ਗਏ)

## EXTENSION OF TIME OF THE SITTING

**Mr. Deputy Speaker** : I feel that the time of the House should be extended by another 15 minutes.

Is it the pleasure of the House that the time be extended by another 15 minutes?

(*Voices* : Yes , yes.)

The time of the House is extended by another 15 minutes, *i. e.* up to 2.00 p. m.

## THE PUNJAB GRAM PANCHAYAT (AMENDMENT) BILL (*Resumption*)

**Mr. Deputy Speaker** : Question is—

That the Punjab Gram Panchayat (Amendment) bill be passed.

*The motion was carried.*

## WALK OUT

**Mr. Deputy Speaker** : Now the Punjab Bhudan Yagna (Amendment) bill, 1978 will be taken up.

**Master Babu Singh** : You have taken up another Bill. We wanted to speak on the Punjab Gram Panchayat (Amendment) Bill. We have not been given time. So we walk out as a protest.

(At this stage Members belonging to the C.P.I. Group, present in the House staged a walk out)

## THE PUNJAB BHUDAN YAGNA (AMENDMENT) BILL, 1978

**Revenue Minister (Jathedar Jiwan Singh Umranangal)** : Sir, I beg to move—

That the Punjab Bhudan Yagna (Amendment) bill be taken into consideration at once.

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਅਸੀਂ ਸਮਾਂ ਉਸ ਬਿਲ ਵਾਸਤੇ ਵਧਾਇਆ ਸੀ, ਨਵਾਂ ਬਿਲ ਪਾਸ ਕਰਾਉਣ ਲਈ ਨਹੀਂ ਵਧਾਇਆ ਸੀ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹਾਜ਼ਰ ਨਹੀਂ ਸੀ। ਹਾਊਸ ਦੀ ਆਗਿਆ ਨਾਲ ਹਾਊਸ ਦਾ ਸਮਾਂ 15 ਮਿੰਟ ਹੋਰ ਵਧਾਇਆ ਗਿਆ ਸੀ। (ਵਿਘਨ) (ਸ਼ੋਰ)

**Mr. Deputy Speaker** : Motion moved—

That the Punjab Bhudan Yagna (Amendment) Bill be taken into consideration at once.

**ਸਰਦਾਰ ਉਮਰਾਓ ਸਿੰਘ (ਨਕੋਦਰ)** : ਡਿਪਟੀ ਸਪੀਕਰ ਸਾਹਿਬ, ਇਹ ਜੋ ਬਿਲ ਲਿਆਂਦਾ ਹੈ ਇਸ ਤੋਂ ਪਹਿਲਾਂ ਇਹ ਜੋ ਭੂਦਾਨ ਯੋਜਨਾ ਦੇ ਮੁਤਅਲਕ ਜ਼ਮੀਨ ਕੱਢੀ ਹੋਈ ਸੀ ਉਸਦਾ ਪੂਰਾ ਅਖਿਤਿਆਰ ਜਿਹੜਾ ਸੀ ਉਹ ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਨੂੰ ਸੀ। ਉਹ ਜਿਹੜਾ ਅਖਤਿਆਰ ਦਿਤਾ ਸੀ ਉਸਦੇ ਮੁਤਾਬਕ ਉਹ ਆਪਣਾ ਚੇਅਰਮੈਨ ਲਾ ਸਕਦਾ ਹੈ, ਮੈਂਬਰ ਲਾ ਸਕਦਾ ਹੈ। ਇਹ ਸ੍ਰੀ ਜੈ ਪ੍ਰਕਾਸ਼ ਨਾਰਾਇਣ ਦੀਆਂ ਵਿਸ਼ਿਸ਼ ਨਾਲ ਜਿੱਤੇ ਹਨ ਅਤੇ ਇਸ ਲਈ ਇਹ ਅਖਤਿਆਰ ਉਨ੍ਹਾਂ ਤੋਂ ਵਾਪਸ ਲੈ ਰਹੇ ਹਨ। ਹੈਰਾਨਗੀ ਦੀ ਗਲ ਹੈ ਕਿ ਇਸ ਕਿਸਮ ਦਾ ਕਦਮ ਜਿਹੜਾ ਹੈ ਉਸ ਮਹਾਂਪੁਰਸ਼ ਦਾ ਜਿਸ ਮਹਾਂਪੁਰਸ਼ ਦਾ ਇਹ ਨਾਮ ਜਪਦੇ ਹਨ ਉਸਦਾ ਆਸ਼ੀਰਵਾਦ ਲੈ ਕੇ

ਜਲੂਸ ਕਢੇ ਇਲੈਕਸ਼ਨਾਂ ਜਿਤੀਆਂ ਅੱਜ ਇਹ ਉਨ੍ਹਾਂ ਦੀ ਬਜਾਏ ਆਪਣੀ ਕਮੇਟੀ, ਆਪਣਾ ਚੇਅਰਮੈਨ ਲਾਉਣਾ ਚਾਹੁੰਦੇ ਹਨ । (ਵਿਘਨ)

**ਮਾਲ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਜੈ ਪ੍ਰਕਾਸ਼ ਨਰਾਇਣ ਦਾ ਬਿਲ ਨਹੀਂ ਇਹ ਤਾਂ ਵਿਨੋਬਾ ਭਾਵੇ ਜੀ ਦਾ ਬਿਲ ਹੈ (ਵਿਘਨ)

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਆਪ ਨੂੰ ਕੁਰੈਕਟ ਕਰਦਾ ਹਾਂ ਇਹ ਸਰਵੋਦਯ ਲੀਡਰ ਵਿਨੋਬਾ ਭਾਵੇ ਪਾਸ ਜਿਹੜੇ ਅਖ਼ਤਿਆਰ ਸਨ, ਉਹ ਆਪਣੇ ਕੋਲ ਲੈਣਾ ਚਾਹੁੰਦੇ ਹਨ, ਇਹ ਬਿਲ ਪਾਸ ਨਹੀਂ ਹੋਣਾ ਚਾਹੀਦਾ ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਡਿਪਟੀ ਸਪੀਕਰ ਸਾਹਿਬ, ਵਿਨੋਬਾ ਜੀ ਦੇ ਭੂਦਾਨ ਯਜ ਦੇ ਸਬੰਧ ਵਿੱਚ ਜਿਹੜੇ ਅਖਤਿਆਰਾਤ ਪੰਜਾਬ ਸਰਕਾਰ ਲੈ ਰਹੀ ਹੈ ਇਸ ਬਿਲ ਰਾਹੀਂ ਬੋਰਡ ਕਾਂਸਟੀਚਿਊਟ ਕਰਨ ਲਈ, ਇਹ ਬਿਲ ਹਾਊਸ ਦੇ ਸਾਹਮਣੇ ਹੈ । ਬਿਲ ਉਤੇ ਸਾਨੂੰ ਕੋਈ ਆਪੱਤੀ ਨਹੀਂ । ਲੇਕਿਨ ਆਪੱਤੀ ਇਸਦੀ ਭਾਵਨਾ ਤੇ ਹੈ । ਜਿਸ ਭਾਵਨਾ ਤੇ ਸਰਕਾਰ ਚਲ ਰਹੀ ਹੈ, ਉਸਤੇ ਇਤਰਾਜ਼ ਹੈ । ਵਿਨੋਭਾ ਜੀ ਦੀ ਮੂਵਮੈਂਟ ਭੂਦਾਨ ਯਜ਼ ਦੀ ਜਿਹੜੀ ਸੀ ਉਸ ਦਾ ਇਹ ਫੈਸਲਾ ਹੋਇਆ ਸੀ ਕਿ ਹਿੰਦੁਸਤਾਨ ਦੇ ਲੋਕਾਂ ਨੂੰ ਭੂਮੀ ਮਿਲੇ, ਗਰੀਬਾਂ ਨੂੰ , ਕਿਸਾਨਾਂ ਨੂੰ, ਮਜ਼ਦੂਰਾਂ ਨੂੰ, ਬੇਜ਼ਮੀਨਿਆਂ ਨੂੰ ਭੂਮੀ ਮਿਲੇ । ਉਸਦੇ ਪਿੱਛੇ ਇਹ ਭਾਵਨਾ ਸੀ ਕਿ ਪੁਰ-ਅਮਨ ਇਨਕਲਾਬ ਇਸ ਦੇਸ਼ ਵਿੱਚ ਆਵੇ । ਜਿਹੜੇ ਹਜ਼ਾਰਾਂ ਏਕੜ ਦੇ ਮਾਲਕ ਹਨ, ਜਿਹੜੇ ਸੈਂਕੜੇ ਏਕੜ ਦੇ ਮਾਲਕ ਹਨ ਉਨ੍ਹਾਂ ਤੇ ਕੋਈ ਜ਼ਿਆਦਤੀ ਨਾ ਹੋਵੇ । ਹਿੰਦੁਸਤਾਨ ਦੇ ਵਿੱਚ ਕੋਈ ਖ਼ੂਨੀ ਇਨਕਲਾਬ ਨਾ ਆਵੇ । ਲੋਕ ਆਪਣੇ ਆਪ ਦਾਨ ਦੀ ਸ਼ਕਲ ਵਿਚ ਜਿਹੜੀ ਭੂਮੀ ਉਨ੍ਹਾਂ ਕੋਲ ਫਾਲਤੂ ਹੋਵੇ, ਜ਼ਿਆਦਾ ਹੋਵੇ, ਉਹ ਇਸ ਯੱਜ ਵਿੱਚ ਦੇ ਦੇਣ । ਇਹ ਮੂਵਮੈਂਟ ਹਿੰਦੁਸਤਾਨ ਵਿੱਚ ਚਲੀ ਔਰ ਹਜ਼ਾਰਾਂ, ਲੱਖਾਂ ਏਕੜ ਜ਼ਮੀਨ ਮਿਲੀ ਵੀ ਸੀ ।

**ਸਰਦਾਰ ਗੁਰਦੇਵ ਸਿੰਘ** ਬਾਦਲ : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਨਕਲਾਬ ਜ਼ਰੂਰ ਆਉਣਾ ਚਾਹੀਦਾ ਹੈ ਔਰ ਬੇਜ਼ਮੀਨਿਆਂ ਨੂੰ ਜ਼ਰੂਰ ਜ਼ਮੀਨ ਮਿਲਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਪਿੰਡਾਂ ਵਿਚ 70% ਲੋਕ ਐਸੇ ਹਨ ਜਿਹੜੇ ਜ਼ਮੀਨਾਂ ਦੇ ਮਾਲਿਕ ਨਹੀਂ ਹਨ । ਉਹ ਮਜ਼ਦੂਰੀ ਕਰਦੇ ਹਨ । ਜਾਂ ਤਾਂ ਵੱਡੇ ਵੱਡੇ ਜ਼ਿਮੀਦਾਰ ਹਨ ਜਾਂ ਛੋਟੇ ਛੋਟੇ ਜ਼ਿਮੀਦਾਰ ਹਨ। ਇਨ੍ਹਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ । ਬਹੁਤ ਸਾਰੇ ਤਾਂ ਬਟਾਈ ਤੇ ਕੰਮ ਕਰਦੇ ਹਨ ਅਤੇ ਉਸ ਤੇ ਹੀ ਉਹ ਵਿਚਾਰੇ ਆਪਣਾ ਗੁਜ਼ਾਰਾ ਕਰਦੇ ਹਨ । ਇਸ ਕਰਕੇ ਹੀ ਹਿੰਦੁਸਤਾਨ ਦੀ ਇਕਾਨੋਮੀ ਤਰੱਕੀ ਨਹੀਂ ਕਰ ਸਕਦੀ । ਲੋਕਾਂ ਨੂੰ ਜ਼ਮੀਨ ਕਿਸ ਤਰ੍ਹਾਂ ਦਿੱਤੀ ਜਾ ਸਕਦੀ ਹੈ । ਇਸ ਦੇ ਦੋ ਤਰੀਕੇ ਹਨ । ਜਾਂ ਤਾਂ ਲੈਂਡ ਰਿਫਾਰਮਜ਼ ਰਾਹੀਂ ਜ਼ਮੀਨ ਗਰੀਬਾਂ ਨੂੰ ਦਿੱਤੀ ਜਾ ਸਕਦੀ ਹੈ ਜਿਸ ਤਰ੍ਹਾਂ ਕਿ ਕਾਂਗਰਸ ਸਰਕਾਰ ਨੇ ਸਭ ਤੋਂ ਪਹਿਲਾਂ ਮਾਰੂਸੀ ਮਾਲਕ ਬਣਾਏ । ਫਿਰ 30 ਸਟੈਂਡਰਡ ਏਕੜ ਦੀ ਸੀਲਿੰਗ ਮੁਕਰਰ ਕੀਤੀ । ਫਿਰ ਸਾਢੇ ਸਤਾਰਾਂ ਏਕੜ ਦੀ ਸੀਲਿੰਗ ਮੁਕਰਰ ਕੀਤੀ ਪੰਜਾਬ ਵਿੱਚ ।

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਜਦੋਂ ਇਹ ਕਾਨੂੰਨ ਲਾਗੂ ਹੋਇਆ ਤਾਂ ਜ਼ਮੀਨਾਂ ਦੇ ਮਾਲਕਾਂ ਨੇ ਉਸਦੇ ਖਿਲਾਫ ਅਪੀਲ ਕੀਤੀ ਹਾਈ ਕੋਰਟ ਨੇ ਬਦ ਕਿਸਮਤੀ ਨਾਲ ਜਾਂ ਖੁਸ਼ਕਿਸਮਤੀ ਨਾਲ, ਜੋ ਮਾਲਕਾਂ ਦੇ ਹੱਕ ਵਿੱਚ ਹੋਵੇ ਤਾਂ ਉਨ੍ਹਾਂ ਦੀ ਖੁਸ਼ਕਿਸਮਤੀ ਅਤੇ ਜੇ ਉਨ੍ਹਾਂ ਦੀ ਸਰਪਲੱਸ ਜ਼ਮੀਨ ਨਾ ਨਿਕਲੀ ਤਾਂ ਦੂਜਿਆਂ ਦੀ ਬਦ-ਕਿਸਮਤੀ। ਮੈਂ ਅਫਸੋਸ ਨਾਲ ਕਹਿੰਦਾ ਹਾਂ ਕਿ ਹੁਣ ਅਕਾਲੀ ਦਲ ਦੀ ਸਰਕਾਰ ਨੇ ਉਸ ਹਾਈ ਕੋਰਟ ਦੇ ਫੈਸਲੇ ਦੇ ਖਿਲਾਫ ਕੋਈ ਰਿੱਟ ਨਹੀਂ ਕੀਤੀ।

**ਸਰਦਾਰ ਸਵਰਣ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਹਾਈ ਕੋਰਟ ਦਾ ਫੈਸਲਾ ਲੈਂਡ ਰਿਫਾਰਮਜ਼ ਦੇ ਬਾਰੇ ਵਿੱਚ......

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਲੈਂਡ ਰਿਫਾਰਮਜ਼ ਦੇ ਬਾਰੇ ਵਿੱਚ ਜਿਹੜਾ ਫੈਸਲਾ ਹਾਈ ਕੋਰਟ ਨੇ ਕੀਤਾ ਹੈ, ਉਸਦੇ ਖਿਲਾਫ ਅਪੀਲ ਕਰਕੇ ਪੰਜਾਬ ਸਰਕਾਰ ਇਹ ਬਿਲ ਇਸ ਹਾਊਸ ਵਿਚ ਲਿਆਉਂਦੀ ਤਾਂ ਉਹ ਵਧਾਈ ਦੀ ਪਾਤਰ ਸੀ। ਉਸ ਚੀਜ਼ ਨੂੰ ਠੁਕਰਾ ਦਿੱਤਾ। ਉਸਦੀ ਮਿਆਦ ਵੀ ਗੁਜ਼ਾਰ ਦਿੱਤੀ ਕਿਉਂਕਿ ਲੈਂਡ ਰਿਫਾਰਮਜ਼ ਵਿੱਚ ਇਨ੍ਹਾਂ ਨੂੰ ਕੋਈ ਦਿਲਚਸਪੀ ਨਹੀਂ ਹੈ ਹਾਲਾਂਕਿ ਜਨਤਾ ਪਾਰਟੀ ਬੜੇ ਜ਼ੋਰ ਨਾਲ ਐਲਾਨ ਕਰਦੀ ਹੈ ਕਿ ਅਸੀਂ ਲੈਂਡ ਰਿਫਾਰਮਜ਼ ਕਰਾਂਗੇ। ਲੇਕਿਨ ਇਥੇ ਅਕਾਲੀ ਜਨਤਾ ਕੁਲੀਸ਼ਨ ਸਰਕਾਰ ਫਿਊਡਲ ਸਿਸਟਮ ਨੂੰ ਤਾਕਤ ਦੇ ਰਹੀਂ ਹੈ ਅਤੇ ਬੜੇ ਵੱਡੇ ਵੱਡੇ ਜ਼ਿਮੀਦਾਰਾਂ ਨੂੰ ਸਹੂਲਤਾਂ ਦੇ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਬਿਲ ਇਥੇ ਇਸ ਕਰਕੇ ਲਿਆਂਦਾ ਹੈ ਕਿਉਂਕਿ ਸੈਂਟਰ ਨੇ ਇਨ੍ਹਾਂ ਨੂੰ ਇਹ ਕਿਹਾ ਕਿ ਇਹ ਬਿਲ ਲਿਆਉਣਾ ਚਾਹੀਦਾ ਹੈ ਅਤੇ ਪਾਸ ਕਰਨਾ ਚਾਹੀਦਾ ਹੈ। ਇਨ੍ਹਾਂ ਦੇ ਮਨ ਵਿੱਚ ਇਸ ਬਿਲ ਵਾਸਤੇ ਕੋਈ ਖਾਸ ਚਿੰਤਾ ਨਹੀਂ। ਇਹ ਜਿਹੜਾ ਬੋਰਡ ਬਣ ਜਾਵੇਗਾ, ਮੈਂ ਸਮਝਦਾ ਹਾਂ ਕਿ (ਵਿਘਨ)

**ਵੈਦ ਕਰਤਾਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਵੈਦ ਜੀ ਨੇ ਕੁਝ ਗੱਲਾਂ ਕੀਤੀਆਂ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਸ਼ਾਇਦ ਇਹ ਪਤਾ ਹੀ ਨਹੀਂ ਜੋ ਕੁਝ ਕਾਂਗਰਸ ਸਰਕਾਰ ਨੇ ਹਿੰਦੁਸਤਾਨ ਵਿੱਚ ਕੀਤਾ ਹੈ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰੋ।

---

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ** : ਇਥੇ ਰਾਜੇ ਮਹਾਰਾਜਿਆਂ ਨੇ ਹਿੰਦੁਸਤਾਨ ਦਾ ਤੀਸਰਾ ਹਿੱਸਾ ਆਪਣੇ ਕਬਜ਼ੇ ਥੱਲੇ ਰਖਿਆ ਹੋਇਆ ਸੀ। 568 ਰਿਆਸਤਾਂ ਸਨ। 8 ਕਰੋੜ ਲੋਕ ਵਸਦੇ ਸਨ । ਉਹ ਸਾਰੀ ਰਜਵਾੜਾ ਸ਼ਾਹੀ ਸਰਦਾਰ ਪਟੇਲ ਨੇ ਖਤਮ ਕੀਤੀ ਸੀ। ਉਨ੍ਹਾਂ ਸਾਰੀਆਂ ਰਿਆਸਤਾਂ ਨੂੰ ਤੋੜ ਕੇ ਹਿੰਦੁਸਤਾਨ ਵਿੱਚ ਮਿਲਾਉਣਾ ਇੱਕ ਬਹੁਤ ਵੱਡੀ ਗੱਲ ਸੀ । ਇਸ ਦੇਸ਼ ਦੇ ਗਰੀਬ ਅਵਾਮ ਨੂੰ ਫਾਇਦਾ ਪਹੁੰਚਾਉਣ ਲਈ ਲੈਂਡ ਰਿਫਾਰਮਜ਼ ਸਟੇਪ ਬਾਈ ਸਟੇਪ ਲਿਆਏ ਗਏ । ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਦੁਹਰਾਉਣਾ ਚਾਹੁੰਦਾ ਹਾਂ ਕਿ ਜਿਹੜੀ ਹਾਈ ਕੋਰਟ ਵਿੱਚ ਰਿੱਟ ਇਨ੍ਹਾਂ ਨੇ ਦਾਇਰ ਕੀਤੀ ਸੀ .....

**ਸ਼੍ਰੀ ਹੁਕਮ ਚੰਦ** : ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਕਿਰਪਾ ਕਰਕੇ ਤਸ਼ਰੀਫ ਰੱਖੋ। ਡਾਕਟਰ ਸਾਹਿਬ, ਤੁਸੀਂ ਹੁਣ ਵਾਈਂਡ ਅੱਪ ਕਰੋ।

**ਸ਼੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਤੁਸੀਂ ਮੇਰਾ ਪੁਆਇੰਟ ਆਫ਼ ਆਰਡਰ ਤਾਂ ਸੁਣ ਲਓ ।

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਸ਼੍ਰੀ ਹੁਕਮ ਚੰਦ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ** : ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਅੱਜ ਇਸ ਹਾਊਸ ਵਿੱਚ ਇਹ ਐਲਾਨ ਕਰਨਾ ਚਾਹੁੰਦਾ ਹਾਂ ਕਿ ਸਾਰੇ ਹਾਊਸ ਦੀ ਇੱਕ ਕਮੇਟੀ ਬਣਾਈ ਜਾਵੇ, ਜਿਸ ਵਿੱਚ ਹਰੇਕ ਪਾਰਟੀ ਦਾ ਮੈਂਬਰ ਲਿਆ ਜਾਵੇ। ਉਹ ਕਮੇਟੀ ਪਤਾ ਕਰੇ ਕਿਸ ਨੇ ਜ਼ਮੀਨ ਦਿੱਤੀ ਹੈ ਜਾਂ ਨਹੀਂ। ਅੱਜ ਮੇਰੇ ਹਲਕੇ ਵਿਚ ਮੁਜ਼ਾਰਿਆਂ ਨੂੰ ਉਜਾੜਿਆ ਜਾ ਰਿਹਾ ਹੈ। ਮੇਰੇ ਆਪਣੇ ਹਲਕੇ ਭੰਗਰ ਵਿੱਚ 42 ਮੁਜ਼ਾਰਿਆਂ ਨੂੰ ਉਜਾੜਿਆ ਜਾ ਰਿਹਾ ਹੈ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਕਿਰਪਾ ਕਰਕੇ ਬੈਠੋ। ਡਾਕਟਰ ਸਾਹਿਬ, ਹੁਣ ਵਾਈਂਡ ਅੱਪ ਕਰੋ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਭੂਦਾਨ ਮੂਵਮੈਂਟ ਦੇਸ਼ ਦੇ ਹਿਤ ਵਿਚ ਸੀ । ਇਹ ਪੁਰ ਅਮਨ ਇਨਕਲਾਬ ਲਿਆਉਣਾ ਚਾਹੁੰਦੀ ਸੀ। ਲੇਕਿਨ ਇਸ ਕਦਮ ਨੂੰ ਪੂਰਾ ਕਰਨ ਵਾਸਤੇ ਅਕਾਲੀ ਜਨਤਾ ਸਰਕਾਰ ਨੇ ਕੋਈ ਕਦਮ ਨਹੀਂ ਉਠਾਇਆ। ਬਲਕਿ ਪਿਛਲੇ 14 ਮਹੀਨਿਆਂ ਵਿੱਚ ਜਿਨ੍ਹਾਂ ਨੂੰ ਮਕਾਨ ਬਣਾਉਣ ਲਈ ਪਲਾਟ ਦਿੱਤੇ ਗਏ ਸਨ, ਉਨ੍ਹਾਂ ਤੋਂ ਜ਼ਬਰਦਸਤੀ ਵਾਪਸ ਲਏ ਗਏ ਅਤੇ ਉਨ੍ਹਾਂ ਤੇ ਕਬਜ਼ਾ ਕਰ ਲਿਆ ਗਿਆ। ਜਿਹੜੀ ਸਰਪਲੱਸ ਜ਼ਮੀਨ ਵੰਡੀ ਗਈ ਸੀ ਉਸ ਤੇ ਵੀ ਨਜਾਇਜ਼ ਕਬਜ਼ਾ ਕੀਤਾ ਗਿਆ ।

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਡਾਕਟਰ ਸਾਹਿਬ ਪਹਿਲਾਂ ਵੀ ਬੋਲ ਰਹੇ ਸਨ ਤਾਂ ਤੁਸੀਂ ਇਨ੍ਹਾਂ ਨੂੰ

**Expunged as ordered by the Chair.

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

ਰੋਕਦੇ ਰਹੇ। ਫਿਰ ਵੀ ਉਹ ਬੋਲਦੇ ਰਹੇ ਅਤੇ ਸਾਰਾ ਕੁਝ ਰਿਕਾਰਡ ਹੁੰਦਾ ਰਿਹਾ। ਹੁਣ ਵੀ ਇਹ ਇਰੈਲੇਵੈਂਟ ਬੋਲੀ ਜਾ ਰਹੇ ਹਨ। ਇਸ ਦਾ ਬਿਲ ਨਾਲ ਕੋਈ ਸਬੰਧ ਨਹੀਂ। ਤੁਹਾਨੂੰ ਪਤਾ ਹੈ ਕਿ ਹਾਊਸ ਖਤਮ ਹੋਣ ਵਿਚ 10 ਮਿੰਟ ਰਹਿੰਦੇ ਹਨ। ਬਿਲ ਹੋਰ ਵੀ ਅਜੇ ਪਏ ਹਨ। ਤੁਸੀਂ ਕਈ ਵਾਰੀ ਇਨ੍ਹਾਂ ਨੂੰ ਕਹਿ ਚੁੱਕੇ ਹੋ ਕਿ ਵਾਈਂਡ ਅਪ ਕਰੋ ਪਰ ਇਹ ਬੋਲੀ ਜਾ ਰਹੇ ਹਨ।

**ਸ੍ਰੀ ਡਿਪਟੀ ਸਪੀਕਰ**: ਡਾਕਟਰ ਸਾਹਿਬ, ਤੁਸੀਂ ਬਿਲ ਤੇ ਬੋਲੋ। ਹੁਣ ਤੁਸੀਂ ਵਾਈਂਡ ਅਪ ਵੀ ਕਰ ਦਿਓ। ਤੁਹਾਨੂੰ ਕਾਫੀ ਟਾਈਮ ਮਿਲ ਗਿਆ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਇਹ ਭੂਦਾਨ ਯਜ ਦੀ ਜ਼ਮੀਨ ਗਰੀਬਾਂ ਵਿੱਚ ਵੰਡੀ ਜਾਵੇ। ਜਿਹੜੀ ਸਰਪਲੱਸ ਜ਼ਮੀਨ ਹੈ ਇਹ ਲੋਕਾਂ ਨੂੰ ਦਿੱਤੀ ਜਾਵੇ। ਹਾਈ ਕੋਰਟ ਦੇ ਫੈਸਲੇ ਦੇ ਵਿਰੁੱਧ ਸੁਪਰੀਮ ਕੋਰਟ ਵਿਚ ਅਪੀਲ ਕੀਤੀ ਜਾਵੇ ਅਤੇ ਫਿਰ ਹਾਊਸ ਵਿਚ ਬਿਲ ਲਿਆਂਦਾ ਜਾਵੇ ਉਸ ਤੋਂ ਪਹਿਲਾਂ ਬਿਲ ਨਾ ਲਿਆਂਦਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਅੱਛਾ ਜੀ, ਧੰਨਵਾਦ। ਹੁਣ ਤੁਸੀਂ ਕਿਰਪਾ ਕਰਕੇ ਬੈਠ ਜਾਓ।

## SENTENCING OF THE STRANGERS WHO RAISED SLOGANS FROM VISITORS' GALLERY/GROUP GALLERY

**ਸਰਦਾਰ ਬਲਦੇਵ ਸਿੰਘ ਮਾਨ** (ਦਿੜਬਾ) : ਡਿਪਟੀ ਸਪੀਕਰ ਸਾਹਿਬ, ਬੜੇ ਹੀ ਦੁੱਖ ਨਾਲ ਮੈਂ ਮੋਸ਼ਨ ਮੂਵ ਕਰ ਰਿਹਾ ਹਾਂ। ਚਾਰ ਦਿਨ ਹੋ ਗਏ ਹਨ ਇਥੇ ਬਹਿਸ ਹੁੰਦਿਆਂ ਨੂੰ ਔਰ ਚਾਰ ਦਿਨਾਂ ਵਿਚ ਇਸ ਹਾਊਸ ਦਾ ਘੋਰ ਅਪਮਾਨ ਹੁੰਦਾ ਰਿਹਾ ਹੈ। ਇਹ ਇਕ ਸੋਚੀ ਸਮਝੀ ਸਾਜਿਸ਼ ਹੈ। ਅੱਜ ਜੋ ਕੁਝ ਹੋਇਆ ਹੈ ਇਸ ਤੋਂ ਸਾਫ ਤੌਰ ਤੇ ਸਾਜਿਸ਼ ਜਾਪਦੀ ਹੈ। ਕੋਈ ਪੰਜਾਬ ਦਾ ਬੰਦਾ ਹੈਂਕੜ ਬਾਜ ਜੋ ਇਥੇ ਰਾਜ ਕਰਦਾ ਰਿਹਾ ਹੈ, ਜਿਸ ਨੇ ਲੱਖਾਂ ਰੁਪਏ ਲੋਕਾਂ ਦੇ ਖਾ ਲਏ ਹੋਣ, ਉਨ੍ਹਾਂ ਦੇ ਹੱਕ ਵਿਚ ਨਹੀਂ। ਇਹ ਸਭ ਕੁਝ ਅੱਜ ਖਰੀਦੇ ਹੋਏ ਬੰਦਿਆਂ ਰਾਹੀਂ ਕਰਵਾ ਰਹੇ ਹਨ। (ਵਿਘਨ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਕਿਸ ਤੇ ਬੋਲ ਰਹੇ ਹਨ? (ਵਿਘਨ) (ਸ਼ੋਰ)

**Sardar Baldev Singh Mann**: Sir, I beg to move—

"This House resolves that the persons calling themselves—

(i) Shri Rajinder Kumar son of Shri Ram Sarup Arora, Sarhandi Bazar Patiala,

(ii) S. Bhupinder Singh son of Sardar Surjit Singh, village Saluwala, P. O. Rajgarh, P. S. Nabha, District Patiala,

(iii) Sardar Baldev Singh Brar son of Sardar Ujagar Singh c/o Hindustan Milk Food Manufacturing, Nabha,

(iv) Shri Kailash Sharma son of Shri Murari Lal Sharma, Sharma House, Mohalla Ram Nagar, Nabha,

(v) Dr. Darshan Singh Ghumman son of Sardar Sampuran Singh, Local Bus Stand, House No. 113/3, Anardana Chowk, Patiala,

(vi) S. Surinderjit Singh Kuku son of S. Nirmal Singh, Madhokpura, Bhatinda,

(vii) Sardar Hardial Singh Kang son of Sardar Amar Singh, White House, 1242, Raghomajra, Patiala,

who raised slogans from the Visitors' Gallery/Group Gallery at 1.25 p. m. today and whom the Watch and Ward Staff took into custody immediately have committed a grave offence and are guilty of the contempt of the House.

This House further resolves that they be sentenced to simple imprisonment till the last sitting of the current Session of the Vidhan Sabha."

**Mr. Deputy Speaker:** Motion moved—

"This House resolves that the persons calling themselves—

(i) Shri Rajinder Kumar son of Shri Ram Sarup Arora Sarhandi Bazar Patiala,

(ii) Sardar Bhupinder Singh, son of Sardar Surjit Singh, village Saluwala, P. O. Rajgarh, P. R. Nabha, District Patiala,

(iii) Sardar Baldev Singh Brar, son of S. Ujagar Singh c/o Hindustan Milk Food Manufacturing, Nabha,

(iv) Shri Kailash Sharma, son of Shri Murari Lal Sharma, Sharma House, Mohalla Ram Nagar, Nabha,

(v) Dr. Darshan Singh Ghumman son of Sardar Sampuran Singh, Local Bus Stand, House No. 113/3, Anardana Chowk, Patiala.

(vi) Sardar Surinderjit Singh Kuku son of Sardar Nirmal Singh, Madhokpura, Bhatinda,

(vii) Sardar Hardial Singh Kang son of Sardar Amar Singh, White House, 1242, Raghomajra, Patiala,

who raised slogans from the Visitors' Gallery/Group Gallery at 1.25 p.m to-day and whom the Watch and Ward Staff took into custody immediately have committed a grave offence and are guilty of the contempt of the House.

This House further resolves that they be sentenced to simple imprisonment till the last sitting of the current Session of the Vidhan Sabha."

## EXTENSION OF TIME OF THE SITTING

ਖੇਤੀ ਬਾੜੀ ਮੰਤਰੀ : ਡਿਪਟੀ ਸਪੀਕਰ ਸਾਹਿਬ, ਪੰਦਰਾਂ ਮਿੰਟਾਂ ਵਾਸਤੇ ਹਾਊਸ ਦਾ ਸਮਾਂ ਵਧਾ ਦਿੱਤਾ ਜਾਵੇ ।

ਸਰਦਾਰ ਉਮਰਾਓ ਸਿੰਘ : ਨਹੀਂ ਜੀ, ਇਹ ਕਿਸ ਤਰ੍ਹਾਂ ਹੋ ਸਕਦਾ ਹੈ ।

**ਖੇਤੀ ਬਾੜੀ ਮੰਤਰੀ :** ਕੀ ਫਰਕ ਪੈਂਦਾ ਹੈ ਅਗਰ ਪੰਦਰਾਂ ਮਿੰਟਾਂ ਵਾਸਤੇ ਸਮਾਂ ਵਧਾ ਦਿੱਤਾ ਜਾਵੇ ਤਾਂ ।

**Mr. Deputy Speaker**: Is it the pleasure of the House that the time be extended by another 15 minutes?

**Voices From the Trasury Benches**: Yes, yes.

**Vioces from the Opposition Benches**: No, no.

**Mr. Deputy Speaker**: The time of the House is extended upto 2.15 p. m. with the pleasure of the House.

**Sardar Umrao Singh**: No, no. We want voting. Originally the time was extended for the Punjab Gram Panchayat (Amendment) Bill. Now if the House is taking up another Bill, we oppose it. If there is no co-operation from the Government, we will also not co-operate. This is worst than emergency. We want voting.

*(After taking the sense of the House by voices, Mr. Deputy Speaker said, 'I think Ayes have it. This opinion was challenged. The bells were sounded. The question was put again and Mr. Deputy Speaker said 'I think Ayes have it'. Again it was challenged. The members were asked to rise in their places. Forty-six members rose in support of the Motion and Fourteen against the motion. The Motion was declared carried.)*

*The motion was carried.*

**Mr. Deputy Speaker** : The time of the House is extended upto 2.15 p.m.

SENTENCING OF THE STRANGERS WHO RAISED SLOGANS FROM VISITORS' GALLERY/GROUP GALLERY (*Resumption*)

**श्री श्र. विश्वनाथन :** ** ** **

**Mr. Deputy Speaker** : This is no point of order.

**ਚੌਧਰੀ ਬਲਰਾਮ ਜਾਖੜ**: ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਕਲ ਵੀ ਇਸ ਤਰ੍ਹਾਂ ਦਾ ਮਸਲਾ ਆਇਆ ਸੀ (ਵਿਘਨ)

(ਇਸ ਵੇਲੇ ਮਾਨਯੋਗ ਮੈਂਬਰ ਸ੍ਰੀ ਅ. ਵਿਸ਼ਵਨਾਥਨ ਬੋਲਣ ਲਈ ਖੜ੍ਹੇ ਹੋਏ । ਉਹ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ)

**Mr. Deputy Speaker**: : Sorry, I cannot allow you. ਤੁਸੀਂ ਬੈਠ ਜਾਓ ।

**ਚੌਧਰੀ ਬਲ ਰਾਮ ਜਾਖੜ** . ਮੈਂ ਸਿਰਫ ਇਹੀ ਗ਼ੱਲ ਕਰਨੀ ਸੀ। ਕਲ ਦੇ ਮੁੱਦਿਆਂ ਦੇ ਹਿਸਾਬ ਨਾਲ ਇਨ੍ਹਾਂ ਮੁੱਦਿਆਂ ਨੂੰ ਵੀ ਟਰੀਟ ਕਰਨਾ ਚਾਹੀਦਾ ਹੈ।

**Expunged as ordered by the Chair.

**श्री ग्र. विश्वनाथन :** जिन्होंने इन विद्यार्थीयों के लिए पास इशु करवाये है उन मैंबरों की यह फैसिलिटी विदडरा करनी चाहिए ।

**ਸ੍ਰੀ ਡਿਪਟੀ ਸਪੀਕਰ :** ਠੀਕ ਹੈ, ਸ੍ਰੀ ਵਿਸ਼ਵਨਾਥਨ ਜੀ ਨੇ ਜਿਹੜੀ ਪਾਸ ਦੇਣ ਦੀ ਫੈਸਿਲਿਟੀ ਵਿਦਡਰਾ ਕਰਨ ਦੀ ਗੱਲ ਕੀਤੀ ਹੈ, ਇਹ ਮੈਂ ਆਨਰੇਬਲ ਸਪੀਕਰ ਸਾਹਿਬ ਕੋਲ ਭੇਜ ਦਿਆਂਗਾ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਜੋ ਕੁਝ ਵੀ ਕਲ ਹੋਇਆ ਹੈ ਜਾਂ ਅੱਜ ਹੋਇਆ ਹੈ ਇਹ ਅਫਸੋਸਨਾਕ ਗੱਲ ਹੈ। ਡੈਮੋਕਰੇਟਿਕ ਢੰਗ ਦੇ ਮੁਤਾਬਿਕ ਕੋਈ ਵਿਅਕਤੀ ਹਾਊਸ ਦੇ ਅੰਦਰ ਨਾਅਰਾ ਨਹੀਂ ਲਾ ਸਕਦਾ ਜਾਂ ਇਸ਼ਤਿਹਾਰ ਆਦਿ ਨਹੀਂ ਸੁੱਟ ਸਕਦਾ। ਇਹ ਜੋ ਗੱਲ ਹੋਈ ਹੈ, ਇਹ ਅੱਛੀ ਨਹੀਂ ਹੋਈ ਹੈ। ਇਸ ਵਾਸਤੇ ਇਹ ਜਿਹੜੀ ਮੋਸ਼ਨ ਆਈ ਹੈ ਇਸ ਨੂੰ ਸਾਰੇ ਮੈਂਬਰਾਂ ਨੇ ਪਰਵਾਨ ਕੀਤਾ ਹੈ। ਪਰ, ਡਿਪਟੀ ਸਪੀਕਰ ਸਾਹਿਬ, ਕਲ ਦੀ ਤਰ੍ਹਾਂ ਜੋ ਸਜ਼ਾ ਮੁੰਡਿਆਂ ਨੂੰ ਦਿੱਤੀ ਗਈ ਸੀ, ਉਹੀ ਅੱਜ ਦੇਣੀ ਚਾਹੀਦੀ ਹੈ । ਇਨ੍ਹਾਂ ਵਾਸਤੇ ਯਾਰਡ ਸਟਿਕ ਬਦਲਣੀ ਨਹੀਂ ਚਾਹੀਦੀ।

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਕਲ ਵੀ ਜਦੋਂ ਇਹ ਵਾਕਿਆ ਹੋਇਆ ਸੀ ਤਾਂ ਮੈਂ ਇਕ ਅਰਜ਼ ਸਪੀਕਰ ਸਾਹਿਬ ਨੂੰ ਕੀਤੀ ਸੀ ਅਤੇ ਉਨ੍ਹਾਂ ਨੇ ਮੰਨ ਵੀ ਲਈ ਸੀ। ਮੈਂ ਇਹ ਗੁਜ਼ਾਰਿਸ਼ ਕੀਤੀ ਸੀ ਕਿ ਇਹੋ ਜਿਹੇ ਮਸਲੇ ਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਤਾਂ ਜ਼ਰੂਰ ਪੁੱਛ ਲੈਣਾ ਚਾਹੀਦਾ ਹੈ, ਜੇ ਸਾਰੀਆਂ ਪਾਰਟੀਆਂ ਦੇ ਲੀਡਰਾਂ ਨੂੰ ਨਹੀਂ ਪੁੱਛਣਾ । ਇਹ ਰਿਵਾਇਤ ਰਹੀ ਹੈ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਕੰਸਲਟ ਕੀਤਾ ਜਾਂਦਾ ਰਿਹਾ ਹੈ । ਇਸ ਲਈ, ਹੁਣ ਇਕ ਮੋਸ਼ਨ ਲਿਆ ਕੇ ਪਹਿਲੀ ਰਵਾਇਤ ਨਾਲੋਂ ਵਿਤਕਰਾ ਕਰਨਾ ਅਤੇ ਫਿਰ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਨਾ ਪੁੱਛਣਾ ਇਹ ਕੋਈ ਡੈਮੋਕਰੇਟਿਕ ਢੰਗ ਨਹੀਂ ਹੈ। ਰੂਲ 67 ਦੇ ਥੱਲੇ ਇਸ ਮੋਸ਼ਨ ਦਾ ਨੋਟਿਸ ਸਰਕੁਲੇਟ ਹੋਣਾ ਚਾਹੀਦਾ ਸੀ ।

**ਸ੍ਰੀ ਡਿਪਟੀ ਸਪੀਕਰ :** ਤੁਹਾਡੀ ਗੱਲ ਆ ਗਈ ਹੈ। ਹੁਣ ਤੁਸੀਂ ਬੈਠੋ।

**Sri A. Vishwanathan** : He (Sardar Umrao Singh) was permitted to speak. This is wrong. Why I was not given the permission to speak?

**Mr. Deputy Speaker** : Question is—

"This House resolves that the persons calling themselves—

(i) Shri Rajinder Kumar son of Shri Ram Sarup Arora Sarhandi Bazar, Patiala,

(ii) S. Bhupinder Singh, son of S. Surjit Singh, village Saluwala, Post Office Rajgarh, Police Station Nabha, District Patiala,

(iii) S. Baldev Singh Brar Son of S. Ujagar Singh C/o Hindustan Milk Food Manufactuing, Nabha,

(iv) Shri Kailash Sharma, son of Shri Murari Lal Sharma, Sharma House Mohalla Ram Nagar, Nabha,

**[Mr. Deputy Speaker]**

(v) Dr. Darshan Singh Ghumman son of S. Sampuran Singh, Local Bus Stand, House No. 113/3, Anardana Chowk, Patiala.

(vi) S. Surinderjit Singh Kuku, son of S. Nirmal Singh, Madhokpura, Bhatinda,

(vii) S. Hardial Singh Kang son of S. Amar Singh White House, 1242, Raghomajra, Patiala,

who raised slogans from the Visitors' Gallery/Group Gallery at 1.25 P.M. today and whom the Watch and Ward Staff took into custody immediately have committed a grave offence and are guilty of the contempt of the House.

This House further resolves that they be sentenced to simple imprisonment till the last sitting of the current Session of the Vidhan Sabha."

*(After taking the sense of the House by voices, Mr. Deputy Speaker said, 'I think Ayes have it' This opinion was challenged. The bells were sounded. The question was put again and Mr. Deputy Speaker said 'I think Ayes have it.' Again it was challanged. The Members were asked to rise in their places. Forty-Six Member rose in support of the motion and ten against the motion. The motion was declared carried.)*

*The motion was carried.*

**Mr. Deputy Speaker** : The House stands adjourned till 2.00 P.M. on Monday, the 11th September, 1978.

| *2.12 P.M. | The Sabha then *adjourned till 2.00 P.M. on Monday, the 11th September, 1978).

---

34230 PVS—Govt. Press, Chd.

S.P.

31

# PUNJAB VIDHAN SABHA
## DEBATES

*11th September, 1978*

Vol. III—No. 5

OFFICIAL REPORT



CONTENTS

*Monday, the 11th September, 1978*



| | | PAGE |
|---|---|---|
| Starred Questions and Answers | .. | (5)1 |
| Written Answers to Starred Questions laid on the Table of the House under Rule 38 | .. | (5)26 |
| Unstarred Questions and Answers | .. | (5)29 |
| Points of order *re.* Adjournment Motion | .. | (5)35 |
| Squatting by Sardar Darshan Singh K. P. | .. | (5)37 |
| Points of order *re.* Adjournment Motion (*Resumption*) | .. | (5)37 |
| Call Attention Notices under Rule 66 | .. | (5)39 |
| Statement by the Finance Minister *re.* Sixth Five-Year Plan of the State | .. | (5)43 |
| Paper laid on the Table of the House | .. | (5)46 |
| Motion Under Rule 77 | .. | (5)47 |
| Extension of Time of the Sitting | .. | (5)90 |
| Motion Under Rule 77 (*Resumption*) | .. | (5)90 |



**Punjab Vidhan Sabha Secretariat, Chandigarh.**

**Price : Rs. 17—45**

# PUNJAB VIDHAN SABHA

*Monday, the 11th September, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P. M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

### CASES OF EMBEZZLEMENT UNEARTHED BY THE LOCAL AUDIT DEPARTMENT

*662. **Chaudhri Bal Ram Jakhar** : Will the Minister for Finance be pleased to state :—

(a) the total number of Auditors in the Local Audit Department in the State, engaged in the audit of accounts of various Government and Semi-Government institutions during the year 1977-78;

(b) the numbr of cases of embezzlement unearthed by the Local Audit Department during the said year;

(c) the number of cases referred to in part (b) wherein penal action has been taken and the result thereof ?

**Sardar Balwant Singh** : (a) Sanctioned strength, for the audit of various accounts entrusted to the Local Audit Department, is as under : —

| | | |
|---|---|---|
| **(i) Resident Audit Schemes—** | | |
| Resident Assistant Examiners | .. | 5 |
| (in Resident Audit Schemes) | | |
| Resident Audit Officers | .. | 23 |
| Resident Senior Auditors | .. | 16 |
| Junior Auditors | .. | 141 |
| **(ii) Post Audit Circles—** | | |
| Senior Auditors | .. | 27 |
| Junior Auditors | .. | 27 |
| **(iii) Panchayat Auditors—** | | |
| Junior Auditors | .. | 36 |

[Finance Minister]

(b) 91 cases of embezzlement were unearthed by the audit staff during the year 1977-78.

(c) Out of the above mentioned 91 cases, 14 pertain to Municipal Committees. In five cases of embezzlement in Municipal Committees, certificates for handing over the cases to the Police Department were issued by the Examiner, Local Fund Accounts, Punjab under Rule XVII.18 of the Punjab Municipal Accounts Code. Outcome of final action in these cases is still awaited. In three cases the amount involved being less than Rs. 100/— each of the Municipal Committees are expected to initiate appropriate action on their own. In the remaining six cases the Committees have been advised to take departmental action.

In all other cases the concerned organisations have been requested to initiate disciplinary action against the defaulting officials.

**ਚੌਧਰੀ ਬਲਰਾਮ ਜਾਖੜ** : ਕਾਫ਼ੀ ਲੰਬਾ ਚੌੜਾ ਦੱਸਿਆ ਗਿਆ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੋ ਇਨਕੁਆਇਰੀਆਂ ਜਾਂ ਇਨਵੈਸਟੀਗੇਸ਼ਨਜ਼ ਕੀਤੀਆਂ ਹਨ ਉਨ੍ਹਾਂ ਦੇ ਰਿਜ਼ਲਟ ਕੀ ਨਿਕਲੇ ਹਨ ?

**ਮੰਤਰੀ** : 1977-78 ਦੀ ਆਡਿਟ ਰਿਪੋਰਟ ਅਨੁਸਾਰ 5 ਕੇਸਿਜ਼ ਪੁਲਿਸ ਨੂੰ ਦਿੱਤੇ ਹਨ । ਪੁਲਿਸ ਤੋਂ ਕੇਸਿਜ਼ ਰਜਿਸਟਰਡ ਕਰਾ ਲਏ ਹਨ । ਇਨਵੈਸਟੀਗੇਸ਼ਨ ਸ਼ੁਰੂ ਹੈ । ਜਦੋਂ ਕੋਈ ਨਤੀਜਾ ਨਿਕਲੇਗਾ ਤਾਂ ਉਸ ਦੇ ਬਸਿਜ਼ ਤੇ ਕੋਰਟ ਵਿਚ ਕੇਸਿਜ਼ ਚਲੇ ਜਾਣਗੇ ।

**ਚੌਧਰੀ ਬਲਰਾਮ ਜਾਖੜ** : ਇਹ ਜੋ ਦੱਸਿਆ ਗਿਆ ਹੈ ਕਿ 91 ਕੇਸਿਜ਼ ਐਂਬੇਜ਼ਲਮੈਂਟ ਦੇ ਅਨਅਰਥ ਕੀਤੇ ਗਏ । ਇਸ ਬਾਰੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਇਹ ਜਿਹੜੇ ਪੰਜ ਕੇਸਿਜ਼ ਮਿਉਂਸਪਲ ਕਮੇਟੀਆਂ ਨੂੰ ਪਰਟੇਨ ਕਰਦੇ ਹਨ ਉਨ੍ਹਾਂ ਦੀ ਕੀ ਪੁਜ਼ੀਸ਼ਨ ਹੈ ?

**ਮੰਤਰੀ** : ਅਬੋਹਰ ਮਿਉਂਸਪਲ ਕਮੇਟੀ ਦਾ ਸੱਭ ਤੋਂ ਵੱਡਾ ਕੇਸ ਹੈ 1 ਲੱਖ 60 ਹਜ਼ਾਰ ਦੀ ਐਂਬੈਜ਼ਲਮੈਂਟ ਉਥੇ ਹੋਈ ਹੈ । ਜਦੋਂ ਚੌਧਰੀ ਸਾਹਿਬ ਆਪ ਮਨਿਸਟਰ ਸਨ, ਉਦੋਂ ਉਥੇ ਦੇ ਅਗਜ਼ੈਕਟਿਵ ਅਫਸਰ ਔਰ ਓਵਰਸੀਅਰ ਨੇ ਇਹ ਐਂਬੈਜ਼ਲਮੈਂਟ ਕੀਤੀ ਸੀ । ਇਹ ਕੇਸ ਪੁਲਿਸ ਵਿਚ ਦਿੱਤਾ ਹੋਇਆ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਨਫਰਮੇਸ਼ਨ 1977-78 ਦੀ ਮੰਗੀ ਗਈ ਸੀ ਜਦੋਂ ਕਿ ਇਨ੍ਹਾਂ ਦੇ ਰਾਜ ਵਿਚ ਇਹੋ ਜਿਹਾ ਘਪਲਾ ਬਹੁਤ ਕੁਝ ਹੋਇਆ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੇ ਨੋਟਿਸ ਵਿਚ ਇਹ ਚੀਜ਼ ਹੈ ਕਿ 1972 ਤੋਂ ਲੈਕੇ ਜਿੰਨਾ ਚਿਰ ਇਨ੍ਹਾਂ ਦਾ ਰਾਜ ਰਿਹਾ ਹੈ ਬਹੁਤ ਸਾਰੀਆਂ ਐਂਬੇਜ਼ਲਮੈਂਟ ਹੋਈਆਂ ਹਨ ਮਿਉਂਸਪਲ ਕਮੇਟੀਆਂ ਵਿਚ ਔਰ ਕਾਰਪੋਰੇਸ਼ਨਾਂ ਵਿਚ । ਕੀ ਇਸ ਪਾਸੇ ਮੁੜ ਕੇ ਪੜਤਾਲ ਕਰਾਕੇ ਦਬੇ ਦਬਾਏ ਕੇਸਿਜ਼ ਦੀ ਜ਼ਿੰਮੇਵਾਰੀ ਮਨਿਸਟਰ ਸਾਹਿਬਾਨ ਤੇ, ਪਾਲੇਟੀਸ਼ਿਅਨਜ਼ ਤੇ ਪਾਕੇ ਇਨ੍ਹਾਂ ਤੇ ਕੇਸ ਬਣਾਏ ਜਾਣਗੇ ?

**ਮੰਤਰੀ** : ਇਸ ਬਾਰੇ ਸੈਪਰੇਟ ਨੋਟਿਸ ਦੇਣਾ ਚਾਹੀਦਾ ਹੈ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਇਕ ਕੇਸ ਮਿਤੀ 6 ਮਾਰਚ, 1978 ਨੂੰ ਸਰਕਾਰ ਨੇ ਨਰਿੰਦਰ ਸਿੰਘ ਫਲੌਰ ਸਬ ਡਵੀਜ਼ਨ ਵਿਚ ਡਰੇਨੇਜ ਡਿਪਾਰਟਮੈਂਟ ਵਿਚ ਰਜਿਸਟਰ ਕੀਤਾ ਸੀ (ਵਿਘਨ) ਇਨ੍ਹਾਂ ਨੇ ਉਥੇ ਕਾਫੀ ਗਬਨ ਕੀਤਾ ਹੈ। ਕੀ ਇਸ ਬਾਰੇ ਵੀ ਕੋਈ ਆਡਿਟ ਕਰਾਇਆ ਹੈ ? (ਵਿਘਨ)

**ਸ੍ਰੀ ਸਪੀਕਰ** : ਇਹ ਟੋਟਲੀ ਇਰ-ਰੇਲੇਵੈਂਟ ਗੱਲ ਹੈ ।

---

## AUDIT FEE CHARGED FROM SOCIETIES

***764. Shri Madan Mohan Mittal** : Will the Minister for Co-operation be pleased to state :—

(a) whether the audit fee is charged from the societies at different rates, if so, the reasons therefor;

(b) whether there is any proposal under the consideration of of the Govt. to charge audit fee at uniform rates from all the societies, if so, the appropriate time by which it is likely to be implemented ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਜੀ ਹਾਂ। ਆਡਿਟ ਫੀ ਸੋਸਾਇਟੀ ਦੀ ਕੈਟੇਗਰੀ ਦੇ ਹਿਸਾਬ ਨਾਲ ਲਈ ਜਾਂਦੀ ਹੈ ।

(ਅ) ਨਹੀਂ ਜੀ । ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਅਕਾਰਡਿੰਗ ਟੂ ਕੈਟੇਗਰੀਜ਼ ਆਫ ਦੀ ਸੋਸਾਇਟੀਜ਼ ਆਡਿਟ ਫੀ ਚਾਰਜ ਕੀਤੀ ਜਾਂਦੀ ਹੈ । ਪਰ ਉਹ ਕੈਟੇਗਰੀਆਂ ਸਪੈਸੇਫਾਈ ਨਹੀਂ ਕੀਤੀਆਂ ਹਨ ਕਿ ਉਹ ਕਿਹੜੀਆਂ ਕੈਟੇਗਰੀਆਂ ਹਨ ਜਿਨ੍ਹਾਂ ਤੋਂ ਆਡਿਟ ਫੀ ਲੈਂਦੇ ਹਨ । ਕੀ ਜਿਹੜੀਆਂ ਸੁਸਾਇਟੀਆਂ ਨੂੰ ਘਟ ਪ੍ਰਾਫਿਟ ਹੈ ਉਨ੍ਹਾਂ ਤੋਂ ਘਟ ਫੀ ਲੈਂਦੇ ਹਨ ਔਰ ਜਿਹੜੀਆਂ ਸੁਸਾਇਟੀਆਂ ਨੂੰ ਵਧ ਪ੍ਰਾਫਿਟ ਹੈ ਉਨ੍ਹਾਂ ਤੋਂ ਵਧ ਫੀ ਲੈਂਦੇ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੈਟੇਗਰੀਆਂ ਦਾ ਬੇਸ ਕੀ ਹੈ ?

**ਮੰਤਰੀ** : ਕਈ ਪ੍ਰਾਇਮਰੀ ਕੋਆਪ੍ਰੇਟਿਵ ਸੋਸਾਇਟੀਆਂ ਹਨ ਜਿਨ੍ਹਾਂ ਦੀ ਆਮਦਨ ਬਹੁਤ ਥੋੜ੍ਹੀ ਹੈ ਔਰ ਉਹ ਛੋਟੇ ਛੋਟੇ ਕਿਸਾਨਾਂ ਨਾਲ ਤੁਅੱਲਕ ਰਖਦੀਆਂ ਹਨ, ਇਨ੍ਹਾਂ ਲਈ ਅੱਡ ਫੀ ਹੈ, ਦੂਜੇ ਮਾਰਕਫੈਡ ਹੈ ਬੜਾ ਵੱਡਾ ਅਦਾਰਾ ਹੈ ਉਨ੍ਹਾਂ ਲਈ ਅੱਡ ਫੀ ਹੈ। ਇਸ ਤਰ੍ਹਾਂ ਹੀ ਸੈਂਟ੍ਰਲ ਕੋਆਪ੍ਰੇਟਿਵ ਅਦਾਰੇ ਹਨ ਉਨ੍ਹਾਂ ਲਈ ਅੱਡ ਫੀ ਹੈ । 5%, 10% ਔਰ ਸਾਢੇ ਸੱਤ ਪਰਸੈਂਟ ਇਹ ਅੱਡੋ ਅੱਡ ਹਿਸਾਬ ਨਾਲ ਫੀਸ ਲਈ ਜਾਂਦੀ ਹੈ । ਹਰ ਇਕ ਨੂੰ ਇਕੋ ਜਿਹਾ ਨਹੀਂ ਰਖ ਸਕਦੇ ਹਾਂ ਕਿਉਂਕਿ ਹਰ ਸੰਸਥਾ ਦੀ ਮਾਲੀ ਹਾਲਤ ਵੇਖਣੀ ਪੈਂਦੀ ਹੈ । ਉਨ੍ਹਾਂ ਦੀਆਂ ਮੁਸ਼ਕਲਾਤ ਨੂੰ ਦੇਖਦੇ ਹੋਏ ਇਹ ਫੀਸ ਅੱਡ ਅੱਡ ਰਖੀ ਗਈ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਇਹ ਗਲ ਸਪਸ਼ਟ ਨਹੀਂ ਹੋਈ ਕਿਉਂਕਿ ਕੈਟੇਗਰੀਆਂ ਬਾਰੇ ਸਪੈਸੇਫਾਈ ਨਹੀਂ ਕੀਤਾ ਗਿਆ ਹੈ। ਕੀ ਮਨਿਸਟਰ ਸਾਹਿਬ ਦੀ ਇਹ ਭਾਵਨਾ ਹੈ ਕਿ ਜੋ ਇਨਵੈਸਟਮੈਂਟ ਪਰ ਸੋਸਾਇਟੀ ਤੇ ਕੀਤੀ ਜਾਂਦੀ ਹੈ ਉਸ ਇਨਵੈਸਟਮੈਂਟ ਦੇ ਅਧਾਰ ਤੇ ਅੱਗੇ ਕੰਮ ਕੀਤਾ ਜਾਂਦਾ ਹੈ। If it is so, it may be specified whether it is as per investment and income or as per profit or loss ?

**ਮੰਤਰੀ** : ਮੈਂ ਦੱਸਦਾ ਹਾਂ ਕਿ ਆਡਿਟ ਸਟੈਚੂਟਰੀ ਰੂਲ ਨੰ: 50 ਆਫ 1963 ਬਣਿਆ ਹੋਇਆ ਹੈ। ਆਡਿਟ ਫੀ ਉਸ ਹਿਸਾਬ ਨਾਲ ਪੇਇੰਗ ਕਪੈਸਿਟੀ ਆਫ ਦੀ ਸੁਸਾਇਟੀ ਲਈ ਜਾਂਦੀ ਹੈ। ਆਡਿਟ ਫੀ ਇਨਕਮ ਆਫ਼ ਸੁਸਾਇਟੀ ਕਿੰਨੀ ਹੈ, ਉਸ ਹਿਸਾਬ ਨਾਲ ਲਈ ਜਾਂਦੀ ਹੈ। ਪ੍ਰਾਫਿਟ ਹੈ ਜਾਂ ਨਹੀਂ ਉਸ ਨੂੰ ਵੀ ਵੇਖਿਆ ਜਾਂਦਾ ਹੈ। ਵਾਲਿਊਮ ਆਫ ਵਰਕ ਕਿੰਨਾ ਹੈ, ਇਸ ਚੀਜ਼ ਨੂੰ ਵੀ ਮੱਦੇ ਨਜ਼ਰ ਰਖਿਆਂ ਜਾਂਦਾ ਹੈ। ਜਿਹੜੀ ਐਨੂਅਲ ਫੀ ਹੈ ਉਹ ਸਾਰਾ ਸਾਲ ਚਲਦੀ ਰਹਿੰਦੀ ਹੈ। ਜਿਹੜੀਆਂ ਛੋਟੀਆਂ ਸੁਸਾਇਟੀਆਂ ਹਨ ਉਥੇ ਇਕ ਇਨਸਪੈਕਟਰ 20 ਸੁਸਾਇਟੀਆਂ ਨੂੰ ਸਰਵ ਕਰਦਾ ਹੈ। ਮਾਰਕਫੈਡ ਲਈ ਕਾਫੀ ਅਮਲਾ ਲਗਾਉਣਾ ਪੈਂਦਾ ਹੈ।

**ਸ੍ਰੀ ਸਪੀਕਰ** : ਤੁਹਾਡਾ ਭਾਵ ਹੈ ਕਿ ਬੇਸੀਕਲੀ ਵੱਡੇ ਅਦਾਰੇ ਤੇ ਵੱਡੀ ਫੀਸ ਹੈ ਔਰ ਛੋਟੇ ਅਦਾਰੇ ਤੇ ਛੋਟੀ ਫੀਸ ਹੈ।

**ਸਰਦਾਰ ਸਰੂਪ ਸਿੰਘ** : ਜਿਹੜੀ ਆਡਿਟ ਫੀਸ ਚਾਰਜ ਕੀਤੀ ਜਾਂਦੀ ਹੈ, ਸੁਸਾਇਟੀ ਦੇ ਅਕਾਉਂਟਸ ਠੀਕ ਕੀਤੇ ਜਾਣ ਲਈ ਜਿਹੜੀ ਬੈਲੈਂਸ ਸ਼ੀਟ ਤਿਆਰ ਕੀਤੀ ਜਾਂਦੀ ਹੈ, ਉਸ ਵਿਚ ਪੰਜ-ਪੰਜ ਸਾਲ ਦੇ ਦਸ-ਦਸ ਹਜ਼ਾਰ ਰੁਪਏ ਬਕਾਇਆ ਕੀਤੇ ਜਾਂਦੇ ਹਨ। ਜਿੰਨਾ ਚਿਰ ਪੂਰੀ ਆਡਿਟ ਨਾ ਹੋਵੇ ਉੱਨਾ ਚਿਰ ਬਕਾਇਆ ਕਿਸ ਤਰ੍ਹਾਂ ਨਾਲ ਲਿਖਿਆ ਜਾਂਦਾ ਹੈ। (ਵਿਘਨ)

**ਮੰਤਰੀ** : ਇਸ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ ਇਸ ਲਈ ਸੈਪਰੇਟ ਨੋਟਿਸ ਦੀ ਲੋੜ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਕੋਆਪ੍ਰੇਟਿਵ ਅਦਾਰਿਆਂ ਵਿਚ ਆਡਿਟ ਹੋਈ ਜਾਂਦੀ ਹੈ। ਉਥੇ ਘਪਲੇ ਬਹੁਤ ਹੁੰਦੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਘਪਲਿਆਂ ਨੂੰ ਰੋਕਣ ਲਈ ਕੀ ਇਹ ਕਰਨ ਨੂੰ ਤਿਆਰ ਹਨ ਕਿ ਇਨ੍ਹਾਂ ਅਦਾਰਿਆਂ ਦੀ ਆਡਿਟ ਬਾਹਰ ਤੋਂ ਕਰਾਈ ਜਾਏ ?

**ਮੰਤਰੀ** : ਇਸ ਦੇ ਵਿਚ ਸਾਰਿਆਂ ਨੂੰ ਬੁਲਾ ਕੇ ਸਲਾਹ ਕਰਾਂਗੇ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਹਿਲਾਂ ਵੀ ਕਈ ਗਬਨ ਨਿਕਲਦੇ ਸਨ ਸੋਸਾਇਟੀਆਂ ਦੇ ਅਤੇ ਜੇ ਕੋਈ ਰੂਲਿੰਗ ਪਾਰਟੀ ਦਾ ਆਦਮੀ ਉਸ ਵਿਚ ਇਨਵਾਲਵ ਹੁੰਦਾ ਸੀ ਤਾਂ ਰੂਲਿੰਗ ਪਾਰਟੀ ਵਾਲੇ ਉਸ ਕੇਸ ਨੂੰ ਦੱਬ ਜਾਂਦੇ ਸਨ। ਇਸ ਤਰ੍ਹਾਂ ਪਟਿਆਲਾ ਜ਼ਿਲ੍ਹੇ ਵਿਚ ਕਈ ਗਬਨ ਨਿਕਲਦੇ ਰਹੇ ਅਤੇ ਰੂਲਿੰਗ ਪਾਰਟੀ ਵਾਲੇ ਉਨ੍ਹਾਂ ਕੇਸਾਂ ਨੂੰ ਦਬਾ ਦਿੰਦੇ ਰਹੇ। ਕੀ ਵਜ਼ੀਰ ਸਾਹਿਬ ਇਸ

ਗੱਲ ਨੂੰ ਯਕੀਨੀ ਬਣਾਉਣਗੇ ਕਿ ਭਾਵੇਂ ਉਸ ਵਿਚ ਕੋਈ ਰੂਲਿੰਗ ਪਾਰਟੀ ਦਾ ਬੰਦਾ ਆਉਂਦਾ ਹੋਵੇ ਉਸ ਨੂੰ ਛੱਡਿਆ ਨਹੀਂ ਜਾਵੇਗਾ ?

**ਮੰਤਰੀ** : ਇਨ੍ਹਾਂ ਦੀ ਦਲੀਲ ਸਿਰ ਮੱਥੇ ਤੇ । ਇਨ੍ਹਾਂ ਦੇ ਸਹਿਯੋਗ ਨਾਲ ਜਿਸ ਨੂੰ ਵੀ ਹੱਥ ਪਾਵਾਂਗੇ, ਬੜੀ ਇਮਾਨਦਾਰੀ ਨਾਲ ਹੱਥ ਪਾਵਾਂਗੇ ਅਤੇ ਉਸ ਨੂੰ ਛੱਡਾਂਗੇ ਨਹੀਂ ਭਾਵੇਂ ਉਹ ਕੋਈ ਵੀ ਕਿਉਂ ਨਾ ਹੋਵੇ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਸਪੈਸੀਫਿਕ ਸਵਾਲ ਹੈ ਜੀ । ਇਨ੍ਹਾਂ ਨੇ ਪਿੰਡਾਂ ਦੀਆਂ ਸੋਸਾਇਟੀਆਂ ਅਤੇ ਮਾਰਕਫੈਡ ਦੋ ਅਦਾਰੇ ਦਸੇ ਹਨ । ਮੈਂ ਦੱਸਦਾ ਹਾਂ ਕਿ ਜਿਹੜੀਆਂ ਸੋਸਾਇਟੀਆਂ ਪ੍ਰਾਫਿਟ ਵਿਚ ਚਲ ਰਹੀਆਂ ਹਨ ਉਨ੍ਹਾਂ ਕੋਲੋਂ ਜ਼ਿਆਦਾ ਫੀਸ ਲਈ ਜਾਂਦੀ ਹੈ ਅਤੇ ਜਿਹੜੀਆਂ ਘਾਟੇ ਵਿਚ ਹਨ ਉਨ੍ਹਾਂ ਤੋਂ ਘੱਟ ਲਈ ਜਾਂਦੀ ਹੈ । ਇਸ ਲਈ ਕੀ ਵਜ਼ੀਰ ਸਾਹਿਬ ਇਸ ਵਿਚ ਯੂਨੀਫਾਰਮਿਟੀ ਲਿਆਉਣਗੇ ਅਤੇ ਇਸ ਕਿਸਮ ਦਾ ਵਿਤਕਰਾ ਨਾ ਕੀਤਾ ਜਾਵੇ ਅਤੇ ਇਨਵੈੱਸਟਮੈਂਟ ਦੇ ਹਿਸਾਬ ਨਾਲ ਵਸੂਲਣਗੇ ? ਕੀ ਇਹ ਇਸ ਚੀਜ਼ ਦੀ ਪੜਤਾਲ ਕਰਾਉਣਗੇ ?

**ਮੰਤਰੀ** : ਜੇ ਕੋਈ ਚੰਗਾ ਸੁਝਾਓ ਆਉਂਦਾ ਹੈ ਤਾਂ ਅਸੀਂ ਉਸ ਨੂੰ ਦੇਖ ਲੈਂਦੇ ਹਾਂ । ਅਸੀਂ ਦੇਖ ਲਵਾਂਗੇ ਅਗਰ ਇਨ੍ਹਾਂ ਦਾ ਸੁਝਾਓ ਠੀਕ ਹੋਇਆ ਤਾਂ ਉਸ ਨੂੰ ਮੰਨ ਕੇ ਇਸ ਤਰ੍ਹਾਂ ਕਰ ਲਵਾਂਗੇ । ਬਾਕੀ ਜਿੰਨਾਂ ਸਾਨੂੰ ਆਉਂਦਾ ਹੈ ਉਸ ਹਿਸਾਬ ਨਾਲ ਕੀਤਾ ਹੈ ।

---

## ਅੰਮ੍ਰਿਤਸਰ ਜ਼ਿਲ੍ਹੇ ਵਿਚ ਭੱਠਾ ਮਾਲਕਾਂ ਨੂੰ ਕੋਲੇ ਦੀ ਘੱਟ ਸਪਲਾਈ

*545. **ਸ਼੍ਰੀ ਹਰਬੰਸ ਲਾਲ ਖੰਨਾ** : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 1 ਅਪਰੈਲ, 1978 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਅੰਮ੍ਰਿਤਸਰ ਜ਼ਿਲ੍ਹੇ ਦੇ ਭੱਠਾ ਮਾਲਕਾਂ ਨੂੰ ਕੋਲੇ ਦੀ ਕੋਈ ਘੱਟ ਸਪਲਾਈ ਕੀਤੀ ਗਈ, ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ ਅਤੇ ਕੁਲ ਮੰਗ ਨੂੰ ਪੂਰਾ ਕਰਨ ਲਈ ਕੀ ਉਪਾ ਕੀਤੇ ਗਏ ਹਨ ?

**ਸਰਦਾਰ ਹਰਭਜਨ ਸਿੰਘ** : ਅੰਮ੍ਰਿਤਸਰ ਜ਼ਿਲ੍ਹੇ ਦੀ ਸਲੈਕ ਕੋਲੇ ਦੀ ਮੰਗ 8 ਰੇਕ ਪ੍ਰਤੀ ਮਹੀਨਾ ਹੈ ਅਤੇ ਇਸ ਮੰਗ ਅਨੁਸਾਰ ਡਾਇਰੈਕਟਰ, ਰੇਲ ਮੂਵਮੈਂਟ ਕਲਕਤਾ ਨੂੰ 8 ਰੇਕ ਪ੍ਰਤੀ ਮਹੀਨਾਂ ਲਈ ਸਿਫਾਰਸ਼ ਕੀਤੀ ਜਾਂਦੀ ਹੈ ਪਰ ਉਤਪਾਦਨ ਅਤੇ ਗੱਡੀਆਂ ਦੀ ਘਾਟ ਕਾਰਨ ਮੰਗ ਅਨੁਸਾਰ ਕੋਲਾ ਪੰਜਾਬ ਨੂੰ ਨਾ ਮਿਲਣ ਕਰਕੇ ਅੰਮ੍ਰਿਤਸਰ ਜ਼ਿਲ੍ਹੇ ਦੀ ਮੰਗ ਪੂਰੀ ਨਹੀਂ ਹੋ ਸਕੀ । ਕੋਲਾ ਜ਼ਿਆਦਾ ਮੰਗਵਾਉਣ ਲਈ ਕੇਂਦਰੀ ਰੇਲ ਅਤੇ ਈਨਰਜੀ ਮੰਤਰੀਆਂ ਨਾਲ ਸੰਪਰਕ ਉੱਚ ਪੱਧਰ ਤੇ ਰਖਿਆ ਜਾ ਰਿਹਾ ਹੈ । ਕੋਲੇ ਦੀ ਘਾਟ ਨੂੰ ਦੂਰ ਕਰਨ ਲਈ ਭੱਠੇਦਾਰਾਂ ਨੂੰ ਵੀ ਆਪਣੇ ਪੱਧਰ ਤੇ ਅਣਮਿਥੇ ਸਮੇਂ ਲਈ ਟਰੱਕਾਂ ਰਾਹੀਂ ਕੋਲਾ ਲਿਆਉਣ ਦੀ ਆਗਿਆ ਦਿੱਤੀ ਗਈ ਹੈ।

**ਸ਼੍ਰੀ ਹਰਬੰਸ ਲਾਲ ਖੰਨਾ** : ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਅੰਮ੍ਰਿਤਸਰ ਦੇ ਵਿਚ 4 ਰੇਕਸ ਦੀ ਬਜਾਏ 8 ਰੇਕਸ ਕੀਤੇ ਹਨ। ਮੈਂ ਦਸਦਾ ਹਾਂ ਕਿ ਇਹ ਚੀਜ਼ ਕਾਗਜ਼ਾਂ ਵਿਚ ਹੀ ਹੈ ਅਤੇ ਸਪਲਾਈ ਪੂਰੀ ਨਹੀਂ ਹੁੰਦੀ । ਕੋਲਾ ਭੱਠੇ ਵਾਲਿਆਂ ਨੂੰ ਮਿਲਦਾ ਨਹੀਂ ਜਿਸ ਕਰਕੇ ਪਰੋਡਕਸ਼ਨ ਘੱਟ ਹੁੰਦੀ ਹੈ। ਭੱਠੇ ਵਾਲਿਆਂ ਨੂੰ ਕੋਲਾ ਬਲੈਕ ਵਿਚ ਖਰੀਦਣਾ ਪੈਂਦਾ

[ਸ਼੍ਰੀ ਹਰਬੰਸ ਲਾਲ ਖੰਨਾ]

ਹੈ : ਅਮ੍ਰਿਤਸਰ ਵਿਚ ਜਿਹੜੀਆਂ ਏਜੰਸੀਆਂ ਪਾਸ ਕੋਲਾ ਆ ਰਿਹਾ ਹੈ ਉਹ ਬਲੈਕ ਕਰ-ਦੀਆਂ ਹਨ ਅਤੇ ਭੱਠੇ ਵਾਲਿਆਂ ਨੂੰ ਕੋਲਾ ਮਿਲ ਨਹੀਂ ਰਿਹਾ । ਇਹੀ ਕਾਰਨ ਹੈ ਕਿ ਲੋਕਾਂ ਨੂੰ ਇੱਟਾਂ ਨਹੀਂ ਮਿਲਦੀਆਂ ਅਤੇ ਕੰਜ਼ਿਉਮਰਜ਼ ਰੋਂਦੇ ਪਏ ਹਨ । ਇਸ ਵਾਸਤੇ ਇਹ ਜਿਹੜਾ ਵਜ਼ੀਰ ਸਾਹਿਬ ਨੇ ਬਿਉਰਾ ਦਿੱਤਾ ਹੈ ਕਿ 4 ਰੇਕਸ ਦੀ ਬਜਾਏ 8 ਰੇਕਸ ਕੀਤੇ ਹਨ, ਇਹ ਕਾਗਜ਼ਾਂ ਦੇ ਵਿਚ ਹੀ ਹੈ । ਲੋਕਾਂ ਵਿਚ ਬੜੀ ਹਾਹਾਕਾਰ ਮਚੀ ਹੋਈ ਹੈ । ਇਸ ਲਈ ਕੀ ਵਜ਼ੀਰ ਸਾਹਿਬ ਇਸ ਪਾਸੇ ਧਿਆਨ ਦੇਣਗੇ ਅਤੇ ਇਸ ਚੀਜ਼ ਦਾ ਪ੍ਰਬੰਧ ਕਰਨਗੇ ਤਾਂਕਿ ਕੋਲਾ ਠੀਕ ਮਿਲ ਸਕੇ ਅਤੇ ਕੰਜ਼ਿਉਮਰ ਨੂੰ ਵੀ ਠੀਕ ਸਪਲਾਈ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਜਿਸ ਤਰ੍ਹਾਂ ਮੈਂ ਆਪਣੇ ਜ਼ਵਾਬ ਵਿਚ ਦਸਿਆ ਹੈ ਕਿ ਕੋਲਾ ਜ਼ਿਆਦਾ ਮੰਗਵਾਉਣ ਲਈ ਕੇਂਦਰੀ ਰੇਲ ਅਤੇ ਏਨਰਜੀ ਮੰਤਰੀਆਂ ਨਾਲ ਗੱਲ ਬਾਤ ਕੀਤੀ ਹੈ । ਦੂਸਰਾ ਇਹ ਕਿ ਕੋਲੇ ਦੀ ਘਾਟ ਨੂੰ ਦੂਰ ਕਰਨ ਲਈ ਭੱਠੇਦਾਰਾਂ ਨੂੰ ਵੀ ਆਪਣੇ ਪੱਧਰ ਤੇ, ਅਣਮਿਥੇ ਸਮੇਂ ਲਈ ਟਰੱਕਾਂ ਰਾਹੀਂ ਕੋਲਾ ਲਿਆਉਣ ਦੀ ਆਗਿਆ ਦਿੱਤੀ ਗਈ ਹੈ । ਇਸ ਤਰ੍ਹਾਂ ਅੰਮ੍ਰਿਤਸਰ ਦੇ ਵਿਚ 33 ਟਰੱਕ ਕੋਲੇ ਦੇ ਆਏ ਹਨ । ਅਸੀਂ ਇਸ ਘਾਟ ਨੂੰ ਪੂਰੀ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ । ਬਾਕੀ ਜੇ ਕਿਤੇ ਕੋਈ ਗਲਤ ਕੰਮ ਹੋ ਰਿਹਾ ਹੈ ਜਾਂ ਇਨ੍ਹਾਂ ਦੇ ਨੋਟਿਸ ਵਿਚ ਗਲਤ ਏਜੰਸੀਆਂ ਹਨ ਤਾਂ ਉਹ ਸਾਡੇ ਨੋਟਿਸ ਵਿਚ ਲਿਆਉਣ ਅਸੀਂ ਐਕਸ਼ਨ ਲਵਾਂਗੇ ।

**ਸਰਦਾਰ ਗੁਰਦਰਸ਼ਨ ਸਿੰਘ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਵਿਚ ਕੋਲੇ ਦੀ ਪਹਿਲਾਂ ਘਾਟ ਕਦੋਂ ਜਾਂ ਕਿਹੜੇ ਮਹੀਨੇ ਵਿਚ ਮਹਿਸੂਸ ਹੋਈ ?

**ਮੰਤਰੀ :** ਮੈਂ ਇਸ ਵੇਲੇ ਤਾਂ ਇਹ ਇਨਫ਼ਰਮੇਸ਼ਨ ਨਹੀਂ ਦੇ ਸਕਦਾ । ਇਸ ਸਪਲੀ-ਮੈਂਟਰੀ ਦਾ ਇਸ ਸਵਾਲ ਨਾਲ ਸਬੰਧ ਨਹੀਂ ਹੈ ।

**ਸ਼੍ਰੀ ਸਪੀਕਰ :** ਇਹ ਸਵਾਲ ਇਸ ਵਿਚੋਂ ਪੈਦਾ ਨਹੀਂ ਹੁੰਦਾ ।

**ਸਰਦਾਰ ਗੁਰਦਰਸ਼ਨ ਸਿੰਘ :** ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਕਿਹੜੇ ਮਹੀਨੇ ਵਿਚ ਇਹ ਘਾਟ ਮਹਿਸੂਸ ਹੋਈ । (ਵਿਘਨ) ਜੇ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਪਤਾ ਨਹੀਂ ਹੈ ਤਾਂ ਫਿਰ ਉਹ ਪ੍ਰਾਬਲਮਜ਼ ਨੂੰ ਕਿਸ ਤਰ੍ਹਾਂ ਸਾਲਵ ਕਰਨਗੇ ?

**ਮੰਤਰੀ :** ਇਸ ਬਾਰੇ ਨੋਟਿਸ ਦੇ ਦਿਓ, ਮੈਂ ਦੱਸ ਦਿਆਂਗਾ ।

**ਸ਼੍ਰੀ ਹਰਬੰਸ ਲਾਲ ਖੰਨਾ :** ਮੈਂ ਮਨਿਸਟਰ ਸਾਹਿਬ ਅੱਗੇ ਨਿਵੇਦਨ ਕਰਾਂਗਾ ਕਿ ਕੀ ਉਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜਾ ਕੋਲੇ ਦੀ ਸਪਲਾਈ ਦਾ ਪ੍ਰਬੰਧ ਠੀਕ ਨਹੀਂ ਹੈ, ਇਸ ਨੂੰ ਠੀਕ ਕਰਨਗੇ ? ਭੱਠੇ ਵਾਲਿਆਂ ਨੂੰ, ਜਿਨ੍ਹਾਂ ਨੂੰ ਕੋਲਾ ਚਾਹੀਦਾ ਹੈ ਉਨ੍ਹਾਂ ਨੂੰ ਮਿਲ ਨਹੀਂ ਰਿਹਾ । ਏਜੰਸੀਆਂ ਵਾਲੇ ਬਲੈਕ ਵਿਚ ਵੇਚਦੇ ਹਨ । ਭੱਠੇ ਵਾਲਿਆਂ ਨੂੰ ਕੋਲਾ ਮਿਲ ਨਹੀਂ ਰਿਹਾ ਅਤੇ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਕੰਜ਼ਿਉਮਰ ਨੂੰ

ਚੀਜ਼ ਨਹੀਂ ਮਿਲਦੀ ਅਤੇ ਉਹ ਮਰ ਰਿਹਾ ਹੈ । ਕੀ ਮਨਿਸਟਰ ਸਾਹਿਬ ਇਸ ਚੀਜ਼ ਦੀ ਇਨਕੁਆਇਰੀ ਕਰਨਗੇ ਕਿ ਭੱਠੇ ਵਾਲਿਆਂ ਨੂੰ ਕੋਲਾ ਆਦਿ ਠੀਕ ਮਿਲੇ ਅਤੇ ਕੰਜ਼ਿਊਮਰ ਨੂੰ ਵੀ ਮਿਲ ਸਕੇ । ਇਸ ਲਈ ਕੀ ਮਨਿਸਟਰ ਸਾਹਿਬ ਹਾਊਸ ਵਿਚ ਆਸ਼ਵਾਸਨ ਦਿਵਾਉਣਗੇ ਕਿ ਇਹ ਸਾਰਾ ਸਿਲਸਿਲਾ ਬਿਲਕੁਲ ਠੀਕ ਹੋਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਅਗਰ ਕੋਈ ਐਸੀ ਗੱਲ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆਉਣ, ਅਸੀਂ ਜ਼ਰਰ ਇਨਕੁਆਇਰੀ ਕਰਾਂਗੇ ਅਤੇ ਵਾਜਬ ਸਜ਼ਾ ਦਿਤੀ ਜਾਵੇਗੀ ।

**ਸਾਥੀ ਰੂਪ ਲਾਲ :** ਕੀ ਵਜ਼ੀਰ ਸਾਹਿਬ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਜਿਵੇਂ ਉਨ੍ਹਾਂ ਨੇ ਕਿਹਾ ਹੈ ਕਿ 4 ਰੇਕਸ ਦੀ ਬਜਾਏ 8 ਰੇਕਸ ਕੋਲੇ ਦੇ ਆਉਂਦੇ ਹਨ ਪਰ ਜੇ ਮੈਂ ਇਹ ਕਹਾਂ ਕਿ ਸਾਰੇ ਪੰਜਾਬ ਦੇ ਵਿਚ ਮਈ, ਜੂਨ, ਜੁਲਾਈ ਅਤੇ ਅਗਸਤ ਦੇ ਵਿਚ ਵਜ਼ੀਰ ਸਾਹਿਬ ਦੀ ਅਣਗਹਿਲੀ ਦੇ ਕਾਰਨ ਕੋਲਾ ਨਹੀਂ ਆਇਆ ਪਰ ਹਰਿਆਣਾ ਵਿਚ ਆਇਆ। ਕੀ ਇਸ ਦਾ ਇਹ ਕਾਰਨ ਨਹੀਂ ਕਿ ਵਜ਼ੀਰ ਸਾਹਿਬ ਵਜ਼ੀਰੀ ਦੇ ਲਾਇਕ ਨਹੀਂ ਹਨ ਅਤੇ ਕੀ ਉਹ ਵਜ਼ੀਰੀ ਛੱਡਣ ਲਈ ਤਿਆਰ ਹਨ ?

**ਸ੍ਰੀ ਸਪੀਕਰ :** ਇਹ ਕੋਈ ਸਪਲੀਮੈਂਟਰੀ ਨਹੀਂ ਹੈ, ਤੁਸੀਂ ਤਾਂ ਗਲਤ ਪਾਸੇ ਪ ਗਏ ਹੋ ।

---

**ਢੋਆ ਢੁਆਈ ਦੌਰਾਨ ਕਣਕ ਦੀ ਨਿੱਕੀ ਮੋਟੀ ਚੋਰੀ ਅਤੇ ਨੁਕਸਾਨ ਤੋਂ ਬਚਣਾ**

*682. **ਸਰਦਾਰ ਦਲੀਪ ਸਿੰਘ ਪਾਂਧੀ :** ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਢੋਆ ਢੁਆਈ ਦੌਰਾਨ ਕਣਕ ਦੀ ਨਿਕੀ ਮੋਟੀ ਚੋਰੀ ਅਤੇ ਨੁਕਸਾਨ ਤੋਂ ਬਚਣ ਲਈ ਕਣਕ ਦੀ ਢੋਆ ਢੁਆਈ ਸਮੇਂ ਉਚਿਤ ਨਿਗਰਾਨੀ ਰੱਖਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਹਰਭਜਨ ਸਿੰਘ :** ਢੋਆ ਢੁਆਈ ਦੌਰਾਨ ਕਣਕ ਦੀ ਨਿਕੀ ਮੋਟੀ ਚੋਰੀ ਅਤੇ ਨੁਕਸਾਨ ਤੇ ਕਾਬੂ ਪਾਉਣ ਲਈ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਕਣਕ ਦੀਆਂ ਸਾਰੀਆਂ ਗੱਡੀਆਂ ਦੀ ਭਰਾਈ ਸਿਧੇ ਤੌਰ ਤੇ ਜ਼ਿਲ੍ਹਾ ਖੁਰਾਕ ਤੇ ਸਪਲਾਈ ਅਫਸਰ ਦੀ ਨਿਗਰਾਨੀ ਹੇਠ ਹੋਵੇ । ਜਦੋਂ ਕਦੀ ਇਕੋ ਸਮੇਂ ਇਕ ਸਟੇਸ਼ਨ ਤੋਂ ਵੱਧ ਸਟੇਸ਼ਨਾਂ ਤੇ ਸਪੈਸ਼ਲਾਂ ਲਗ ਜਾਣ ਅਤੇ ਉਹ ਦੋਵੇਂ ਸਟੇਸ਼ਨ ਇਕੋ ਹੀ ਜ਼ਿਲ੍ਹਾ ਖੁਰਾਕ ਤੇ ਸਪਲਾਈ ਅਫਸਰ ਦੇ ਅਧੀਨ ਆਉਂਦੇ ਹੋਣ ਤਾਂ ਦੂਸਰੇ ਸਟੇਸ਼ਨ ਤੋਂ ਘੱਟ ਤੋਂ ਘੱਟ 30% ਗੱਡੀਆਂ ਦੀ ਨਿਗਰਾਨੀ ਸਬੰਧਤ ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ ਵਲੋਂ ਜ਼ਰੂਰ ਹੋਵੇ । ਡਿਪਟੀ ਕਮਿਸ਼ਨਰਾਂ ਨੂੰ ਵੀ ਕਿਹਾ ਗਿਆ ਹੈ ਉਹ ਕਦੀ ਕਦਾਈਂ ਪੜਤਾਲ ਕਰਿਆ ਕਰਨ ।

ਰਸਤੇ ਵਿਚ ਆਈਆਂ ਘਾਟਾਂ ਨੂੰ ਦੂਰ ਕਰਨ ਲਈ ਰਾਜ ਸਰਕਾਰ ਰੇਲਵੇ ਤੇ ਸਾਫ ਰੇਲਵੇ ਰਸੀਦਾਂ ਜਾਰੀ ਕਰਨ ਲਈ ਜ਼ੋਰ ਪਾ ਰਹੀ ਹੈ ਅਤੇ ਇਸ ਬਾਰੇ ਲਗਾਤਾਰ ਕੋਸ਼ਿਸ਼ਾਂ ਕਰਨ ਦੇ ਫਲਸਰੂਪ ਹੁਣ ਰੇਲਵੇ ਪੰਜਾਬ ਵਿਚ ਪਹਿਲੇ 4 ਲੋਡਿੰਗ ਸਟੇਸ਼ਨਾਂ ਦੀ ਥਾਂ ਤੇ ਹੁਣ 8 ਲੋਡਿੰਗ ਸਟੇਸ਼ਨਾਂ ਤੋਂ ਸਾਫ ਰੇਲਵੇ ਰਸੀਦਾਂ ਜਾਰੀ ਕਰ ਰਹੀ ਹੈ ।

[ਖੁਰਾਕ ਤੇ ਸਪਲਾਈਜ਼ ਮੰਤਰੀ]

ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਭੇਜ ਸਟੇਸ਼ਨ ਤੋਂ ਹੀ, ਮਿਕਦਾਰ ਅਤੇ ਕੁਆਲਟੀ ਬਾਰੇ ਤਸੱਲੀ ਕਰਕੇ, ਕਣਕ ਵਸੂਲੇ । ਮਾਮਲੇ ਦਾ ਪਿਛਾ ਕੀਤਾ ਜਾ ਰਿਹਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਦੱਸਿਆ ਹੈ ਕਿ ਜਦੋਂ ਕਦੀ ਇਕੋ ਸਮੇਂ ਇਕ ਸਟੇਸ਼ਨ ਤੋਂ ਵੱਧ ਸਟੇਸ਼ਨਾਂ ਤੇ ਸਪੈਸ਼ਲਾਂ ਲਗ ਜਾਣ ਅਤੇ ਉਹ ਦੋਵੇਂ ਸਟੇਸ਼ਨ ਇਕੋ ਹੀ ਜ਼ਿਲ੍ਹਾ ਖੁਰਾਕ ਤੇ ਸਪਲਾਈ ਅਫਸਰ ਦੇ ਅਧੀਨ ਆਉਂਦੇ ਹੋਣ ਤਾਂ ਦੂਸਰੇ ਸਟੇਸ਼ਨ ਤੋਂ ਘੱਟ ਤੋਂ ਘੱਟ 30% ਗੱਡੀਆਂ ਦੀ ਨਿਗਰਾਨੀ ਸਬੰਧਤ ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ ਵਲੋਂ ਜ਼ਰੂਰ ਹੋਵੇ । ਦੂਸਰਾ ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਰਸਤੇ ਵਿਚ ਆਈਆਂ ਘਾਟਾਂ ਨੂੰ ਦੂਰ ਕਰਨ ਲਈ ਰਾਜ ਸਰਕਾਰ ਰੇਲਵੇ ਤੇ ਕਲੀਅਰ ਰੇਲਵੇ ਰਸੀਦਾਂ ਜਾਰੀ ਕਰਨ ਲਈ ਜ਼ੋਰ ਪਾ ਰਹੀ ਹੈ ਤੇ ਇਸ ਬਾਰੇ ਲਗਾਤਾਰ ਕੋਸ਼ਿਸ਼ਾਂ ਕਰਨ ਦੇ ਫਲਸਰੂਪ ਹੁਣ ਰੇਲਵੇ ਪੰਜਾਬ ਵਿਚ ਪਹਿਲੇ 4 ਲੋਡਿੰਗ ਸਟੇਸ਼ਨਾਂ ਦੀ ਥਾਂ ਤੇ ਹੁਣ 8 ਲੋਡਿੰਗ ਸਟੇਸ਼ਨਾਂ ਤੋਂ ਸਾਫ ਰੇਲਵੇ ਰਸੀਦਾਂ ਜਾਰੀ ਕਰ ਰਹੀ ਹੈ ।

**ਸ੍ਰੀ ਸਪੀਕਰ :** ਤੁਸੀਂ ਸਵਾਲ ਪੁੱਛੋ ਜੀ ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਸਵਾਲ ਹੀ ਪੁੱਛ ਰਿਹਾ ਹਾਂ ਜੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਜਿੰਨਾ ਮਾਲ ਭੇਜਦੇ ਹਨ ਉਸ ਦੀਆਂ ਉਹ ਰਸੀਦਾਂ ਲੈ ਲੈਣ, ਕੀ ਇਸ ਬਾਰੇ ਹਦਾਇਤਾਂ ਪਹਿਲੀ ਸਰਕਾਰ ਨੇ ਕੀਤੀਆਂ ਸਨ ਜਾਂ ਕਿ ਹੁਣ ਦੀ ਸਰਕਾਰ ਨੇ ਕੀਤੀਆਂ ਹਨ ? ਪਿਛਲੀ ਸਰਕਾਰ ਨੇ ਜੋ ਅਨਾਜ ਡੈਫੀਸਿਟ ਸਟੇਟਾਂ ਨੂੰ ਭੇਜਿਆ ਉਹ ਰਸਤੇ ਵਿਚ ਹੀ ਖੁਰਦ ਬੁਰਦ ਹੋ ਗਿਆ । ਇਸ ਬਾਰੇ ਲੋਕਾਂ ਦੀਆਂ ਐਪਲੀਕੇਸ਼ਨਾਂ ਵੀ ਆਈਆਂ ਹਨ । ਇਸ ਲਈ ਕੀ ਵਜ਼ੀਰ ਸਾਹਿਬ ਇਸ ਬਾਰੇ ਦੱਸਣਗੇ ਕਿ ਜਦ ਉਹ ਪੂਰੀ ਤਰ੍ਹਾਂ ਚੈਕ ਹੋ ਕੇ ਚਲਾ ਗਿਆ ਤਾਂ ਫਿਰ ਖੁਰਦ ਬੁਰਦ ਕਿਸ ਤਰ੍ਹਾਂ ਹੋਇਆ, ਕੀ ਇਸ ਬਾਰੇ ਉਹ ਦੱਸਣਗੇ ਅਤੇ ਅੱਗੇ ਤੋਂ ਇਸ ਦਾ ਪ੍ਰਬੰਧ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਝ ਐਸੀਆਂ ਔਕੜਾਂ ਪਿਛਲੇ ਸਮੇਂ ਤੋਂ ਸਾਡੇ ਸਾਹਮਣੇ ਆ ਰਹੀਆਂ ਹਨ । (ਵਿਘਨ) ਜੁਲਾਈ, 1971 ਤੱਕ ਰੇਲਵੇ ਵਾਲੇ ਜਿੰਨਾਂ ਮਾਲ ਚੁੱਕਦੇ ਸਨ ਉਸਦੀ ਉਹ ਕਲੀਅਰ ਆਰ. ਆਰ. ਦੇ ਦਿੰਦੇ ਸਨ ਪਰ ਪਤਾ ਨਹੀਂ ਕੀ ਕਾਰਨ ਹੈ ਕਿ ਜੁਲਾਈ 1971 ਤੋਂ ਲੈ ਕੇ ਕਲੀਅਰ ਆਰ. ਆਰ ਦੀ ਬਜਾਏ ਉਨ੍ਹਾਂ ਨੇ ਸ਼ੈਡ ਟੂ ਕੰਟੇਨਜ਼ ਸ਼ੁਰੂ ਕੀਤੀ ਹੈ । ਇਸ ਨਾਲ ਨੁਕਸਾਨ ਹੁੰਦਾ ਹੈ ਇਸ ਲਈ ਅਸੀਂ ਕਿਹਾ ਹੈ ਕਿ ਅੱਗੋਂ ਤੋਂ ਕਲੀਅਰ ਆਰ. ਆਰ. ਦਿਤੀ ਜਾਇਆ ਕਰੇ । ਉਨ੍ਹਾਂ ਨੇ ਇਸ ਬਾਰੇ ਕਿਹਾ ਹੈ ਕਿ ਅਸੀਂ ਇਸ ਬਾਰੇ ਵਿਚਾਰ ਕਰ ਰਹੇ ਹਾਂ ।

ਦੂਸਰੀ ਗੱਲ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਇਕ ਪੁਰਾਣਾ ਰਿਵਾਜ ਪਾ ਲਿਆ ਕਿ ਐਫ. ਸੀ. ਆਈ. ਪੰਜਾਬ ਦੀ ਕਣਕ ਡੈਸਟੀਨੇਸ਼ਨ ਤੇ ਲੈਂਦਾ ਹੈ । ਅਸੀਂ ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਤਰੀਕਾ

ਬਦਲਿਆ ਜਾਏ । ਅਸੀਂ ਕਹਿੰਦੇ ਹਾਂ ਕਿ ਜਿਥੇ ਪਹੁੰਚਾਉਣੀ ਹੈ ਉਸ ਦੇ ਰਸਤੇ ਵਿਚ ਕੋਈ ਨੁਕਸਾਨ ਹੋ ਜਾਵੇ, ਕੋਈ ਖਰਾਬ ਹ ਜਾਏ ਤਾਂ ਇਹ ਉਨ੍ਹਾਂ ਦੇ ਜ਼ਿੰਮੇ ਹੋਵੇ । ਇਸ ਦੇ ਮੁਤੱਅਲਕ ਅਸੀਂ ਕੇਂਦਰ ਦੇ ਮੰਤਰੀ ਅਤੇ ਹੋਰ ਮੁਤੱਲਕਾ ਅਫ਼ਸਰਾਂ ਨਾਲ ਗਲ ਬਾਤ ਕੀਤੀ ਹੈ ਅਤੇ ਕੋਸ਼ਿਸ਼ ਕੀਤੀ ਹੈ ਕਿ ਜਲਦੀ ਤੋਂ ਜਲਦੀ ਇਹ ਪੁਰਾਣਾ ਰਿਵਾਜ ਦੂਰ ਕਰਵਾ ਦੇਈਏ ਪਰ ਇਹ ਪੁਰਾਣੀ ਪ੍ਰਥਾ ਹੈ ਅਤੇ ਥੋੜ੍ਹੀ ਬਹੁਤ ਦੇਰ ਲਗੇਗੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਇਕ ਸਪੈਸਿਫਿਕ ਸਵਾਲ ਕੀਤਾ ਸੀ ਪਰ ਉਸ ਦਾ ਮੈਨੂੰ ਸਪੈਸਿਫਿਕ ਜਵਾਬ ਨਹੀਂ ਮਿਲਿਆ (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਮੈਂ ਸਪੈਸਿਫਿਕ ਜਵਾਬ ਦਿਤਾ ਹੈ ਕਿ ਇਹ ਪਿਛਲੀ ਸਰਕਾਰ ਦੀ ਪੁਰਾਣੀ ਪ੍ਰਥਾ ਚਲੀ ਆ ਰਹੀ ਹੈ, ਅਸੀਂ ਤਾਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਨੂੰ ਦੂਰ ਕਰਵਾਇਆ ਜਾਵੇ । ਕਲੀਅਰ ਆਰ. ਆਰ. ਵਾਸਤੇ ਅਸੀਂ ਕੋਸ਼ਿਸ਼ ਕਰਵਾ ਰਹੇ ਹਾਂ ਕਿ ਹੋ ਜਾਵੇ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਸੰਗਰੂਰ ਰੇਲਵੇ ਸਟੇਸ਼ਨ ਤੇ 15,000 ਬੋਰੀ ਕਣਕ ਦੀ ਭਿੱਜ ਕੇ ਖਰਾਬ ਹੋ ਗਈ ਹੈ, ਸਰਕਾਰ ਨੇ ਉਸ ਤੇ ਕੀ ਐਕਸ਼ਨ ਲਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਤਾਂ ਇਸ ਸਵਾਲ ਨਾਲ ਕੋਈ ਤਅਲੱਕ ਨਹੀਂ ਹੈ । ਇਸ ਦੇ ਬਾਰੇ ਇਹ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹਰ ਸਾਲ ਜਿਨ੍ਹਾਂ ਪਰਾਂਤਾਂ ਨੂੰ ਅਸੀਂ ਕਣਕ ਭੇਜਦੇ ਹਾਂ ਉਸ ਦੇ ਵਿਚ ਕੋਈ ਨਾ ਕੋਈ ਸਕੈਂਡਲ ਨਿਕਲਦਾ ਹੈ ਔਰ ਉਨ੍ਹਾਂ ਨੂੰ ਕਣਕ ਘੱਟ ਮਿਲਦੀ ਹੈ ਭਾਵੇਂ ਇਹ ਕਹਿੰਦੇ ਹਨ ਕਿ ਅਸੀਂ ਨਹੀਂ ਐਫ. ਸੀ. ਆਈ. ਦੇ ਬੀਹਾਫ਼ ਤੇ ਕਣਕ ਉਨ੍ਹਾਂ ਨੂੰ ਜਾਂਦੀ ਹੈ । ਕੀ ਮਨਿਸਟਰ ਸਾਹਿਬ, ਇਸ ਪਾਸੇ ਵਲ ਆਪਣਾ ਧਿਆਨ ਦੇ ਕੇ ਗੌਰਮਿੰਟ ਆਫ਼ ਇੰਡੀਆ ਨਾਲ ਅਤੇ ਐਫ. ਸੀ. ਆਈ. ਨਾਲ ਇਸ ਬਾਰੇ ਕੇਸ ਪਰਸੂ ਕਰਨਗੇ ਕਿ ਜਿਨ੍ਹਾਂ ਪਰਾਂਤਾਂ ਨੂੰ ਕਣਕ ਜਾਣੀ ਹੈ ਪਰਾਂਤਾਂ ਦੇ ਸਰਕਾਰੀ ਨੁਮਾਇੰਦੇ ਇਥੇ ਮੌਜੂਦ ਹੋਣ ਅਤੇ ਉਨ੍ਹਾਂ ਦੀ ਮੌਜੂਦਗੀ ਵਿਚ, ਉਨ੍ਹਾਂ ਦੀ ਸੁਪਰਵੀਜ਼ਨ ਵਿਚ ਕਣਕ ਲੋਡ ਕੀਤੀ ਜਾਵੇ ਜਾਂ ਡਿਸਪੈਚ ਕੀਤੀ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਜਿਨ੍ਹਾਂ ਪਰਾਂਤਾਂ ਨੂੰ ਕਣਕ ਭੇਜਦੇ ਹਾਂ ਉਹ ਐਫ. ਸੀ. ਆਈ. ਦੇ ਬੀਹਾਫ਼ ਤੇ ਭੇਜਦੇ ਹਾਂ ਅਤੇ ਐਫ. ਸੀ. ਆਈ. ਦਾ ਨੁਮਾਇੰਦਾ ਇਥੇ ਮੌਜੂਦ ਹੁੰਦਾ ਹੈ । ਜਦੋਂ ਅਸੀਂ ਕਣਕ ਡਿਸਪੈਚ ਕਰਦੇ ਹਾਂ ਉਨ੍ਹਾਂ ਦਾ ਨੁਮਾਇੰਦਾ ਇਥੇ ਮੌਜੂਦ ਹੁੰਦਾ ਹੈ ਅਤੇ ਉਸ ਦੀ ਮੌਜੂਦਗੀ ਵਿਚ ਹੀ ਕਣਕ ਡਿਸਪੈਚ ਕੀਤੀ ਜਾਂਦੀ ਹੈ, ਲੋਡ ਕੀਤੀ ਜਾਂਦੀ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਕੋਈ ਨਿਕੀ ਮੋਟੀ ਗੱਲ ਨਹੀਂ ਜਿਸ ਤਰ੍ਹਾਂ ਪਾਂਧੀ ਸਾਹਿਬ ਨੇ ਵੀ ਕਿਹਾ ਹੈ ਕਿ ਇਸ ਦੇ ਵਿਚ ਬਹੁਤ ਵੱਡਾ ਗ਼ਬਨ ਹੁੰਦਾ ਹੈ ਔਰ ਜਗ੍ਹਾ ਜਗ੍ਹਾ ਤੋਂ ਇਸ ਦੇ ਬਾਰੇ

[ਕਾਮਰੇਡ ਬਲਦੇਵ ਸਿੰਘ ਲੰਬਾ]

ਰਿਪੋਰਟਾਂ ਆਉਂਦੀਆਂ ਹਨ ਕਿ ਇਥੇ ਇਹ ਸਕੈਂਡਲ ਹੋ ਗਿਆ, ਇਥੇ ਇਹ ਸਕੈਂਡਲ ਹੋ ਗਿਆ, ਕੀ ਇਹ ਹਾਊਸ ਦੀ ਕਮੇਟੀ, ਚਲੋ ਜ਼ਰੂਰੀ ਨਹੀਂ ਕਿ ਹਾਊਸ ਦੀ ਹੀ ਕਮੇਟੀ ਹੋਵੇ ਕੀ ਇਹ ਐਕਸਪਰਟਸ ਦੀ ਕਮੇਟੀ ਬਣਾਉਣ ਨੂੰ ਤਿਆਰ ਹਨ ਤਾਂਕਿ ਇਸ ਬਿਮਾਰੀ ਨੂੰ ਖ਼ਤਮ ਕੀਤਾ ਜਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਮਾਨਯੋਗ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਅਸੀਂ ਆਪਣੇ ਮਹਿਕਮੇ ਦੇ ਆਲ੍ਹਾ ਅਫ਼ਸਰਾਂ ਦੀ ਡਿਊਟੀ ਲਗਾ ਦਿਤੀ ਹੈ ਅਤੇ ਉਹ ਜਾ ਕੇ ਚੈਕ ਕਰਦੇ ਹਨ । ਪਹਿਲਾਂ ਇਨਸਪੈਕਟਰ ਜਾਂ ਸਬ-ਇਨਸਪੈਕਟਰ ਦੇ ਰੈਂਕ ਦੇ ਬੰਦੇ ਲਗਾਏ ਜਾਂਦੇ ਸਨ ਪਰ ਹੁਣ ਅਸੀਂ ਡਿਪਟੀ ਡਾਇਰੈਕਟਰ ਜਾਂ ਜੁਆਇੰਟ ਡਾਇਰੈਕਟਰ ਦੀ ਡਿਊਟੀ ਲਗਾ ਦਿਤੀ ਹੈ ਕਿ ਉਹ ਚੈਕ ਕਰਨ । ਇਸ ਵੇਲੇ ਕਮੇਟੀ ਦੀ ਕੋਈ ਲੋੜ ਨਹੀਂ, ਜੇ ਲੋੜ ਪਈ ਤਾਂ ਅਸੀਂ ਦੇਖ ਲਵਾਂਗੇ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜੀ ਕਣਕ ਬਾਹਰ ਜਾਂਦੀ ਹੈ ਅਗਰ ਇਹ ਯੂ. ਪੀ. ਤੋਂ ਜਾਂਦੀ ਹੈ ਤਾਂ ਇਹ ਉਨ੍ਹਾਂ ਦੇ ਗੁਦਾਮਾਂ ਤੋਂ ਜਾਂਦੀ ਹੈ ਅਤੇ ਹਰਿਆਣੇ ਤੋਂ ਜਾਂਦੀ ਹੈ ਤਾਂ ਇਹ ਉਨ੍ਹਾਂ ਦੇ ਸਟੇਸ਼ਨਾਂ ਤੋਂ ਚੁਕੀ ਜਾਂਦੀ ਹੈ ਪਰ ਪੰਜਾਬ ਤੋਂ ਕਣਕ ਜੋ ਬਾਹਰ ਜਾਂਦੀ ਹੈ ਉਹ ਡੈਸਟੀਨੇਸ਼ਨ ਤੇ ਮੰਗਦੇ ਹਨ, ਇਹ ਕਾਂਗਰਸ ਸਰਕਾਰ ਵੇਲੇ ਦਾ ਜੋ ਵਿਤਕਰਾ ਪੰਜਾਬ ਨਾਲ ਹੋ ਰਿਹਾ ਹੈ ਕੀ ਇਹ ਇਸ ਵਿਤਕਰੇ ਨੂੰ ਦੂਰ ਕਰਾਉਣਗੇ ਅਤੇ ਉਸ ਦੇ ਲਈ ਕੀ ਪ੍ਰਬੰਧ ਕੀਤਾ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਣਕ ਕਿਹਾ ਪਰ ਇਹ ਕਣਕ ਨਹੀਂ ਚਾਵਲ ਹਨ । ਫਿਰ ਮੈਂ ਇਹ ਅਗੇ ਅਰਜ਼ ਕਰ ਚੁੱਕਾ ਹਾਂ ਕਿ ਇਹ ਪੁਰਾਣੀ ਪ੍ਰਥਾ ਪਈ ਹੋਈ ਹੈ । ਯੂ. ਪੀ. ਵਿਚ ਇਹ ਇਸ ਕਰਕੇ ਸੀ ਕਿ ਉਹ ਸੂਬਾ ਇੰਦਰਾ ਗਾਂਧੀ ਦਾ ਸੀ ਅਤੇ ਹਰਿਆਣੇ ਵਿਚ ਉਨ੍ਹਾਂ ਦੇ ਖਾਸ ਆਦਮੀ ਬੰਸੀ ਲਾਲ ਕਰਕੇ ਸੀ ਪਰ ਮੈਂ ਇਹ ਕਿਹਾ ਹੈ ਕਿ ਅਸੀਂ ਇਹ ਵਿਤਕਰਾ ਦੂਰ ਕਰਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ, ਕਿ ਇਨ੍ਹਾਂ ਨੇ ਕਿਹਾ ਹੈ ਕਿ ਡਿਪਟੀ ਡਾਇਰੈਕਟਰ ਅਤੇ ਜੁਆਇੰਟ ਡਾਇਰੈਕਟਰ ਨੂੰ ਚੈਕਿੰਗ ਵਾਸਤੇ ਕਿਹਾ ਹੈ, ਮੌਜੂਦਾ ਸਟਾਫ਼ ਦੇ ਵਾਸਤੇ ਇਹ ਸਿਚੂਏਸ਼ਨ ਕੰਟਰੋਲ ਕਰਨੀ ਮੁਸ਼ਕਲ ਹੈ, ਉਹ ਇਹ ਸਾਰਾ ਕੰਮ ਕਿਸ ਤਰ੍ਹਾਂ ਕਰਨਗੇ, ਕੀ ਇਸ ਸਟਾਫ਼ ਹੋਰ ਵਧਾਉਣਗੇ ?

ਦੂਸਰਾ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਨੂੰ ਜੋ ਘਾਟਾ ਪੈ ਰਿਹਾ ਹੈ ਅਤੇ ਐਫ਼. ਸੀ. ਆਈ. ਨੇ ਕਿਹਾ ਹੈ ਕਿ ਡੈਸਟੀਨੇਸ਼ਨ ਤੇ ਕਣਕ ਪੂਰੀ ਨਹੀਂ ਪਹੁੰਚੀ, ਉਸ ਘਾਟੇ ਨੂੰ ਪੂਰਾ ਕਰਨ ਲਈ ਸਰਕਾਰ ਕੀ ਕਦਮ ਉਠਾ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਪਹਿਲੀ ਗਲ ਕਹੀ ਹੈ ਉਸ ਦੇ ਬਾਰੇ ਮੈਂ ਬੇਨਤੀ ਕਰਾਂਗਾ ਕਿ ਇਸ ਵੇਲੇ ਸਾਡੇ ਕੋਲ ਸਟਾਫ਼ ਦੀ ਕੋਈ ਘਾਟ ਨਹੀਂ, ਜੇ ਕੋਈ ਘਾਟ ਮਹਿਸੂਸ ਹੋਵੇਗੀ ਤਾਂ ਸਟਾਫ਼ ਹੋਰ ਵਧਾ ਲਵਾਂਗੇ । ਇਸ ਵੇਲੇ ਸਾਡੇ ਕੋਲ ਸਟਾਫ਼ ਕਾਫ਼ੀ ਹੈ (ਵਿਘਨ)

ਦੂਸਰੀ ਗੱਲ ਜੋ ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਨੂੰ ਘਾਟਾ ਪੈ ਰਿਹਾ ਹੈ, ਉਸ ਦੇ ਵਾਸਤੇ ਅਸੀਂ ਸੈਂਟਰ ਦੀ ਸਰਕਾਰ ਨਾਲ ਗੱਲ ਬਾਤ ਕਰ ਰਹੇ ਹਾਂ ਅਤੇ ਇਸ ਦਾ ਘਾਟਾ ਪੂਰਾ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਜਿਹੜੀ ਕਣਕ ਬਾਹਰ ਭੇਜੀ ਜਾਂਦੀ ਹੈ ਉਹ ਦੁਬਾਰਾ ਤੋਲੀ ਜਾਂਦੀ ਹੈ । ਬਰਸਾਤ ਦੇ ਮਹੀਨੇ ਵਿਚ 3-3, 4-4 ਕਿਲੋ ਕਣਕ ਵੱਧ ਜਾਂਦੀ ਹੈ । ਜੇ ਇਤਨੀ ਨਹੀਂ ਤਾਂ 2-3 ਕਿਲੋ ਤਾਂ ਜ਼ਰੂਰ ਕਣਕ ਹਰ ਬੋਰੀ ਵਿਚ ਵੱਧ ਜਾਂਦੀ ਹੈ । ਇਨ੍ਹਾਂ ਨੇ ਹਦਾਇਤ ਕੀਤੀ ਹੈ ਕਿ ਇਕ ਕਿਲੋ ਵੱਧ ਲਈ ਜਾਏ ਅਤੇ 2-3 ਕਿਲੋ ਕਣਕ ਬੋਰੀ ਪਿਛੇ ਅਫ਼ਸਰ ਖਾ ਜਾਂਦੇ ਹਨ । ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੂਰੀ ਕਣਕ ਲੈਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਕੋਈ ਹਦਾਇਤ ਨਹੀਂ ਕੀਤੀ ਕਿ ਜ਼ਰੂਰ ਇਕ ਕਿਲੋ ਹੀ ਲੈਣੀ ਹੈ । ਪਿਛਲੀ ਵਾਰੀ ਕਣਕ ਜ਼ਿਆਦਾ ਭਿੱਜੀ ਆਈ ਸੀ ਉਸ ਵਿਚ ਵਜ਼ਨ ਕਾਫੀ ਵਧਾਇਆ ਹੈ । ਹੁਣ ਵਜ਼ਨ ਦੀ ਚੈਕਿੰਗ ਕਰਕੇ, ਕਿਧਰੇ ਕਿਲੋ ਅਤੇ ਕਿਧਰੇ 2 ਕਿਲੋ, ਦੁਬਾਰਾ ਪ੍ਰਾਪਰ ਵਜ਼ਨ ਕਰਕੇ ਕਰ ਰਹੇ ਹਾਂ । (ਵਿਘਨ)

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 759 ਅਤੇ 729**

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ ।)

---

## CONSTRUCTION OF BUILDINGS BY THE VILLAGERS FOR THE UPGRADATION OF SCHOOLS AND THE MAINTENANCE THEREOF

***763 Shri Madan Mohan Mittal**: Will the Minister for Education be pleased to state :—

(a) whether in the villages the buildings have been constructed by the villagers in the State to get their schools upgraded; if so, the number of such buildings;

(b) if the reply to part (a) above be in the affirmative, whether there is any proposal to take over the said buildings by the department;

(c) if the reply to part (b) above be in the negative, whether Government proposes to make arrangements for the maintenance of the said buildings or pay rent to the villagers for maintenance of those buildings ?

**ਸਰਦਾਰ ਸੁਖਜਿੰਦਰ ਸਿੰਘ ਖੇਰਾ**: (ੳ) ਹਾਂ ਜੀ । ਆਮ ਤੌਰ ਤੇ ਪਿੰਡਾਂ ਵਾਲਿਆਂ ਨੂੰ ਇਹ ਇਮਾਰਤਾਂ ਬਣਾਉਣ ਲਈ ਪਰੇਰਿਆ ਜਾਂਦਾ ਹੈ, ਪਰ ਇਹ ਸਕੂਲ ਅਪਗਰੇਡ ਕਰਨ ਵਾਸਤੇ ਲਾਜ਼ਮੀ ਸ਼ਰਤ ਨਹੀਂ ।

(ਅ ਅਤੇ ੲ) ਨਹੀਂ ਜੀ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼ਹਿਰ ਦੇ ਵਿਚ ਜਦੋਂ ਕੋਈ ਸਕੂਲ ਬਣਦਾ ਹੈ ਤਾਂ ਸਰਕਾਰ ਜ਼ਮੀਨ ਵੀ ਆਪ ਐਕੁਆਇਰ ਕਰਦੀ ਹੈ ਅਤੇ ਬਿਲਡਿੰਗ ਵੀ ਆਪ ਬਣਾਉਂਦੀ ਹੈ ਪਰ ਪਿੰਡਾਂ ਵਿਚ ਜੇ ਕੋਈ ਸਕੂਲ ਬਣਾਉਣਾ ਹੋਵੇ ਜਾਂ ਅੱਪਗਰੇਡ ਕਰਨਾ ਹੋਵੇ ਤਾਂ ਪਿੰਡਾਂ ਵਿਚ ਲੋਕਾਂ ਨੂੰ ਪ੍ਰਸੂਏਡ ਕੀਤਾ ਜਾਂਦਾ ਹੈ ਕਿ ਉਹ ਆਪ ਬਿਲਡਿੰਗ ਬਣਾਉਣ । ਇਹ ਵਿਤਕਰਾ ਪਿਛਲੇ ਸੈਸ਼ਨ ਵਿਚ ਵੀ ਧਿਆਨ ਵਿਚ ਲਿਆਂਦਾ ਸੀ ਤਾਂ ਉਦੋਂ ਮਨਿਸਟਰ ਸਾਹਿਬ ਨੇ ਦੱਸਿਆ ਸੀ ਕਿ ਸਕੂਲਾਂ ਦੀਆਂ ਬਿਲਡਿੰਗਾਂ ਨੂੰ ਟੇਕ ਓਵਰ ਕਰਨ ਵਾਸਤੇ ਕੋਈ ਉਪਰਾਲਾ ਕਰਾਂਗਾ ਪਰ ਅੱਜ ਇਨ੍ਹਾਂ ਨੇ ਦੱਸਿਆ ਹੈ ਕਿ ਨਹੀਂ ਕਰਾਂਗਾ । ਕੀ ਇਹ ਜੋ ਵਿਤਕਰਾ ਪਿੰਡਾਂ ਅਤੇ ਸ਼ਹਿਰਾਂ ਵਿਚ ਹੈ ਉਸ ਨੂੰ ਦੂਰ ਕਰਨ ਵਾਸਤੇ ਸਰਕਾਰ ਕੋਈ ਕਦਮ ਉਠਾਏਗੀ ?

**ਮੰਤਰੀ** : ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਪਿਛਲੇ ਸੈਸ਼ਨ ਵਿਚ ਵੀ ਇਸ ਤੇ ਬਹੁਤ ਬਹਿਸ ਹੋਈ ਸੀ ਔਰ ਸਵਾਲ ਦਾ ਜਵਾਬ ਪੂਰਾ ਦਿੱਤਾ ਗਿਆ ਸੀ । ਤੁਹਾਨੂੰ ਪਤਾ ਹੈ ਕਿ ਪੰਜਾਬ ਵਿਚ ਸਕੂਲਾਂ ਦੀਆਂ ਬਿਲਡਿੰਗਜ਼ ਦੀ ਹਾਲਤ ਬਹੁਤ ਮਾੜੀ ਹੈ ਅਤੇ ਕਈ ਥਾਂ ਤਾਂ ਸ਼ਹਿਰਾਂ ਵਿਚ ਵੀ ਬਿਲਡਿੰਗਾਂ ਦੀ ਹਾਲਤ ਚੰਗੀ ਨਹੀਂ ਔਰ ਉਨ੍ਹਾਂ ਵਾਸਤੇ ਬਹੁਤ ਵਡੀ ਰਕਮ ਦਰਕਾਰ ਹੈ ਤੇ ਅਸੀਂ ਖਜ਼ਾਨੇ ਵਿਚੋਂ ਇਤਨੀ ਵਡੀ ਰਕਮ ਕੱਢ ਨਹੀਂ ਸਕਦੇ । ਸ਼ਹਿਰਾਂ ਵਾਸਤੇ ਵੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਥੇ ਹਾਲਤ ਚੰਗੀ ਹੈ ਉਥੇ ਰੁਪਿਆ ਇਕੱਠਾ ਕੀਤਾ ਜਾਂਦਾ ਹੈ ਅਤੇ ਇਸ ਤਰ੍ਹਾਂ 2 ਲੱਖ ਰੁਪਿਆ ਇਕੱਠਾ ਕਰਕੇ ਸਕੂਲਾਂ ਦੀਆਂ ਬਿਲਡਿੰਗਾਂ ਬਣਾਈਆਂ ਗਈਆਂ ਹਨ, ਇਸੇ ਤਰ੍ਹਾਂ ਪਿੰਡਾਂ ਵਿਚ ਵੀ ਬਣਾਉਂਦੇ ਹਾਂ ਪਰ ਇਹ ਕੋਈ ਲਾਜ਼ਮੀ ਸ਼ਰਤ ਨਹੀਂ ਹੈ । ਵਿਤਕਰੇ ਵਾਲੀ ਇਨ੍ਹਾਂ ਦੀ ਗੱਲ ਸਹੀ ਹੈ ਪਰ ਵਿਤਕਰੇ ਦੀ ਹਾਲਤ ਐਸੀ ਹੈ ਕਿ ਫਾਈਨਾਂਸਿਜ਼ ਸਟੇਟ ਦੇ ਇਤਨੇ ਹੀ ਹਨ ਅਤੇ ਸਰਕਾਰ ਦੀ ਮਾਲੀ ਹਾਲਤ ਐਸੀ ਨਹੀਂ ਕਿ ਉਹ ਸਾਰਾ ਕੁਝ ਆਪਣੇ ਕੋਲੋਂ ਕਰੇ । (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਨਾਲ ਦੀ ਨਾਲ ਇਕ ਇਹ ਕੁਐਸ਼ਚਨ ਪੁੱਟ ਕੀਤਾ ਸੀ ਕਿ ਕੁਲ ਨੰਬਰ ਆਫ਼ ਸਕੂਲ ਬਿਲਡਿੰਗਜ਼ ਐਸੀਆਂ ਕਿਤਨੀਆਂ ਹਨ ਪਰ ਇਨ੍ਹਾਂ ਨੇ ਨੰਬਰ ਨਹੀਂ ਦੱਸਿਆ ?

**ਮੰਤਰੀ**: ਸਪੀਕਰ ਸਾਹਿਬ, ਇਹ ਬਹੁਤ ਕਠਿਨ ਸਵਾਲ ਹੈ ਔਰ ਇਹ ਇਨਫਾਰਮੇਸ਼ਨ ਲੈਣ ਅਤੇ ਇਕੱਠੀ ਕਰਨ ਲਈ ਬਹੁਤ ਟਾਈਮ ਲਗਣਾ ਹੈ ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੈਂ ਇਹ ਵੀ ਪੁੱਛਿਆ ਸੀ ਕਿ ਅਗਰ ਸਰਕਾਰ ਟੇਕ ਓਵਰ ਨਹੀਂ ਕਰਦੀ ਤਾਂ ਕੀ ਉਨ੍ਹਾਂ ਬਿਲਡਿੰਗਜ਼ ਦੀ ਮੇਨਟੀਨੈਂਸ ਬੀ.ਐਂਡ.ਆਰ. ਦੇ ਰਾਹੀਂ ਕਰਾਏਗੀ ਅਗਰ ਉਹ ਵੀ ਨਹੀਂ ਹੋ ਸਕਦਾ ਤਾਂ ਕੀ ਉਨ੍ਹਾਂ ਨੂੰ ਮੇਨਟੀਨੈਂਸ ਅਲਾਊਂਸ ਦਿਤਾ ਜਾਏਗਾ, ਕਿਉਂਕਿ ਸ਼ਹਿਰਾਂ ਦੇ ਨਾਲੋਂ ਪਿੰਡਾਂ ਦੀ ਹਾਲਤ ਵੱਖਰੀ ਹੈ ਇਸ ਲਈ ਉਨ੍ਹਾਂ ਲਈ ਕੋਈ ਨਾ ਕੋਈ ਉਪਰਾਲਾ ਕਰਨ ਅਤੇ ਕੋਈ ਗੱਲ ਸਪੈਸੀਫ਼ਾਈ ਤਾਂ ਕਰਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਪਰਪੱਜ਼ ਲਈ ਬਜਟ ਵਿਚ ਕਈ ਵਾਰੀ ਪ੍ਰੋਵੀਜ਼ਨ ਪਾਇਆ ਹੈ ਪਰ ਮਜਬੂਰੀਆਂ ਦੇ ਕਾਰਨ ਉਸ ਦੀ ਮਾਨਤਾ ਨਹੀਂ ਮਿਲੀ । ਹੁਣ ਜਿਹੜਾ ਫਾਈਵ ਈਅਰ ਪਲਾਨ ਬਣਾਊਣਾ ਹੈ ਇਸ ਵਿਚ ਬਿਲਡਿੰਗਾਂ ਬਣਾਉਣ ਵਾਸਤੇ

ਪਰਪੋਜ਼ਲ ਪੁੱਟ ਅੱਪ ਕੀਤੀ ਹੈ, ਇਹ ਸੰਭਾਵਨਾ ਹੈ ਕਿ ਫੰਡਜ਼ ਮਿਲ ਜਾਣਗੇ ਅਤੇ ਇਹ ਵੀ ਸੰਭਵ ਹੈ ਕਿ ਅਸੀਂ ਉਹ ਬਿਲਡਿੰਗਾਂ ਟੇਕ ਓਵਰ ਕਰ ਲਵੀਏ । ਇਸ ਦੇ ਨਾਲ ਹੀ ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਚੀਜ਼ਾਂ ਤਾਂ ਲੋਕਾਂ ਦੀ ਇਨਵਾਲਵਮੈਂਟ ਨਾਲ ਬਣ ਸਕਦੀਆਂ ਹਨ, ਇਕੱਲੀ ਸਰਕਾਰ ਨਹੀਂ ਕਰ ਸਕਦੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਕੁਝ ਐਸੇ ਇਲਾਕੇ ਹਨ ਜਿਸ ਤਰ੍ਹਾਂ ਨੀਮ ਪਹਾੜੀ ਇਲਾਕੇ ਹਨ ਜਿਥੇ ਦੇ ਲੋਕਾਂ ਨੂੰ ਰੋਟੀ ਬੜੀ ਮੁਸ਼ਕਲ ਨਾਲ ਮਿਲਦੀ ਹੈ ਉਨ੍ਹਾਂ ਲਈ ਜਿਹੜੀ ਬਿਲਡਿੰਗ ਬਣਾਉਣ ਦੀ ਸ਼ਰਤ ਲਾਜ਼ਮੀ ਰਖੀ ਹੈ ਉਹ ਕਿਸ ਤਰ੍ਹਾਂ ਪੂਰੀ ਕਰ ਸਕਦੇ ਹਨ, ਕੀ ਉਨ੍ਹਾਂ ਲਈ ਇਹ ਕੋਈ ਰਿਆਇਤ ਦੇਣ ਲਈ ਤਿਆਰ ਹਨ ਜੇ ਕਰ ਬਿਲਡਿੰਗ ਬਣਾਉਣ ਲਈ ਨਹੀਂ ਤਾਂ ਘੱਟੋ ਘੱਟ ਮੇਨਟੀਨੈਂਸ ਲਈ ਤਿਆਰ ਹਨ ?

ਮੰਤਰੀ : ਸਾਡੀ ਕੋਈ ਲਾਜ਼ਮੀ ਸ਼ਰਤ ਨਹੀਂ ਕਿ ਬਿਲਡਿੰਗ ਬਣਾ ਕੇ ਦੇਣ ਤਾਂ ਸਕੂਲ ਦਿਆਂਗੇ । ਅਸੀਂ ਇਲਾਕੇ ਦੀ ਮੰਗ ਨੂੰ ਮੱਦੇ ਨਜ਼ਰ ਰਖਦੇ ਹੋਏ ਸਕੂਲ ਅੱਪਗਰੇਡ ਕਰਦੇ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਇਹ ਤਾਂ ਨਵੇਂ ਸਕੂਲਾਂ ਦੀ ਗੱਲ ਹੈ ਪਰ ਪੁਰਾਣੇ ਸਕੂਲਾਂ ਦੀ ਵੀ ਹਾਲਤ ਬੜੀ ਮਾੜੀ ਹੈ । 1969 ਵਿਚ ਜਦੋਂ ਮੈਂ ਮੈਂਬਰ ਸੀ ਤਾਂ ਮੈਂ ਸੁਆਲ ਕੀਤਾ ਸੀ ਕਿ ਸਾਡੇ ਇਕ ਪਿੰਡ ਦੇ ਸਕੂਲ ਦੀ ਬਿਲਡਿੰਗ ਦੀ ਹਾਲਤ ਬਹੁਤ ਮਾੜੀ ਹੈ, ਹੁਣ ਵੀ ਚੀਫ ਮਨਿਸਟਰ ਸਾਹਿਬ ਉਹ ਸਕੂਲ ਵੇਖ ਕੇ ਆਏ ਹਨ, ਉਸਦੀ ਹਾਲਤ ਬਹੁਤ ਮਾੜੀ ਹੈ । ਹੁਣ ਤਾਂ ਇਹ ਹੈ ਕਿ ਜਦੋਂ ਮੀਂਹ ਪੈਂਦਾ ਹੈ ਤਾਂ ਛੁੱਟੀ ਕਰ ਦਿਤੀ ਜਾਂਦੀ ਹੈ ਅਤੇ ਜੇ ਧੁਪ ਪੈਂਦੀ ਹੈ ਤਾਂ ਛੁੱਟੀ ਕਰ ਦਿਤੀ ਜਾਂਦੀ ਹੈ ਅਤੇ ਬੱਚਿਆਂ ਨੂੰ ਦਰਖ਼ਤਾਂ ਥੱਲੇ ਪੜ੍ਹਾਇਆ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਕੀ ਕੋਈ ਪ੍ਰਬੰਧ ਕਰਨਗੇ ਜਾਂ ਇਸੇ ਤਰ੍ਹਾਂ ਬਚਿਆਂ ਨੂੰ ਛੁੱਟੀਆਂ ਕਰਦੇ ਰਹਿਣਗੇ ?

**ਸ੍ਰੀ ਸਪੀਕਰ**: ਇਸ ਬਾਰੇ ਤਾਂ ਮਨਿਸਟਰ ਸਾਹਿਬ ਨੇ ਪਹਿਲੋਂ ਹੀ ਜਵਾਬ ਵਿਚ ਦੱਸ ਦਿਤਾ ਹੈ ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ**: ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਜਿਹੜੇ ਸਕੂਲ ਹਨ ਉਨ੍ਹਾਂ ਬਾਰੇ ਇਕ ਥਾਂ ਤੇ ਨਹੀਂ ਹਰ ਥਾਂ ਤੇ ਰੌਲੇ ਹਨ ਅਤੇ ਤਿੰਨ ਪਾਸਿਉਂ ਕਲੇਮ ਹੁੰਦੇ ਹਨ । ਪਿੰਡਾਂ ਦੀ ਪੰਚਾਇਤ ਵੀ ਕਲੇਮ ਕਰਦੀ ਹੈ । ਸਕੂਲਾਂ ਦਾ ਮਹਿਕਮਾ ਵੀ ਕਲੇਮ ਕਰਦਾ ਹੈ ਅਤੇ ਬੀ.ਐਂਡ.ਆਰ. ਵਾਲੇ ਵੀ ਕਲੇਮ ਕਰਦੇ ਹਨ । ਮਨਿਸਟਰ ਸਾਹਿਬ ਨੇ ਬੜੀ ਕਿਰਪਾ ਕੀਤੀ ਹੈ ਕਿ ਜਿਹੜੇ ਬਹੁਤ ਸਾਰੇ ਟੁੱਟ ਰਹੇ ਕਾਲਜ ਸਨ, ਉਨ੍ਹਾਂ ਲਈ ਇਕ ਬੜੀ ਤਕੜੀ ਰਕਮ ਅਲਾਟ ਕਰਾ ਲਈ ਹੈ ਅਤੇ ਉਨ੍ਹਾਂ ਕਾਲਜਾਂ ਵਾਲਿਆਂ ਦੇ ਹੌਸਲੇ ਬੱਝ ਗਏ ਕਿ ਸਾਡੇ ਕਾਲਜ ਚਲ ਪੈਣਗੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਿਲਡਿੰਗਾਂ ਬਣਾਉਣੀਆਂ ਐਜੂਕੇਸ਼ਨ ਦੇ ਮਹਿਕਮੇ ਦਾ ਕੰਮ ਨਹੀਂ ਇਹ ਕੰਮ ਬੀ. ਐਂਡ. ਆਰ. ਦਾ ਹੈ । ਇਹ ਜਿਹੜਾ ਕੰਮ ਮੁਰੰਮਤ ਕਰਾਉਣ ਦਾ ਹੈ ਕਿਸੇ ਤਰੀਕੇ ਨਾਲ ਇਹ ਬੀ. ਐਂਡ. ਆਰ. ਨੂੰ ਸਪੁਰਦ ਕਰ ਦੇਣ ਲਈ ਕੋਈ ਇਰਾਦਾ ਰਖਦੇ ਹਨ ?

**ਮੰਤਰੀ**: ਅਰਜ਼ ਇਹ ਹੈ ਕਿ ਜੇ ਸਰਕਾਰ ਕੋਲ ਰਿਸੋਰਸਿਜ਼ ਹੋਣ ਤਾਂ ਸਰਕਾਰ ਤਾਂ ਸਾਰੀਆਂ ਬਿਲਡਿੰਗਾਂ ਦੀ ਮੇਨਟੀਨੈਂਸ ਕਰਨ ਨੂੰ ਤਿਆਰ ਹੈ । ਹੁਣ ਵੀਂ ਅਸੀਂ ਮੇਨਟੀਨੈਂਸ ਦਾ ਜਿਹੜਾ ਕੰਮ ਹੈ ਉਹ ਬੀ. ਐਂਡ. ਆਰ. ਤੋਂ ਕਰਵਾਉਂਦੇ ਹਾਂ । ਹਾਊਸ ਦੀ ਜਿਹੜੀ ਕੰਨਸੈਸਿਜ਼ ਹੈ ਉਹ ਆ ਗਈ ਹੈ ਅਸੀਂ ਜਦੋਂ ਕੇਬਨਿਟ ਵਿਚ ਬੈਠਾਂਗੇ ਉਥੋਂ ਚੀਫ ਮਨਿਸਟਰ ਸਾਹਿਬ ਨੂੰ ਇਸ ਬਾਰੇ ਕਹਾਂਗੇ ਕਿ ਪੈਸੇ ਵੱਧ ਅਲਾਟ ਕੀਤੇ ਜਾਣ ।

**ਸ਼੍ਰੀ ਹਰਬੰਸ ਲਾਲ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰਾਜਪੁਰਾ ਟਾਊਨ ਵਿਚ ਇਤਨੀ ਬੜੀ ਤਹਿਸੀਲ ਹੋਣ ਦੇ ਬਾਵਜੂਦ ਵੀ ਉਥੇ ਕੋਈ ਕਾਲਜ ਨਹੀਂ । ਉਥੇ ਦੇ ਹਜ਼ਾਰਾਂ ਦੇ ਕਰੀਬ ਬੱਚੇ ਪਟਿਆਲਾ ਜਾਂ ਅੰਬਾਲਾ ਜਾਂਦੇ ਹਨ। ਇਕ ਕਾਲਜ ਹੁੰਦਾ ਸੀ ਉਹ ਵੀ ਬੰਦ ਹੋ ਗਿਆ ਹੈ । ਅਸੀਂ ਕਈ ਦਫ਼ਾ ਮਨਿਸਟਰ ਸਾਹਿਬ ਨੂੰ ਮਿਲ ਚੁਕੇ ਹਾਂ ਉਨ੍ਹਾਂ ਨੇ ਵਿਸ਼ਵਾਸ਼ ਵੀ ਦਿਲਾਇਆ ਸੀ ਕਿ ਇਸ ਬਾਰੇ ਜ਼ਰੂਰ ਕੁਝ ਕਰਾਂਗੇ, ਪਰ ਹਾਲੇ ਤਕ ਕੁਝ ਨਹੀਂ ਹੋਇਆ । ਮੈਂ ਕਹਿੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਸ ਬਾਰੇ ਕੋਈ ਰੋਸ਼ਨੀ ਪਾਉਣਗੇ ?

**ਮੰਤਰੀ** : ਇਹ ਰੈਲੇਵੈਂਟ ਤਾਂ ਨਹੀਂ ਹੈ ਜੀ, ਪਰ ਚੂੰਕਿ ਮੈਂਬਰ ਸਾਹਿਬ ਦੀ ਜਹਿੜੀ ਗੱਲ ਹੈ ਉਹ ਜ਼ਿਆਦਾ ਵਜ਼ਨਦਾਰ ਹੈ ਔਰ ਮਸਲਾ ਬੜਾ ਵੱਡਾ ਹੈ । ਮੈਂ ਦੱਸਦਾ ਹਾਂ ਕਿ ਰਾਜਪੁਰਾ ਇਕ ਵੱਡਾ ਟਾਊਨ ਹੈ ਉਥੇ ਇਕ ਰਾਜਪੁਰਾ ਮੈਮੋਰੀਅੱਲ ਕਾਲਜ ਚਲਦਾ ਸੀ ਜਿਹੜਾ ਕਿ ਕਈ ਸਾਲਾਂ ਤੋਂ ਬਹੁਤ ਸੰਕਟ ਵਿਚ ਚਲ ਰਿਹਾ ਸੀ, ਉਥੇ ਦੀ ਮੈਨੇਜਮੈਂਟ ਟੋਟਲੀ ਫੇਲ੍ਹ ਹੋ ਗਈ ਸੀ । ਇਥੋਂ ਤੱਕ ਕਿ ਸਟਾਫ ਨੂੰ ਤਨਖਾਹ ਵੀ ਨਹੀਂ ਦੇ ਸਕਦੇ ਸੀ ਅਤੇ ਇਸ ਲਈ ਯੂਨੀਵਰਸਿਟੀ ਨੇ ਡਿਸਐਫੀਲੀਏਟ ਕਰ ਦਿੱਤਾ ਹੈ । ਅਸੀਂ ਉਸ ਕਾਲਜ ਵਾਸਤੇ ਬੜੀ ਗੰਭੀਰਤਾ ਨਾਲ ਸੋਚ ਰਹੇ ਹਾਂ ਅਤੇ ਚੀਫ ਮਨਿਸਟਰ ਸਾਹਿਬ ਨਾਲ ਵੀ ਗੱਲ ਬਾਤ ਕਰ ਰਹੇ ਹਾਂ। ਹੁਣ ਤਾਂ ਜੋ ਫੈਸਲਾ ਹੋਵੇਗਾ ਅਗਲੇ ਸਾਲ ਤਕ ਜਾਏਗਾ । ਇਸ ਟਾਊਨ ਲਈ ਜ਼ਰੂਰ ਕੋਈ ਨਾ ਕੋਈ ਪ੍ਰਬੰਧ ਕਰਾਂਗੇ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਪਹਿਲੀ ਸਰਕਾਰ ਸਕੂਲ ਅੱਪਗਰੇਡ ਕਰ ਗਈ ਸੀ ਉਥੇ ਨਾ ਕੋਈ ਕੋਠਾ ਹੈ ਅਤੇ ਨਾ ਹੀ ਕੋਈਂ ਬਿਲਡਿੰਗ ਹੈ, ਬੱਚੇ ਦਰਖ਼ਤਾਂ ਥੱਲੇ ਪੜ੍ਹਦੇ ਹਨ । ਕੀ ਉਨ੍ਹਾਂ ਲਈ ਬਿਲਡਿੰਗਾਂ ਦਾ ਕੋਈ ਪ੍ਰਬੰਧ ਕੀਤਾ ਜਾਏਗਾ ?

(ਕੋਈ ਉੱਤਰ ਨਹੀਂ ਆਇਆ)

---

## NON-AVAILABILITY OF ANTI-RABIES VACCINE IN THE HOSPITALS AT AMRITSAR

***546. Shri Harbans Lal Khanna** : Will the Minister for Health and Urban Development be pleased to state whether the Government is aware of the fact that Anti-rabies vaccine is not available in the Hospital at Amristar at present; if so, the reasons therefor and the steps being taken to ensure its regular supply ?

ਸ੍ਰੀ ਦੇਸ ਰਾਜ: ਜੀ ਹਾਂ । ਕੁਝ ਸਮੇਂ ਤੋਂ ਅੰਮ੍ਰਿਤਸਰ ਦੇ ਹਸਪਤਾਲਾਂ ਵਿਚ ਹਲਕ ਦੀ ਰੋਕ ਦੇ ਟੀਕੇ ਕਾਫੀ ਮਾਤਰਾ ਵਿਚ ਉਪਲਭਧ ਨਹੀਂ ਸਨ, ਕਿਉਂਜੋ ਸੈਂਟਰਲ ਰੀਸਰਚ ਇਨ-ਸਟੀਚਿਊਟ, ਕਸੌਲੀ ਜਿਹੜੀ ਕਿ ਇਸ ਰਾਜ ਵਿਚ ਟੀਕੇ ਦੀ ਮੰਗ ਨੂੰ ਪੂਰਾ ਕਰਦੀ ਹੈ, ਤੋਂ ਉਨ੍ਹਾਂ ਦੀ ਸਪਲਾਈ ਘੱਟ ਮਾਤਰਾ ਵਿਚ ਮਿਲਦੀ ਰਹੀ । ਦੇਸ਼ ਵਿਚ ਇਸ ਟੀਕੇ ਨੂੰ ਬਨਾਉਣ ਵਾਲੀਆਂ ਹੋਰ ਲਬਾਟਰੀਆਂ ਜਿਵੇਂ ਕਿ ਹੈਫਕਿਨ ਇਨਸਟੀਚਿਊਟ, ਬੰਬਈ ਅਤੇ ਪਾਸਚਰ ਇਨਸਟੀ-ਚਿਊਟ ਕਲਕੱਤਾ ਨੂੰ ਵੀ ਪਹੁੰਚ ਕੀਤੀ ਗਈ, ਪਰ ਉਹ ਵੀ ਸਾਡੀ ਮੰਗ ਪੂਰੀ ਨਾ ਕਰ ਸਕੇ ਅਤੇ ਫਿਰ ਇਹ ਮਾਮਲਾ ਭਾਰਤ ਸਰਕਾਰ ਨਾਲ ਉਠਾਇਆ ਗਿਆ । ਹੁਣ ਇਸ ਸਥਿਤੀ ਵਿਚ ਕੁਝ ਸੁਧਾਰ ਹੋ ਗਿਆ ਹੈ ।

ਸ੍ਰੀ ਹਰਬੰਸ ਲਾਲ ਖੰਨਾ: ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣ ਦੀ ਕੋਸ਼ਿਸ਼ ਕਰਾਂਗਾ ਕਿ ਮਈ, ਜਨ ਅਤੇ ਜੁਲਾਈ ਦੇ ਵਿਚ ਜਿਸ ਵੇਲੇ ਇਨ੍ਹਾਂ ਟੀਕਿਆਂ ਦੀ ਬਿਲਕੁਲ ਘਾਟ ਸੀ, ਕੋਈ ਸਪਲਾਈ ਨਹੀਂ ਸੀ, ਪੇਸੈਂਟਸ ਬਹੁਤ ਤੰਗ ਸਨ ਅਤੇ ਇਹ ਟੀਕੇ ਮਾਰਕੀਟ ਵਿਚ ਮਿਲਦੇ ਨਹੀਂ ਕਿਉਂਕਿ ਇਹ ਗੌਰਮੈਂਟ ਏਜੰਸੀ ਹੀ ਸਪਲਾਈ ਕਰਦੀ ਹੈ । ਤਿੰਨ ਮਹੀਨੇ ਪਹਿਲਾਂ ਤੰਗੀ ਰਹੀ, ਅਤੇ ਪੇਸ਼ੈਂਟਸ ਬਹੁਤ ਤਕਲੀਫ ਵਿਚ ਸਨ । ਹੁਣ ਇਨ੍ਹਾਂ ਨੇ ਜਿਹੜਾ ਪ੍ਰਬੰਧ ਕੀਤਾ ਹੈ ਕੀ ਉਹ 3 ਮਹੀਨੇ ਪਹਿਲਾਂ ਨਹੀਂ ਸੀ ਕਰ ਸਕਦੇ ਤਾਂ ਕਿ ਪੇਸ਼ੈਂਟਸ ਤਕਲੀਫ ਤੋਂ ਬੱਚ ਜਾਂਦੇ ?

ਮੰਤਰੀ: ਮੈਂ ਅਰਜ਼ ਕਰਦਾ ਹਾਂ ਕਿ ਨਾਰਦਰਨ ਸਟੇਟਸ ਵਾਸਤੇ ਇਨ੍ਹਾਂ ਟੀਕਿਆਂ ਦੀ ਸਪਲਾਈ ਕਸੌਲੀ ਤੋਂ ਹੁੰਦੀ ਸੀ । ਇਸ ਦਫ਼ਾ ਕਸੌਲੀ ਪੂਰੀ ਸਪਲਾਈ ਨਹੀਂ ਕਰ ਸਕੀ । ਇਹ ਪ੍ਰਾਬਲਮ ਇਕੱਲੀ ਪੰਜਾਬ ਵਿਚ ਹੀ ਨਹੀਂ ਰਹੀ, ਬਲਕਿ ਹਿਮਾਚਲ ਪ੍ਰਦੇਸ਼, ਹਰਿਆਣਾ, ਜੰਮੂ-ਕਸ਼ਮੀਰ ਸਾਰੀਆਂ ਸਟੇਟਾਂ ਵਿਚ ਰਹੀ ਹੈ । ਜਿਹੜੀਆਂ ਭੇਡਾਂ ਤੋਂ ਇਹ ਵੈਕਸੀਨ ਤਿਆਰ ਕੀਤੀ ਜਾਂਦੀ ਹੈ ਉਹ ਉਨ੍ਹਾਂ ਨੂੰ ਅਵੇਲੇਬਲ ਪੂਰੀਆਂ ਨਹੀਂ ਹੋ ਸਕੀਆਂ ਇਸ ਲਈ ਤੰਗੀ ਹੋ ਗਈ ਸੀ । ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਅਸੀਂ ਹੈਫਕਿਨ ਇੰਸਟੀਚਿਊਟ ਬੰਬਈ ਅਤੇ ਪਾਸਚਰ ਇੰਸਟੀਚਿਊਟ, ਕਲਕਤਾ ਨਾਲ ਗੱਲ ਬਾਤ ਕੀਤੀ ਹੈ । ਚੂੰਕਿ ਉਹ ਗੌਰਮੈਂਟ ਆਫ਼ ਇੰਡੀਆ ਦੇ ਕੰਟ੍ਰੋਲ ਵਿਚ ਹਨ ਅਸੀਂ ਸੈਂਟਰ ਦੇ ਹੈਲਥ ਮਨਿਸਟਰ ਨਾਲ ਗੱਲ ਬਾਤ ਕੀਤੀ ਅਤੇ ਆਪਣੇ ਕਰਮਚਾਰੀ ਵੀ ਘੇਜੇ, ਉਨ੍ਹਾਂ ਨੇ ਸਾਡੀ ਮੰਗ ਮੰਨ ਲਈ ਹੈ ।

**ਸ੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਬਹੁਤ ਸਾਰੀਆਂ ਲਾਈਫ ਸੇਵਿੰਗ ਡਰੱਗਜ਼ ਅਵੇਲੇਬਲ ਨਹੀਂ ਹਨ ਉਨ੍ਹਾਂ ਦੀ ਨਾਨ-ਅਵਲੇਬਿਲਿਟੀ ਦੇ ਕਾਰਣ ਪੇਸ਼ੈਂਟਸ ਅਤੇ ਉਨ੍ਹਾਂ ਦੇ ਅਟੈਂਡੈਂਟਸ ਨੂੰ ਬੜੀ ਤਕਲੀਫ ਹੁੰਦੀ ਹੈ । ਮੇਰੇ ਨੋਟਿਸ ਵਿਚ ਆਇਆ ਹੈ ਕਿ ਕਈ ਪੇਸ਼ੈਂਟਸ ਤਾਂ ਮਰ ਗਏ ਹਨ । ਡੇਪਥੇਰੀਆ, ਕਾਲਰਾ ਆਦਿ ਕਈ ਮਰਜ਼ਾਂ ਲਈ ਦਵਾਈਆਂ ਉਪਲੱਬਧ ਨਹੀਂ । ਲੋਕੀਂ ਪੈਸੇ ਵੀ ਖਰਚਣ ਨੂੰ ਤਿਆਰ ਹਨ ਪਰ ਦਵਾਈਆਂ ਨਹੀਂ ਮਿਲਦੀਆਂ ਔਰ ਕਈ ਲੋਕ ਦਵਾਈਆਂ ਬਗੈਰ ਮਰ ਜਾਂਦੇ ਹਨ । ਕੀ ਇਹ ਲਾਈਫ਼ ਸੇਵਿੰਗ ਦਵਾਈਆਂ ਦਾ ਪ੍ਰਬੰਧ ਕਰਨਗੇ ਤਾਂ ਕਿ ਜਿਹੜੇ ਲੋਕ ਬਗੈਰ ਦਵਾਈਆਂ ਦੇ ਮਰ ਜਾਂਦੇ ਹਨ ਉਹ ਬੱਚ ਜਾਣ ?

ਮੰਤਰੀ: ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਤਾਂ ਪੈਦਾ ਨਹੀਂ ਹੁੰਦਾ । ਅਲਬੱਤਾ ਜਿਨ੍ਹਾਂ ਦਵਾਈਆਂ ਦੀ ਥੁੜ੍ਹ ਦੇ ਮੁਤੱਅਲਕ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਅਗਰ ਵਾਕਈ ਹੀ ਇਨ੍ਹਾਂ ਦੀ ਥੁੜ੍ਹ ਹੋਈ ਤਾਂ ਇਸ ਕਮੀ ਨੂੰ ਪੂਰਾ ਕਰਨ ਲਈ ਹਰ ਕਿਸਮ ਦਾ ਯਤਨ ਕੀਤਾ ਜਾਵੇਗਾ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਸਾਰੇ ਹਸਪਤਾਲਾਂ ਵਿਚ ਐਂਟੀ-ਰੇਬੀਜ਼ ਵੈਕਸੀਨ ਨਹੀਂ ਮਿਲ ਸਕੀ । ਅੰਮ੍ਰਿਤਸਰ ਜ਼ਿਆਦਾ ਕੁੱਤੇ ਕੱਟਦੇ ਹਨ, ਕੀ ਵਜ਼ੀਰ ਸਾਹਿਬ ਕੋਸ਼ਿਸ਼ ਕਰਨਗੇ ਕਿ ਹਿੰਦੁਸਤਾਨ ਵਿਚੋਂ ਕਿਥੋਂ ਵੀ ਇਹ ਵੈਕਸੀਨ ਲੱਭ ਕੇ ਉਨ੍ਹਾਂ ਨੂੰ ਦੇਣਗੇ । ਸਾਡਾ ਤਾਂ ਗੁਜ਼ਾਰਾ ਹੋ ਜਾਵੇਗਾ ।

**ਸ਼੍ਰੀ ਸਪੀਕਰ**: ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਸ਼੍ਰੀ ਰਮੇਸ਼ ਚੰਦਰ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਸੌਲੀ ਦੀ ਇੰਸਟੀਚਿਊਟ ਅਤੇ ਦੇਸ਼ ਦੀਆਂ ਦੂਸਰੀਆਂ ਇੰਸਟੀਚਿਊਸ਼ਨਾਂ ਪੰਜਾਬ ਦੀ ਮੰਗ ਨੂੰ ਪੂਰਾ ਨਹੀਂ ਕਰ ਸਕੀਆਂ । ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦਾ ਮਤਲਬ ਇਹ ਹੈ ਕਿ ਉਨ੍ਹਾਂ ਨੇ ਘੱਟ ਵੈਕਸੀਨ ਤਿਆਰ ਕੀਤੀ ਹੈ ਜਾਂ ਫਿਰ ਪੰਜਾਬ ਵਿਚ ਪਾਗਲ ਕੁਤਿਆਂ ਦੀ ਤਾਦਾਦ ਜ਼ਿਆਦਾ ਹੋ ਗਈ ਹੈ ?

**ਮੰਤਰੀ**: ਸਪੀਕਰ ਸਾਹਿਬ, ਐਤਕੀਂ ਵੈਕਸੀਨ ਹੀ ਘੱਟ ਤਿਆਰ ਹੋਈ ਹੈ, ਇਸ ਕਰਕੇ ਸਾਨੂੰ ਪੂਰੀ ਸਪਲਾਈ ਨਹੀਂ ਹੋ ਸਕੀ ।

---

## STARRED QUESTION No. 663

**Mr. Speaker**: Extension has been asked for in respect of Starred Question No. 663.

ਦੇਸ ਰਾਜ

ਅ: ਸ: ਪੱ: ਨ: 10432-4ਐਚ. ਬੀ.-78/
ਮੰਤਰੀ,

ਸਿਹਤ ਅਤੇ ਸ਼ਹਿਰੀ ਵਿਕਾਸ ਵਿਭਾਗ, ਪੰਜਾਬ,
ਚੰਡੀਗੜ੍ਹ ।

ਮਿਤੀ, ਚੰਡੀਗੜ੍ਹ, 10 ਸਤੰਬਰ, 1978 ।

ਵਿਸ਼ਾ :—ਤਾਰਾ-ਅੰਕਿਤ ਵਿਧਾਨ ਸਭਾ ਸਵਾਲ ਨੰ: 663 ਵਲੋਂ ਚੌਧਰੀ ਬਲਰਾਮ ਜਾਖੜ, ਐਮ. ਐਲ. ਏ. ਬਾਬਤ ਸਿਹਤ ਵਿਭਾਗ ਵਿਚ ਗੱਡੀਆਂ ਦੀ ਕੁਲ ਗਿਣਤੀ ਬਾਰੇ ।

ਪਿਆਰੇ ਰਵੀ ਇੰਦਰ ਸਿੰਘ ਜੀ,

ਪੰਜਾਬ ਵਿਧਾਨ ਸਭਾ ਦੇ ਸਵਾਲ ਨੰ: 663 (ਤਾਰਾ-ਅੰਕਿਤ) ਜੋ ਮਿਤੀ 11 ਸਤੰਬਰ, 1978 ਲਈ ਸਵਾਲਾਂ ਦੀ ਸੂਚੀ ਵਿਚ ਚੌਧਰੀ ਬਲਰਾਮ ਜਾਖੜ, ਐਮ.ਐਲ.ਏ. ਦੇ ਨਾਂ ਹੇਠ (ਵੱਲੋਂ) ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ

ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 18 ਸਤੰਬਰ, 1978 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਧੰਨਵਾਦ ਸਹਿਤ।

ਹਿੱਤੂ,
ਸਹੀ/—
(ਦੇਸ ਰਾਜ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

———

**ਨਿਸ਼ਾਨ ਵਾਲਾ ਪਸ਼ਨ ਨੰ: 760**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## OPENING OF REPAIR CENTRE BY THE PUNJAB AGRO-INDUSTRIES CORPORATION AT KHANNA

*639. **Sardar Bachan Singh Cheema** : Will the Minister for Agriculture and Forests be pleased to state :—

(a) whether it is a fact that big villages are situated around Khanna, but no repair centre has been opened by Agro-Industries Corporation therein ;

(b) if the reply to part (a) above be in the affirmative, whether the Government propose to set up the said centre ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ, ਪਰ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਦਾ ਲੁਧਿਆਣਾ ਵਿਖੇ ਸਥਿਤ ਸੇਲ-ਕਮ-ਸਰਵਿਸ ਸਟੇਸ਼ਨ, ਖੰਨਾ ਅਤੇ ਇਸ ਦੇ ਆਲੇ ਦੁਆਲੇ ਦੇ ਪਿੰਡਾਂ ਨੂੰ ਕਵਰ ਕਰਦਾ ਹੈ।

(ਅ) ਨਹੀਂ ਜੀ।

**ਸਰਦਾਰ ਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਜੋ ਨਵੀਂ ਸਕੀਮ ਚਲਾਈ ਹੈ, ਉਸਦੇ ਅਧੀਨ ਖੰਨਾ ਜੋ ਕਿ ਇਲਾਕੇ ਵਿਚ ਕੇਂਦਰ ਤੇ ਹੈ, ਉਥੇ ਜੇ ਐਗਰੋ-ਸੈਂਟਰ ਮੁਰੰਮਤ ਵਾਸਤੇ ਖੋਲ੍ਹਿਆ ਜਾਵੇ ਤਾਂ ਲੋਕਾਂ ਦੀ ਤਕਲੀਫ ਦੂਰ ਹੋ ਸਕਦੀ ਹੈ। ਕੀ ਮਨਿਸਟਰ ਸਾਹਿਬ, ਲੋਕਾਂ ਦੀ ਇਸ ਤਕਲੀਫ ਨੂੰ ਮੁਖ ਰੱਖਦੇ ਹੋਏ, ਉਥੇ ਐਗਰੋ-ਸੈਂਟਰ ਖੋਲ੍ਹਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਸਰਵਿਸ ਸਟੇਸ਼ਨ ਤਾਂ ਆਮ ਤੌਰ ਤੇ ਡਿਸਟ੍ਰਿਕਟ ਲੈਵਲ ਤੇ ਹਨ । ਐਗਰੋ-ਸੈਂਟਰ ਅਸੀਂ ਫੋਕਲ ਪੁਆਇੰਟ ਦੇ ਲੈਵਲ ਤੇ ਲੈ ਗਏ ਹਾਂ । ਜੇ ਮਾਨਯੋਗ ਮੈਂਬਰ ਸਾਹਿਬ ਉਥੇ ਐਗਰੋ-ਸੈਂਟਰ ਖੁਲ੍ਹਵਾਉਣਾ ਚਾਹੁੰਦੇ ਹਨ ਤਾਂ ਜ਼ਰੂਰ ਖੋਲ੍ਹ ਦਿਆਂਗੇ ।

**ਸਰਦਾਰ ਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਅਸੀਂ ਤਾਂ ਮੁਰੰਮਤ ਲਈ ਸੈਂਟਰ ਖੁਲ੍ਹਵਾਉਣਾ ਚਾਹੁੰਦੇ ਹਾਂ ।

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਅਸੀਂ ਡਿਸਟ੍ਰਿਕਟ ਲੈਵਲ ਤੇ ਖੋਲ੍ਹਦੇ ਹਾਂ । ਵੈਸੇ ਇਸ ਤੇ ਵਿਚਾਰ ਕਰ ਲਵਾਂਗੇ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਚੀਮਾ ਸਾਹਿਬ ਨੇ ਪੁੱਛਿਆ ਹੈ ਕਿ ਕੋਈ ਸਰਵਿਸ ਸੈਂਟਰ ਹੋਰ ਖੋਲ੍ਹਣਗੇ । ਮੈਂ ਤੁਹਾਡੇ ਰਾਹੀਂ ਇਹ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਵੀ ਜ਼ਿੰਦਾ ਰਹੇਗੀ ? ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੋ ਸਕਦਾ ਹੈ ਐਗਰੋ-ਇੰਡਸਟਰੀਜ਼ ਦਾ ਸਾਰਾ ਮਾਮਲਾ ਸ਼ਾਇਦ ਇਨ੍ਹਾਂ ਦੇ ਜ਼ੇਰੇ ਗੌਰ ਹੋਵੇ । ਐਜੀਟੇਸ਼ਨ ਉਥੇ ਚਲ ਰਹੀ ਹੈ, ਜਿਹੜੇ ਅੱਧੇ ਟਰੈਕਟਰ ਇਨ੍ਹਾਂ ਨੇ ਨਿਲਾਮ ਕੀਤੇ ਹਨ ਉਹ 20,000 ਰੁਪਏ ਵਿਚ ਖਰੀਦ ਕੇ 50,000 ਰੁਪਏ ਦੀ ਕੀਮਤ ਤੇ ਅੱਗੇ ਵਿਕੇ ਹਨ । ਇਸਦੇ ਮੁਤੱਲਕ ਵਜ਼ੀਰ ਸਾਹਿਬ ਕੀ ਕਰ ਰਹੇ ਹਨ ?

**ਮੰਤਰੀ** : ਵੈਸੇ, ਸਪੀਕਰ ਸਾਹਿਬ, ਇਸ ਦਾ ਸਵਾਲ ਤਾਂ ਪੈਦਾ ਨਹੀਂ ਹੁੰਦਾ । ਪਰ ਕਿਉਂਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਸਵਾਲ ਕੀਤਾ ਹੈ, ਇਹ ਬੋਲਦੇ ਵੀ ਬੜਾ ਮਿੱਠਾ ਮਿੱਠਾ ਹਨ, ਇਸ ਲਈ ਮੈਂ ਇਸ ਦਾ ਜਵਾਬ ਜ਼ਰੂਰ ਦਿਆਂਗਾ । ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਦਾ ਇਹ ਫ਼ਿਕਰ ਨਾ ਕਰਨ । ਉਨ੍ਹਾਂ ਨੂੰ ਖਤਮ ਨਹੀਂ ਹੋਣ ਦਿੱਤਾ ਜਾਵੇਗਾ । ਅੱਗੇ ਨਾਲੋਂ ਕੰਮ ਜ਼ਿਆਦਾ ਕੀਤਾ ਹੈ । 10% ਪਹਿਲਾਂ ਖਾਦ ਵਿਕਦੀ ਸੀ, ਹੁਣ 25% ਵਿਕਣ ਲਗ ਪਈ ਹੈ । ਹਜ਼ਾਰਾਂ ਬੇਕਾਰ ਸਟੂਡੈਂਟਸ ਨੂੰ ਅਸੀਂ ਰੋਜ਼ਗਾਰ ਦਿਤਾ ਹੈ । ਅਸੀਂ ਤਾਂ ਇਸ ਸਕੀਮ ਨੂੰ ਸਗੋਂ ਵਧਾ ਰਹੇ ਹਾਂ । ਫੋਕਲ ਪੁਆਇੰਟ ਦੇ ਲੈਵਲ ਤੇ ਅਸੀਂ ਸੈਂਟਰ ਖੋਲ੍ਹ ਰਹੇ ਹਾਂ । 345 ਸੈਂਟਰ ਅਸੀਂ ਖੋਲ੍ਹ ਰਹੇ ਹਾਂ । ਬਾਕੀ ਜਿਹੜੀ ਟਰੈਕਟਰਾਂ ਦੀ ਨਿਲਾਮੀ ਵਾਲੀ ਗੱਲ ਕੀਤੀ ਹੈ, ਉਸਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ 5, 6 ਸਾਲਾਂ ਤੋਂ ਡਿਫੈਕਟਿਵ ਸਨ, ਇਸ ਕਰਕੇ ਉਨ੍ਹਾਂ ਨੂੰ ਵੇਚਿਆ ਜਾ ਰਿਹਾ ਹੈ ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਵਰਕਸ਼ਾਪਾਂ ਐਗਰੋ-ਇੰਡਸਟਰੀਜ਼ ਦੀਆਂ ਚਲਦੀਆਂ ਹਨ ਉਨ੍ਹਾਂ ਦਾ ਪ੍ਰਬੰਧ ਹਾਲੇ ਤਕ ਠੀਕ ਨਹੀਂ । ਦੂਸਰਾ ਇਨ੍ਹਾਂ ਦੇ ਕਰਮਚਾਰੀ ਗਾਹਕਾਂ ਨਾਲ ਚੰਗਾ ਵਰਤਾਓ ਨਹੀਂ ਕਰਦੇ । ਕੀ ਇਸ ਪ੍ਰਬੰਧ ਨੂੰ ਦਰੁਸਤ ਕਰਨ ਲਈ ਤਾਂ ਕਿ ਕਿਸਾਨਾਂ ਨਾਲ ਇਹ ਕਰਮਚਾਰੀ ਚੰਗਾ ਵਰਤਾਓ ਕਰਨ ਅਤੇ ਛੇਤੀ ਮੁਰੰਮਤ ਕਰਕੇ ਕਿਸਾਨਾਂ ਨੂੰ ਭੇਜਣ, ਇਸਦੇ ਲਈ ਕੋਈ ਹਦਾਇਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜੇ ਕਿਤੇ ਵੀ ਇਸ ਤਰ੍ਹਾਂ ਦੀ ਗੱਲ ਮੇਰੇ ਨੋਟਿਸ ਵਿੱਚ ਆਉਂਦੀ ਹੈ ਜਾਂ ਪ੍ਰਬੰਧਕਾਂ ਦੇ ਨੋਟਿਸ ਵਿੱਚ ਆਉਂਦੀ ਹੈ ਤਾਂ ਉਥੇ ਤੁਰਤ ਅਤੇ ਫੌਰੀ ਤੌਰ ਤੇ ਕਾਰਵਾਈ ਕੀਤੀ ਜਾਂਦੀ ਹੈ । ਬਾਕੀ ਜੇ ਕੋਈ ਇਹੋ ਜਿਹੀ ਚੀਜ਼ ਇਨ੍ਹਾਂ ਦੇ ਨੋਟਿਸ ਵਿੱਚ ਹੈ ਤਾਂ ਮੈਨੂੰ ਦੱਸਣ; ਉਸਤੇ ਫੌਰੀ ਕਾਰਵਾਈ ਕੀਤੀ ਜਾਵੇਗੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੈਂ ਆਪ ਜੀ ਦੀ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਐਗਰੋ-ਇੰਡਸਟਰੀਜ਼ ਦੇ ਇੰਪਲਾਈਜ਼ ਦੀ ਕਈ ਦਿਨਾਂ ਤੋਂ ਭੁੱਖ ਹੜਤਾਲ ਚਲ ਰਹੀ ਹੈ। ਕੁਝ ਮੰਗਾਂ ਉਨ੍ਹਾਂ ਦੀਆਂ ਇਹ ਕਨਸੀਡ ਕਰ ਚੁੱਕੇ ਹਨ। ਕਈ ਜਗ੍ਹਾ ਤੇ ਕਰਮਚਾਰੀਆਂ ਨੂੰ ਦੂਰ ਦੂਰ ਬਦਲਿਆ ਗਿਆ ਹੈ, ਕੀ ਉਨ੍ਹਾਂ ਦਾ ਕਸ਼ਟ ਦੂਰ ਕਰਨ ਲਈ, ਉਨ੍ਹਾਂ ਦੀਆਂ ਮੰਗਾਂ ਨੂੰ ਮੰਨ ਕੇ ਉਨ੍ਹਾਂ ਦਾ ਸਮਝੌਤਾ ਕਰਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮਰੇ ਕਈ ਵੀਰਾਂ ਨੇ ਕਿਹਾ ਹੈ ਕਿ ਇਹ ਤਾਂ ਵਜ਼ੀਰ ਹੀ ਕਾਮਰੇਡ ਬਣ ਗਿਆ ਹੈ। ਮੈਂ ਉਨ੍ਹਾਂ ਦੀ ਕੋਈ ਮੰਗ ਛੱਡੀ ਹੀ ਨਹੀਂ। ਸਾਰੀਆਂ ਮੰਗਾਂ ਉਨ੍ਹਾਂ ਦੀਆਂ ਮੰਨੀਆਂ ਹਨ। ਪਰ ਫਿਰ ਵੀ ਪਤਾ ਨਹੀਂ ਕੀ ਗੱਲ ਹੈ। ਮੈਂ ਕਹਿੰਦਾ ਹਾਂ ਕਿ ਕਨੇਡੀਅਨ ਸਾਹਿਬ ਮੇਰੇ ਕੋਲ ਆ ਜਾਣ, ਪਿਆਰ ਨਾਲ ਇਸ ਦਾ ਹੱਲ ਕਰ ਲਵਾਂਗੇ। ਇਸਦਾ ਜਿਹੜਾ ਵੀ ਇੰਤਜ਼ਾਮ ਹੋਵੇਗਾ ਕਰਾ ਦਿਆਂਗੇ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਕਰਮਚਾਰੀਆਂ ਦੀਆਂ ਸਾਰੀਆਂ ਮੰਗਾਂ ਮੰਨ ਲਈਆਂ ਹਨ। ਜਿਹੜੀਆਂ ਮੰਗਾਂ ਇਨ੍ਹਾਂ ਨੇ ਮੰਨੀਆਂ ਹਨ ਉਹ ਪੂਰੀਆਂ ਨਹੀਂ ਕੀਤੀਆਂ। ਟਰੈਕਟਰਾਂ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਆਕਸ਼ਨ ਵਿੱਚ ਜਿਹੜਾ ਟਰੈਕਟਰ 18,000 ਰੁਪਏ ਦਾ ਵਿਕਿਆ ਹੈ ਉਹੀ ਮੁਰੰਮਤ ਹੋਣ ਤੋਂ ਬਾਅਦ 52,000 ਰੁਪਏ ਦਾ ਵਿਕਿਆ ਹੈ। ਇਸ ਤਰੀਕੇ ਨਾਲ ਸਟੇਟ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਕੀ ਇਸ ਵੱਲ ਧਿਆਨ ਕਰਨਗੇ ?

**ਸ਼੍ਰੀ ਸਪੀਕਰ :** ਵਜ਼ੀਰ ਸਾਹਿਬ, ਇਹ ਕਹਿੰਦੇ ਹਨ ਕਿ ਜਿਹੜੀ ਨਿਲਾਮੀ ਹੋਈ ਉਸ ਵਿੱਚ ਘੱਟ ਕੀਮਤ ਤੇ ਡੀਲਰਾਂ ਨੇ ਟਰੈਕਟਰ ਲੈ ਕੇ ਅੱਗੇ ਬਹੁਤੀ ਕੀਮਤ ਤੇ ਵੇਚ ਦਿੱਤੇ ਹਨ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਕ ਆਦਮੀ ਇਕ ਟਰੈਕਟਰ ਲੈ ਸਕਦਾ ਹੈ ਲੇਕਿਨ ਇਥੇ ਇਕ ਬੰਦੇ ਨੇ 3-3, 4-4, ਟਰੈਕਟਰ ਖਰੀਦੇ ਹਨ।

**ਮੰਤਰੀ :** ਸਪੀਕਰ ਸਹਿਬ, ਮਾਨਯੋਗ ਮੈਂਬਰ ਨੇ ਜੋ ਕਿਹਾ ਹੈ ਇਸ ਸਬੰਧ ਵਿਚ ਮੁਲਾਜ਼ਮਾਂ ਵਲੋਂ ਇਕ ਮੈਮੋਰੰਡਮ ਦਿੱਤਾ ਗਿਆ ਸੀ। ਉਸ ਵਿੱਚ ਵੀ ਇਹ ਪੁਆਇੰਟ ਲਿਖਿਆ ਹੋਇਆ ਸੀ। ਪਹਿਲੇ ਸਿਸਟਮ ਮੁਤਾਬਿਕ ਟੈਂਡਰ ਸਿਸਟਮ ਰਾਹੀਂ ਟਰੈਕਟਰ ਵੇਚੇ ਜਾਂਦੇ ਸਨ। ਮੈਂ ਇਸ ਸਿਸਟਮ ਨੂੰ ਹੀ ਬਦਲ ਦਿੱਤਾ ਹੈ। ਹੁਣ ਓਪਨ ਆਕਸ਼ਨ ਹੁੰਦੀ ਹੈ। ਹਰ ਜ਼ਿਮੀਂਦਾਰ ਹੁਣ ਬੋਲੀ ਦੇ ਸਕਦਾ ਹੈ। ਮੈਂ ਆਪਣੇ ਲੈਵਲ ਤੇ ਇਸ ਦੀ ਪੜਤਾਲ ਕਰ ਰਿਹਾ ਹਾਂ। ਜੇ ਕੋਈ ਹੋਰ ਗੱਲ ਹੈ ਤਾਂ ਮੇਰੇ ਇਹ ਨੋਟਿਸ ਵਿੱਚ ਲਿਆਉਣ ਤਾਂ ਮੈਂ ਉਸਤੇ ਤੁਰਤ ਕਾਰਵਾਈ ਕਰਾਂਗਾ ਤਾਂ ਕਿ ਇਸ ਦਾ ਕੁਝ ਇਲਾਜ ਕਰ ਸਕੀਏ।

## CONSTRUCTION OF NEW BUS STAND AT PHAGWARA

*745 **Doctor Sadhu Ram** : Will the Minister of State for Transport, Tourism and Sports be pleased to state :—

(a) the time by which the Bus Stand at Phagwara on the G. T. Road is likely to be constructed;

(b) whether it is a fact that the Pepsu Road Transport Corporation has sanctioned a sum of Rs. 6 lakhs for the construction of the said Bus Stand; if so, the reasons for which the said work has not been taken in hand so far when the existing bus stand is in a dilapidated condition ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ੳ) ਫਗਵਾੜਾ ਬੱਸ ਅੱਡੇ ਦੀ ਉਸਾਰੀ ਸਾਲ 1979–80 ਵਿਚ ਸ਼ੁਰੂ ਹੋਣ ਦੀ ਆਸ ਹੈ ।

(ਅ) ਕਾਰਪੋਰੇਸ਼ਨ ਨੇ 10 ਜੁਲਾਈ, 1974 ਦੀ ਹੋਈ ਮੀਟਿੰਗ ਵਿੱਚ ਫਗਵਾੜਾ ਬੱਸ ਅੱਡੇ ਲਈ 13.03 ਲੱਖ ਰੁਪਏ ਦਾ ਤਖਮੀਨਾ ਮੰਨਜ਼ੂਰ ਕੀਤਾ ਸੀ । ਪੈਸੇ ਦੀ ਘਾਟ ਕਰਕੇ ਇਹ ਕੰਮ ਸ਼ੁਰੂ ਨਹੀਂ ਕੀਤਾ ਗਿਆ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੀ ਬਹੁਤ ਮੇਹਰਬਾਨੀ, ਇਨ੍ਹਾਂ ਨੇ ਦੱਸ ਦਿੱਤਾ ਹੈ । ਮੈਂ ਵਜ਼ੀਰ ਸਾਹਿਬ ਕੋਲ ਬੇਨਤੀ ਕਰਾਂਗਾ ਕਿ ਜਿਹੜਾ ਬੱਸ ਸਟੈਂਡ ਬਣਿਆ ਹੈ ਉਥੇ ਪਾਣੀ ਬੜਾ ਖੜਾ ਰਹਿੰਦਾ ਹੈ ਅਤੇ ਸੱਪ ਵਗੈਰਾ ਉਥੇ ਫਿਰਦੇ ਹਨ । ਕੀ ਉਨ੍ਹਾਂ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, 1974 ਵਿੱਚ 13 ਲੱਖ ਦਾ ਐਸਟੀਮੇਟ ਬਣਿਆ ਸੀ । 3-4 ਸਾਲ ਉਥੇ ਕੋਈ ਕੰਮ ਨਹੀਂ ਕੀਤਾ ਗਿਆ । ਲੇਕਿਨ ਹੁਣ ਇਸ ਸਾਲ ਜੁਲਾਈ ਵਿਚ ਡਿਪਟੀ ਕਮਿਸ਼ਨਰ ਨੇ ਮੀਟਿੰਗ ਬੁਲਾਈ ਅਤੇ ਇਸਦਾ ਰਿਵਾਇਜ਼ਡ ਐਸਟੀਮੇਟ 20 ਲੱਖ ਦਾ ਬਣਿਆ ਹੈ । ਹੁਣ ਇਹ ਫੈਸਲਾ ਕੀਤਾ ਗਿਆ ਹੈ ਕਿ 6 ਲੱਖ ਦੇ ਐਸਟੀਮੇਟ ਨਾਲ ਉਥੇ ਜ਼ਰੂਰੀ ਚੀਜ਼ਾਂ ਜਿਵੇਂ ਸ਼ੈਡ, ਲੈਟਰਿਨ ਵਗੈਰਾ ਹਨ, ਉਨ੍ਹਾਂ ਦਾ ਪ੍ਰਬੰਧ ਇਸ ਸਾਲ ਮੁਕੰਮਲ ਕੀਤਾ ਜਾਵੇਗਾ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਥੇ ਬੱਸ ਸਟੈਂਡ ਦੇ ਬਾਹਰ ਸਾਰੀਆਂ ਬੱਸਾਂ ਖੜੀਆਂ ਰਹਿੰਦੀਆਂ ਹਨ । ਰੋਜ਼ ਇੱਕ ਅੱਧਾ ਹਾਦਸਾ ਹੋ ਜਾਂਦਾ ਹੈ । ਕੀ ਉਨ੍ਹਾਂ ਨੂੰ ਕਿਹਾ ਜਾਵੇਗਾ ਕਿ ਸਵੇਰੇ ਸ਼ਾਮ ਬੱਸਾਂ ਅੱਡੇ ਅੰਦਰ ਖੜੀਆਂ ਕਰਨ ?

**ਰਾਜ ਮੰਤਰੀ** : ਜਿਤਨੀਆਂ ਬੱਸਾਂ ਬੱਸ ਸਟੈਂਡ ਤੇ ਖੜ ਸਕਦੀਆਂ ਹਨ ਉਹ ਕੀਤੀਆਂ ਜਾਂਦੀਆਂ ਹਨ । ਇਸ ਬਾਰੇ ਤਾਂ ਕੋਈ ਰੁਕਾਵਟ ਨਹੀਂ ਹੈ ।

**ਸਰਦਾਰ ਸਰਦਾਰ ਸਿੰਘ ਕੋਹਲੀ** : ਸਪੀਕਰ ਸਾਹਿਬ, ਪਟਿਆਲੇ ਦੇ ਬੱਸ ਸਟੈਂਡ ਦੀ ਹਾਲਤ ਬਹੁਤ ਖਰਾਬ ਹੈ । ਦਿਨ ਬਦਿਨ ਹੋਰ ਖਰਾਬ ਹੋ ਰਹੀ ਹੈ । ਜੋ ਇਨ੍ਹਾਂ ਨੇ ਪਿਛਲੇ

ਸੈਸ਼ਨ ਵਿਚ ਦਸਿਆ ਸੀ ਕਿ ਉਥੇ ਕੰਮ ਕਰਾਂਗੇ, ਪਰ ਉਥੇ ਕੋਈ ਕੰਮ ਨਹੀਂ ਹੋ ਰਿਹਾ । ਜੇ ਕੋਈ ਕੰਮ ਨਹੀਂ ਕਰਨਾ ਤਾਂ ਇਹ ਕੀ ਇਸਨੂੰ ਮਿਊਂਸਪਲ ਕਮੇਟੀ ਦੇ ਹਵਾਲੇ ਕਰਨਗੇ?

ਰਾਜ ਮੰਤਰੀ : ਵੈਸੇ, ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਸਪਲੀਮੈਂਟਰੀ ਦਾ ਕੋਈ ਸਬੰਧ ਨਹੀਂ । ਪਿਛਲੇ ਸੈਸ਼ਨ ਵਿਚ ਮੈਂ ਦਸਿਆ ਸੀ ਕਿ ਪਹਿਲਾਂ ਇਹ ਬੱਸ ਸਟੈਂਡ ਸ਼ਿਫਟ ਕਰ ਦਿੱਤਾ ਗਿਆ ਸੀ ਪਰ ਉਹ ਥਾਂ ਬਹੁਤ ਥੋੜ੍ਹੀ ਸੀ । ਇਨ੍ਹਾਂ ਦੇ (ਕਾਂਗਰਸ ਵੱਲ ਇਸ਼ਾਰਾ) ਰਾਜ ਵੇਲੇ ਇਹ ਬਣਨਾ ਸ਼ੁਰੂ ਹੋਇਆ ਸੀ ਅਤੇ ਇਨ੍ਹਾਂ ਦੇ ਰਾਜ ਵੇਲੇ ਹੀ ਇਹ ਪਹਿਲੀ ਜਗ੍ਹਾ ਤੇ ਵਾਪਸ ਲਿਆਂਦਾ ਗਿਆ । 6,7 ਲੱਖ ਰੁਪਿਆ ਉਥੇ ਖਰਚ ਹੋਇਆ ਸੀ ਇਸ ਲਈ ਹੁਣ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਕਿਸੇ ਹੋਰ ਡਿਪਾਰਟਮੈਂਟ ਨੂੰ ਇਹ ਬਿਲਡਿੰਗ ਦਿੱਤੀ ਜਾਵੇ । ਜਿਸ ਦਿਨ ਵੀ ਉਹ ਬਿਲਡਿੰਗ ਵਿੱਕ ਗਈ ਤਾਂ ਜਿਹੜੇ ਪੈਸੇ ਮਿਲਣਗੇ ਉਸ ਨਾਲ, ਨਾਲ ਦੀ ਜ਼ਮੀਨ ਤੇ ਇਹ ਬੱਸ ਸਟੈਂਡ ਬਣਾਉਣ ਦਾ ਪ੍ਰਬੰਧ ਕਰ ਦਿਆਂਗੇ ।

ਸਰਦਾਰ ਸਵਰਣ ਸਿੰਘ : ਸਪੀਕਰ ਸਾਹਿਬ, ਮੈਂ ਆਪ ਜੀ ਦੀ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡੇਰਾ ਬਾਬਾ ਨਾਨਕ ਦਾ ਬੱਸ ਸਟੈਂਡ ਬਣਿਆ ਹੈ, ਉਥੇ ਪੀਣ ਦੇ ਪਾਣੀ ਲਈ ਮੋਟਰ ਲਾਈ ਗਈ ਸੀ । ਦੋ ਸਾਲ ਉਸ ਬੱਸ ਸਟੈਂਡ ਨੂੰ ਬਣਿਆ ਹੋ ਗਏ ਹਨ, ਲੇਕਿਨ ਹਾਲੇ ਤਕ ਨਾ ਮੋਟਰ ਚਲਦੀ ਹੈ ਨਾ ਪੀਣ ਨੂੰ ਪਾਣੀ ਮਿਲਦਾ ਹੈ, ਨਾ ਹੱਥ ਧੋਣ ਨੂੰ ਪਾਣੀ ਮਿਲਦਾ ਹੈ । ਜੇ ਉਨ੍ਹਾਂ ਨੂੰ ਪੁੱਛਿਆ ਗਿਆ ਤਾਂ ਪਤਾ ਲੱਗਾ ਕਿ 30—35 ਰੁਪਏ ਲਗਣੇ ਹਨ । ਕੀ ਵਜ਼ੀਰ ਸਾਹਿਬ ਉਨ੍ਹਾਂ ਨੂੰ ਪੁੱਛਣਗੇ ਕਿ ਕਿਉਂ ਨਹੀਂ ਉਸ ਮੋਟਰ ਨੂੰ ਠੀਕ ਕਰਦੇ ?

ਰਾਜ ਮੰਤਰੀ : ਇਸ ਸਵਾਲ ਨਾਲ ਤਾਂ ਇਸ ਦਾ ਕੋਈ ਸਬੰਧ ਨਹੀਂ । ਪਰ ਮੈਂ ਇਸ ਦੀ ਇਨਕੁਆਇਰੀ ਕਰ ਲਵਾਂਗਾ ।

ਚੌਧਰੀ ਕਾਸ਼ੀ ਰਾਮ : ਸਪੀਕਰ ਸਾਹਿਬ, ਭਿੱਖੀ ਪਿੰਡ ਵਿਚ ਬੱਸ ਸਟੈਂਡ ਪੰਚਾਇਤ ਨੂੰ ਸੈਂਕਸ਼ਨ ਕਰ ਦਿੱਤਾ ਸੀ ਕਿ ਗਰਾਮ ਪੰਚਾਇਤ ਬੱਸ-ਸਟੈਂਡ ਬਣਾ ਲਵੇ । ਪਰ ਉਥੇ ਇਨ੍ਹਾਂ ਦੀ ਪਾਰਟੀ ਦੇ ਮੈਂਬਰਾਂ ਦੀ ਟੱਸਲ ਹੋ ਗਈ । ਜਿਥੇ ਬੱਸ ਪਹਿਲਾਂ ਖੜਦੀ ਹੈ, ਅੱਡੇ ਵਾਲਿਆਂ ਦਾ ਲਾਲਚ ਹੈ ਕਿ ਉਥੇ ਹੀ ਬੱਸ ਖੜੀ ਰਹੇ । ਪਿੰਡ ਦੀ ਪੰਚਾਇਤ ਨੂੰ ਇਹ ਲਾਲਚ ਹੈ ਕਿ ਉਹ ਜੇ ਇਹ ਅੱਡਾ ਬਣਾਉਣਗੇ ਤਾਂ ਉਨ੍ਹਾਂ ਨੂੰ ਲੰਪ-ਸਮ ਇਨਕਮ ਆ ਜਾਵੇਗੀ । ਇਸ ਦੇ ਵਿਚ ਸਾਡੇ ਪੰਚਾਇਤ ਮਨਿਸਟਰ ਅਤੇ ਟਰਾਂਸਪੋਰਟ ਮਨਿਸਟਰ ਦਾ ਇੰਟਰਸਟ ਇਨ-ਵਾਲਵਡ ਹੈ । ਟਰਾਂਸਪੋਰਟ ਮਨਿਸਟਰ ਸਾਹਿਬ ਵੀ ਲਾਚਾਰ ਹਨ । ਪੰਚਾਇਤ ਵਾਲਿਆਂ ਨੇ ਉਥੇ ਭਰਥੀ ਕਰ ਦਿੱਤੀ ਹੈ । ਪਰ ਉਥੇ ਬੱਸਾਂ ਨਹੀਂ ਖੜ ਰਹੀਆਂ । ਇਸ ਸਬੰਧ ਵਿਚ ਵਜ਼ੀਰ ਸਾਹਿਬ ਕੀ ਕਾਰਵਾਈ ਕਰ ਰਹੇ ਹਨ ?

ਸ੍ਰੀ ਸਪੀਕਰ : ਇਸ ਦੀ ਕੁਐਸ਼ਚਨ ਨਾਲ ਕੋਈ ਰੈਲੇਵੈਂਸੀ ਨਹੀਂ ਹੈ, I am sorry.

ਸਰਦਾਰ ਰਣਜੀਤ ਸਿੰਘ : ਸਪੀਕਰ ਸਾਹਿਬ, ਤਰਨ ਤਾਰਨ ਗੁਰੂ ਕੀ ਨਗਰੀ ਹੈ । ਉਥੇ 14 ਮਹੀਨੇ ਹੋ ਗਏ ਹਨ ਕਨਸਟਰੱਕਸ਼ਨ ਰੁਕੀ ਹੋਈ ਹੈ । ਉਥੇ ਕੋਈ ਅੱਡਾ ਨਹੀਂ ਹੈ, ਜਿਹੜਾ ਅੱਡਾ ਹੈ ਉਸ ਦਾ ਵੀ ਡਿਸਪਿਊਟ ਹਾਈ ਕੋਰਟ ਵਿਚ ਚਲ ਰਿਹਾ ਹੈ । ਜਿਥੇ ਬੱਸਾਂ ਖੜੀਆਂ ਹੁੰਦੀਆਂ ਹਨ ਉਥੇ ਕੋਈ ਪਾਣੀ ਦਾ ਪ੍ਰਬੰਧ ਨਹੀਂ ਹੈ । ਕੀ ਵਜ਼ੀਰ ਸਾਹਿਬ ਨਵਾਂ ਅੱਡਾ ਛੇਤੀ ਤੋਂ ਛੇਤੀ ਬਣਵਾਉਣ ਦੀ ਖੇਚਲ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਆਪ ਹੀ ਆਪਣੇ ਸਵਾਲ ਦਾ ਜਵਾਬ ਦੇ ਦਿੱਤਾ ਹੈ ਕਿ ਕੇਸ ਹਾਈ ਕੋਰਟ ਵਿਚ ਹੈ । ਸੋ ਜਦੋਂ ਤਕ ਉਸ ਕੇਸ ਦਾ ਫੈਸਲਾ ਨਹੀਂ ਹੁੰਦਾ, ਉਦੋਂ ਤੱਕ ਕੁਝ ਨਹੀਂ ਹੋ ਸਕਦਾ ।

## CONSTRUCTION OF BUS STAND AT KAPURTHALA

*746 **Doctor Sadhu Ram** : Will the Minister of State for Transport, Tourism and Sports be pleased to state the time by which the bus stand at Kapurthala is likely to be constructed ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਫਿਲਹਾਲ ਕੋਈ ਪੈਸਾ ਉਪਲਭੱਦ ਨਹੀਂ ਹੈ ਇਸ ਲਈ ਇਸ ਕੰਮ ਨੂੰ ਹੱਥ ਵਿਚ ਨਹੀਂ ਲਿਆ ਜਾ ਸਕਦਾ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਪਿਛਲੀ ਦਫਾ ਅੰਮ੍ਰਿਤਸਰ ਦੇ ਬੱਸ ਸਟੈਂਡ ਬਾਰੇ ਅਸ਼ੋਰੈਂਸ ਦਿੱਤੀ ਸੀ ਕਿ ਉਸ ਬੱਸ ਸਟੈਂਡ ਦੀ ਕੰਸਟਰੱਕਸ਼ਨ ਦਾ ਕੰਮ ਹੋ ਜਾਵੇਗਾ ਲੇਕਿਨ ਉਸ ਅਸ਼ੋਰੈਂਸ ਦਿੱਤੇ ਨੂੰ ਲੱਗਪੱਗ ਸਾਲ ਹੋ ਚਲਿਆ ਹੈ । ਜੋ ਉਥੇ ਬੱਸ ਸਟੈਂਡ ਦੀ ਹਾਲਤ ਹੈ ਉਹ ਮਨਿਸਟਰ ਸਾਹਿਬ ਨੂੰ ਪਤਾ ਹੀ ਹੈ । ਇਸ ਲਈ ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਅਸ਼ੋਰੈਂਸ ਦਿੱਤੀ ਸੀ ਉਸ ਨੂੰ ਕਦੋਂ ਤਕ ਪੂਰਾ ਕਰਨ ਦਾ ਯਤਨ ਕਰਨਗੇ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਉਦੋਂ ਵੀ ਦਸਿਆ ਸੀ ਕਿ ਅਸੀਂ ਪੀ. ਡਬਲਯੂ. ਡੀ. ਪਾਸ ਪੈਸੇ ਜਮ੍ਹਾਂ ਕਰਵਾ ਚੁਕੇ ਹਾਂ ਔਰ ਜਲਦੀ ਕੰਮ ਸ਼ੁਰੂ ਹੋ ਜਾਵੇਗਾ ।

ਸਰਦਾਰ ਉਜਾਗਰ ਸਿੰਘ : ਸਪੀਕਰ ਸਾਹਿਬ, ਮੁਕਤਸਰ ਦੇ ਅੱਡੇ ਨੂੰ ਮਨਜ਼ੂਰ ਹੋਇਆਂ ਨੂੰ ਤਿੰਨ ਸਾਲ ਹੋ ਗਏ ਹਨ । ਉਥੇ ਮੁਖਤਲਿਫ ਕਿਸਮ ਦੇ ਕੋਈ ਛੇ ਅੱਡੇ ਹਨ ਜਿੱਥੇ ਕਿ ਪ੍ਰਾਈਵੇਟ ਔਰ ਸਰਕਾਰੀ ਬੱਸਾਂ ਠਹਿਰਦੀਆਂ ਹਨ । ਉਥੇ ਰੋਜ਼ ਰੋਜ਼ ਹਾਦਸੇ ਹੁੰਦੇ ਰਹਿੰਦੇ ਹਨ। ਮੇਰਾ ਖਿਆਲ ਹੈ ਕਿ ਜਿਤਨੀ ਮਾੜੀ ਹਾਲਤ ਉਥੇ ਦੀ ਹੈ ਹੋਰ ਕਿਤੇ ਦੀ ਨਹੀਂ ਹੈ । ਉਥੇ ਅੱਡਾ ਬਨਾਉਣ ਵਾਸਤੇ ਤਿੰਨ ਸਾਲ ਕੰਮ ਸ਼ੁਰੂ ਹੋਏ ਨੂੰ ਹੋ ਗਏ ਹਨ ਪਰ ਕੰਪਲੀਟ ਨਹੀਂ ਹੋਇਆ । ਕੀ ਵਜ਼ੀਰ ਸਾਹਿਬ ਦੱਸਣਗੇ ਕਿ ਹੋਰ ਕਿਤਨਾ ਟਾਈਮ ਉਥੇ ਬੱਸ ਸਟੈਂਡ ਬਨਾਉਣ ਨੂੰ ਲੱਗ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਕਪੂਰਥਲੇ ਦੇ ਬੱਸ ਸਟੈਂਡ ਬਾਰੇ ਹੈ । ਇਸ ਲਈ ਇਹ ਨੋਟਿਸ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਤਨੇ ਵੀ ਬੱਸ ਅੱਡੇ ਬਣਾਉਣੇ ਸ਼ੁਰੂ ਕੀਤੇ ਹਨ, ਕੀ ਉਨ੍ਹਾਂ ਵਿਚੋਂ ਕੋਈ ਵੀ ਇਕ ਪੂਰਾ ਹੋ ਚੁਕਿਆ ਹੈ ? ਇਹ ਕਿਸੇ ਇਕ ਦਾ ਨਾਉਂ ਲੈਣ ਜੋ ਕਿ ਪੂਰਾ ਹੋ ਚੁਕਿਆ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੁਕੰਮਲ ਤਾਂ ਹੋ ਗਏ ਹਨ ਜੀ, ਇਨ੍ਹਾਂ ਨੂੰ ਗਲਤ-ਫਹਿਮੀ ਹੋ ਗਈ ਹੈ । ਇਸ ਕਰਕੇ ਹੀ ਬਾਦਲ ਸਾਹਿਬ ਦੀ ਸਰਕਾਰ ਨੇ ਇਕ ਵਿਚਾਰ ਲਿਆਂਦਾ ਹੈ ਕਿ ਜਿਥੇ ਬੱਸ ਸਟੈਂਡ ਗੌਰਮਿੰਟ ਨਾ ਬਣਾ ਸਕਦੀ ਹੋਵੇ, ਪੈਸੇ ਸਰਕਾਰ ਪਾਸ ਨਾ ਹੋਣ ਤਾਂ ਉਥੇ ਦੀ ਮਿਊਂਸਪੈਲਿਟੀ ਬਣਾ ਲਵੇ । ਉਹ ਹੀ ਉਸ ਤੇ ਖਰਚ ਕਰੇ ਅਤੇ ਉਹ ਹੀ ਉਸ ਦੀ ਆਮਦਨ ਲਵੇ । ਜਿਥੇ ਉਹ ਵੀ ਨਾ ਬਣਾਉਣ ਤਾਂ ਪੰਚਾਇਤ ਸੰਮਤੀ ਜਾਂ ਬਲਾਕ ਸੰਮਤੀ ਬਣਾਉਣਾ ਚਾਹੁੰਦੀਆਂ ਹੋਣ ਤਾਂ ਉਹ ਬਣਾ ਲੈਣ । ਇਸ ਵਾਸਤੇ ਸਰਕਾਰ ਨੇ ਇਜਾਜ਼ਤ ਦੇ ਦਿੱਤੀ ਹੈ ।

**श्री अ. विश्वनाथन :** स्पीकर साहिब, मैं मिनिस्टर साहिब से पूछना चाहता हूँ कि क्या जो ट्रांस्पोर्ट के डायरैक्टर हैं, मैनेजिंग डायरैक्टर हैं या डिस्ट्रिक्ट में ट्रांस्पोर्ट के अफसरान हैं उन्होंने पिछले $1\frac{1}{2}$ साल में कभी बस में ट्रैवल करके देखा है, अगर देखा है तो कितनी बार ?

**Mr. Speaker :** Not relevant.

**Sri A. Vishwanathan :** I want a reply.

**Mr. Speaker :** Your question is not relevant.

**Sri A. Vishwanathan :** Unless they travel in the buses, how they can know the difficulties.

**Mr. Speaker :** I am sorry. ਅਸੀਂ ਬੱਸ ਸਟੈਂਡਾਂ ਦੀ ਗੱਲ ਕਰਦੇ ਹਾਂ ਔਰ ਤੁਸੀਂ ਬੱਸ ਟਰੇਵਲ ਦੀ ਗੱਲ ਕਰ ਰਹੇ ਹੋ ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਬੱਸ ਸਟੈਂਡ ਬਣਨ ਵਾਸਤੇ ਨਵੀਂ ਸਰਕਾਰ ਦਾ ਨੋਟੀਫਿਕੇਸ਼ਨ ਵੀ ਹੋ ਚੁੱਕਾ ਹੈ । ਕੀ ਮਾਨਯੋਗ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਉਥੇ ਕਦੋਂ ਤਕ ਕੰਮ ਸ਼ੁਰੂ ਹੋ ਜਾਵੇਗਾ ? ਕੀ ਵਜ਼ੀਰ ਸਾਹਿਬ ਇਹ ਵੀ ਦੱਸਣਗੇ ਕਿ ਆਇਆ ਉਸ ਕੰਮ ਵਾਸਤੇ ਫੰਡਜ਼ ਐਲੋਕੇਟ ਹੋ ਚੁੱਕੇ ਹਨ ਜਾਂ ਨਹੀਂ ?

**ਰਾਜ ਮੰਤਰੀ :** ਇਸ ਸਪਲੀਮੈਂਟਰੀ ਦੇ ਜਵਾਬ ਦੇਣ ਵਾਸਤੇ ਟਾਈਮ ਚਾਹੀਦਾ ਹੈ ਜੀ ।

**ਸ੍ਰੀ ਖੁਸ਼ਹਾਲ ਬਹਿਲ :** ਸਪੀਕਰ ਸਾਹਿਬ, ਇਸ ਹਕੀਕਤ ਦੇ ਪੇਸ਼ੇ-ਨਜ਼ਰ ਕਿ ਪੰਜਾਬ ਵਿਚ ਵਧੇਰੇ ਥਾਵਾਂ ਤਾਂ ਐਸੀਆਂ ਹਨ ਜਿਥੇ ਕਿ ਬੱਸ ਸਟੈਂਡ ਨਹੀਂ ਹੈ ਔਰ ਜੇਕਰ ਕੋਈ ਹੈ ਵੀ ਤਾਂ ਉਹ ਵੀ ਇਨਕੰਪਲੀਟ ਹੈ । ਕੀ ਇਸ ਸਾਰੀ ਚੀਜ਼ ਨੂੰ ਵੇਖਣ ਵਾਸਤੇ ਸਰਕਾਰ ਕੋਈ ਕਮੇਟੀ ਬਣਾਉਣ ਨੂੰ ਤਿਆਰ ਹੈ ਜਿਹੜੀ ਕਿ ਵੇਖੇ ਕਿ ਕਿਤਨਾ ਪੈਸਾ ਕਿਥੇ ਕਿਥੇ ਖਰਚ ਹੋਇਆ ਹੈ ? ਕੀ ਇਹ ਇਸ ਕਿਸਮ ਦੀ ਕਮੇਟੀ ਬਣਾਉਣ ਲਈ ਐਸ਼ੋਰੈਂਸ ਦੇਣਗੇ ਔਰ ਦੱਸਣਗੇ ਕਿ ਕਦੋਂ ਤਕ ਕਮੇਟੀ ਬਣਾਈ ਜਾਵੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ ਸਰਕਾਰ ਨੇ ਨਵਾਂ ਫ਼ੈਸਲਾ ਕੀਤਾ ਹੈ ਕਿ ਜਿਥੇ ਸਰਕਾਰ ਆਪਣੇ ਲੈਵਲ ਤੇ ਬੱਸ ਅੱਡਾ ਨਹੀਂ ਬਣਾ ਸਕਦੀ, ਉਥੇ ਮਿਉਂਸਪਲ ਕਮੇਟੀਆਂ, ਮਾਰਕਿਟ ਕਮੇਟੀਆਂ ਅਗਰ ਬਣਾਉਣਾ ਚਾਹੁੰਣ ਤਾਂ ਉਹ ਬਣਾ ਲੈਣ। ਇਸ ਵਾਸਤੇ ਹੀ ਸਰਕਾਰ ਨੇ ਇਹ ਇਜ਼ਾਜਤ ਦੇ ਦਿੱਤੀ ਹੈ।

ਨਿਸ਼ਾਨ ਵਾਲਾ ਪ੍ਰਸ਼ਨ ਨ: 730

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

CUTS/BREACHES IN THE CANALS IN THE STATE

*683. **Sardar Dalip Singh Pandhi** : Will the Chief Minister be pleased to state the number of Cuts/Breaches that occurred in the canals in the State since the present Ministry assumed office together with the details of compensation, if any, given to the farmers for the damage caused to their crops as a result thereof ?

ਸਰਦਾਰ ਪ੍ਰਕਾਸ਼ ਸਿੰਘ ਬਾਦਲ :—ਕੱਟਸ .. 995

ਦਰਾੜਾਂ .. 298

ਇਸ ਬਾਰੇ ਕੋਈ ਮੁਆਵਜ਼ਾ ਨਹੀਂ ਦਿੱਤਾ ਗਿਆ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਦੱਸਿਆ ਹੈ ਕਿ 995 ਕੱਟ ਹੋਏ ਹਨ। ਸਪੀਕਰ ਸਾਹਿਬ ਮੈਂ ਪੁੱਛਿਆ ਸੀ ਕਿ ਜੇਕਰ ਹੋਏ ਹਨ ਤਾਂ ਕੀ ਪੰਜਾਬ ਦੇ ਕਿਸਾਨਾਂ ਨੂੰ ਕੋਈ ਡੈਮੇਜ਼ ਲਈ ਕੰਪੈਨਸੇਸ਼ਨ ਵੀ ਦਿੱਤਾ ਗਿਆ ਹੈ, ਇਨ੍ਹਾਂ ਨੇ ਦੱਸਿਆ ਹੈ ਕਿ ਨਹੀਂ ਦਿੱਤਾ ਗਿਆ। ਸਪੀਕਰ ਸਾਹਿਬ, ਬਰੀਚ ਔਰ ਕੱਟ ਦਾ ਸਵਾਲ ਹੈ। ਜਿੱਥੇ ਬਰੀਚ ਹੋ ਜਾਂਦਾ ਹੈ ਤਾਂ ਕੀ ਕਾਰਣ ਹੈ ਕਿ ਜਿਨ੍ਹਾਂ ਕਿਸਾਨਾਂ ਦੀਆਂ ਫਸਲਾਂ ਨੂੰ ਨੁਕਸਾਨ ਪੁੱਜਦਾ ਹੈ, ਉਨ੍ਹਾਂ ਨੂੰ ਮਾਮਲੇ ਵਿਚ ਜਾਂ ਹੋਰ ਕਿਸੇ ਤਰ੍ਹਾਂ ਕੰਪੈਨਸੇਸ਼ਨ ਨਹੀਂ ਦਿੱਤਾ ਜਾਂਦਾ? ਜੇਕਰ ਕੈਨਾਲ ਐਕਟ ਵਿਚ ਕੋਈ ਲਾਕੂਨਾ ਹੈ ਤਾਂ ਕੀ ਮੁੱਖ ਮੰਤਰੀ ਸਾਹਿਬ ਇਸ ਸਾਰੇ ਮਾਮਲੇ ਨੂੰ ਵੇਖਕੇ ਉਹ ਲਾਕੁਨਾ ਦੂਰ ਕਰਕੇ ਉਨ੍ਹਾਂ ਕਿਸਾਨਾਂ ਨੂੰ ਮੁਆਵਜ਼ਾ ਦੇਣਗੇ ਜਿਨ੍ਹਾਂ ਦੀਆਂ ਫਸਲਾਂ ਮਾਰੀਆਂ ਜਾਂਦੀਆਂ ਹਨ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਕਟ ਵਿਚ ਖਾਮੀਆਂ ਹਨ। ਮੈਂ ਵੀ ਮੰਨਦਾ ਹਾਂ ਕਿ ਕੰਪੈਨਸੈਸ਼ਨ ਜ਼ਰੂਰ ਦੇਣਾ ਚਾਹੀਦਾ ਹੈ। ਉਸ ਵਾਸਤੇ ਐਕਟ ਤਬਦੀਲ ਕਰਨਾ ਪਵੇਗਾ। ਇਕ ਇਹ ਕਾਰਣ ਵੀ ਹੈ ਕਿ ਜਿਹੜੀਆਂ ਕਸੀਆਂ ਹਨ ਉਹ ਛੋਟੀਆਂ ਛੋਟੀਆਂ ਹੁੰਦੀਆਂ ਹਨ ਔਰ ਉਨ੍ਹਾਂ ਵਿਚ ਬ੍ਰੀਚ ਹੋ ਜਾਵੇ ਤਾਂ ਛੇਤੀ ਹੀ ਬੰਨ੍ਹ ਲਿਆ ਜਾਂਦਾ ਹੈ। ਲੇਕਿਨ ਫਿਰ ਵੀ ਮੈਂ ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਐਕਟ ਵਿਚ ਤਬਦੀਲੀ ਲਿਆਵਾਂਗੇ ਤਾਂ ਜੋ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾਵੇ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੂੰ ਵੀ ਪਤਾ ਹੈ ਜਦੋਂ ਬ੍ਰੀਚ ਹੋ ਜਾਂਦਾ ਹੈ ਤਾਂ ਉਸ ਨਾਲ ਕਿਸਾਨ ਦੀਆਂ ਫਸਲਾਂ ਤਬਾਹ ਹੋ ਜਾਂਦੀਆਂ

ਹਨ ਔਰ ਅੱਗੇ ਲੋਕਾਂ ਨੂੰ ਪਾਣੀ ਨਹੀਂ ਮਿਲਦਾ। ਇਹ ਜਾਣਦੇ ਹਨ ਕਿ we are the worst-hit and we have been badly hit this year. ਲੋਕਾਂ ਨੂੰ ਪਾਣੀ ਨਹੀਂ ਮਿਲਿਆ। ਕੀ ਚੀਫ਼ ਮਨਿਸਟਰ ਸਾਹਿਬ ਇਸ ਦੇ ਬਾਰੇ ਕੋਈ ਉਪਰਾਲਾ ਕਰਨਗੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਚੌਧਰੀ ਸਾਹਿਬ ਕਹਿੰਦੇ ਹਨ ਕਿ ਬਰੀਚ ਹੋਣ ਨਾਲ ਕਈਆਂ ਕਿਸਾਨਾਂ ਨੂੰ ਅੱਗੇ ਪਾਣੀ ਨਹੀਂ ਮਿਲਦਾ। ਇਸ ਸਰਕਾਰ ਨੇ ਤਾਂ ਪਾਣੀ ਦੇ ਮਸਲੇ ਨੂੰ ਇਸ ਤਰ੍ਹਾਂ ਹੱਲ ਕਰ ਦਿੱਤਾ ਹੈ ਕਿ ਜਦੋਂ ਮੈਂ ਕਈ ਦਫਾ ਜਾਂਦਾ ਹਾਂ ਤਾਂ ਲੋਕ ਮੈਨੂੰ ਇਹ ਹੀ ਕਹਿੰਦੇ ਹਨ ਕਿ ਸਾਡਾ ਮੋਘਾ ਸੱਤ ਦਿਨ ਵਾਸਤੇ ਬੰਦ ਕਰ ਦਿਓ (ਥੰਪਿੰਗ)। ਸੋ ਪਾਣੀ ਦੀ ਤਾਂ ਕੋਈ ਘਾਟ ਨਹੀਂ ਰਹਿੰਦੀ। ਹੋਰ ਜਿਹੜਾ ਇਨ੍ਹਾਂ ਨੇ ਸਵਾਲ ਉਠਾਇਆ ਹੈ, ਇਸ ਤਰ੍ਹਾਂ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਕਿ ਕਿਤਨਾ ਕਿਤਨਾ ਕਿਸੇ ਦਾ ਨੁਕਸਾਨ ਹੋਇਆ ਹੈ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੱਟ ਵਾਸਤੇ ਤਾਂ ਸਖਤੀ ਕਰ ਦਿੱਤੀ ਹੈ, ਛੇ, ਸੱਤ ਗੁਣਾ ਮਾਲੀਆ ਕਰ ਦਿੱਤਾ ਹੈ ਪਰ ਜਿੱਥੇ ਮੁਲਾਜ਼ਮਾਂ ਦੀ ਲਾਪਰਵਾਹੀ ਨਾਲ ਬਰੀਚ ਹੋ ਜਾਂਦੀ ਹੈ ਔਰ ਕਿਸਾਨਾਂ ਦਾ ਨੁਕਸਾਨ ਹੋ ਜਾਂਦਾ ਹੈ, ਉਸ ਦਾ ਸਰਕਾਰ ਕੀ ਉਪਰਾਲਾ ਕਰ ਰਹੀ ਹੈ ? ਸਪੀਕਰ ਸਾਹਿਬ, ਮੁਲਾਜ਼ਮਾਂ ਦੀ ਅਣਗਹਿਲੀ ਹੁੰਦੀ ਹੈ ਪਰ ਉਹ ਆਪਣੀ ਉਸ ਅਣਗਹਿਲੀ ਨੂੰ ਛੁਪਾਉਣ ਵਾਸਤੇ ਸਾਰੀ ਚੀਜ਼ ਲੋਕਾਂ ਤੇ ਪਾ ਦਿੰਦੇ ਹਨ ਔਰ ਇਸ ਤਰ੍ਹਾਂ ਲੋਕਾਂ ਨੂੰ ਹੋਰ ਵੀ ਪ੍ਰੇਸ਼ਾਨੀ ਆਉਂਦੀ ਹੈ। ਕੀ ਮੁੱਖ ਮੰਤਰੀ ਜੀ ਇਸ ਦਾ ਵੀ ਕੋਈ ਇਲਾਜ਼ ਕਰਨਗੇ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਸ ਸਾਰੀ ਬਿਮਾਰੀ ਦਾ ਪ੍ਰਬੰਧ ਤੇਜ਼ੀ ਨਾਲ ਕੀਤਾ ਜਾ ਰਿਹਾ ਹੈ। ਸਾਰੀਆਂ ਕੱਸੀਆਂ ਨਾਲਿਆਂ ਨੂੰ ਪੱਕਿਆਂ ਕੀਤਾ ਜਾ ਰਿਹਾ ਹੈ ਤਾਕਿ ਲੋਕਾਂ ਦੀ ਤਕਲੀਫ ਦੂਰ ਹੋ ਜਾਵੇ।

---

## ALLEGED CORRUPTION AND EMBEZZLEMENT IN THE PUNJAB KHADI AND VILLAGE INDUSTRIES BOARD

*726. 1. **Comrade Dalip Singh Tapiala**
2. **Comrade Satya Pal Dang** } Will the Minister

for Industries be pleased to state:—

(a) whether any enquiry was ordered into any allegation of corruption, embezzlement etc. in the Punjab Khadi and Village Industries Board by the Punjab Government during the month of June or July or August, 1978 ;

(b) if the reply to part (a) above be in the affirmative, the details of the allegations which have been ordered to be enquired into;

(c) if the said enquiry has been completed, the details of the Enquiry Report ?

**Sardar Parkash Singh Badal (Chief Minister)** (a) Yes, Sir.

(b) The allegations relate to charges of misuse of office' corruption and nepotism by an officer of the Board.

(c) The enquiry has not yet been completed.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗਲ ਦੀ ਰੋਸ਼ਨੀ ਵਿਚ ਜਿਨ੍ਹਾਂ ਚਾਰਜਿਜ਼ ਦੀ ਇਕੁਆਇਰੀ ਹੋ ਰਹੀ ਹੈ। ਉਹ ਚਾਰਜਿਜ਼ ਬੜੇ ਸੀਰੀਅਸ ਅਤੇ ਨੈਪੋਟਿਜ਼ਮ ਦੇ ਹਨ। ਇਹ ਚਾਰਜਿਜ਼ ਖਾਦੀ ਬੋਰਡ ਯੂਨੀਅਨ ਨੇ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਂਦੇ ਸਨ। ਪਰ ਜਿਸ ਦੇ ਖਿਲਾਫ਼ ਚਾਰਜਿਜ਼ ਲਗਾਏ ਸਨ ਉਹ ਉਨ੍ਹਾਂ ਆਦਮੀਆਂ ਨੂੰ ਜਿਹੜੇ ਕਿ ਚੀਫ਼ ਮਨਿਸਟਰ ਨੂੰ ਮਿਲੇ ਸਨ ਉਨ੍ਹਾਂ ਨੂੰ ਚਾਰਜਸ਼ੀਟ ਕਰ ਰਿਹਾ ਹੈ। ਇਸ ਲਈ ਕੀ ਚੀਫ਼ ਮਨਿਸਟਰ ਸਾਹਿਬ ਪਰਾਪਰ ਇਨਕੁਆਇਰੀ ਕਰਾਉਣ ਵਾਸਤੇ ਉਸ ਬੰਦੇ ਨੂੰ ਜਿਸ ਦੇ ਖਿਲਾਫ਼ ਚਾਰਜਿਜ਼ ਲਗਾਏ ਗਏ ਹਨ, ਉਸ ਨੂੰ ਸ਼ਿਫਟ ਕਰ ਦੇਣਗੇ ਤਾਕਿ ਇਹ ਇਨਕੁਆਇਰੀ ਠੀਕ ਹੋ ਸਕੇ ਅਤੇ ਯੂਨੀਅਨ ਵਿਚ ਕਾਨਫੀਡੈਂਸ ਕ੍ਰੀਏਟ ਹੋਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਵਾਸਤੇ ਮੈਂ ਬੜੇ ਸੀਨੀਅਰ ਅਫ਼ਸਰਾਂ ਨੂੰ ਇਸ ਕੰਮ ਵਾਸਤੇ ਲਾਇਆ ਹੈ। ਕਿਉਂਕਿ ਇਸ ਕੇਸ ਵਿਚ ਚਾਰਜਿਜ਼ ਅਤੇ ਕਾਊਂਟਰ ਐਲੀਗੇਸ਼ਨਜ਼ ਲਗਾਏ ਗਏ ਹਨ ਇਸ ਲਈ ਮੈਂ ਅਫ਼ਸਰਾਂ ਨੂੰ ਕਹਿ ਦਿੱਤਾ ਹੈ ਕਿ ਉਹ ਇਸ ਦੀ ਬਹੁਤ ਅੱਛੀ ਤਰ੍ਹਾਂ ਇਨਕੁਆਇਰੀ ਕਰਕੇ ਇਸ ਦੀ ਰਿਪੋਟ ਮੈਨੂੰ ਭੇਜਣ ਔਰ ਉਨ੍ਹਾਂ ਨੂੰ ਇਹ ਵੀ ਕਹਿ ਦਿੱਤਾ ਹੈ ਕਿ ਜੇ ਕੋਈ ਅਫ਼ਸਰ ਇਸ ਇਨਕੁਆਇਰੀ ਵਿਚ ਰੁਕਾਵਟ ਪਾਉਂਦਾ ਹੈ ਤਾਂ ਉਹ ਮੈਨੂੰ ਦੱਸਣ ਮੈਂ ਉਸ ਦੇ ਖਿਲਾਫ਼ ਸਖ਼ਤ ਤੋਂ ਸਖਤ ਐਕਸ਼ਨ ਲੈਣ ਨੂੰ ਤਿਆਰ ਹਾਂ।

**Mr. Speaker** : Question Hour is over. The remaining questions will be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਾਲ 1978-79 ਲਈ ਸੀ. ਡੀ—10 ਸਕੀਮ ਅਧੀਨ ਪੰਚਾਇਤਾਂ ਨੂੰ ਵਿਕਾਸ ਦੇ ਕੰਮਾਂ ਲਈ ਦਿੱਤੀਆਂ ਗਈਆਂ ਗਰਾਂਟਾਂ।

*623. **ਸਰਦਾਰ ਬਚਨ ਸਿੰਘ ਚੀਮਾ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1978-79 ਲਈ ਸੀ. ਡੀ-10 ਸਕੀਮ ਅਧੀਨ ਪੰਚਾਇਤਾਂ ਨੂੰ ਵਿਕਾਸ ਕੰਮਾਂ ਲਈ ਕੋਈ ਗਰਾਂਟਾਂ ਦਿੱਤੀਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ ਤਾਂ, ਉਕਤ ਗਰਾਂਟਾਂ ਲਈ ਰਾਜ ਵਿਚ ਜ਼ਿਲ੍ਹਾਵਾਰ ਕਿੰਨੀਆਂ ਅਰਜ਼ੀਆਂ ਮਿਲੀਆਂ ਅਤੇ ਜ਼ਿਲ੍ਹਾਵਾਰ ਕਿੰਨੀਆਂ ਪੰਚਾਇਤਾਂ ਨੂੰ ਹੁਣ ਤੱਕ ਉਕਤ ਗਰਾਂਟਾਂ ਦਿੱਤੀਆਂ ਗਈਆਂ ਹਨ ?

ਸਰਦਾਰ ਆਤਮਾ ਸਿੰਘ : ਹਾਂ ; ਲੋੜੀਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :-

| ਜ਼ਿਲ੍ਹਾ | | ਪ੍ਰਾਪਤ ਹੋਈਆਂ ਦਰਖ਼ਾਸਤਾਂ ਦੀ ਗਿਣਤੀ | ਪੰਚਾਇਤਾਂ ਦੀ ਗਿਣਤੀ ਜਿਨ੍ਹਾਂ ਨੂੰ ਹੁਣ ਤੱਕ ਗਰਾਂਟ ਪ੍ਰਵਾਨ ਕੀਤੀ ਗਈ ਹੈ (31-8-78) |
|---|---|---|---|
| 1. | ਹੁਸ਼ਿਆਰਪੁਰ | 3 | — |
| 2. | ਗੁਰਦਾਸਪੁਰ | 2 | — |
| 3. | ਪਟਿਆਲਾ | 1 | — |
| 4. | ਫਰੀਦਕੋਟ | — | 1 |

STARRED QUESTION No. 706

(Extension has been asked for in respect of Starred Question No. 706)

ਆਤਮਾ ਸਿੰਘ,

ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ ।
ਅ. ਸ.ਪ. ਨੰ: 4174-ਆਈ.ਆਰ.ਡੀ. III-78/3769
ਚੰਡੀਗੜ੍ਹ, ਮਿਤੀ 8 ਸਤੰਬਰ, 1978 ।

ਵਿਸ਼ਾ : ਨਿਸ਼ਾਨ ਵਾਲਾ ਵਿਧਾਨ ਸਭਾ ਸਵਾਲ ਨੰ: 706 ਵਲੋਂ ਡਾਕਟਰ ਕੇਵਲ ਕ੍ਰਿਸ਼ਨ, ਐਮ.ਐਲ.ਏ. ਬਾਬਤ ਦਿਹਾਤੀ ਸੰਗਠਿਤ ਵਿਕਾਸ ਸਕੀਮ ਅਧੀਨ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਦੀ ਚੋਣ ।

ਪਿਆਰੇ ਸਰਦਾਰ ਜੀ,

ਪੰਜਾਬ ਵਿਧਾਨ ਸਭਾ ਦੇ ਨਿਸ਼ਾਨ ਵਾਲੇ ਪ੍ਰਸ਼ਨ ਨੰ : 706 ਜੋ ਮਿਤੀ 11 ਸਤੰਬਰ, 1978 ਵਾਸਤੇ ਸਵਾਲਾਂ ਦੀ ਸੂਚੀ ਵਿੱਚ ਡਾਕਟਰ ਕੇਵਲ ਕ੍ਰਿਸ਼ਨ, ਐਮ. ਐਲ. ਏ. ਦੇ ਨਾਉਂ ਹੇਠ (ਵਲੋਂ) ਦਰਜ ਹੈ, ਦਾ ਜਵਾਬ ਹਾਲੇ ਤਿਆਰ ਨਹੀਂ ਹੋ ਸਕਿਆ । ਇਸ ਲਈ ਬੇਨਤੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਕਿਸੇ ਹੋਰ ਮਿਤੀ ਵਾਸਤੇ ਸਵਾਲਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਦੀ ਕ੍ਰਿਪਾਲਤਾ ਕੀਤੀ ਜਾਵੇ ।

ਹਿਤੂ,
ਸਹੀ/-
(ਆਤਮਾ ਸਿੰਘ)

ਸ: ਰਵੀ ਇੰਦਰ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

## INSTALLATION OF X-RAY PLANT IN CIVIL HOSPITAL, MUKERIAN

*722. **Dr. Kewal Krishan :** Will the Minister for Health and Urban Development be pleased to state :—

(a) whether it is a fact that an X-Ray plant was installed during the year 1977-78 in the Civil Hospital, Mukerian, District Hoshiarpur;

(b) if the reply to part (a) above be in the affirmative, the date on which the work of installation was started and completed;

(c) whether the X-Ray plant has started functioning, if so, from what date and if not, the reasons therefor ?

ਸ੍ਰੀ ਦੇਸ ਰਾਜ: (ੲ) ਜੀ ਨਹੀਂ ।

(ਬੀ) ਉਪਰੋਕਤ (ੲ) ਦੇ ਸਨਮੁੱਖ ਸੁਆਲ ਨਹੀਂ ਉਠਦਾ ।

(ਸੀ) ਜੀ ਨਹੀਂ । ਪੰਜਾਬ ਰਾਜ ਬਿਜਲੀ ਬੋਰਡ ਨੇ ਅਜੇ ਤਕ ਬਿਜਲੀ ਦੇ ਕੁਨੈਕਸ਼ਨ ਨਹੀਂ ਦਿੱਤੇ ।

## CONSTRUCTION & RUNNING OF WAREHOUSES IN 1978-79 IN THE STATE

*643. **Sardar Dhanraj Singh Gill :** Will the Minister for Agriculture and Forests be pleased to state :—

(a) the number of warehouses proposed to be constructed during the current year under the "Scheme for the construction and running of warehouses in the State" for the year 1978-79 together with their capacity and the names of places at which these are proposed to be constructed;

(b) the benefits likely to accrue to the ordinary farmers and the traders as a result of construction of the said warehouses ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) 7 ਲੱਖ ਸਮਰੱਥਾ ਦੇ ਗੋਦਾਮ ਕੁਝ ਆਪਣੇ ਅਤੇ ਕੁਝ ਗਰੰਟੀ ਸਕੀਮ ਅਧੀਨ ਬਣਾਉਣ ਵਾਸਤੇ ਮਾਮਲਾ ਪੰਜਾਬ ਰਾਜ ਗੋਦਾਮ ਨਿਗਮ ਦੇ ਵਿਚਾਰ ਅਧੀਨ ਹੈ । ਸਕੀਮ ਐਗਰੀਕਲਚਰ ਰੀਫਾਈਨਾਂਸ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ ਭੇਜੀ ਜਾ ਚੁਕੀ ਹੈ ਅਤੇ ਉਹ ਇਸ ਬਾਰੇ ਗੌਰ ਕਰ ਰਹੇ ਹਨ ।

(ਅ) ਇਸ ਸਮਰੱਥਾ ਵਿਚ ਕਿਸਾਨਾਂ, ਪ੍ਰਾਈਵੇਟ ਪਾਰਟੀਆਂ ਅਤੇ ਸਰਕਾਰੀ ਏਜੰਸੀਆਂ ਦਾ ਅਨਾਜ ਅਤੇ ਖਾਦ ਵਿਗਿਆਨਕ ਢੰਗਾਂ ਨਾਲ ਭੰਡਾਰ ਕੀਤਾ ਜਾਵੇਗਾ । ਕਿਸਾਨਾਂ ਅਤੇ ਸਹਿਕਾਰੀ ਸੰਸਥਾਵਾਂ ਨੂੰ ਕਰਮਵਾਰ ਉਨ੍ਹਾਂ ਦੇ ਭੰਡਾਰ ਹੋਏ ਮਾਲ ਪਿਛੇ ਸਟੋਰੇਜ ਚਾਰਜਾਂ ਵਿਚ 5% ਅਤੇ 10% ਦੀ ਛੋਟ ਦਿੱਤੀ ਜਾਂਦੀ ਹੈ । ਕਿਸਾਨਾਂ ਦੇ ਸਟੋਰ ਹੋਏ ਆਪਣੇ ਬੀਜਾਂ ਪਿਛੇ 50% ਰਿਆਇਤ ਦਿੱਤੀ ਜਾਂਦੀ ਹੈ।

## UNSTARRED QUESTIONS AND ANSWERS

### ਅਸ਼ੋਕ ਮਹਿਤਾ ਕਮੇਟੀ ਵਲੋਂ ਪ੍ਰਸ਼ਨਾਵਲੀ

181. **ਕਾਮਰੇਡ ਸੱਤ ਪਾਲ ਡਾਂਗ :** ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਰਾਜ ਸਰਕਾਰ ਨੇ ਅਸ਼ੋਕ ਮਹਿਤਾ ਕਮੇਟੀ ਵਲੋਂ ਪੰਚਾਇਤੀ ਰਾਜ ਬਾਰੇ ਕੋਈ ਪ੍ਰਸ਼ਨਾਵਲੀ ਪ੍ਰਾਪਤ ਕੀਤੀ ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਨੇ ਆਪਣੇ ਵਿਚਾਰ ਉਕਤ ਕਮੇਟੀ ਨੂੰ ਭੇਜੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਆਤਮਾ ਸਿੰਘ :** (ੳ) ਹਾਂ ।

(ਅ) ਨਹੀਂ ।

---

### BUS SERVICE TO VILLAGE LADHIAN, GAJJAN, RORAN ETC. OF KANDI AREA.

182. **Comrade Satya Pal Dang :** Will the Minister of State for Transport, Tourism and Sports be pleased to state the steps being taken by the Government to provide bus service to village Chak, Ladhian, Gajjan, Roran, etc. of Kandi Area located between Dhut Desarka in District Hoshiarpur ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਸੜਕ ਕੱਚੀ ਅਤੇ ਅਨਮੋਟਰੇਬਲ ਹੋਣ ਕਾਰਨ ਇਸ ਇਲਾਕੇ ਵਿਚ ਬੱਸ ਸੇਵਾ ਹਾਲ ਦੀ ਘੜੀ ਚਾਲੂ ਨਹੀਂ ਕੀਤੀ ਜਾ ਸਕਦੀ ਜੀ ।

---

### ਹਰਚੰਦ ਸਿੰਘ ਕਮੇਟੀ ਰਿਪੋਰਟ ਤੇ ਅਨੁਵਰਤੀ ਕਾਰਵਾਈ

183. **ਕਾਮਰੇਡ ਸੱਤ ਪਾਲ ਡਾਂਗ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਅਕਾਲੀ ਜਨਤਾ ਸਰਕਾਰ ਦੁਆਰਾ ਨਿਕਾਸੀ ਜ਼ਮੀਨ ਸਬੰਧੀ ਹਰਚੰਦ ਸਿੰਘ ਕਮੇਟੀ ਰਿਪੋਰਟ ਤੇ ਅਨੁਵਰਤੀ ਕਾਰਵਾਈ ਕਰਨ ਲਈ ਕੋਈ ਆਸ਼ਵਾਸਨ ਦਿੱਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਹ ਕਿਥੋਂ ਤੱਕ ਪੂਰਾ ਕੀਤਾ ਗਿਆ ਹੈ;

(ਅ) ਕੁਝ ਅਮੀਰ ਲੋਕਾਂ ਅਤੇ ਅਫ਼ਸਰਾਂ ਦੁਆਰਾ ਹਥਿਆਈ ਗਈ ਨਿਕਾਸੀ ਜ਼ਮੀਨ ਨੂੰ ਖਾਲੀ ਕਰਾਉਣ ਅਤੇ ਉਸ ਨੂੰ ਉਨ੍ਹਾਂ ਵਿਅਕਤੀਆਂ ਵਿਚ ਜੋ ਹੱਕਦਾਰ ਹਨ ਵੰਡਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ :—(ੳ) ਹਾਂ ਜੀ। ਹਰਚੰਦ ਸਿੰਘ ਕਮੇਟੀ ਰਿਪੋਰਟ ਵਿਚ ਵਰਣਤ ਅਫ਼ਸਰਾਂ/ਪਬਲਿਕਮੈਨ ਵਲੋਂ ਗਲਤ ਢੰਗ ਨਾਲ, ਨੀਲਾਮੀ ਰਾਹੀਂ ਜਾਂ ਕਬਜ਼ੇ ਦੇ ਅਧਾਰ ਤੇ ਹਥਿਆਈ ਗਈ ਨਿਕਾਸੀ ਜ਼ਮੀਨ ਦੇ ਕੇਸਾਂ ਦੀ ਪੜਤਾਲ ਕੀਤੀ ਜਾ ਰਹੀ ਹੈ। ਗਲਤ ਨੀਲਾਮੀਆਂ ਆਦਿ ਨੂੰ ਤੁੜਵਾਨ ਲਈ ਅਧਿਕਾਰਤ ਅਦਾਲਤਾਂ ਵਿਚ ਦਾਅਵੇ ਕੀਤੇ ਜਾ ਰਹੇ ਹਨ।

(ਅ) ਹਰਚੰਦ ਸਿੰਘ ਕਮੇਟੀ ਰਿਪੋਰਟ ਵਿਚ ਵੱਰਣਿਤ ਨਜਾਇਜ਼ ਕਬਜ਼ੇ ਵਾਲੇ ਕੇਸਾਂ ਵਿਚ ਸਬੰਧਤ ਕੁਲੈਕਟਰਾਂ ਦੀਆਂ ਅਦਾਲਤਾਂ ਵਿਚ 72 ਦਾਅਵੇ ਦਾਇਰ ਕੀਤੇ ਗਏ ਸਨ, ਜਿਨ੍ਹਾਂ 'ਚੋਂ 71 ਦਾਵਿਆਂ ਦਾ ਫੈਸਲਾ ਹੋ ਕੇ 1023 ਏਕੜ ਨਿਕਾਸੀ ਜ਼ਮੀਨ ਦਾ ਕਬਜ਼ਾ ਨਜਾਇਜ਼ ਕਾਬਜ਼ਾਂ ਤੋਂ ਸਮਾਪਤ ਕੀਤਾ ਜਾ ਚੁਕਿਆ ਹੈ। ਇਸ ਜ਼ਮੀਨ ਦਾ ਨਿਪਟਾਰਾ ਸਰਕਾਰ ਦੀ ਨੀਤੀ ਅਨੁਸਾਰ ਹੀ ਕੀਤਾ ਜਾਵੇਗਾ।

---

WITHDRAWAL OF CASES AGAINST NAXALITES IN THE STATE

184. **Comrade Satya Pal Dang :** Will the Chief Minister be pleased to state :—

(a) the names of the Naxalites with addresses against whom the cases have not yet been withdrawn together with the nature of case against each;

(b) the names of the Naxalites who are still in jails either as convicts or as undertrial prisoners together with the nature of case against each ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) 17-ਅਤਵਾਦੀ ਭਗੌੜੇ ਹਨ। ਲੋੜੀਂਦੀ ਸੂਚੀ ਅੰਤਕਾ (ੳ) ਤੇ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ਅ) 2 ਅਤਵਾਦੀ ਸਜ਼ਾਯਾਬ ਜੇਲ੍ਹ ਵਿਚ ਹਨ ਤੇ ਸਜ਼ਾ ਭੁਗਤ ਰਹੇ ਹਨ। ਇਕ ਅਤਵਾਦੀ 4 ਮੁਕੱਦਮਿਆਂ ਵਿੱਚ ਜ਼ੇਰ ਸਮਾਇਤ ਹੈ ਮੁਕੱਦਮੇ ਵਿਚ ਹੈ। ਇਨ੍ਹਾਂ ਤਿੰਨਾਂ ਅਤਵਾਦੀਆਂ ਦੇ ਮੁਕੱਦਮਿਆਂ ਦਾ ਵੇਰਵਾ ਉਨ੍ਹਾਂ ਦੇ ਨਾਮ ਦੇ ਸਾਹਮਣੇ ਹੇਠ ਦਰਜ਼ ਹੈ :

ਸਜ਼ਾਯਾਬ (ਕਨਵਿਕਟ)

| | | |
|---|---|---|
| 1. | ਸੁਚਾ ਸਿੰਘ ਪੁੱਤਰ ਅਰਜਨ ਸਿੰਘ ਵਾਸੀ ਬਹਿਬਲਪੁਰ, ਜ਼ਿਲ੍ਹਾ ਹੁਸ਼ਿਆਰਪੁਰ। | ਇਸ ਅਤਵਾਦੀ ਨੂੰ ਸੈਸ਼ਨ ਜੱਜ ਹੁਸ਼ਿਆਰਪੁਰ ਨੇ 7 ਦਸੰਬਰ, 1977 ਨੂੰ ਮੌਤ ਦੀ ਸਜ਼ਾ ਮੁ: ਨੰ: 189 ਮਿਤੀ 15 ਜੁਲਾਈ, 1977 ਅ/ਧ 302/34 ਹਿੰ: ਡੰ: ਥਾਨਾ ਮਹਿਲਪੁਰ ਜ਼ਿਲ੍ਹਾ ਹੁਸ਼ਿਆਰਪੁਰ ਦਿਤੀ। |

| | |
|---|---|
| 2. ਗੁਲਵੰਤ ਸਿੰਘ ਪੁੱਤਰ ਗੁਰਦਿਆਲ ਸਿੰਘ, ਵਾਸੀ ਮਾਨਕੇ,ਥਾਨਾ ਜਗਰਾਓਂ, ਜ਼ਿਲ੍ਹਾ ਲੁਧਿਆਣਾ । | ਇਸ ਅਤਵਾਦੀ ਨੂੰ ਐਡੀਸ਼ਨਲ ਸ਼ੈਸ਼ਨ ਜੱਜ ਲੁਧਿਆਣਾ ਨੇ 29 ਸਤੰਬਰ, 1977 ਨੂੰ 5 ਸਾਲ ਦੀ ਕੈਦ ਸ਼ਖ਼ਤ ਦੀ ਸਜ਼ਾ ਮੁ: ਨੰ: 248/74 ਅ/ਧ 379/392 ਅਤੇ 25/54/59 ਐਕਟ ਅਸਲਾ ਥਾਨਾ ਸਿਵਲ ਲਾਈਨ, ਲੁਧਿਆਣਾ ਦਿੱਤੀ । |

## ਮੁਕੱਦਮਾਤ ਜ਼ੇਰੇ ਸਮਾਇਤ

| | |
|---|---|
| 1. ਛੋਟਾ ਸਿੰਘ ਪੁੱਤਰ ਮਾਨ ਸਿੰਘ ਵਾਸੀ ਸੁਲਤਾਨਪੁਰ, ਥਾਨਾ ਸ਼ੇਰਪੁਰ, ਜ਼ਿਲ੍ਹਾ ਸੰਗਰੂਰ । | 1. ਮੁ; ਨੰ: 100 ਮਿਤੀ 4 ਸਤੰਬਰ, 1969 ਅ/ਧ 302/148/149 ਹਿੰ: ਡੰ; ਥਾਨਾ ਧਨੌਲਾ, ਜ਼ਿਲ੍ਹਾ ਸੰਗਰੂਰ । |
| | 2. ਮੁ: ਨ: 129 ਮਿਤੀ 25 ਜੂਨ, 1969 ਅ/ਧ 436, ਹਿੰ: ਡੰ:, ਥਾਨਾ ਧੂਰੀ, ਸੰਗਰੂਰ । |
| | 3. ਮੁ: ਨੰ: 134, ਮਿਤੀ 20 ਜੁਲਾਈ, 1969, ਅ/ਧ 302/34 ਹਿੰ:ਡ:, ਥਾਨਾ ਸਦਰ, ਪਟਿਆਲਾ । |
| | 4. ਮੁ: ਨੰ: 49 ਮਿਤੀ 20 ਮਾਰਚ, 1978 ਅ/ਧ 25/54/59 ਐਕਟ ਅਮਲਾ, ਥਾਨਾ ਲੌਂਗੋਵਾਲ, ਜ਼ਿਲ੍ਹਾ ਸੰਗਰੂਰ । |

## ਅਤਕਾ 'ੳ'

## ਇਸ਼ਤਿਹਾਰੀ ਭਗੌੜੇ

| | |
|---|---|
| 1. ਬਾਬੂ ਰਾਮ ਬੈਰਾਗੀ ਪੁੱਤਰ ਗੁਰਦਾਸ ਰਾਮ ਵਾਸੀ ਅਸੀ ਕਲਾਂ, ਥਾਨਾ ਸੱਦਰ ਲੁਧਿਆਣਾ । | 1. ਮੁ: ਨੰ: 15 ਮਿਤੀ 30 ਅਪਰੈਲ, 1969 ਅ/ਧ 307/120 ਬੀ/148/149 ਹਿੰ: ਡੰ: ਅਤੇ 25/54/59 ਐਕਟ ਅਸਲਾ ਥਾਨਾ ਚਮਕੌਰ ਸਾਹਿਬ, ਜ਼ਿਲ੍ਹਾ ਰੋਪੜ । |
| 2. ਤਾਰਾ ਸਿੰਘ ਪੁੱਤਰ ਸੁਰਜਨ ਸਿੰਘ, ਵਾਸੀ ਚਲਾਕੀ, ਜ਼ਿਲ੍ਹਾ ਰੋਪੜ । | 1. ਮੁ: ਨੰ: 77, ਮਿਤੀ 30 ਜੂਨ, 1970 ਅ/ਧ 302/34 ਹਿੰ: ਡੰ: ਅਤੇ 25/54/59 ਐਕਟ ਅਸਲਾ ਥਾਨਾ ਮੋਰਿੰਡਾ, ਜ਼ਿਲ੍ਹਾ ਰੋਪੜ । |

[ਮੁੱਖ ਮੰਤਰੀ]

| | |
|---|---|
| 8. ਗੋਬਿੰਦਰ ਸਿੰਘ ਪੁੱਤਰ ਵੀਰ ਸਿੰਘ, ਵਾਸੀ ਮੰਡੀ ਕਲਾਂ, ਥਾਨਾ ਬਾਲੀਆਂ-ਵਾਲੀ, ਜ਼ਿਲ੍ਹਾ ਬਠਿੰਡਾ । | 1. ਮੁ: ਨੰ: 284, ਮਿਤੀ 15 ਦਸੰਬਰ, 1970, ਅ/ਧ 302/307/224/225/ਬੀ/120-ਬੀ. ਹਿੰ: ਡੰ: ਅਤੇ 25/54/59 ਐਕਟ ਅਸਲਾ, ਥਾਨਾ ਕੋਤਵਾਲੀ, ਕਪੂਰਥਲਾ । |
| | 2. ਮੁ: ਨੰ: 275, ਮਿਤੀ 5 ਦਸੰਬਰ, 1970, ਅ/ਧ 25/54/59. ਐਕਟ ਅਸਲਾ ਥਾਨਾ ਕੋਤਵਾਲੀ, ਕਪੂਰਥਲਾ । |
| 4. ਸਮਰਜੀਤ ਸਿੰਘ ਪੁੱਤਰ ਅਜਮੇਰ ਸਿੰਘ ਵਾਸੀ ਖਿਬਾ ਸ਼ਾਹਜ਼ਾਦਾ ਸਿੰਘ-ਵਾਲਾ, ਜ਼ਿਲ੍ਹਾ ਬਠਿੰਡਾ । | 4. ਮੁ: ਨੰ: 204 ਮਿਤੀ 26 ਸਤੰਬਰ, 1975, ਅ/ਧ 436/457/380 ਹਿੰ: ਡੰ: ਥਾਨਾ ਭਿਖੀ । |
| | 2. ਮੁ: ਨੰ: 21 ਮਿਤੀ 4 ਫਰਵਰੀ, 1973 ਅ/ਧ 392 ਹਿੰ: ਡੰ: ਥਾਨਾ ਬਰੇਟਾ । |
| | 3. ਮੁ: ਨੰ: 107, ਮਿਤੀ 23 ਜੂਨ, 1972, ਅ/ਧ 302/34, ਹਿੰ: ਡੰ: ਥਾਨਾ ਭਿਖੀ । |
| | 4. ਮੁ: ਨੰ: 77, ਮਿਤੀ 2 ਮਈ, 1972, ਅ/ਧ 302/34, ਹਿੰ: ਡੰ: ਥਾਨਾ ਭਿੱਖੀ । |
| 5. ਠਾਕਰ ਦਾਸ ਪੁੱਤਰ ਬਾਬੂ ਰਾਮ ਵਾਸੀ ਕੁਤਬੇਵਾਲ ਥਾਨਾ ਫਿਲੌਰ, ਜ਼ਿਲ੍ਹਾ ਜਲੰਧਰ । | 1. ਮੁ: ਨੰ: 19, ਮਿਤੀ 13 ਜਨਵਰੀ, 1971, ਅ/ਧ 302 ਹਿੰ: ਡੰ: ਥਾਨਾ ਫਿਲੌਰ । |
| 6. ਰਾਮ ਕਿਸ਼ਨ ਉਰਫ ਕਿਸ਼ੋ ਪੁੱਤਰ ਧਰਮਾ, ਵਾਸੀ ਮਗੋਵਾਲ, ਥਾਨਾ ਬੰਗਾ, ਜ਼ਿਲ੍ਹਾ ਜਲੰਧਰ । | 1. ਮੁ: ਨੰ: 108 ਮਿਤੀ 29 ਮਈ, 1970 ਅ/ਧ 302/148/149 ਹਿੰ: ਡੰ: ਥਾਨਾ ਬੰਗਾ । |
| | 2. ਮੁ: ਨੰ: 90 ਮਿਤੀ 13 ਮਾਰਚ, 1971, ਅ/ਧ 302/34 ਹਿੰ: ਡੰ:, 25/54/59 ਐਕਟ ਅਸਲਾ ਥਾਨਾ, ਬੰਗਾ । |
| | 3. ਮੁ: ਨੰ: 337, ਮਿਤੀ 19 ਫਰਵਰੀ, 1970 ਅ/ਧ 302/34 ਹਿੰ: ਡੰ: ਥਾਨਾ ਬਗਾ । |

| | | | |
|---|---|---|---|
| | | 4. | ਮੁ: ਨੰ: 101 ਮਿਤੀ 17 ਮਈ, 1970 ਅ/ਧ 302/307/ ਹਿੰ: ਡੰ: ਥਾਨਾ ਬੰਗਾ । |
| 7. | ਮੋਹਿੰਦਰ ਸਿੰਘ ਪੁੱਤਰ ਸਰਵਨ ਸਿੰਘ ਜਾਟ ਵਾਸੀ ਪਿੰਡ ਹੇਰਾ, ਥਾਨਾ ਨਕੋਦਰ, ਜ਼ਿਲ੍ਹਾ ਜਲੰਧਰ । | 1. | ਮੁ: ਨੰ: 71 ਮਿਤੀ 8 ਫਰਵਰੀ, 1973 ਅ/ਧ 395/397/511/120-ਬੀ. ਹਿੰ: ਡੰ: ਥਾਨਾ ਨਕੋਦਰ । |
| 8. | ਧਨੀ ਪੁੱਤਰ ਸੁੰਦਰ ਅਧਰਮੀ, ਵਾਸੀ ਰਹਿਪਾ, ਥਾਨਾ ਬੰਗਾ, ਜ਼ਿਲ੍ਹਾ ਜਲੰਧਰ | 1. | ਮੁ: ਨੰ: 273 ਮਿਤੀ 14-10-70 ਅ/ਧ 307/34 ਹਿੰ: ਡੰ: ਅਤੇ 25/54/59 ਐਕਟ ਅਸਲਾ ਥਾਨਾ ਬੰਗਾ। |
| | | 2. | ਮੁ: ਨੰ: 56 ਮਿਤੀ 18-3-70 ਅ/ਧ 302/148/149 ਹਿੰ: ਡੰ: ਥਾਨਾ ਨਵਾਂ ਸ਼ਹਿਰ । |
| | | 3. | ਮੁ: ਨੰ: 21 ਮਿਤੀ 11-2-72 ਅ/ਧ 302/34 ਹਿੰ: ਡੰ: ਥਾਨਾ ਨਵਾਂ ਸ਼ਹਿਰ। |
| 9 | ਗੰਧਰਵ ਸੈਨ ਪੁੱਤਰ ਹਰਭਗਵਾਨ ਦਾਸ, ਵਾਸੀ ਨੂਰਮਹਿਲ, ਥਾਨਾ ਜਲੰਧਰ । | 1. | ਮੁ: ਨੰ: 57 ਮਿਤੀ 24-6-69 ਅ/ਧ 302/120-ਬੀ 452/34 ਹਿੰ: ਡੰ: ਥਾਨਾ ਹਾਜ਼ੀਪੁਰ, ਜ਼ਿਲ੍ਹਾ ਹੁਸ਼ਿਆਰਪੁਰ । |
| 10. | ਜਗਜੀਤ ਸਿੰਘ ਸੋਹਲ ਪੁੱਤਰ ਭਗਵਾਨ ਸਿੰਘ, ਕਰਤਾਰ ਪੁਰ ਬਸਤੀ, ਸੰਗਰੂਰ । | 1. | ਮੁ: ਨੰ: 27 ਮਿਤੀ 4-2-70 ਅ/ਧ 302/34 ਹਿੰ: ਡੰ: ਥਾਨਾ ਲੌਂਗੋਵਾਲ |
| | | 2. | ਮੁ: ਨੰ: 184 ਮਿਤੀ 2-7-69 ਅ/ਧ 302/34 ਹਿੰ: ਡੰ: ਥਾਨਾ ਸਦਰ, ਪਟਿਆਲਾ । |
| | | 3. | ਮੁ: ਨੰ: 187 ਮਿਤੀ 11-12-68 ਅ/ਧ 447/148/149 ਹਿੰ: ਡੰ: ਥਾਨਾ ਭੀਖੀ । |
| 11. | ਪਵਨ ਕੁਮਾਰ ਪੁੱਤਰ ਸੁੰਦਰ ਰਾਮ ਵਾਸੀ ਬਲਦ ਕਲਾਂ, ਥਾਨਾ ਭਵਾਨੀਗੜ੍ਹ, ਜ਼ਿਲ੍ਹਾ ਸੰਗਰੂਰ । | 1. | ਮੁ: ਨੰ: 129 ਮਿਤੀ 28-8-71 ਅ/ਧ 302/307 ਹਿੰ: ਡੰ: ਅਤੇ 25/54/59 ਐਕਟ ਅਸਲਾ, ਥਾਨਾ ਸਿਵਲ ਲਾਈਨ, ਪਟਿਆਲਾ । |
| 12. | ਆਲਮਜੀਤ ਸਿੰਘ ਪੁੱਤਰ ਜਸਵੰਤ ਸਿੰਘ ਵਾਸੀ ਮੰਨਦਵੀ, ਥਾਨਾ ਮੂਨਕ, ਜ਼ਿਲ੍ਹਾ ਸੰਗਰੂਰ । | 1. | ਮੁ: ਨੰ: 129 ਮਿਤੀ 28-8-71 ਅ/ਧ 302/307 ਹਿੰ: ਡੰ: ਅਤੇ 25/54/59 ਐਕਟ ਅਸਲਾ, ਥਾਨਾ ਸਿਵਲ ਲਾਈਨ, ਪਟਿਆਲਾ । |

[ਮੁੱਖ ਮੰਤਰੀ]

| | |
|---|---|
| 13. ਸੁਰਜੀਤ ਸਿੰਘ ਪੁੱਤਰ ਗੁਰਦਿਆਲ ਸਿੰਘ, ਵਾਸੀ ਬਾਗੇਰੀਅਨ, ਥਾਨਾ ਅਹਿਮਦਗੜ੍ਹ, ਜ਼ਿਲ੍ਹਾ ਸੰਗਰੂਰ । | 1. ਮੁੱ: ਨੰ: 129 ਮਿਤੀ 28-8-71 ਅ/ਧ 302/307 ਹਿੰ: ਡੰ: ਅਤੇ 25/54/59 ਐਕਟ ਅਸਲਾ, ਥਾਨਾ ਸਿਵਲ ਲਾਈਨ, ਪਟਿਆਲਾ । |
| | 2. ਮੁੱ: ਨੰ: 129/70 ਅ/ਧ 302 ਹਿੰ: ਡੰ: ਥਾਨਾ ਸਦਰ, ਨਾਭਾ । |
| 14. ਸ਼ੇਰ ਸਿੰਘ ਉਰਫ ਸ਼ੇਰੀ ਪੁੱਤਰ ਹਰਨਾਮ ਸਿੰਘ, ਵਾਸੀ ਗੋਬਿੰਦਗੜ੍ਹ ਖੋਖਰ, ਥਾਨਾ ਲਹਿਰਾ, ਜ਼ਿਲ੍ਹਾ ਸੰਗਰੂਰ । | 1. ਮੁੱ: ਨੰ: 129/71 ਅ/ਧ 302/307 ਅਤੇ 25/54/59 ਐਕਟ ਅਸਲਾ, ਥਾਨਾ ਸਿਵਲ ਲਾਈਨ, ਪਟਿਆਲਾ । |
| | 2. ਮੁੱ: ਨੰ: 129/70 ਅ/ਧ 302 ਹਿੰ: ਡੰ: ਥਾਨਾ, ਨਾਭਾ । |
| 15. ਬਜ਼ੇਸਰ ਨਾਥ ਪੁੱਤਰ ਰਾਮ ਪ੍ਰਤਾਪ ਵਾਸੀ ਬਰਾਸ, ਥਾਨਾ ਘੱਗਾ, ਜ਼ਿਲ੍ਹਾ ਪਟਿਆਲਾ । | 1. ਮੁੱ: ਨੰ: 101 ਮਿਤੀ 10-3-72 ਅ/ਧ 302/34 ਹਿੰ: ਡੰ: ਅਤੇ 25/54/59 ਐਕਟ ਅਸਲਾ, ਥਾਨਾ ਘੱਗਾ । |
| 16. ਹਰਭਜਨ ਸਿੰਘ ਪੁੱਤਰ ਪ੍ਰੀਤਮ ਸਿੰਘ ਵਾਸੀ ਪਿੰਡ ਕਾਲਾ ਸੰਘਿਆ, ਥਾਨਾ ਸਦਰ, ਕਪੂਰਥਲਾ । | 1. ਮੁੱ: ਨੰ: 130 ਮਿਤੀ 20-6-72 ਅ/ਧ 307/148/149/326 ਹਿੰ: ਡੰ: ਥਾਨਾ ਸਦਰ ਕਪਰਥਲਾ । |
| | 2. ਮੁੱ: ਨੰ: 181 ਮਿਤੀ 26-7-73 ਅ/ਧ 307/353/352/186/189/506/225/148/149 ਹਿੰ: ਡੰ: ਥਾਨਾ ਸਦਰ, ਕਪੂਰਥਲਾ । |
| | 3. ਮੁੱ: ਨੰ: 182/73 ਅ/ਧ 427/506 ਹਿੰ: ਡੰ: ਥਾਨਾ ਸਦਰ, ਕਪੂਰਥਲਾ । |
| 17. ਦਿਆਲ ਸਿੰਘ ਪੁੱਤਰ ਪ੍ਰੀਤਮ ਸਿੰਘ, ਵਾਸੀ ਕਾਲਾ ਸੰਘਿਆ, ਥਾਨਾ ਸਦਰ, ਕਪੂਰਥਲਾ । | 1. ਮੁੱ: ਨੰ: 130 ਮਿਤੀ 20-6-72 ਅ/ਧ 307/326/148/149 ਹਿੰ: ਡੰ: ਥਾਨਾ ਸਦਰ, ਕਪੂਰਥਲਾ । |
| | 2. ਮੁੱ: ਨੰ: 181 ਮਿਤੀ 26-7-73 ਅ/ਧ 307 / 353 / 352 / 186/189/506 / 225/148/149 ਹਿੰ: ਡ: ਥਾਨਾ ਸਦਰ, ਕਪੂਰਥਲਾ । |

3. ਮੁੱ: ਨੰ: 182, ਮਿਤੀ 27-7-73 ਅ/ਧ 506/427 ਹਿੰ: ਡੰ:, ਥਾਨਾ ਸਦਰ, ਕਪੂਰਥਲਾ ।

4. ਮੁੱ: ਨੰ: 197, ਮਿਤੀ 9-9-73 ਅ/ਧ 307/353/332/506/186/189/124-ਏ/120-ਬੀ/148/149 ਹਿੰ: ਡੰ:, ਥਾਨਾ ਸਦਰ, ਕਪੂਰਥਲਾ ।

---

UNSTARRED QUESTION NO. 209

(Reply to Unstarred Question No. 209 has not been received.)

---

## POINTS OF ORDER RE. ADJOURNMENT MOTION

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**Mr. Speaker**: This is no Point of Order. It is ruled out.

**ਸਰਦਾਰ ਉਮਰਾਓ ਸਿੰਘ** : ** ** **

**Mr. Speaker**: From which paper you are reading ?

**Sardar Umrao Singh**: ** ** **

**ਸ੍ਰੀ ਸਪੀਕਰ** : ਇਹ ਪੁਆਇੰਟ ਆਫ਼ ਆਰਡਰ ਤਾਂ ਨਹੀਂ ਬਣਦਾ । ਇਹ ਇਕ ਇੰਡੀਵਿਜੁਅਲ ਕੇਸ ਹੈ ਇਸ ਲਈ ਰੂਲਜ਼ ਦੇ ਮੁਤਾਬਿਕ ਮੈਂ ਐਡਜਰਨਮੈਂਟ ਮੋਸ਼ਨ ਵੀ ਅਲਾਓ ਨਹੀਂ ਕਰ ਸਕਦਾ । ਪਰ ਮੈਂਬਰਜ਼ ਸਾਹਿਬਾਨ ਦੇ ਸੈਂਟੀਮੈਂਟਸ ਨੂੰ ਵੇਖਦੇ ਹੋਏ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਬਾਰੇ ਜ਼ਰੂਰ ਸਟੇਟਮੈਂਟ ਦੇਣ । ਇਹ ਸਟੇਟਮੈਂਟ ਭਾਵੇਂ ਹੁਣ ਕਰ ਲੈਣ, ਚਾਹੇ ਮਗਰੋਂ ਕਰ ਲੈਣ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਇਹ ਇਨਸੀਡੈਂਟ ਹੋਇਆ ਹੈ ਔਰ ਇਸ ਤੋਂ ਬਾਅਦ ਜੋ ਹੋਰ ਵੀ ਜਲੰਧਰ ਵਿਚ ਇਸ ਦੇ ਕਨਸਰਨ ਵਿਚ ਇਨਸੀਡੈਂਟਸ ਹੋਏ ਹਨ ਉਸ ਬਾਰੇ ਜਿਸ ਵੇਲੇ ਵੀ ਮੈਨੂੰ ਪੂਰੀ ਰਿਪੋਟ ਦਾ ਪਤਾ ਲਗਾ, ਮੈਂ ਹਾਊਸ ਨੂੰ ਦੱਸਾਂਗਾ । ਜਿਸ ਦਿਨ ਇਹ ਵਾਕਿਆ ਹੋਇਆ ਮੈਂ ਉਸੇ ਵੇਲੇ ਟੈਲੀਫੋਨ ਰਾਹੀਂ ਸਾਰੀ ਵਾਕਫੀਅਤ ਹਾਸਲ ਕੀਤੀ । ਮੈਂ ਸਾਰੀ ਇਨਫਰਮੇਸ਼ਨ ਲੈਕੇ ਹਾਊਸ ਦੇ ਸਾਹਮਣੇ ਰਖਾਂਗਾ । ਮੈਂ ਤਾਂ ਹਮੇਸ਼ਾਂ ਹੀ ਇਹ ਕਰਦਾ ਰਿਹਾ ਹਾਂ ਕਿ ਜੋ ਵੀ ਅਜਿਹਾ ਮਾਮਲਾ ਹੋਵੇ ਉਸ ਬਾਰੇ ਸਾਰੇ ਹਾਊਸ ਨੂੰ ਜਾਣੂ ਕਰਵਾਇਆ ਜਾਵੇ ।

---

** Expunged as Ordered by the Chair.

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਸਿਰਫ ਐਨੀ ਅਰਜ਼ ਕਰਨੀ ਹੈ ਕਿ ਜੋ ਸਟੇਟਮੈਂਟ ਚੀਫ਼ ਮਨਿਸਟਰ ਸਾਹਿਬ ਦੇਣ, ਉਹ ਇਸ ਨੁਕਤਾ ਨਿਗਾਹ ਨਾਲ ਦੇਣ ਕਿ ਇਹ ਕਤਲ ਕੌਣ ਕਰਵਾਉਣ ਵਾਲਾ ਸੀ। ਪੁਲਿਸ ਵਾਲਿਆਂ ਨੇ ਇਸ ਵਿਚ ਕੀ ਹਰਾ-ਫੇਰੀ ਕੀਤੀ। ਉਸ ਵਿਚਾਰੇ ਦਾ ਝਗੜੇ ਨਾਲ ਕੋਈ ਤਅੱਲਕ ਨਹੀਂ ਸੀ। ਉਹ ਬੜਾ ਸ਼ਾਂਤੀ ਵਾਲਾ ਆਦਮੀ ਸੀ ਪਰ ਫਿਰ ਵੀ ਉਹ ਮਾਰਿਆ ਗਿਆ। ਉਸ ਦੇ ਕਤਲ ਹੋਣ ਤੋਂ ਪਹਿਲਾਂ ਲਗ ਭਗ ਇਕ ਘੰਟਾ ਪਹਿਲਾਂ ਉਸ ਨੇ ਕੋਤਵਾਲੀ ਨੰ: 5 ਵਿਚ ਟੈਲੀਫੂਨ ਕੀਤਾ ਕਿ ਮੈਨੂੰ ਖਤਰਾ ਹੈ ਪਰ ਪੁਲਿਸ ਨੇ ਕੋਈ ਧਿਆਨ ਨਾ ਦਿੱਤਾ। ਇਸ ਲਈ ਮੈਂ ਚਾਹੁੰਦਾ ਹਾਂ ਕਿ ਇਹ ਸਾਡੇ ਖਦਸ਼ਾਤ ਦੂਰ ਕੀਤੇ ਜਾਣ।

**ਸ਼੍ਰੀ ਸਪੀਕਰ** : ਮੈਂ ਹਾਊਸ ਦੇ ਸੈਂਟੀਮੈਂਟਸ ਨੂੰ ਮੁੱਖ ਰਖਦਾ ਹੋਇਆ ਚੀਫ਼ ਮਨਿਸਟਰ ਸਾਹਿਬ ਨੂੰ ਇਹ ਗੁਜ਼ਾਰਿਸ਼ ਕਰਾਂਗਾ ਕਿ ਉਹ ਹਾਊਸ ਵਿਚ ਇਸ ਬਾਰੇ ਆਪਣੀ ਪੂਰੀ ਸਟੇਟਮੈਂਟ ਦੇਣ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜਾ ਜਲੰਧਰ ਵਿਚ ਵਾਕਿਆ ਹੋਇਆ ਹੈ ਇਸ ਤੋਂ ਇਲਾਵਾ 2,3 ਹੋਰ ਵੀ ਵਾਕਿਆਤ ਐਸੇ ਹੋਏ ਹਨ ...

**ਮੁੱਖ ਮੰਤਰੀ** : ਇਹ ਨਹੀਂ ਕਿਹਾ, ਮੈਂ ਇਹ ਕਿਹਾ ਹੈ ਕਿ ਇਸ ਇਨਸੀਡੈਂਟ ਦੇ ਸਬੰਧ ਵਿਚ ਹੋਰ ਵੀ ਕੇਸ ਹੋਏ ਹਨ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਜਦੋਂ ਤੁਸੀਂ ਦੋਬਾਰਾ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਵਿਚ ਮਿਲੋਂਗੇ ਤਾਂ ਫ਼ੈਸਲਾ ਕਰ ਲੈਣਾ, ਜੇਕਰ ਫੈਸਲਾ ਨਾ ਹੋਇਆ ਤਾਂ ਹਾਊਸ ਦੇ ਸਾਹਮਣੇ ਲਿਆਵਾਂਗੇ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ।)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਜੀ. ਤੁਸੀਂ ਬੈਠ ਜਾਓ। ਜੇਕਰ ਤੁਸੀਂ ਵੀ ਜ਼ਿਮੇਂਵਾਰੀ ਨਾਲ ਕਦਮ ਨਹੀਂ ਚੁੱਕਣਾ ਚਾਹੁੰਦੇ ... (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਸਪੀਕਰ** : ਹਾਂ ਜੀ, ਸਰਦਾਰ ਗੁਰਦਰਸ਼ਨ ਸਿੰਘ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਗੁਰਦਰਸ਼ਨ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ( ਵਿਘਨ )

** Expunged as Ordered by the Chair.

You did not care to come to my Chamber. The matter is still under my consideration. I do not want to explain you the matter here.

ਇਹੋ ਜਿਹੇ ਮਸਲੇ ਅਸੀਂ ਹਾਊਸ ਵਿਚ ਉਠਾਕੇ ਹਾਊਸ ਦਾ ਟਾਈਮ ਜ਼ਾਇਆ ਨਾ ਕਰੀਏ । ਇਹ ਠੀਕ ਨਹੀਂ ਹੈ । ਸਰਦਾਰ ਕਿਰਪਾਲ ਸਿੰਘ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਕਿਰਪਾਲ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਕਾਲ ਅਟੈਨਸ਼ਨ ਨੋਟਿਸਿਜ਼ ।

**Shri Hans Raj Sharma** : Sir I want to have the information from the Chief Minister.

**Mr. Speaker** : I am sorry. I cannot allow you to have any information now. He has not yet made any statement.

**Shri Hans Raj Sharma** : I want some information and he will be pleased to give that information.

**Mr. Speaker** : Let the Chief Minister make a statement and after that you may have the information.

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ । )

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਜਲੰਧਰ ਦੇ ਬਾਰੇ ਸੀ. ਐਮ. ਸਾਹਿਬ ਨੇ ਕਿਹਾ ਸੀ, ਅਸੀਂ ਉਸ ਦੀ ਕਲੈਰੀਫਿਕੇਸ਼ਨ ਚਾਹੁੰਦੇ ਹਾਂ ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਉਨ੍ਹਾਂ ਨੇ ਕੋਈ ਗੱਲ ਨਹੀਂ ਕੀਤੀ ਅਤੇ ਅਜੇ ਸਟੇਟਮੈਂਟ ਦੇਣੀ ਹੈ । Doctor Sahib, please sit down.

## SQUATTING BY SARDAR DARSHAN SINGH K.P.

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਦਰਸ਼ਨ ਸਿੰਘ ਕੇ. ਪੀ. ਆਪਣੀ ਕੁਰਸੀ ਤੋਂ ਉਠ ਕੇ ਸਦਨ ਦੀ ਫਲੋਰ ਤੇ ਬੈਠ ਗਏ ਪਰ ਮਾਨਯੋਗ ਮੈਂਬਰਜ਼ ਚੌਧਰੀ ਬਲਰਾਮ ਜਾਖੜ ਅਤੇ ਸਰਦਾਰ ਉਮਰਾਓ ਸਿੰਘ ਨੇ ਉਨ੍ਹਾਂ ਨੂੰ ਕੁਰਸੀ ਤੇ ਬਿਠਾ ਦਿੱਤਾ । )

## POINTS OF ORDER RE. ADJOURNMENT MOTION

*(Resumption)*

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਇੱਕ ਇਨਫਰਮੇਸ਼ਨ ਲੈਣੀ ਹੈ ।

** Expunged as ordered by the Chair.

**ਸ੍ਰੀ ਸਪੀਕਰ :** ਡਾਕਟਰ ਸਾਹਿਬ, ਸੀ. ਐਮ. ਸਾਹਿਬ ਨੇ ਕੋਈ ਸਟੇਟਮੈਂਟ ਨਹੀਂ ਦਿੱਤੀ ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਇਸ ਦੇ ਬਾਰੇ ਰੂਲ ਹੈ ... ।

**Mr. Speaker :** Under what Rule are you asking for information ?

**Dr. Kewal Krishan :** Under Rule 104.

**Mr. Speaker :** The Chief Minister has not made any statement. You can seek information only after he has made a statement.

**Dr. Kewal Krishan :** The Rule provides—

"When for the purpose of explanation during discussion or.....

**Mr. Speaker :** No discussion has taken place. Please take your seat. I do not permit you to ask for any information. If you read the last two-three lines, it will be clear that the Member shall, if permitted by the Speaker, can ask the question.

**ਸ੍ਰੀ ਹੰਸ ਰਾਜ ਸ਼ਰਮਾ :** ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ :** ਸ਼ਰਮਾ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ੍ਰੀ ਹੰਸ ਰਾਜ ਸ਼ਰਮਾ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਉਨ੍ਹਾਂ ਨੇ ਐਸ਼ੋਰੈਂਸ ਦਿੱਤੀ ਹੈ ਅਤੇ ਉਹ ਕਾਫੀ ਹੈ ।

**Chaudhry Bal Ram Jakhar :** Will the Chief Minister make a statement tomorrow ?

**Mr. Speaker :** He has given an assurance that he would make a statement.

**Dr. Kewal Krishan :** When will he make a statement ?

**Mr. Speaker.** He will give a statement tomorrow.

**Chief Minister :** I will make a statement day after tomorrow.

**Mr. Speaker :** The Chief Minister will make a statement day after tomorrow.

**ਸ੍ਰੀ ਖੁਸ਼ਹਾਲ ਬਹਿਲ :** ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਇਹ ਕਹਿਣਾ ਚਾਹੁੰਦਾ ਹਾਂ..

---

** Expunged as ordered by the Chair.

ਸ੍ਰੀ ਸਪੀਕਰ : ਬੜੇ ਅਹਿਮ ਮਸਲੇ ਤੇ ਡਿਸਕਸ਼ਨ ਹੋਣੀ ਹੈ, ਜੇ ਇਸ ਤਰ੍ਹਾਂ ਨਾਲ ਹੀ ਹਾਊਸ ਦਾ ਟਾਈਮ ਜ਼ਾਇਆ ਕਰਨਾ ਚਾਹੋਗੇ ਤਾਂ ਜ਼ਿੰਮੇਵਾਰੀ ਤੁਹਾਡੇ ਸਿਰ ਤੇ ਹੋਏਗੀ । I am not going to extend the time of the House.

ਚੌਧਰੀ ਸੁੰਦਰ ਸਿੰਘ : ਦੋ ਮੇਰੇ ਰਿਸ਼ਤੇਦਾਰ ਪਕੜੇ ਗਏ ਹਨ (ਵਿਘਨ) 107/151 ਕਿਉਂ ਪੁਲਿਸ ਨੇ ਲਗਾਈ ਹੈ (ਵਿਘਨ)

---

## CALL ATTENTION NOTICES UNDER RULE 66

(Serial No. 36)

**Chaudhri Bal Ram Jakhar :**
**Sardar Ujagar Singh** } Sir, I beg to draw the attention of the Government towards a matter of urgent public importance, namely, that the black painting on the face of the statue of the father of the Nation at Jullundur, by some undesirable element and the inaction of the police to apprehend the culprits so far. This has created a sense of great indignation and it is an insult to the nation as a whole. The Government should make a statement on the floor of the House.

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਮਿਤੀ 8 ਸਤੰਬਰ, 1978 ਦੀ ਦਰਮਿਆਨੀ ਰਾਤ ਨੂੰ ਕਿਸੇ ਨਾਮਾਲੂਮ ਵਿਅਕਤੀ(ਆਂ) ਨੇ ਨਹਿਰੂ ਬਾਗ ਜਲੰਧਰ ਸ਼ਹਿਰ ਵਿਖੇ ਲਗਾਏ ਹੋਏ ਮਹਾਤਮਾ ਗਾਂਧੀ ਜੀ ਦੇ ਬੁੱਤ ਦੇ ਮੂੰਹ ਤੇ ਕਾਲਾ ਰੰਗ ਪੇਂਟ ਕਰ ਦਿਤਾ ਸੀ । ਇਸ ਮੁਕੱਦਮੇ ਦੀ ਤੁਰੰਤ ਤਫਤੀਸ਼ ਸ਼ੁਰੂ ਕਰ ਦਿਤੀ ਗਈ ਸੀ ਤੇ ਸੀਨੀਅਰ ਪੁਲਿਸ ਅਫਸਰਾਂ ਦੀ ਸੀ.ਆਈ.ਡੀ. ਵਿਭਾਗ ਦੇ ਇਕ ਸੁਪਰਡੰਟ ਪੁਲਿਸ ਸਮੇਤ, ਇਸ ਕੰਮ ਲਈ (ਮੁਕਦਮੇ ਦੀ ਤਫਤੀਸ਼ ਲਈ) ਇਕ ਖਾਸ ਟੀਮ ਨਿਯੁਕਤ ਕੀਤੀ ਗਈ ਸੀ । ਤਫਤੀਸ਼ ਦੌਰਾਨ ਰਬੜ ਦੀਆਂ ਚਪਲਾਂ ਦਾ ਇਕ ਜੋੜਾ, ਕਾਲੇ ਰੰਗ ਦਾ ਇਕ ਡੱਬਾ ਤੇ ਇਕ ਖਾਕੀ ਰੰਗ ਦਾ ਕਪੜਾ, ਜੋ ਬੁੱਤ ਦੇ ਲਾਗੇ ਪਏ ਸਨ, ਬਰਾਮਦ ਕੀਤੇ ਗਏ ਸਨ । ਇਸ ਸਬੰਧ ਵਿਚ ਫਿੰਗਰ ਪ੍ਰਿੰਟ ਮਾਹਰਾਂ ਦੀਆਂ ਸੇਵਾਵਾਂ ਵੀ ਵਰਤੀਆਂ ਗਈਆਂ ਤੇ ਘਟਨਾਵਾਂ ਵਾਲੀ ਥਾਂ ਤੋਂ ਦੋ ਫਿੰਗਰ ਪ੍ਰਿੰਟ ਵੀ ਲਏ ਗਏ ਸਨ।

ਇਸ ਮੁਕੱਦਮੇ ਵਿਚ ਕਾਫੀ ਵਿਅਕਤੀਆਂ ਪਾਸੋਂ ਪੁੱਛ ਪੜਤਾਲ ਕੀਤੀ ਗਈ ਸੀ । ਵੱਖ ਵੱਖ ਸੁਰਾਗਾਂ ਦੇ ਪਰੀਖਣ ਤੋਂ ਇਹ ਮਾਲੂਮ ਹੁੰਦਾ ਹੈ ਕਿ ਸ਼ਕੀ (ਦੋਸ਼ੀ ਵਿਅਕਤੀ) ਸ਼ਾਇਦ ਪੇਸ਼ਾਵਰ ਪੇਂਟਰ ਸੀ । ਘਟਨਾ ਵਾਲੀ ਥਾਂ ਤੋਂ ਬਿਲਕੁਲ ਨਵੇਂ ਰੰਗ ਦੇ ਡੱਬੇ ਦੀ ਬਰਾਮਦਗੀ ਤੋਂ ਇਹ ਪਤਾ ਚਲਦਾ ਹੈ ਕਿ ਦੋਸ਼ੀ ਸ਼ਾਇਦ ਹਿਤਵੱਧ ਵਿਅਕਤੀਆਂ/ਹਿਤਵੱਧ ਪਾਰਟੀ ਵਲੋਂ ਸਿਆਸੀ ਲਾਭ ਉਠਾਉਣ ਲਈ ਇਸ ਕੰਮ ਵਾਸਤੇ ਖਰੀਦਿਆ ਗਿਆ ਹੋਵੇ । ਉਪ੍ਰੋਕਤ ਸਭ ਸੁਰਾਗਾਂ ਤੇ ਸੁਚੱਜੇ ਢੰਗ ਨਾਲ ਅਮਲ ਕੀਤਾ ਗਿਆ ਸੀ ਤੇ ਇਸ ਮੁਕੱਦਮੇ ਦੀ ਤਫਤੀਸ਼ ਬੜੇ ਉੱਦਮ ਨਾਲ ਕੀਤੀ ਗਈ ਪਰ ਅਜੇ ਤਕ ਦੋਸ਼ੀ(ਆਂ) ਬਾਰੇ ਕੋਈ ਸੁਰਾਗ ਨਹੀਂ ਮਿਲ ਸਕਿਆ ਹੈ।

ਚੌਧਰੀ ਬਲਰਾਮ ਜਾਖੜ : ਸਪੀਕਰ ਸਾਹਿਬ, ਮਹਾਤਮਾ ਗਾਂਧੀ ਦੇ ਬੁੱਤ ਦੀ ਬੇਹੁਰਮਤੀ ਹੋਈ ਹੈ ਔਰ ਇਹ ਪਹਿਲਾ ਮੌਕਾ ਨਹੀਂ ਹੈ । ਤਿੰਨ ਚੀਜ਼ਾਂ ਮੇਰੇ ਨੋਟਿਸ ਵਿਚ ਆ ਚੁਕੀਆਂ ਹਨ । ਪਹਿਲੀ ਤਾਂ ਇਹ ਕਿ ਅੱਜ ਤਕ ਕਿਸੇ ਦੀ ਕੋਈ ਗਿਰਫਤਾਰੀ ਨਹੀਂ ਹੋਈ ਹੈ ।

[ਚੌਧਰੀ ਬਲਰਾਮ ਜਾਖੜ]

ਦੂਸਰੀ ਸਪੀਕਰ ਸਾਹਿਬ ਇਹ ਕਿ ਪਿਛਲੇ ਦਿਨਾਂ ਵਿਚ ਤੁਹਾਡੇ ਸਾਹਮਣੇ ਇਕ ਚੀਜ਼ ਤੁਹਾਡੇ ਨੋਟਿਸ ਵਿਚ ਲਿਆਂਦੀ ਸੀ ਔਰ ਉਸ ਵਿਚ ਇਨ੍ਹਾਂ ਨੇ ਕਿਹਾ ਸੀ ਕਿ ਅਜੇ ਤਕ ਸਾਨੂੰ ਪਤਾ ਨਹੀਂ ਲਗਿਆ, ਬਹੁਤ ਤਹਿਕੀਕਾਤ ਕੀਤੀ ਹੈ। ਜਿਸ ਬੰਦੇ ਨੇ ਇਹ ਛਾਪਿਆ ਹੋਇਆ ਹੈ, ਉਸ ਐਡੀਟਰ ਦੇ ਨਾਂ ਦਾ ਪਤਾ ਹੈ । ਉਸਦੇ ਖਿਲਾਫ ਕਿਉਂ ਨਹੀਂ ਕੋਈ ਕਾਰਵਾਈ ਕੀਤੀ ਗਈ ਹੈ। 15 ਤਰੀਕ ਦਾ ਵਾਕਿਆ ਹੈ ਜਲੰਧਰ ਵਿਖੇ ਨੈਸ਼ਨਲ ਫਲੈਗ ਸਾੜਿਆ ਗਿਆ ਹੈ, ਇਸ ਬਾਰੇ ਕੋਈ ਨਹੀਂ ਪਕੜਿਆ ਗਿਆ ਹੈ। ਐਡੀਟਰ ਨੂੰ ਹਾਲੇ ਤਕ ਕਿਉਂ ਨਹੀਂ ਪਕੜਿਆ ਗਿਆ ਹੈ । ਕੀ ਇਨ੍ਹਾਂ ਦੀ ਇਹ ਕੰਮ ਕਰਨ ਦੀ ਨੀਯਤ ਵੀ ਹੈ ਜਾਂ ਨਹੀਂ ? ਇਸ ਬਾਰੇ ਸਾਰੀ ਚੀਜ਼ ਕਲੀਅਰ ਕਰਨੀ ਚਾਹੀਦੀ ਹੈ ।

ਮੁੱਖ ਮੰਤਰੀ : ਸਾਰੇ ਦੇਸ਼ ਵਾਸੀਆਂ ਨੂੰ ਮਹਾਤਮਾ ਗਾਂਧੀ ਦਾ ਬੇਹੱਦ ਸਤਿਕਾਰ ਹੈ । ਅਸੀਂ ਉਨ੍ਹਾਂ ਨੂੰ ਫਾਦਰ ਆਫ ਦੀ ਨੇਸ਼ਨ ਕਹਿੰਦੇ ਹਾਂ । ਸਰਕਾਰ ਨੇ ਆਪਣੇ ਪੂਰੇ ਯਤਨ ਕੀਤੇ ਹਨ, ਪਰ ਉਸ ਦਾ ਸੁਰਾਗ ਨਹੀਂ ਮਿਲਿਆ ਹੈ । ਹੋਰ ਵੀ ਤੇਜ਼ੀ ਨਾਲ ਸੁਰਾਗ ਲਗਾਉਣ ਦੀ ਕੋਸ਼ਿਸ਼ ਕਰਾਂਗੇ।

(Serial No. 41)

1. Sardar Lal Singh
2. Shri Chaman Lal
2. Sardar Beant Singh

} Sir, I beg to draw the attention of the Government towards a matter of urgent public importance, namely, that the illegal detention of certain persons allegedly at the instance of some political authorities, at the C.I.A. staff Amritsar near police station Ram Bag, in the first week of August, 1978. They were set free when a party from the High Court arrived there with search warrants. This type of attitude and working of the police Department has created a sense of indignation and insecurity in the minds of peaceful citizens in the State. The Government should make a statement on the floor of the House.

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਮੁੱਖ ਪੁਲਿਸ ਕਪਤਾਨ, ਅੰਮ੍ਰਿਤਸਰ, ਤੋਂ ਪੜਤਾਲ ਕਰਵਾਉਣ ਤੋਂ ਪਾਇਆ ਗਿਆ ਹੈ ਕਿ ਚਰਨਜੀਤ ਸਿੰਘ, ਬਖਸ਼ੀਸ਼ ਸਿੰਘ ਅਤੇ ਅਮਰੀਕ ਸਿੰਘ ਵਾਸੀਆਂ ਪਿੰਡ ਪ੍ਰੀਤ ਨਗਰ ਦੇ ਕਾਨੂੰਨੀ ਵਾਰਸਾਂ ਨੇ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਮਿਤੀ 7 ਅਗਸਤ, 1978 ਨੂੰ ਹੈਬੀਅਸ ਕਾਰਪਸ ਦੀ ਰਿਟ ਪਟੀਸ਼ਨ ਕੀਤੀ, ਜਿਸ ਵਿਚ ਉਨ੍ਹਾਂ ਨੇ ਇਲਜ਼ਾਮ ਲਗਾਇਆ ਕਿ ਉਕਤ ਲਿਖੇ ਆਦਮੀਆਂ ਨੂੰ ਸੀ·ਆਈ·ਏ. ਪੁਲਿਸ ਅੰਮ੍ਰਿਤਸਰ ਨੇ ਗ਼ੈਰ-ਕਾਨੂੰਨੀ ਤੌਰ ਤੇ ਨਜ਼ਰਬੰਦ ਕੀਤਾ ਹੋਇਆ ਹੈ । ਇਸ ਤੇ ਸਰਦਾਰ ਮਾਨ ਸਿੰਘ, ਵਰੰਟ ਆਫੀਸਰ ਨੇ ਸੀ.ਆਈ.ਏ. ਸਟਾਫ ਅਤੇ ਪੁਲਿਸ ਸਟੇਸ਼ਨ ਰਾਮ ਬਾਗ, ਅੰਮ੍ਰਿਤਸਰ, ਤੇ ਮਿਤੀ 7 ਅਗੱਸਤ, 1978 ਨੂੰ ਰਾਤ ਦੇ 9 ਵਜੇ ਛਾਪਾ ਮਾਰਿਆ । ਪਰ ਉਕਤ ਵਿਅਕਤੀਆਂ ਵਿਚੋਂ ਕੋਈ ਵੀ ਵਿਅਕਤੀ ਪੁਲਿਸ ਹਿਰਾਸਤ ਵਿਚ ਨਾ ਮਿਲਿਆ ਵਰੰਟ ਅਫਸਰ ਦੀ ਰਿਪੋਰਟ ਅਤੇ ਐਸ. ਆਈ. ਇਕਬਾਲ ਸਿੰਘ ਅਤੇ ਇੰਨਸਪੈਕਟਰ ਅਪਾਰ ਸਿੰਘ, ਸੀ·ਆਈ.ਏ. ਸਟਾਫ ਦੇ ਹਲਫੀਆ ਬਿਆਨਾਂ ਨੂੰ ਮਦੇ ਨਜ਼ਰ ਰਖਦੇ ਹੋਏ ਵਿਦਵਾਨ ਜੱਜ ਨੇ ਮਿਤੀ 9 ਅਗੱਸਤ 1978, ਨੂੰ ਰਿਟ ਪਟੀਸ਼ਨ ਖਾਰਜ ਕਰ ਦਿਤੀ । ਅਸਲ ਵਿਚ ਉਕਤ ਲਿਖੇ ਵਿਅਕਤੀ ਪੁਲਿਸ ਹਿਰਾਸਤ ਵਿਚ ਨਹੀਂ ਰੱਖੇ ਗਏ ਸੀ ।

**ਸਰਦਾਰ ਬੇਅੰਤ ਸਿੰਘ** : ਕੀ ਚੀਫ਼ ਮਨਿਸਟਰ ਸਾਹਿਬ ਇਹ (ਦੱਸਣ ਦੀ ਖੇਚਲ ਕਰਨਗੇ ਕਿ ਪੰਜਾਬ ਵਿਚ ਇਹ ਆਮ ਤਰੀਕਾ ਹੈ ਕਿ ਸੂਬਾ ਵਿਚ ਬੰਦੇ ਪਕੜੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਪਕੜ ਕੇ ਕਈ ਕਈ ਦਿਨ ਕੁਟਿਆ ਜਾਂਦਾ ਹੈ। ਇਹੀ ਤਰੀਕਾ ਉਪਰਲੇ ਕੇਸ ਵਿਚ ਵੀ ਵਰਤਿਆ ਗਿਆ ਹੈ। ਬੇਸ਼ਕ ਅੱਜ ਰਿੱਟ ਪਟੀਸ਼ਨ ਖਾਰਜ ਹੋ ਗਈ ਹੈ ਪਰ ਜਦੋਂ ਪਤਾ ਲਗਿਆ ਕਿ ਹਾਈ ਕੋਰਟ ਨੇ ਛਾਪਾ ਮਾਰਨਾ ਹੈ ਤਾਂ ਉਸ ਤੋਂ ਥੋੜੇ ਦਿਨ ਪਹਿਲਾਂ ਉਸ ਨੂੰ ਛਡਿਆ ਗਿਆ ਸੀ। ਕੀ ਇਹ ਇਸ ਚੀਜ਼ ਦੀ ਐਸ਼ੋਰੈਂਸ ਦੇਣਗੇ ਕਿ ਅਗੋਂ ਨੂੰ ਅਜਿਹੇ ਕੇਸਾਂ ਵਿਚ ਕਿਸੇ ਬੰਦੇ ਨੂੰ ਨਹੀਂ ਪਕੜਿਆ ਜਾਏਗਾ ?

**ਮੁੱਖ ਮੰਤਰੀ** : ਆਸ਼ਵਾਸਨ ਦੇਣ ਦੀ ਲੋੜ ਨਹੀਂ। ਕਿਉਂਕਿ ਇਹ ਸਰਕਾਰ ਬੇ-ਗੁਨਾਹ ਬੰਦਿਆਂ ਨੂੰ ਪਕੜਨ ਦੇ ਹੱਕ ਵਿਚ ਨਹੀਂ ਹੈ। ਇਹ ਆਪਣੇ ਵੇਲੇ ਪਹਿਲਾਂ ਭਾਵੇਂ ਇਸ ਤਰ੍ਹਾਂ ਨਾਲ ਪਕੜਦੇ ਰਹੇ ਹੋਣਗੇ।

(ਮਾਨਯੋਗ ਮੈਂਬਰ ਸਰਦਾਰ ਉਜਾਗਰ ਸਿੰਘ ਵਲੋਂ ਵਿਘਨ)

(Seriai No. 43)

**Shri Harbans Lal Khanna** : Sir, I beg to draw the attention of the Government towards a matter of urgent public importance, namely, that there is an amendment in the Pharmacy Act and according to that amendment no Chemist will be in a position to run their shops without the Pharmacist. There are about three thousand Chemist shops in Punjab. Due to that amendment Chemists are feeling insecure about their future and there is great resentment and unrest amongst the Chemist community and their children. The Minister concerned should make a statement in the House.

**Health Minister (Shri Des Raj)** : The Pharmacy Act, 1948, even before its amendment in 1976, provided that no person, other than a registered pharmacist shall compound, prepare, mix or dispense any medicine on the prescription of a medical practitioner. This provision was to be enforced with effect from such date as the State Government might notify. All that was done by the amendment in 1976 was to provide that, in the absence of a notification by the State Government regarding the date of enforcement, the provision would automatically come into force in the State concerned on the 1st September, 1981.

At present, there are about 1,800/ retail drug licensees in the State quite a few of whom are already registered pharmacists. To enable the remaining persons also to become eligible for registration as pharmacists, suitable enhancement will be made in the capacity available for training candidates to appear in the recognised examinations. Further, as necessary, the matter will also be taken up with the Government of India for adopting appropriate measures for evolving and recognising, the syllabus for a condensed course of training for the persons already engaged in the profession.

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਮੈਟਰ ਬਹੁਤ ਗੰਭੀਰ ਹੈ ਕਿਉਂਕਿ 1981 ਦੇ ਬਾਅਦ ਅਮੈਂਡਮੈਂਟ ਦੇ ਕਾਰਨ ਕੋਈ ਵੀ ਕੈਮਿਸਟ ਸ਼ਾਪ ਜਾਂ ਜਿਹੜੇ ਫਾਰਮਾਸਿਸਟ ਹਨ ਉਹ ਕੰਮ ਨਹੀਂ

[ਸ੍ਰੀ ਹਰਬੰਸ ਲਾਲ ਖੰਨਾ]

ਕਰ ਸਕਣਗੇ । ਇਸ ਵੇਲੇ ਪੰਜਾਬ ਵਿਚ ਔਰ ਸਾਰੇ ਹਿੰਦੁਸਤਾਨ ਵਿਚ ਜਿਤਨੀਆਂ ਵੀ ਕੈਮਿਸਟ ਸ਼ਾਪਸ ਹਨ ਉਹ ਹਿੰਦੁਸਤਾਨ ਵਿਚ 1 ਲੱਖ ਹਨ ਅਤੇ ਪੰਜਾਬ ਵਿਚ ਕੋਈ 27-28 ਸੌ ਹਨ । ਇਸ ਅਮੈਂਡਮੈਂਟ ਨਾਲ ਕੈਮਿਸਟਾਂ ਦੀਆਂ ਸਾਰੀਆਂ ਦੁਕਾਨਾਂ ਬੰਦ ਹੋ ਜਾਣਗੀਆਂ ਅਤੇ 1 ਦੁਕਾਨ 6 ਹਜ਼ਾਰ ਲੋਕਾਂ ਨੂੰ ਦਵਾਈਆਂ ਪ੍ਰੋਵਾਈਡ ਕਰਦੀ ਹੈ, ਇਸ ਤਰ੍ਹਾਂ ਦੁਕਾਨਾਂ ਬੰਦ ਹੋਣ ਨਾਲ ਲੋਕਾਂ ਨੂੰ ਦਵਾਈਆਂ ਨਹੀਂ ਮਿਲਣਗੀਆਂ । ਇਸ ਲਈ ਇਸ ਚੀਜ ਦਾ ਕੋਈ ਪ੍ਰਬੰਧ ਕੀਤਾ ਜਾਵੇ ਅਤੇ ਉਨ੍ਹਾਂ ਲੋਕਾਂ ਵਿਚ ਜਿਹੜੀ ਇਸ ਬਾਰੇ ਟੈਨਸ਼ਨ ਹੈ ਉਸ ਨੂੰ ਖਤਮ ਕੀਤਾ ਜਾਵੇ । ਕੈਮਿਸਟਾਂ ਦੇ ਬਚਿਆਂ ਨੂੰ ਸਰਟੀਫਿਕੇਟ ਦਿਤੇ ਜਾਣ ਅਤੇ ਉਨ੍ਹਾਂ ਨੂੰ ਇਹ ਕੰਮ ਕਰਦੇ ਰਹਿਣ ਦਿਤਾ ਜਾਵੇ ਤਾਕਿ 1981 ਤੋਂ ਬਾਅਦ ਕੈਮਿਸਟਾਂ ਦੀਆਂ ਦੁਕਾਨਾਂ ਬੰਦ ਨਾ ਹੋ ਜਾਣ । ਇਸ ਲਈ ਕੀ ਮਨਿਸਟਰ ਸਾਹਿਬ ਇਸ ਮਸਲੇ ਨੂੰ ਮੁੱਖ ਰੱਖਦੇ ਹੋਏ ਵਿਸ਼ਵਾਸ ਦਿਵਾਉਣਗੇ ਕਿ ਜਲਦੀ ਤੋਂ ਜਲਦੀ ਸੈਂਟਰਲ ਗੌਰਮਿੰਟ ਨਾਲ ਇਸ ਅਮੈਂਡਮੈਂਟ ਬਾਰੇ ਮਾਮਲਾ ਟੇਕ ਅੱਪ ਕਰਨਗੇ ਤਾਕਿ ਉਨ੍ਹਾਂ ਲੋਕਾਂ ਵਿਚ ਜਿਹੜੀ ਟੈਨਸ਼ਨ ਹੈ ਉਹ ਦੂਰ ਕੀਤੀ ਜਾ ਸਕੇ ।

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਜਵਾਬ ਵਿਚ ਅਰਜ਼ ਕੀਤੀ ਸੀ ਕਿ ਦਰਅਸਲ 1976 ਵਿਚ ਕੋਈ ਐਸੀ ਤਰਮੀਮ ਨਹੀਂ ਕੀਤੀ ਗਈ । ਇਹ 1948 ਦੇ ਵਿਚ ਫੈਸਲਾ ਕਰ ਲਿਆ ਗਿਆ ਸੀ ਕਿ ਕੈਮਿਸਟ ਸ਼ਾਪਸ ਸਿਰਫ ਕੁਆਲੀਫਾਈਡ ਰਜਿਸਟਰਡ ਆਦਮੀ ਹੀ ਰਨ ਕਰਨਗੇ । ਇਹ ਫੈਸਲਾ 1948 ਵਿਚ ਹੋਇਆ ਸੀ ਅਤੇ ਉਸ ਐਕਟ ਦੇ ਮੁਤਾਬਿਕ ਸਟੇਟਸ ਨੇ ਉਸ ਨੂੰ ਲਾਗੂ ਕਰਨਾ ਸੀ ਅਤੇ ਜਿਸ ਦਿਨ ਤੋਂ ਉਹ ਨੋਟੀਫਾਈ ਕਰਨ ਉਸ ਦਿਨ ਤੋਂ ਲਾਗੂ ਹੋਣਾ ਸੀ । ਪਰ ਇਸ ਸਾਰੇ ਸਮੇਂ ਦੇ ਵਿਚ ਉਹ ਲਾਗੂ ਨਹੀਂ ਹੋਇਆ । ਇਹ ਸੈਂਟਰਲ ਐਕਟ ਹੈ । ਹੁਣ 1976 ਦੇ ਵਿਚ ਸਰਕਾਰ ਨੇ ਇਹ ਦੇਖਿਆ ਕਿ ਸਟੇਟਸ ਨੇ ਇਸ ਪਰੋਵੀਜ਼ਨ ਨੂੰ ਨੋਟੀਫਾਈ ਨਹੀਂ ਕੀਤਾ ਅਤੇ ਲਾਗੂ ਨਹੀਂ ਕੀਤਾ ਅਤੇ ਇਸ ਨੂੰ ਲਾਗੂ ਕਰਨ ਬਾਰੇ ਕੋਈ ਤਾਰੀਖ ਨਿਸ਼ਚਿਤ ਨਹੀਂ ਕੀਤੀ ਤਾਂ ਉਨ੍ਹਾਂ ਨੇ 1976 ਵਿਚ ਤਰਮੀਮ ਕਰ ਦਿਤੀ ਕਿ ਅਗਰ ਸਟੇਟਸ ਨਾ ਨੋਟੀਫਾਈ ਕਰਨ ਤਾਂ 1976 ਦੀ ਅਮੈਂਡਮੈਂਟ ਅਨੁਸਾਰ 5 ਸਾਲਾਂ ਦੇ ਵਿਚ ਇਹ ਕਾਨੂੰਨ ਆਟੋਮੈਟੀਕਲੀ ਲਾਗੂ ਹੋ ਜਾਵੇਗਾ ਅਤੇ ਇਸ ਤਰ੍ਹਾਂ ਇਹ 1981 ਵਿਚ ਲਾਗੂ ਹੋਣਾ ਹੈ । 5 ਸਾਲ ਦਾ ਸਮਾਂ ਇਸ ਐਕਟ ਦੇ ਵਿਚ ਪਰੋਵਾਈਡ ਕਰ ਦਿਤਾ ਤਾਕਿ ਇਨ੍ਹਾਂ 5 ਸਾਲਾਂ ਦੇ ਦੌਰਾਨ ਜਿਹੜੇ ਦੁਕਾਨਦਾਰ ਹਨ, ਜਿਹੜੇ ਇਸ ਪਰੋਵੀਜ਼ਨ ਵਿਚ ਆਉਂਦੇ ਹਨ, ਉਹ ਆਪਣਾ ਇੰਤਜ਼ਾਮ ਕਰ ਲੈਣ । ਨਾਲ ਦੇ ਨਾਲ ਹੀ ਇਕ ਹੋਰ ਤਰਮੀਮ ਦੇ ਰਾਹੀਂ ਜਿਹੜੇ ਲੋਕ ਇਸ ਪਰੋਵੀਜ਼ਨ ਦੇ ਵਿਚ ਆਉਂਦੇ ਹਨ ਅਕਾਰਡਿੰਗ ਟੂ ਦੀ ਐਗਜ਼ਿਸਟਿੰਗ ਪਰੋਵੀਜ਼ਨ ਉਨ੍ਹਾਂ ਨੂੰ ਵੀ ਮੌਕਾ ਦਿਤਾ ਗਿਆ ਕਿ ਉਹ ਆਪਣੇ ਆਪ ਨੂੰ ਰਜਿਸਟਰ ਕਰਵਾ ਸਕਦੇ ਹਨ । 31 ਅਗਸਤ, 1978 ਤੱਕ ਉਨ੍ਹਾਂ ਦੀ ਰਜਿਸਟਰੇਸ਼ਨ ਹੋਣੀ ਸੀ । ਜਿਤਨੀਆਂ ਮੌਜੂਦਾ ਕੈਮਿਸਟਾਂ ਦੀਆਂ ਐਪਲੀਕੇਸ਼ਨਜ਼ ਆਈਆਂ ਹਨ ਔਰ ਜੋ ਇਲਜੀਬਲ ਹਨ ਉਨ੍ਹਾਂ ਦੀ ਰਜਿਸਟਰੇਸ਼ਨ ਹੋ ਗਈ ਹੈ । ਹੁਣ 5 ਸਾਲ ਦੇ ਸਮੇਂ ਵਿਚ ਉਨ੍ਹਾਂ ਨੂੰ ਯੋਗਤਾਵਾਂ ਆਦਿ ਪੂਰੀਆਂ ਕਰ ਲੈਣੀਆਂ ਹਨ ਤਾਕਿ ਉਹ ਕੁਆਲੀਫਾਈਡ ਹੋ ਜਾਣ । ਪੰਜਾਬ ਸਰਕਾਰ ਨੂੰ ਅਤੇ ਕੇਂਦਰੀ ਸਰਕਾਰ ਨੂੰ ਵੀ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ । ਅਸੀਂ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਸੀਟਾਂ ਕਾਲਜਾਂ ਵਿਚ ਫਾਰਮਿਸਟਾਂ ਦੀਆਂ ਵਧਾ ਦਿੱਤੀਆਂ ਜਾਣ ਅਤੇ ਗੌਰਮਿੰਟ ਆਫ ਇੰਡੀਆ ਨੂੰ ਵੀ ਇਸ ਬਾਰੇ ਅਪਰੋਚ ਕੀਤਾ ਜਾਵੇਗਾ ।

**ਸ੍ਰੀ ਸਪੀਕਰ** : ਹੁਣ ਫਾਈਨੈਂਸ ਮਨਿਸਟਰ ਸਾਹਿਬ ਸਟੇਟਮੈਂਟ ਦੇਣਗੇ ।

**ਮਾਸਟਰ ਚੰਦ ਸਿੰਘ** : ** ** **

**Mr. Speaker** : This is no point of order Chopra Sahib, please take you seat. I disallow it.

**ਮਾਸਟਰ ਚੰਦ ਸਿੰਘ** : ** ** **

**ਸ੍ਰੀ ਸਪੀਕਰ** : ਚੋਪੜਾ ਸਾਹਿਬ, ਇਹ ਕੋਈ ਤਰੀਕਾ ਨਹੀਂ ਹੈ । ਇਸ ਕਿਸਮ ਦੇ ਮਸਲੇ ਉਤੇ ਰੌਸ਼ਨੀ ਪਾਉਣ ਦਾ ਹੋਰ ਕਈ ਤਰੀਕੇ ਹਨ । ਤੁਸੀਂ ਡਾਂਗ ਸਾਹਿਬ ਨੂੰ ਪੁੱਛ ਲਵੋ, ਉਹ ਤੁਹਾਨੂੰ ਦੱਸ ਦੇਣਗੇ । (ਵਿਘਨ) ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । I disallow it. ਤੁਸੀਂ ਬੈਠੋ ਜੀ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਤੁਸੀਂ ਐਫ. ਐਮ. ਸਾਹਿਬ ਨੂੰ ਕਿਹਾ ਹੈ ਕਿ ਉਨ੍ਹਾਂ ਨੇ ਕੋਈ ਸਟੇਟਮੈਂਟ ਦੇਣੀ ਹੈ । (ਵਿਘਨ) ਇਹ ਏਜੰਡੇ ਦੇ ਮੁਤਾਬਿਕ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਮੈਨੂੰ ਇਹ ਅੱਜ ਹੀ ਮਿਲੀ ਹੈ । (ਵਿਘਨ)

**ਸਰਦਾਰ ਉਮਰਾਓ ਸਿੰਘ** : ਇਸ ਬਾਰੇ ਮੈਂਬਰਾਂ ਨੂੰ ਵੀ ਪਤਾ ਲੱਗਣਾ ਚਾਹੀਦਾ ਹੈ ਕਿ ਉਨ੍ਹਾਂ ਨੇ ਕੋਈਂ ਸਟੇਟਮੈਂਟ ਦੇਣੀ ਹੈ । (ਵਿਘਨ)

**ਸ੍ਰੀ ਸਪੀਕਰ** : ਕੋਈ ਐਸੇ ਮਸਲੇ ਆ ਜਾਂਦੇ ਹਨ, ਜਿਨ੍ਹਾਂ ਦੇ ਬਾਰੇ ਇਹ ਪਰੋਵੀਜ਼ਨ ਰੱਖੀ ਹੋਈ ਹੈ ਅਤੇ ਉਸ ਦੇ ਮਤਾਹਿਤ ਹੀ ਐਫ. ਐਮ. ਸਾਹਿਬ ਨੂੰ ਕਾਲ ਅਪਾਨ ਕੀਤਾ ਹੈ ।

---

## STATEMENT BY THE FINANCE MINISTER RE. SIXTH FIVE YEAR PLAN OF THE STATE.

**Finance Minister (Sardar Balwant Singh)** : With your permission, Sir, I beg to rise to make a statement on the State's Sixth Five Year Plan 1978-83.

The Council of Ministers at its meeting held on 11th September, 1978 considered and approved the Memorandum on the Sixth Five Year Plan put up by the Department of Planning. The Draft Memorandum had earlier been considered and approved by the State Planning Board only yesterday. Specifically, the Council of Ministers approved the following .—

(i) the resources estimates and their underlying assumptions;

(ii) the total Plan outlay and its distribution among the various Heads of Development;

(iii) the main thrust of the development programmes of the individual sectors;

---

**Expunged as orderded by the Chair.

[Finance Minister]

(iv) the principal physical targets for 1982-83; and

(v) the list and content of the documents to be submittted to the Planning Commission.

**Resources Estimates**

2. The approved resources estimates for the Sixth Five Year Plan (1978-83) are of the order of Rs. 1641 crores.

**Outlay**

3. The total Plan outlay has been set at Rs. 1679 crores, Rs. 260 crores in the current year (1978-79) and Rs. 1419 crores for the next four years (1979-83). The distribution of outlay among different Heads has been approved. These are given in my statement which I am laying on the *Table of the House. The actuals for 1974-78 are also given in my statement by way of comparison.

4. Before the Plan is finalised, the estimated resources and the projected outlays will be fully brought into balance.

Priority Programmes

5. The Plan has been so conceived as to lay the basis for the realisation of the goal of developing Punjab into a Model State during the next ten years. To this end, the main thrust of the Plan is towards :

(i) accelerated growth with minimum 7 per cent per annum;

With great satisfaction I would like to announce in this House that this growth rate of 7 percent per annum has been achieved.

(Thumping)

This growth rate has been achieved in Asia only by Korea and Taiwan, in Europe only by Greece, in the Middle East by....

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਇਹ ਪੰਜਾਬੀ ਵਿਚ ਬੋਲਣ ਜੀ, ਅੰਗ੍ਰੇਜ਼ੀ ਦੀ ਸਮਝ ਨਹੀਂ ਆਉਂਦੀ। (ਵਿਘਨ) (ਹਾਸਾ)

**ਵਿੱਤ ਮੰਤਰੀ** : ਮੈਂ ਇਸ ਦੀ ਮੁਆਫੀ ਮੰਗਦਾ ਹਾਂ ਜੀ।

The growth rate is projected at 7 percent as compared to 4.3 percent of the All India Plan.

(ii) diversification, both between agriculture and the rest of the economy and within agriculture itself; (iii) fuller employment; (iv) narrowed gap between the rural and urban areas in the matter of health, education and other social services; and uplift of the backward areas, and the welfare of the scheduled and backward classes and the other down-trodden section of the society. The Council of Ministers approved the basic approach and the detailed

*Placed in the Library.

programme, worked out by the Planning Department in consultation with the Administrative Departments for the realisation of these objectives.

**Physical Targets**

6. The production and other physical targets approved by the Council of Ministers for 1982-83 are given in Annexures A and B to the statement. These are also placed on the *Table of the House.

**Submission of Documents**

7. The Council of Ministers approved that the basic Plan document to be forwarded to the Planning Commission may include the following :—

(i) Planning procedure adopted by the state;

(ii) Resources estimates;

(iii) Distribution of outlays;

iv) Salient features of the Plan; and

(v) Principal physical targets.

8. The Council of Ministers also approved that a document listing the approved detailed schemes under different development Heads (may also be prepared.

9. These documents will be laid on the Table of the House as soon as possible.

**ਸ਼੍ਰੀ ਹੰਸ ਰਾਜ ਸ਼ਰਮਾ** : ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਤੁਹਾਡੀ ਮਾਰਫਤ ਵਿੱਤ ਮੰਤਰੀ ਸਾਹਿਬ ਨੂੰ ਕਿ ਆਇਆ ਉਹ ਪਿਛਲੀ ਪਰੰਪਰਾ ਦੇ ਮੁਤਾਬਕ ਜਦੋਂ ਫਾਈਨਲੀ ਡਾਕੂਮੈਂਟ ਕੈਬਨਿਟ ਤੋਂ ਐਪਰੂਵ ਹੋ ਜਾਂਦਾ ਹੈ ਤਾਂ ਉਹ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਆਪਣੀ ਰਾਇ ਦੇਣ ਦਾ ਮੌਕਾ ਦੇਣਗੇ ? ਇਸ ਦੇ ਨਾਲ, ਸਪੀਕਰ ਸਾਹਿਬ, ਅੱਛੀਆਂ ਸੁਜੈਸ਼ਨਜ਼ ਵੀ ਆ ਸਕਦੀਆਂ ਹਨ ਔਰ ਸ਼ਾਇਦ ਇਹ ਉਨ੍ਹਾਂ ਸੁਜੈਸ਼ਨਜ਼ ਨੂੰ ਪਸੰਦ ਕਰਨ ?

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਸਪੀਕਰ ਸਾਹਿਬ, ਮੈਂ ਫਾਈਨਾਂਸ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਜਿੰਨਾ ਇਨ੍ਹਾਂ ਨੇ ਰਿਸੋਰਸਿਜ਼ ਅਜ਼ਿਊਮ ਕੀਤਾ ਹੈ ਅਤੇ ਉਨ੍ਹਾਂ ਦੇ ਵਿਚੋਂ ਵਰਲਡ ਬੈਂਕਾਂ ਕੋਲੋਂ ਇਹ ਪੈਸਾ ਸਮਝਦੇ ਹਨ ਕਿ ਮਿਲ ਜਾਵੇਗਾ ਉਹ ਕਿੰਨਾ ਅਜ਼ਿਊਮ ਕੀਤਾ ਹੈ ਔਰ ਉਸ ਦੇ ਵਿਚ ਕਿੰਨਿਆਂ ਦੇ ਫਰਮ ਐਗਰੀਮੈਂਟਸ ਹੋ ਗਏ ਹਨ ? ਜੇ ਐਗਰੀਮੈਂਟਸ ਹੋ ਗਏ ਹਨ ਤਾਂ ਉਨ੍ਹਾਂ ਦੇ ਵਿਚ ਜੋ ਟਰਮਜ਼ ਐਂਡ ਕੰਡੀਸ਼ਨਜ਼ ਹਨ ਕੀ ਉਹ ਵੀ ਸਦਨ ਦੀ ਮੇਜ ਤੇ ਰਖਣਗੇ ?

*Placed in the Library.

ਵਿੱਤ ਮੰਤਰੀ : ਸਰ, ਪਹਿਲਾਂ ਸਪੈਸ਼ਲ ਅਸਿਸਟੈਂਸ ਫਾਰ ਆਈ.ਡੀ.ਏ. (ਵਰਲਡ ਬੈਂਕ) ਪ੍ਰੋਜੈਕਟਸ ਦਾ 60 ਕਰੋੜ ਰੁਪਿਆ ਅਜ਼ਿਊਮ ਕੀਤਾ ਹੈ ਔਰ ਇਨ੍ਹਾਂ 60 ਕਰੋੜ ਰੁਪਏ ਵਿਚੋਂ 23 ਕਰੋੜ ਰੁਪਏ ਮਿਲੇ ਹਨ । 160 ਮਿਲੀਅਨ ਡਾਲਰ ਇਰੀਗੇਸ਼ਨ ਐਂਡ ਫਲੱਡ ਕੰਟਰੋਲ ਦਾ ਹੈ । ਉਸ ਦੇ ਵਾਸਤੇ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਜਦੋਂ ਯੂ. ਐਸ. ਏ. ਆਪਣੀਆਂ ਅੱਖਾਂ ਦੇ ਇਲਾਜ ਦੇ ਲਈ ਗਿਆ ਸੀ ਤਾਂ ਮੈਨੂੰ ਰਾਹ ਵਿਚ ਲੰਡਨ ਵਰਲਡ ਬੈਂਕ ਵਾਲਿਆਂ ਨਾਲ ਗਲ ਬਾਤ ਕਰਨ ਦਾ ਮੌਕਾ ਮਿਲ ਗਿਆ । ਮੈਨੂੰ ਦਸਿਆ ਗਿਆ । 160 ਮਿਲੀਅਨ ਡਾਲਰਜ਼ ਵਿਚੋਂ 120 ਮਿਲੀਅਨ ਡਾਲਰਜ਼ ਮਨਜ਼ੂਰ ਹਨ ਅਤੇ ਬਾਕੀ ਦੇ 40 ਮਿਲੀਅਨ ਡਾਲਰਜ਼ ਦਾ ਕੁਝ ਝਗੜਾ ਸੀ ਔਰ ਉਸ ਵਾਸਤੇ ਕੁਝ ਹੋਰ ਫੈਕਟਸ ਮੰਗੇ ਗਏ ਹਨ ਜਿਹੜੇ ਕਿ ਅਸੀਂ ਭੇਜ ਦੇਵਾਂਗੇ । ਮੈਨੂੰ ਉਮੀਦ ਹੈ ਕਿ ਇਰੀਗੇਸ਼ਨ ਐਂਡ ਫਲੱਡ ਕੰਟਰੋਲ ਦਾ ਜੋ ਪੈਸਾ ਹੈ ਉਹ ਵੀ ਸਾਨੂੰ ਮਿਲ ਜਾਵੇਗਾ । ਫਿਰ ਸਾਡੇ ਕੋਲ ਕੰਡੀ ਏਰੀਆ ਹੁਸ਼ਿਆਰਪੁਰ ਵਿਚ ਇਕ ਪ੍ਰੋਜੈਕਟ ਹਾਰਟੀਕਲਚਰ, ਫਾਰੈਸਟੇਸ਼ਨ ਅਤੇ ਫਲੱਡ ਕੰਟਰੋਲ ਦੇ ਬਾਰੇ ਹੈ ਉਹ ਵੀ ਕੇਸ ਚਲ ਰਿਹਾ ਹੈ। ਸਪੀਕਰ ਸਾਹਿਬ, ਮੈਨੂੰ ਇਹ ਦੱਸ ਕੇ ਬੜੀ ਖ਼ੁਸ਼ੀ ਹੁੰਦੀ ਕਿ ਇਹ ਪਹਿਲੀ ਦਫਾ ਹੈ ਜਦੋਂ ਪੰਜਾਬ ਦੀ, ਇਹ ਜਿਹੜੀ ਇੰਟਰ ਨੈਸ਼ਨਲ ਕਰੈਡਿਟ ਏਜੰਸੀ ਹੈ, ਉਸ ਦੀ ਇਹ ਬੜੀ ਭਾਰੀ ਮਦਦ ਕਰ ਰਹੀ ਹੈ। ਜਿਸ ਦਾ ਰੇਟ ਆਫ ਇਨਟਰੱਸਟ 1% ਹੈ ਅਤੇ ਜਿਸ ਦੀ ਵਾਪਸੀ 25 ਸਾਲਾਂ ਵਿਚ ਹੋਣੀ ਹੈ ਜਿਹੜਾ ਉਹ ਸਾਨੂੰ ਲੋਨ ਦੇਵੇਗੀ, ਜਿਹੜਾ ਪੰਜਾਬ ਦੀ ਸਰਕਾਰ ਨੇ ਹਾਸਲ ਕਰਨਾ ਹੈ । (ਵਿਘਨ) (ਥੰਪਿੰਗ)

ਸਰਦਾਰ ਉਮਰਾਓ ਸਿੰਘ: ਸਪੀਕਰ ਸਾਹਿਬ, ਕੰਡੀਸ਼ਨਜ਼ ਵੀ ਇਥੇ ਲੇ ਡਾਊਨ ਕਰਵਾਓ ਜੀ ।

ਮੰਤਰੀ : ਸਪੀਕਰ ਸਾਹਿਬ, ਪ੍ਰੋਜੈਕਟ-ਵਾਈਜ਼ ਹੈ ਇਹ । ਜੇ ਇਹ ਚਾਹੁਣ ਤਾਂ ਹਰ ਪ੍ਰੋਜੈਕਟ ਨੂੰ ਅਸੀਂ ਡਿਸਕਸ ਕਰਨ ਵਾਸਤੇ ਤਿਆਰ ਹਾਂ ।

ਕਾਮਰੇਡ ਸੱਤ ਪਾਲ ਡਾਂਗ: ਸਪੀਕਰ ਸਾਹਿਬ, ਜਿਹੜਾ ਪੈਸਾ ਮਿਲ ਚੁੱਕਾ ਹੈ, ਫਰਮ ਐਗਰੀਮੈਂਟਸ ਹੋ ਚੁੱਕੇ ਹਨ ਉਨ੍ਹਾਂ ਦੀਆਂ ਜਿਹੜੀਆਂ ਟਰਮਜ਼ ਐਂਡ ਕੰਡੀਸ਼ਨਜ਼ ਹਨ ਉਹ ਵੀ ਸਦਨ ਦੀ ਮੇਜ਼ ਤੇ ਐਜ਼ ਏ ਪਾਰਟ ਆਫ ਦਿਸ ਡਾਕੂਮੈਂਟ ਲੇ ਹੋਣੀਆਂ ਚਾਹੀਦੀਆਂ ਹਨ ।

ਮੰਤਰੀ: ਸਾਨੂੰ ਕੋਈ ਇਤਰਾਜ਼ ਨਹੀਂ ਜੀ ।

ਚੌਧਰੀ ਬਲਰਾਮ ਜਾਖੜ: ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਮੈਂ ਵਿਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਲੈਨ ਵਾਸਤੇ ਡਿਸਕਸ਼ਨ ਕਰਾਉਣਗੇ ਜਾਂ ਨਹੀਂ ?

ਮੰਤਰੀ: ਅਗੇ, ਸਪੀਕਰ ਸਾਹਿਬ, ਪਲੈਨ ਤੇ ਡਿਸਕਸ਼ਨ ਤਾਂ ਕਦੇ ਨਹੀਂ ਹੋਈ ਪਰ ਅਸੀਂ ਤਿਆਰ ਹਾਂ ।

---

## PAPER LAID ON THE TABLE FO THE HOUSE

**Industries Minister (Shri Balramji Dass Tandon)** : —Sir, I beg to lay on the Table of the House the Report of the Commission of Inquiry together with the Memorandum of the action taken thereon, as required under section 3(4) of the Commissions of Inquiry Act, 1952.

## MOTION UNDER RULE 77

**Sardar Umrao Singh (Nakoder)** : Sir, I beg to move—

That the situation created by the recent floods in the State be taken into consideration.

ਸਪੀਕਰ ਸਾਹਿਬ, ਇਸ ਸਾਲ ਪੰਜਾਬ ਵਿਚ ਜਿੰਨਾ ਫਲੱਡਜ਼ ਦੇ ਨਾਲ ਨੁਕਸਾਨ ਹੋਇਆ ਹੈ ਤੁਹਾਡੀ ਮਿਹਰਬਾਨੀ ਦੇ ਨਾਲ (ਵਿਘਨ) ਤੁਸੀਂ ਇਜਾਜ਼ਤ ਦਿੱਤੀ ਹੈ ਡਿਸਕਸ਼ਨ ਵਾਸਤੇ । ਹਾਊਸ ਦੇ ਮੈਂਬਰ ਸਾਹਿਬਾਨ ਆਪਣੇ ਵਿਚਾਰ ਇਸ ਦੇ ਮੁਤੱਲਕ ਰੱਖ ਲੈਣ, ਇਸ ਦੇ ਲਈ ਤੁਹਾਡੀ ਮਿਹਰਬਾਨੀ ਹੋਈ ਹੈ । ਮੇਰੀ ਇਹ ਪੁਖਤਾ ਰਾਇ ਹੈ ਕਿ ਜਿੰਨੇ ਵੀ ਫਲੱਡਜ਼ ਆਏ ਹਨ ਅਗਰ ਸਰਕਾਰ ਵਲੋਂ ਪਹਿਲਾਂ ਤੋਂ ਹੀ ਫਲੱਡਜ਼ ਨੂੰ ਰੋਕਣ ਵਾਸਤੇ ਇੰਤਜ਼ਾਮ ਕੀਤੇ ਜਾਂਦੇ ਤਾਂ ਜਿੰਨਾ ਵੀ ਨੁਕਸਾਨ ਹੋਇਆ ਹੈ ਉਸ ਤੋਂ ਪੰਜਾਬ ਨੂੰ ਬਚਾਇਆ ਜਾ ਸਕਦਾ ਸੀ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਕ ਪੰਜਾਬ ਫਲੱਡ ਕੰਟਰੋਲ ਬੋਰਡ ਬਣਾਇਆ ਹੈ ਜਿਹੜਾ ਕਿ ਹਾਈ ਲੈਵਲ ਬੋਰਡ ਬਣਾਇਆ ਹੈ ਅਤੇ ਜਿਸ ਦੇ ਮੁੱਖ ਮੰਤਰੀ ਸਾਹਿਬ ਆਪ ਚੇਅਰਮੈਨ ਹਨ, ਚੀਫ਼ ਇੰਜੀਨੀਅਰਜ਼, ਇੰਜੀਨੀਅਰਜ਼, ਮਨਿਸਟਰ ਸਾਹਿਬਾਨ ਅਤੇ ਕਈ ਐਮ ਅਲ. ਏ. ਸਹਿਬਾਨ ਵੀ ਉਸ ਦੇ ਮੈਂਬਰ ਹਨ । ਜਦੋਂ ਮੁਖ ਮੰਤਰੀ ਸਾਹਿਬ ਆਪਣਾ ਜ਼ਵਾਬ ਦੇਣ ਤਾਂ ਉਸ ਦੇ ਵਿਚ ਇਹ ਦੱਸਣ ਕਿ ਉਸ ਦੀਆਂ ਕਿੰਨੀਆਂ ਮੀਟਿੰਗਾਂ ਪਿਛਲੇ ਸਾਲ ਔਰ ਇਸ ਸਾਲ ਹੋਈਆਂ ਹਨ । ਇਸ ਦੇ ਬਾਰੇ ਚੀਫ ਮਨਿਸਟਰ ਸਾਹਿਬ ਜ਼ਰੂਰ ਰੋਸ਼ਨੀ ਪਾਉਣ। ਮੇਰੀ ਇਤਲਾਹ ਦੇ ਮੁਤਾਬਿਕ ਉਸ ਪੰਜਾਬ ਫਲੱਡ ਕੰਟਰੋਲ ਬੋਰਡ ਦੀ ਕੋਈ ਮੀਟਿੰਗ ਨਹੀਂ ਹੋਈ । ਇਸ ਤੋਂ, ਸਪੀਕਰ ਸਾਹਿਬ, ਪਤਾ ਲਗਦਾ ਹੈ ਕਿ ਫਲੱਡ ਦੇ ਮੁਤੱਲਕ ਸਰਕਾਰ ਬਿਲਕੁਲ ਤਿਆਰ ਨਹੀਂ ਸੀ ਹਾਲਾਂਕਿ ਇਹ ਚੀਜ਼ ਸਾਰਿਆਂ ਨੂੰ ਪਤਾ ਹੈ ਕਿ ਐਤਕੀ ਹੈਵੀ ਰੇਨਜ਼ ਫੋਰ ਕਾਸਟ ਕੀਤੀਆਂ ਗਈਆਂ ਸਨ ਔਰ ਇਸ ਦੇ ਬਾਰੇ ਬੜਾ ਚਰਚਾ ਸੀ। ਮੈਨੂੰ ਸਮਝ ਨਹੀਂ ਆਉਂਦੀ ਕਿ ਪੰਜਾਬ ਸਰਕਾਰ ਨੇ ਜਾਂ ਇਸ ਦੀ ਏਜੰਸੀ ਨੇ ਆਪਣੇ ਕੰਨ ਇਸ ਹੈਵੀ ਰੇਨਜ਼ ਦੇ ਬਾਰੇ ਜੋ ਫੋਰ ਕਾਸਟ ਕੀਤੀ ਗਈ ਸੀ ਕਿਉਂ ਬੰਦ ਰੱਖੇ । ਜੇ ਇਨ੍ਹਾਂ ਨੇ ਆਪਣੇ ਕੰਨ ਬੰਦ ਨਹੀਂ ਰਖੇ ਅਤੇ ਇਨ੍ਹਾਂ ਨੂੰ ਪਤਾ ਸੀ ਤਾਂ ਕਿਉਂ ਨਹੀਂ ਜਿੰਨੇ ਪ੍ਰੀਵੇਂਨਟਿਵ ਮਈਅਰਜ਼ ਇਨ੍ਹਾਂ ਨੂੰ ਲੈਣੇ ਚਾਹੀਦੇ ਸੀ, ਉਹ ਲਏ । ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਫਲੱਡ ਕੰਟਰੋਲ ਬੋਰਡ ਦੀ ਕੋਈ ਮੀਟਿੰਗ ਨਹੀਂ ਹੋਈ ਜਿਸ ਦੇ ਵਿਚ ਕਿ ਕੋਈ ਵਿਚਾਰ ਕੀਤਾ ਜਾਂਦਾ । ਔਰ ਦੂਸਰੀ ਚੀਜ਼ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਹਰ ਸਾਲ ਫਲੱਡ ਰਿਲੀਫ ਟਰੇਨਿੰਗ ਕੈਂਪ ਇਕ ਲਗਾਇਆ ਜਾਂਦਾ ਰਿਹਾ ਹੈ ਜਿਸ ਦੇ ਵਿਚ ਸਾਡੇ ਸਰਕਾਰੀ ਕਰਮਚਾਰੀ ਇਹ ਟਰੇਨਿੰਗ ਲੈਂਦੇ ਹਨ ਕਿ ਪਾਣੀ ਵਿਚ ਘਿਰੇ ਹੋਏ ਆਦਮੀ ਨੂੰ ਕਿਵੇਂ ਕਢਣਾ ਹੈ ਅਤੇ ਉਸ ਵਿਚ ਉਨ੍ਹਾਂ ਨੂੰ ਬੋਟਿੰਗ ਵਗੈਰਾ ਦੀ ਟਰੇਨਿੰਗ ਦਿਤੀ ਜਾਂਦੀ ਹੈ । ਇਹ ਟਰੇਨਿੰਗ ਰੋਪੜ ਦੇ ਕੋਲ ਜਿਹੜਾ ਪੌਂਡ ਹੈ ਉਥੇ ਦਿੱਤੀ ਜਾਂਦੀ ਹੈ ਅਤੇ ਅਮੂਮਨ ਉਥੇ ਹੀ ਇਸ ਦੀ ਟਰੇਨਿੰਗ ਦੇ ਲਈ ਕੈਂਪ ਲਗਾਇਆ ਜਾਂਦਾ ਸੀ ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਨਾ ਹੀ ਪਿਛਲੇ ਸਾਲ ਅਤੇ ਨਾ ਹੀ ਇਸ ਸਾਲ ਕੋਈ ਕੈਂਪ ਲਗਾਇਆ ਹੈ ਜਿਸ ਦਾ ਨਤੀਜਾ ਇਹ ਹੋਇਆ ਕਿ ਪੰਜਾਬ ਸਰਕਾਰ ਦੇ ਕਰਮਚਾਰੀ ਇਹ ਜੋ ਫਲੱਡ ਆਏ ਹਨ ਉਸ ਦੇ ਵਿਚ ਲੋਕਾਂ ਦੀ ਸਹਾਇਤਾ ਵਾਸਤੇ ਆਪਣਾ ਕੋਈ ਹਿੱਸਾ ਨਹੀਂ ਪਾ ਸਕੇ ਔਰ ਹਰ ਕੰਮ ਵੇਲੇ ਪੰਜਾਬ ਸਰਕਾਰ ਨੂੰ

[ਸਰਦਾਰ ਉਮਰਾਓ ਸਿੰਘ ]

ਆਰਮੀ ਦੀ ਮੱਦਦ ਲੈਣੀ ਪਈ । ਅਗਰ, ਸਪੀਕਰ ਸਾਹਿਬ, ਵਕਤ ਸਿਰ ਆਰਮੀ ਨਾ ਪਹੁੰਚਦੀ ਤਾਂ ਪੰਜਾਬ ਦੇ ਲੋਕਾਂ ਦਾ ਹੋਰ ਵੀ ਬਹੁਤ ਜ਼ਿਆਦਾ ਨੁਕਸਾਨ ਹੁੰਦਾ ।

ਫਿਰ ਸਿਰਫ ਇਹੀ ਦੋ ਗੱਲਾਂ ਨਹੀਂ ਜਿਹੜੀਆਂ ਅਗੇ ਹੁੰਦੀਆਂ ਰਹੀਆਂ ਔਰ ਐਤਕੀ ਨਹੀਂ ਹੋਈਆਂ, ਇਸ ਤੋਂ ਇਲਾਵਾ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਕ ਸਰਕਾਰ ਦਾ ਇਹ ਹੁਕਮ ਹੈ ਜਿੰਨੇ ਵੀ ਬੰਨ੍ਹ ਬਣਨ ਉਨ੍ਹਾਂ ਉਤੇ ਇਨਸਪੈਕਸ਼ਨ ਹੋਵੇ । ਡਿਪਟੀ ਕਮਿਸ਼ਨਰ, ਚੀਫ਼ ਇੰਜੀਨੀਅਰਜ਼ ਵਗੈਰਾ ਪਿਛਲੇ ਸਾਲਾਂ ਵਿਚ ਇਨ੍ਹਾਂ ਦੀ ਇਨਸਪੈਕਸ਼ਨ ਕਰਦੇ ਸਨ ਪਰ ਮੇਰੀ ਇਤਲਾਹ ਹੈ ਕਿ ਐਤਕੀ ਨਾ ਕੋਈ ਰੋਪੜ ਦੇ ਇਲਾਕੇ ਵਿਚ ਅਤੇ ਨਾ ਹੀ ਲੁਧਿਆਣੇ ਦੇ ਇਲਾਕੇ ਵਿਚ ਜਾਂ ਇਸੇ ਤਰ੍ਹਾਂ ਪੰਜਾਬ ਦੇ ਹੋਰ ਬਹੁਤ ਸਾਰੇ ਇਲਾਕਿਆਂ ਵਿਚ ਕੋਈ ਇਨਸਪੈਕਸ਼ਨ ਕੀਤੀ ਗਈ ਹੈ । ਇਹ ਇਨਸਪੈਕਸ਼ਨ ਮਈ, ਜੂਨ ਦੇ ਮਹੀਨਿਆਂ ਵਿਚ ਹੁੰਦੀ ਸੀ ਤਾਂ ਕਿ ਇਹ ਦੇਖਿਆ ਜਾਵੇ ਕਿ ਜਿਥੇ ਜਿਥੇ ਮਿੱਟੀ ਖੁਰ ਗਈ ਹੈ ਜਾਂ ਜਿਥੇ ਜਿਥੇ ਮਿਟੀ ਦੀ ਹੋਰ ਲੋੜ ਹੈ ਉਥੇ ਉਸ ਦੀ ਲੋੜ ਪੂਰੀ ਕੀਤੀ ਜਾ ਸਕੇ, ਰੀਇਨਫੋਰਸਮੈਂਟ ਕੀਤੀ ਜਾਵੇ । ਇਸ ਇਨਸਪੈਕਸ਼ਨ ਦੇ ਬਾਅਦ ਡੀ. ਸੀ. ਇਕ ਨੋਟ ਸਰਕਾਰ ਨੂੰ ਭੇਜਦਾ ਹੈ ਕਿ ਮੈਂ ਇਹ ਇਨਸਪੈਕਸਨ ਕੀਤੀ ਹੈ ਅਤੇ ਇਸ ਬੰਨ੍ਹ ਦੀ ਕੰਡੀਸ਼ਨ ਠੀਕ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦੇ ਨੋਟਿਸ ਵਿਚ, ਸਰਕਾਰ ਦੇ ਨੋਟਿਸ ਵਿਚ ਕਿਹੜੇ ਕਿਹੜੇ ਡਿਪਟੀ ਕਮਿਸ਼ਨਰਾਂ ਨੇ ਰਿਪੋਰਟਾਂ ਲਿਆਉਂਦੀਆਂ ਹਨ । ਜਿਨ੍ਹਾਂ ਨੇ ਰਿਪੋਰਟਾਂ ਨਹੀਂ ਭੇਜੀਆਂ ਉਨ੍ਹਾਂ ਦੇ ਖਿਲਾਫ ਇਨ੍ਹਾਂ ਨੇ ਕੀ ਯੋਗ ਕਾਰਵਾਈ ਕੀਤੀ ਹੈ । ਜੇ ਉਨ੍ਹਾਂ ਨੇ ਰਿਪੋਰਟਾਂ ਨਹੀਂ ਭੇਜੀਆਂ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਅਫਸਰਾਂ ਨੇ ਪੰਜਾਬ ਦੇ ਲੋਕਾਂ ਨਾਲ ਇਕ ਬੜਾ ਭਾਰੀ ਧੱਕਾ ਕੀਤਾ ਹੈ ਔਰ ਉਸ ਦੀ ਸਜ਼ਾ ਪੰਜਾਬ ਦੇ ਲੋਕਾਂ ਨੂੰ ਨਹੀਂ ਬਲਕਿ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੈਂ ਅਗੇ ਕਿਹਾ ਹੈ ਕਿ ਜਿਹੜੇ ਪ੍ਰੀਵੈਨਟਿਵ ਮਯੀਅਰਜ਼ ਲੈਣੇ ਚਾਹੀਦੇ ਸਨ, ਉਹ ਨਹੀਂ ਲਏ ਗਏ ਜਿਸ ਕਾਰਨ ਹੜ੍ਹ ਆਏ ਹਨ । ਜਿਹੜੇ ਹੜ੍ਹ ਆਏ ਹਨ ਉਹ ਇਸ ਕਰਕੇ ਆਏ ਹਨ ਕਿ ਡਰੇਨੇਜ ਦਾ ਪ੍ਰਬੰਧ ਨਹੀਂ ਸੀ, ਪਾਣੀ ਦੇ ਨਿਕਾਸ ਦਾ ਪ੍ਰਬੰਧ ਨਹੀਂ ਸੀ । ਪਾਣੀ ਦੇ ਨਿਕਾਸ ਵਲ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ ।

ਸਪੀਕਰ ਸਾਹਿਬ, ਮੈਂ ਅਗੇ ਚੱਲ ਕੇ ਦਸਾਂਗਾ ਕਿ ਕਿਨੀਆਂ ਕੰਪਲੇਂਟਾਂ ਮਹਿਕਮੇ ਵਿਚ ਆਈਆਂ ਅਤੇ ਕਿਨੇ ਲਖਾਂ ਰੁਪਏ ਦੇ ਗਬਨ ਹੋਏ ਔਰ ਸਰਕਾਰ ਦੇ ਨੋਟਿਸ ਵਿਚ ਵੀ ਆਇਆ । ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ 2 ਸਾਲ ਹੋਏ ਇਕ ਹਾਈ ਲੈਵਲ ਕਮੇਟੀ ਬਣੀ ਸੀ ਕਿ ਫਲਡਜ਼ ਦੀ ਰੋਕਥਾਮ ਕਿਸ ਤਰ੍ਹਾਂ ਕੀਤੀ ਜਾਏ । ਇਸ ਦਾ ਚੇਅਰਮੈਨ ਸ੍ਰੀ ਉਪਲ ਸੀ । ਉਹ ਪੰਜਾਬ ਦਾ ਹੀ ਨਹੀਂ ਸਗੋਂ ਸਾਡੇ ਹਿੰਦੁਸਤਾਨ ਦੇ ਮਾਹਰੀਨ ਵਿਚੋਂ ਇਕ ਹੈ। ਫਲਡਜ਼ ਦੇ ਸਬੰਧ ਵਿਚ ਉਹ ਅੱਜ ਕਲ ਐਗਰੀਕਲਚਰਲ ਯੂਨੀਵਰਸਿਟੀ ਵਿਚ ਬਤੌਰ ਐਡਵਾਈਜ਼ਰ ਹੈ। ਉਸ ਉਪਲ ਨੇ ਇਕ ਚਿੱਠੀ ਲਿਖੀ ਹੈ ਜਿਸ ਵਿਚ ਉਸ ਨੇ ਕਿਹਾ ਹੈ ਕਿ ਲੁਧਿਆਣਾ ਵਿਚ ਫਲੱਡ ਆਉਣ ਦੇ ਕੀ

ਕਾਰਨ ਹਨ । ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਜਿਹੜੀ ਚਿੱਠੀ ਉਸ ਨੇ ਲਿਖੀ ਹੈ ਉਹ ਸਦਨ ਦੀ ਮੇਜ਼ ਤੇ ਰਖੀ ਜਾਵ ਤਾਂ ਕਿ ਸਾਰੇ ਮੈਂਬਰ ਸਾਹਿਬਾਨ ਨੂੰ ਪਤਾ ਲੱਗ ਸਕੇ ਕਿ ਸ੍ਰੀ ਉਪਲ ਨੇ ਕਿਹੜੇ ਕਿਹੜੇ ਅਫਸਰਾਂ ਦੇ ਖਿਲਾਫ ਸੀਰੀਅੱਸ ਚਾਰਜਿਜ਼ ਲਗਾਏ ਹਨ। ਉਸ ਬਾਰੇ 8 ਚੀਫ ਇੰਜੀਨੀਅਰਜ਼ ਦੀ ਅਤੇ ਇਕ ਕੰਜ਼ਰਵੇਟਿਵ ਆਫ਼ ਫਾਰੈਸਟਸ ਦੀ ਇਕ ਕਮੇਟੀ ਬਣਾਈ ਗਈ । ਉਨ੍ਹਾਂ ਨੇ ਆਪਣੀ ਰਿਪੋਰਟ ਵਿਚ ਕਿਹਾ ਹੈ ਕਿ 400 ਮੀਲ ਜਿਹੜਾ ਬੰਧ ਹੈ 100 ਮੀਲ ਰਾਵੀ ਦਾ, 100 ਮੀਲ ਬਿਆਸ ਦਾ ਅਤੇ 200 ਮੀਲ ਸਤਲੁਜ ਦਾ, 100 ਮੀਲ ਖੱਬਾ ਅਤੇ 100 ਮੀਲ ਸੱਜਾ, ਉਨ੍ਹਾਂ ਨੇ ਸਿਫਾਰਸ਼ ਕੀਤੀ ਕਿ ਇਹ ਬੰਦ ਪਕੇ ਹੋ ਜਾਣੇ ਚਾਹੀਦੇ ਹਨ । ਔਰ ਪੱਕੇ ਕਰਨ ਨਾਲ ਬਹੁਤ ਸਾਰਾ ਪਾਣੀ ਜਿਹੜਾ ਹੈ ਉਹ ਰੁਕ ਸਕਦਾ ਸੀ । ਸਪੀਕਰ ਸਾਹਿਬ, ਦੋ ਸਾਲ ਹੋਏ ਇਸ ਤੇ ਰਿਪੋਰਟ ਆਈ ਸੀ, ਇਸ ਤੇ ਉਸ ਵੇਲੇ ਦੀ ਕਾਂਗਰਸ ਸਰਕਾਰ ਨੇ ਐਕਸ਼ਨ ਲਿਆ ਔਰ ਰਾਵੀ ਤੇ ਤਕਰੀਬਨ 100 ਮੀਲ ਦਾ ਜਿਹੜਾ ਬੰਧ ਸੀ ਉਸ ਦੇ 32 ਮੀਲ ਤੇ ਕੰਮ ਕਰ ਦਿਤਾ ਸੀ ਅਤੇ ਉਸ ਤੇ ਕੇਵਲ ਮੈਟਲ ਕਰਨਾ ਸੀ ਜਿਹੜਾ ਪਿਛਲੇ ਸਾਲ ਹੋਣਾ ਸੀ ਉਹ ਨਹੀਂ ਹੋਇਆ । ਇਸ ਤੋਂ ਇਲਾਵਾ ਬਾਕੀ ਦੇ ਬੰਧਾਂ ਤੇ ਕੰਮ ਹੋਣਾ ਸੀ ਉਹ ਨਹੀਂ ਹੋਇਆ । ਕਾਂਗਰਸ ਸਰਕਾਰ ਜਿਥੇ ਕੰਮ ਛੱਡ ਗਈ ਸੀ ਉਥੇ ਹੀ ਰੁਕ ਗਿਆ, ਚਾਹੇ ਸੜਕਾਂ ਬਣਾਉਣ ਦਾ ਸੀ, ਚਾਹੇ ਬੰਧਾਂ ਦਾ ਕੰਮ ਸੀ, ਸਾਰਾ ਕੰਮ ਰੁਕ ਗਿਆ । ਇਹ ਹੀ ਨਹੀਂ ਪਿਛਲੇ ਸਾਲ 10 ਕਰੋੜ ਰੁਪਏ ਫਲਡ ਕੰਟਰੋਲ ਔਰ ਡਰੇਨਜ ਵਾਸਤੇ ਰਖੇ ਗਏ ਸੀ। ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਦਸਣ ਕਿ ਉਹ 10 ਕਰੋੜ ਰੁਪਏ ਕਿਥੇ ਖਰਚੇ ਗਏ ਔਰ ਕਿਹੜੇ ਬੰਧ ਤੇ ਖਰਚੇ ਗਏ । ਮੈਂ ਕਹਿੰਦਾ ਹਾਂ ਕਿ ਜਿਹੜੇ ਪਰਪਜ਼ ਲਈ ਬਜਟ ਵਿਚ ਪਸੇ ਰਖੇ ਗਏ ਅਗਰ ਠੀਕ ਢੰਗ ਨਾਲ ਖਰਚੇ ਜਾਂਦੇ ਤਾ ਪੰਜਾਬ ਦਾ ਨਕਸਾਨ ਨਹੀਂ ਹੋਣਾ ਸੀ । ਅੱਜ ਪੰਜਾਬ ਦਾ ਮਜ਼ਦੂਰ ਕਿਸਾਨ ਇਸ ਤਰ੍ਹਾਂ ਸੜਕਾਂ ਅਤੇ ਤੰਬੂਆਂ ਵਿਚ ਅਤੇ ਦਰ ਬਦਰ ਨਾ ਫਿਰਦਾ ਹੁੰਦਾ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਬਹੁਤ ਵੱਡੀ ਪੰਜਾਬ ਦੇ ਲੋਕਾਂ ਨਾਲ ਬੇਇਨਸਾਫੀ ਹੈ ਕਿ ਇਸ ਕੰਮ ਲਈ ਇਸ ਸਦਨ ਤੋਂ ਪੈਸਾ ਮਨਜ਼ੂਰ ਕਰਵਾ ਕੇ ਨਾ ਖਰਚਿਆ ਜਾਵੇ । ਮੈਂ ਸਮਝਦਾ ਹਾ ਕਿ ਇਹ ਬੜੀ ਭਾਰੀ ਅਨਗਹਿਲੀ ਹੈ । ਜਿਥੋਂ ਤਕ ਅਨਗਹਿਲੀ ਦਾ ਤੁਅੱਲਕ ਹੈ, ਇਹ, ਸਪੀਕਰ ਸਾਹਿਬ, ਸਿਰਫ ਮੈਂ ਨਹੀਂ ਕਹਿੰਦਾ ਬਲਕਿ ਇਸ ਬਾਰੇ ਮੁੱਖ ਮੰਤਰੀ ਸਾਹਿਬ ਨੇ ਆਪ ਲੁਧਿਆਣਾ ਵਿਚ ਪ੍ਰੈਸ ਸਟੇਟਮੈਂਟ ਦਿਤੀ ਹੈ ਜਿਹੜੀ ਕਿ 7 ਅਗਸਤ ਦੇ ਪੇਪਰ ਵਿਚ ਛੱਪੀ ਹੈ । ਉਸ ਦੇ ਲਈ ਇਨ੍ਹਾਂ ਨੇ ਇਕ ਕਮੇਟੀ ਬਣਾਈ ਹੈ । ਮੁੱਖ ਮੰਤਰੀ ਨੇ ਜੋ ਕਿਹਾ ਹੈ ਉਹ ਮੈਂ ਪੜ੍ਹ ਦਿੰਦਾ ਹਾਂ ਜੀ :

"Sardar Parkash Singh Badal said that he had already given orders for a high level enquiry by Sardar K. S. Narang, Financial Commissioner and Sardar Paramjit Singh, Secretary Irrigation. The Enquiry Committee had been told to submit its report within one month."

ਸਪੀਕਰ ਸਾਹਿਬ, ਪਹਿਲਾਂ ਤਾਂ ਮੈਨੂੰ ਇਸ ਗਲ ਤੇ ਇਤਰਾਜ਼ ਹੈ ਕਿ ਕਮਟੀ ਵੀ ਉਨ੍ਹਾਂ ਅਫ਼ਸਰ ਦੀ ਬਣਾਈ ਗਈ ਹੈ ਜਿਨ੍ਹਾਂ ਦੇ ਹੇਠਲੇ ਕਰਮਚਾਰੀਆਂ ਤੇ ਬੜੇ ਭਾਰੀ ਐਲੀਗੇਸ਼ਨਜ਼ ਸਨ ਔਰ ਕਮੇਟੀ ਦੋ ਅਫਸਰਾਂ ਦੀ ਬਣਾਈ ਗਈ । ਉਸ ਦੇ ਵਿਚ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਇਕ ਮਹੀਨੇ ਦੇ ਅੰਦਰ ਅੰਦਰ ਰਿਪੋਰਟ ਦਿਤੀ ਜਾਵੇ । ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ 7 ਤਾਰੀਖ ਨੂੰ ਬਿਆਨ ਅਖਬਾਰਾਂ ਵਿਚ ਛਪਿਆ ਹੈ ਔਰ ਸਟੇਟਮੈਂਟ ਚੀਫ ਮਨਿਸਟਰ ਸਾਹਿਬ ਨੇ 5 ਜਾਂ 6 ਤਾਰੀਖ ਨੂੰ ਦਿਤੀ ਹੋਵੇਗੀ ਕਿਉਂਕਿ 6 ਤਾਰੀਖ ਨੂੰ ਵੀ ਇਸ ਬਾਰੇ ਅਖ਼ਬਾਰਾਂ ਵਿਚ ਜ਼ਿਕਰ ਸੀ । ਹੁਣ ਇਕ ਮਹੀਨੇ ਦਾ ਅਰਸਾ ਹੋਇਆ ਹੈ ਔਰ 5-6

[ਸਰਦਾਰ ਉਮਰਾਓ ਸਿੰਘ]

ਦਿਨ ਉਪਰ ਹੋ ਗਏ ਹਨ ਕੀ ਉਹ ਇਨਕੁਆਇਰੀ ਮੁਕਮਲ ਹੋ ਗਈ ਹੈ, ਜੇ ਹੋ ਗਈ ਹੈ ਤਾਂ ਉਸ ਦੀ ਰਿਪੋਰਟ ਕੀ ਹੈ, ਜੇ ਨਹੀਂ ਹੋਈ ਤਾਂ ਕਿਉਂ ਨਹੀਂ ਹੋਈ ਅਤੇ ਹੁਣ ਅਫ਼ਸਰਾਂ ਨੂੰ ਛੱਡ ਕੇ ਜੁਡੀਸ਼ੀਅਲ ਇਨਕੁਆਇਰੀ ਕਰਾਉਣੀ ਚਾਹੀਦੀ ਹੈ। ਹਾਈ ਕੋਰਟ ਦੇ ਜੱਜ ਤੋਂ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਕਿਉਂਕਿ ਇਸ ਵਿਚ ਬੜੀਆਂ ਸੀਰੀਅਸ ਕਿਸਮ ਦੀਆਂ ਗੱਲਾਂ ਸਾਹਮਣੇ ਆਉਣਗੀਆਂ। ਇਸ ਤੋਂ ਇਲਾਵਾ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਆਪਣੇ ਸੈਕਸ਼ਨ ਅਫ਼ਸਰ ਹਨ ਲੁਧਿਆਣਾ ਵਿਚ, ਜਿਸ ਦਾ ਨਾਮ ਨਰਿੰਦਰ ਸਿੰਘ ਹੈ, ਉਸ ਨੇ ਇਕ ਚਿੱਠੀ ਲਿਖੀ ਹੈ ਜਿਹੜੀ 2 ਮੈਂਬਰਾਂ ਦੀ ਇਨਕੁਆਇਰੀ ਕਮੇਟੀ ਸੀ ਉਸ ਵਿਚ ਉਸ ਨੂੰ ਪੁਛਿਆ ਗਿਆ ਔਰ ਉਸ ਚਿੱਠੀ ਵਿਚ ਉਸ ਨੇ ਆਪਣੇ ਅਫ਼ਸਰਾਂ ਦੇ ਖ਼ਾਸ ਤੌਰ ਤੇ ਐਸ. ਡੀ. ਓ. ਅਤੇ ਐਕਸੀਅਨ ਦੇ ਮੁਤਅੱਲਕ ਬੜੇ ਸੀਰੀਅੱਸ ਚਾਰਜਿਜ਼ ਲਗਾਏ ਹਨ। ਮੈਂ ਇਨ੍ਹਾਂ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਕਿ ਮੈਨੂੰ 18 ਸਾਲ ਦਾ ਐਕਸਪੀਰੀਐਂਸ ਹੈ ਔਰ ਇਸ ਸਾਲ ਜਦ ਫਲੱਡ ਆਇਆ 35 ਲੱਖ ਰੁਪਏ ਲੁਧਿਆਣੇ ਦੀ ਜਿਹੜੀ ਸਬ ਡਿਵੀਜ਼ਨ ਹੈ ਇਸ ਤੇ ਖਰਚ ਕਰਨਾ ਸੀ, ਜਿਸ ਵਿਚੋਂ 20 ਲੱਖ ਰੁਪਏ ਖਰਚ ਕੀਤੇ।

An amount of Rs. 35 lacs has been spent in Phillaur Bund Sub-Division during the current financial year. I do not want to mention the name of the incharge of the Sub-Division. It is mentioned in the complaint that it is thus evident that the officers who were incharge of the left side did not take adequate and timely steps to execute repair and other flood protection works.

ਔਰ ਉਸਨੇ ਕਿਹਾ ਕਿ ਅਧੇ ਤੋਂ ਜ਼ਿਆਦਾ ਪੈਸਾ ਜਿਹੜਾ ਹੈ ਯਾਨੀ 20 ਲੱਖ ਰੁਪਏ ਤੋਂ ਵੱਧ ਗਬਨ ਹੋਇਆ ਹੈ। ਥੋੜ੍ਹੇ ਪੈਸੇ ਖਰਚ ਹੋਏ ਹਨ। ਉਸ ਨੇ ਚਿੱਠੀ ਦੇ ਨਾਲ ਇਕ ਅਨੈਕਸਚਰ ਲਾਇਆ ਹੈ ਜਿਸ ਦੇ ਵਿਚ ਉਸ ਨੇ ਡਿਟੇਲਜ਼ ਦਿੱਤੀਆਂ ਹਨ ਕਿ ਕਿੰਨਾ ਪੈਸਾ ਖ਼ਰਚ ਹੋਇਆ ਔਰ ਕਿੰਨਾ ਰਖਿਆ ਸੀ। ਅਗਰ ਚੀਫ਼ ਮਨਿਸਟਰ ਸਾਹਿਬ ਕੋਲ ਚਿੱਠੀ ਨਹੀਂ ਹੈ ਤਾਂ ਮੈਂ ਇਨ੍ਹਾਂ ਨੂੰ ਦੇ ਦਿਆਂਗਾ ਜਾਂ, ਸਪੀਕਰ ਸਾਹਿਬ, ਤੁਸੀਂ ਇਜਾਜ਼ਤ ਦਿਓ ਤਾਂ ਮੈਂ ਸਦਨ ਦੀ ਮੇਜ਼ ਤੇ ਰੱਖ ਦਿਆਂਗਾ। ਸਿਰਫ਼ ਇਹ ਚਿੱਠੀ ਹੀ ਨਹੀਂ ਬਲਕਿ ਉਸਨੇ ਹਲਫੀਆ ਬਿਆਨ ਦਿਤਾ ਹੈ ਔਰ ਚੀਫ਼ ਇੰਜੀਨੀਅਰ ਤੇ ਐਲੀਗੇਸ਼ਨਜ਼ ਲਗਾਏ ਹਨ। ਉਸ ਨੇ ਮੰਗ ਕੀਤੀ ਹੈ ਕਿ ਇਸ ਦੀ ਇਨਕੁਆਇਰੀ ਕੀਤੀ ਜਾਵੇ। ਉਸ ਆਦਮੀ ਨੂੰ, ਜਿਸਨੇ ਇਸ ਦੇ ਲਈ ਐਫੀਡੇਵਿਟ ਦਿਤਾ ਹੈ ਉਸ ਨੂੰ ਸਜ਼ਾ ਦਿਤੀ ਗਈ ਔਰ ਉਸ ਨੂੰ ਤਬਦੀਲ ਕਰ ਦਿਤਾ ਗਿਆ। ਇਕ ਆਦਮੀ ਨੇ ਹਲਫੀਆ ਬਿਆਨ ਦਿਤਾ ਇਨਕੁਆਇਰੀ ਲਈ ਪਰ ਉਸ ਨੂੰ ਬਦਲ ਦਿਤਾ ਗਿਆ ਅਰ ਉਸ ਦੀ ਲਿਖਤ ਨੂੰ ਰਦ ਕਰ ਦਿਤਾ ਔਰ ਜਿਹੜੇ ਅਫ਼ਸਰਾਂ ਨੇ ਪੈਸੇ ਖਾਧੇ ਮੈਨੂੰ ਅਫਸੋਸ ਹੈ ਕਿ ਉਨ੍ਹਾਂ ਨੂੰ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਨਹੀਂ ਲਿਆਂਦਾ ਗਿਆ ਕਿ ਫਲਾਂ ਫਲਾਂ ਅਫਸਰਾਂ ਨੇ ਬੇਇਮਾਨੀ ਨਾਲ ਐਮਬੇਜ਼ਲਮੈਂਟ ਕਰਕੇ ਪੈਸੇ ਖਾਧੇ ਹਨ। ਮੁੱਖ ਮੰਤਰੀ ਜਿਹੜੇ ਆਲਮਦਾਰ ਰਹੇ ਹਨ ਕਿ ਪੰਜਾਬ ਵਿਚ ਕੁਰਪਸ਼ਨ ਦੂਰ ਹੋਣੀ ਚਾਹੀਦੀ ਹੈ (ਵਿਘਨ) ਉਸ ਚਿੱਠੀ ਵਿਚ ਅਗੇ ਜ਼ਿਕਰ ਕੀਤਾ ਹੈ :—

I worked in Ludhiana Drainage Division with the Xen and S.D.O. for about 8 months. In the beginning, the S.D.O. has been asking his subordinates

that he has to collect money for Akali Dal by any means whatsoever. In a bid to do so, he also pressed me to do certain irregularities. He preached that the rules which are binding on other officer do not apply to him as he is connected with the Akali Dal and other high-ups.

ਮੈਂ ਇਸ ਕਰਕੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਸ ਵਿਚ ਜਿਥੇ ਚੀਫ਼ ਮਨਿਸਟਰ ਸਾਹਿਬ ਦੀ ਪਾਰਟੀ ਤੇ ਸੀਰੀਅੱਸ ਐਲੀਗੇਸ਼ਨ ਲਗੇ ਹੋਣ ਔਰ ਐਲੀਗੇਸ਼ਨਜ਼ ਵੀ ਉਹ ਜਿਹੜੇ ਕਿ ਬੜੇ ਸੀਰੀਅੱਸ ਹੋਣ ਤਾਂ ਬਹੁਤ ਜ਼ਰੂਰੀ ਬਣ ਜਾਂਦਾ ਹੈ ਕਿ ਇਨਕੁਆਇਰੀ ਹੋਵੇ ਔਰ ਉਹ ਚਿਠੀ ਉਸ ਇਨਕੁਆਇਰੀ ਅਫਸਰ ਦੇ ਸਪੁਰਦ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਸਾਰਿਆਂ ਨੂੰ ਵਿਸ਼ਵਾਸ਼ ਹੈ ਔਰ ਉਹ ਵਿਸਵਾਸ਼ ਜਿਸ ਤਰ੍ਹਾਂ ਪਹਿਲਾਂ ਪ੍ਰੋਸੀਜ਼ਰ ਹੈ ਕਿ ਇਸ ਕਿਸਮ ਦੀ ਇਨਕੁਆਇਰੀ ਇਕ ਜੁਡੀਸ਼ੀਅਲ ਮੈਜਿਸਟਰੇਟ ਤੋਂ ਕਰਾਉਣੀ ਚਾਹੀਦੀ ਹੈ। ਕੋਈ ਹਾਈ ਕੋਰਟ ਦਾ ਰਿਟਾਇਰ ਜਜ ਹੋਵੇ ਜਿਹੜਾ ਕਿ ਚੀਫ ਮਨਿਸਟਰ ਸਾਹਿਬ ਨੂੰ ਮਿਲ ਸਕਦਾ ਹੈ ਉਸ ਰਾਹੀਂ ਇੰਨਕੁਆਇਰੀ ਹੋ ਜਾਵੇ। ਮੁੱਖ ਮੰਤਰੀ ਜੀ ਨੇ ਜੋ ਇਲਾਨ ਕੀਤਾ ਸੀ ਕਿ ਇਸ ਤੋਂ ਪਹਿਲਾਂ ਅਸੀਂ ਮਗ ਕਰਦੇ, ਚੀਫ ਮਨਿਸਟਰ ਨੇ ਕਹਿ ਦਿਤਾ ਕਿ ਇਸ ਦੀ ਇੰਨਕੁਆਇਰੀ ਹੋਵੇਗੀ। ਸਪੀਕਰ ਸਾਹਿਬ ਮੁੱਖ ਮੰਤਰੀ ਜੀ 5 ਤਰੀਖ਼ ਨੂੰ ਲੁਧਿਆਣਾ ਗਏ ਉਨ੍ਹਾਂ ਦੇ ਕਨਾਂ ਵਿਚ ਗੱਲਾਂ ਪਹੁੰਚੀਆਂ। ਉਪਲ ਸਾਹਿਬ ਨੇ ਬੜੇ ਸੀਰੀਅੱਸ ਐਲੀਗੇਸ਼ਨ ਲਗਾਏ ਹਨ ਇਸ ਤੇ ਮੈਨੂੰ ਬੜਾ ਅਫਸੋਸ ਹੋ ਰਿਹਾ ਹੈ ਕਿ ਇੰਨੀਆਂ ਬਾਰਸ਼ਾਂ ਨਹੀਂ ਹੋਈਆਂ ਜਿਨ੍ਹਾਂ ਨੁਕਸਾਨ ਹੋਇਆ ਹੈ। 16 ਤੋਂ 18 ਲੈਫਟ ਸਾਈਡ ਦੇ ਬਰੀਚਿਜ਼ ਹੋਏ। ਇਸ ਤੋਂ ਇਲਾਵਾ ਰਾਈਟ ਸਾਈਡ ਤੋਂ ਬਰੀਚਿਜ਼ ਹੋਏ। ਜਲੰਧਰ ਵਿਚ ਕਦੇ ਫ਼ਲੱਡ ਨਹੀਂ ਆਇਆ ਸੀ ਕਿਉਂਕਿ ਉਥੇ ਉਹ ਉਚਾ ਏਰੀਆ ਹੈ।

ਸਰਦਾਰ ਸਵਰਣ ਸਿੰਘ ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਹੋਰ ਕਿਤਨਾ ਟਾਈਮ ਲਵੋਗੇ ?

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੈਂ ਛੇਤੀ ਹੀ ਖ਼ਤਮ ਕਰ ਦਿਆਂਗਾ। ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਸਤਲੁਜ ਪ੍ਰਾਜੈਕਟ ਤੇ 80 ਲੱਖ ਰੁਪਿਆ ਖ਼ਰਚ ਹੋਇਆ ਹੈ ਅਤੇ ਪਿਛਲੇ ਸਾਲ ਵੀ 10 ਕਰੋੜ ਰੁਪਿਆ ਖ਼ਰਚ ਹੋਇਆ ਸੀ, ਉਹ ਪੈਸਾ ਕਿਥੇ ਗਿਆ ਹੈ ? ਉਸਦਾ ਕੀ ਫ਼ਾਇਦਾ ਹੋਇਆ ਹੈ ? ਮੈਂ ਚਾਹੁੰਦਾ ਹਾਂ ਕਿ ਇਹ ਚੀਜ਼ ਸਦਨ ਦੀ ਵਾਕਫੀਅਤ ਵਾਸਤੇ ਚੀਫ਼ ਮਨਿਸਟਰ ਸਾਹਿਬ ਦੱਸਣ। ਇਹ ਤਾਂ ਮੈਂ ਫਲੱਡ ਦੇ ਬਾਰੇ ਕਹਿਣਾ ਸੀ। ਮੈਨੂੰ ਅਫਸੋਸ ਹੋਇਆ ਕਿ ਫਲੱਡ ਦੇ ਨਾਲ ਜਿਹੜੇ ਲੋਕ ਅਫੈਕਟ ਹੋਏ ਹਨ ਉਨ੍ਹਾਂ ਦੀ ਮਦਦ ਕਿਤਨੀ ਕ ਕੀਤੀ ਗਈ। ਦੋ ਤਿੰਨ ਤਾਰੀਖ਼ ਨੂੰ ਫਲੱਡ ਆਏ। 4, 5 ਤਾਰੀਖ ਤਕ ਕੋਈ ਜ਼ਿੰਮੇਵਾਰ ਮਨਿਸਟਰ ਉਥੇ ਨਹੀਂ ਗਿਆ। ਸ਼ਾਇਦ ਫਾਈਨਾਂਸ਼ਲ ਕਮਿਸ਼ਨਰ ਸਾਹਿਬ ਉਥੇ ਗਏ ਸਨ। ਫਿਰ ਉਥੇ ਮੁੱਖ ਮੰਤਰੀ ਸਾਹਿਬ ਗਏ। ਹੈਲੀਕਾਪਟਰ ਨਾਲ ਉਸ ਇਲਾਕੇ ਦਾ ਦੌਰਾ ਕੀਤਾ। ਦੋ ਤਾਰੀਖ ਨੂੰ ਫਲੱਡ ਆਏ, ਲੋਕੀ ਉਜੜ ਗਏ, ਉਨ੍ਹਾਂ ਨੂੰ ਰੋਟੀ ਦੀ ਲੋੜ ਸੀ, ਮਵੇਸ਼ੀਆਂ ਨੂੰ ਚਾਰੇ ਦੀ ਲੋੜ ਸੀ। ਲੇਕਿਨ ਸਾਡੇ ਵਜ਼ੀਰ ਮੁਤੱਲਕਾ ਉਥੇ 9 ਤਾਰੀਖ਼ ਨੂੰ ਗਏ। ਮੈਂ ਵੀ ਉਦੋਂ ਉਧਰੋਂ ਲਘ

** Expunged as ordered by the Chair.

[ਸਰਦਾਰ ਉਮਰਾਓ ਸਿੰਘ]

ਰਿਹਾ ਸੀ । ਗਿਆਨੀ ਅਰਜਨ ਸਿੰਘ ਹੋਰਾਂ ਨੇ ਉਨ੍ਹਾਂ ਨੂੰ ਬੜੀ ਜ਼ਿੰਮੇਵਾਰੀ ਵਾਲੇ ਕੰਮ ਤੇ ਲਾਇਆ ਹੋਇਆ ਹੈ । ਕਦੇ ਉਹ ਪ੍ਰਧਾਨ ਮੰਤਰੀ ਨੂੰ ਅਤੇ ਕਦੇ ਰਾਸ਼ਟਰਪਤੀ ਨੂੰ ਮੈਮੋਰੰਡਮ ਦੇਣ ਜਾਂਦੇ ਹਨ । ਆਪਣੀ ਸਟੇਟ ਦੇ ਕੰਮ ਦਾ ਉਨ੍ਹਾਂ ਨੂੰ ਕੋਈ ਫਿਕਰ ਨਹੀਂ । ਅੱਜ ਵੀ ਉਹ ਇਥੇ ਹਾਊਸ ਵਿਚ ਨਹੀਂ ਹਨ । ਇਸ ਦੇ ਬਾਰੇ ਤਾਂ ਮੁੱਖ ਮੰਤਰੀ ਜੀ ਦਸਣਗੇ । ਸੋ ਸਪੀਕਰ ਸਾਹਿਬ, 9 ਤਾਰੀਖ਼ ਨੂੰ ਇਹ ਉਥੇ ਗਏ । ਉਸ ਤੋਂ ਬਾਅਦ ਰਿਲੀਫ ਦਾ ਕੰਮ ਸ਼ੁਰੂ ਹੋਇਆ । ਪੂਰਾ ਇਕ ਮਹੀਨਾ ਹੋ ਗਿਆ ਹੈ, ਇਹ ਐਲਾਨ ਕੀਤਾ ਗਿਆ ਕਿ ਐਨੇ ਲੱਖ ਰੁਪਿਆ ਫਲਾਣੇ ਫਲਾਣੇ ਜ਼ਿਲ੍ਹੇ ਨੂੰ ਦਿੱਤਾ ਗਿਆ ਹੈ । ਜੇ ਕਿਸੇ ਡੀ. ਸੀ. ਨੂੰ ਪੁਛਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਅਜੇ ਆਇਆ ਨਹੀਂ । ਇਹ ਅਜੇ ਵੀ ਰਸਤੇ ਵਿਚ ਹੈ । ਅਜੇ ਤਕ ਪਹੁੰਚਿਆ ਨਹੀਂ । ਸ਼ੁਕਰ ਹੈ, ਸਰਦਾਰ ਆਤਮਾ ਸਿੰਘ ਦਾ । ਉਹ ਵੀ ਇਥੇ ਬੈਠੇ ਨਹੀਂ ਹਨ । ਸਾਨੂੰ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ । ਜਿਥੇ ਵੀ ਉਹ ਜਾਂਦੇ ਹਨ, ਅਖਬਾਰਾਂ ਵਿਚ ਬਿਆਨ ਦੇ ਛਡਦੇ ਹਨ । ਉਨ੍ਹਾਂ ਦਾ ਬਿਆਨ ਆਇਆ ਕਿ ਸਭ ਤੋਂ ਪਹਿਲਾਂ ਮੈਂ ਰਿਲੀਫ ਦੇ ਕੇ ਆਇਆ ਹਾਂ । ਅਗਲੇ ਮਹੀਨੇ ਦੀ ਤਿੰਨ ਚਾਰ ਤਾਰੀਖ਼ ਨੂੰ ਪੂਰੇ ਇਕ ਮਹੀਨੇ ਬਾਅਦ, ਸਰਦਾਰ ਆਤਮਾ ਸਿੰਘ ਦਾ ਬਿਆਨ ਆਉਂਦਾ ਹੈ ਕਿ ਅੱਜ ਮੈਂ ਪਹਿਲੀ ਇਨਸਟਾਲਮੈਂਟ ਰਿਲੀਫ ਦੀ ਦੇ ਕੇ ਆਇਆ ਹਾਂ। ਇਸ ਤਰ੍ਹਾਂ ਇਕ ਮਹੀਨਾ ਲੋਕਾਂ ਨੂੰ ਰਿਲੀਫ ਨਾ ਦੇਣਾ, ਲੋਕਾਂ ਨੂੰ ਰੋਟੀ ਨਾ ਦੇਣਾ, ਕੀ ਇਹ ਠੀਕ ਗੱਲ ਹੈ । ਸਪੀਕਰ ਸਾਹਿਬ, ਕੈਸ਼ ਡੋਲ ਚਾਰੇ ਵਾਸਤੇ ਹੁੰਦੀ ਹੈ, ਮਕਾਨਾਂ ਵਾਸਤੇ ਹੁੰਦੀ ਹੈ, ਮਵੇਸ਼ੀਆਂ ਵਾਸਤੇ ਦੇਣੀ ਹੁੰਦੀ ਹੈ । ਜੇ ਕੋਈ ਜੀਅ ਹੜ੍ਹ ਜਾਵੇ ਜਾਂ ਮਰ ਜਾਵੇ ਤਾਂ ਉਸ ਵਾਸਤੇ ਵੀ ਕੈਸ਼ ਡੋਲ ਹੁੰਦੀ ਹੈ । ਪਰ ਇਸ ਸਾਰੀ ਚੀਜ਼ ਵਿਚ ਭਾਰੀ ਅਣਗਹਿਲੀ ਵਰਤੀ ਗਈ । ਪਰ ਮੈਨੂੰ ਰੈਵਨਿਊ ਮਨਿਸਟਰ ਸਾਹਿਬ ਦਾ ਬਿਆਨ ਪੜ੍ਹ ਕੇ ਖੁਸ਼ੀ ਹੋਈ । ਇਹ ਅਕਾਲੀ ਪਤ੍ਰਕਾ ਵਿਚ ਛਪਿਆ ਹੈ । ਇਨ੍ਹਾਂ ਨੇ ਜਲਾਲ ਵਿਚ ਆ ਕੇ ਇਹ ਕਿਹਾ ਕਿ ਪੰਜਾਬ ਵਿਚ ਹੜ੍ਹ ਪੀੜਤਾਂ ਦੀ ਮਦੱਦ ਲਈ 85 ਲੱਖ ਰੁਪਏ ਦਿੱਤੇ ਗਏ । 85 ਲੱਖ ਰੁਪਿਆ ਇਨ੍ਹਾਂ ਨੇ ਦੇਣਾ ਹੈ । ਸਰਕਾਰ ਮੰਨਦੀ ਹੈ ਕਿ ਲੁਧਿਆਣੇ ਜ਼ਿਲ੍ਹੇ ਵਿਚ ਫਿਰੋਜ਼ਪੁਰ ਜ਼ਿਲ੍ਹੇ ਵਿਚ ਬੜੇ ਹੜ੍ਹ ਆਏ ਹਨ । ਸਪੀਕਰ ਸਾਹਿਬ, ਰੋਪੜ ਅਤੇ ਚਮਕੌਰ ਸਾਹਿਬ ਦੇ ਇਲਾਕੇ ਵਿਚ ਜਿਥੇ ਕਿ ਕਦੇ ਵੀ ਹੜ੍ਹ ਨਹੀਂ ਸਨ ਆਏ, ਉਥੇ ਵੀ ਬਰੀਚਿਜ਼ ਹੋ ਗਈਆਂ, ਜਿਥੇ ਕਿ ਕਦੇ ਵੀ ਨਹੀਂ ਸਨ ਹੋਈਆਂ। ਮੁਰਿੰਡੇ ਤੋਂ ਸਮਰਾਲੇ ਦੇ ਦਰਮਿਆਨ ਦੀ ਸੜਕ ਤੇ ਟਰੈਫਿਕ ਬੰਦ ਹੋ ਗਿਆ । ਫਿਰ ਇਸ ਸਰਕਾਰ ਨੇ ਪੂਰੇ ਇਕ ਮਹੀਨੇ ਬਾਅਦ ਕਿਤਨਾ ਰਿਲੀਫ ਦਿਤਾ ? 85 ਲੱਖ ਰੁਪਏ ਰਿਲੀਫ ਦਾ ਦਿੱਤਾ । ਇਨ੍ਹਾਂ ਦਾ ਆਪਣਾ ਅੰਦਾਜ਼ਾ ਹੈ ਕਿ 20 ਕਰੋੜ ਰੁਪਏ ਦਾ ਨੁਕਸਾਨ ਲੁਧਿਆਣੇ ਵਿਚ ਅਤੇ ਲੱਗਭਗ ਐਨਾ ਹੀ ਫਿਰੋਜ਼ਪੁਰ ਵਿਚ ਹੋਇਆ ਹੈ । ਰੋਪੜ ਅਤੇ ਜਲੰਧਰ ਦੇ ਬਾਰੇ ਕੋਈ ਅੰਦਾਜ਼ਾ ਨਹੀਂ ਦਸਿਆ ਗਿਆ । ਤਕਰੀਬਨ 50-60 ਕਰੋੜ ਰੁਪਏ ਦਾ ਨੁਕਸਾਨ ਪੰਜਾਬ ਵਿਚ ਹੋਇਆ ਅਤੇ ਮੁੱਖ ਮੰਤਰੀ ਜੀ ਨੇ ਬੜੇ ਜਲਾਲ ਵਿਚ ਆ ਕੇ ਬਿਆਨ ਦਿੱਤਾ ਕਿ ਅਸੀਂ ਮਕਾਨਾਂ ਲਈ ਗਰਾਂਟ ਦੀ ਰਕਮ ਦੁਗਣੀ ਕਰ ਦਿੱਤੀ ਹੈ । ਪੱਕਿਆਂ ਵਾਸਤੇ 1500 ਰੁਪਏ ਅਤੇ ਕੱਚੇ ਵਾਸਤੇ 800 ਰੁਪਏ ਦੇਣੇ ਹਨ । ਮੈਂ ਮਸ਼ਕੂਰ ਹੁੰਦਾ ਮੁੱਖ ਮੰਤਰੀ ਜੀ ਦਾ ਜੇ ਇਹ ਕਹਿੰਦੇ ਕਿ ਐਨੇ ਪੈਸੇ ਅਸੀਂ ਦੇਣੇ ਹਨ । ਇਥੇ ਇਸ ਹਾਊਸ ਵਿਚ ਸਰਦਾਰ ਗੁਰਧਾਰਾ ਸਿੰਘ ਦੇ ਇਕ ਸਵਾਲ ਦੇ ਜਵਾਬ ਵਿਚ, ਜਿਹੜਾ ਕਿ 7 ਤਾਰੀਖ਼ ਲਈ ਪੇਸ਼ ਕੀਤਾ ਗਿਆ ਸੀ, ਉਸ ਸਵਾਲ ਦੇ ਜਵਾਬ ਵਿਚ ਪੰਜਾਬ ਸਰਕਾਰ ਨੇ ਇਹ ਕਿਹਾ ਸੀ ਕਿ ਸਿਰਫ ਫਿਰੋਜ਼ਪੁਰ ਜ਼ਿਲ੍ਹੇ ਵਿਚ 1975-76 ਵਿਚ 25 ਲੱਖ ਰੁਪਿਆ ਦਿੱਤਾ ਗਿਆ ਅਤੇ 1976-77

ਵਿਚ 1 ਕਰੋੜ 25 ਲੱਖ ਰੁਪਿਆ ਦਿੱਤਾ ਗਿਆ ਅਤੇ ਇਹ ਰਿਲੀਫ ਦੇ ਤੌਰ ਤੇ ਦਿੱਤਾ ਗਿਆ । 1975-76 ਵਿਚ 2,000 ਰੁਪਏ ਪੱਕੇ ਮਕਾਨ ਦੇ ਲਈ, ਜੋ ਉਹ ਢਹਿ ਗਿਆ ਹੈ ਅਤੇ 1,000 ਰੁਪਿਆ ਜੋ ਉਸ ਮਕਾਨ ਦੀ ਮੁਰੰਮਤ ਹੋਣ ਵਾਲੀ ਹੈ, ਦਿੱਤਾ ਗਿਆ। ਇਸੇ ਤਰ੍ਹਾਂ 800 ਰੁਪਏ ਕੱਚੇ ਮਕਾਨ ਲਈ ਦਿਤੇ ਗਏ ਜੋ ਉਹ ਪੂਰਾ ਢਹਿ ਗਿਆ ਹੈ ਅਤੇ 400 ਰੁਪਿਆ ਜੋ ਉਸ ਦੀ ਰਿਪੇਅਰ ਹੋਣ ਵਾਲੀ ਹੈ । ਇਸ ਤਰੀਕੇ ਨਾਲ ਪੱਕੇ ਮਕਾਨ ਲਈ 2,000 ਰੁਪਏ ਅਤੇ ਕੱਚੇ ਮਕਾਨ ਲਈ 800 ਰੁਪਿਆ ਅਸੀਂ 1975-76 ਵਿਚ ਦਿੱਤਾ । ਅੱਗੇ ਮੁੱਖ ਮੰਤਰੀ ਜੀ ਕਹਿੰਦੇ ਹਨ ਕਿ ਅਸੀਂ 1500 ਰੁਪਿਆ ਪੱਕੇ ਮਕਾਨ ਦਾ ਦੇ ਕੇ ਦੁਗਣੀ ਰਕਮ ਦੇ ਰਹੇ ਹਾਂ । ਮੈਂ ਸਮਝਦਾ ਹਾਂ ਕਿ ਕਿਸ ਤਰੀਕੇ ਨਾਲ ਇਨ੍ਹਾਂ ਨੇ ਦੁਗਣੇ ਪੈਸੇ ਦੇਣੇ ਹਨ । 1971-72 ਦੇ ਹਿਸਾਬ ਨਾਲ ਦੱਸ ਰਹੇ ਹਨ ਜਦੋਂ ਇਨ੍ਹਾਂ ਦੀ ਇਥੇ ਸਰਕਾਰ ਸੀ । ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਇਨ੍ਹਾਂ ਦੀ ਪੁਰਾਣੀ ਸਰਕਾਰ ਸੀ ....।

ਸਰਦਾਰ ਸਵਰਨ ਸਿੰਘ : ਸਪੀਕਰ ਸਾਹਿਬ, ਹੋਰਾਂ ਨੇ ਵੀ ਬੋਲਣਾ ਹੈ ਕੀ ਇਨ੍ਹਾਂ ਇਕਲਿਆਂ ਨੂੰ ਹੀ ਟਾਈਮ ਮਿਲਣਾ ਹੈ, ਹੋਰ ਕਿਸੇ ਦੀ ਵਾਰੀ ਨਹੀਂ ਆਉਣੀ ?

ਸ੍ਰੀ ਸਪੀਕਰ : ਸਰਦਾਰ ਸਵਰਨ ਸਿੰਘ ਜੀ, ਉਹ ਮੋਸ਼ਨ ਮੂਵ ਕਰ ਰਹੇ ਹਨ ।

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਜਿਥੋਂ ਤਕ ਰਿਲੀਫ ਦਾ ਤੁਅੱਲਕ ਹੈ, ਹੋ ਸਕਦਾ ਹੈ ਅੱਜ ਸ਼ਾਇਦ ਮੁੱਖ ਮੰਤਰੀ ਜੀ ਅਨਾਉਂਸ ਕਰ ਦੇਣ ਕਿ ਜਿਥੋਂ ਤਕ ਫਸਲਾਂ ਦੇ ਨੁਕਸਾਨ ਦਾ ਤੁਅੱਲਕ ਹੈ, ਉਸ ਦੇ ਮੁਤੱਲਕ ਕੋਈ ਜ਼ਿਕਰ ਨਹੀਂ ਕੀਤਾ। ਹੋ ਸਕਦਾ ਹੈ ਕਿ ਉਹ ਵੀ ਦੁਗਣੀ ਕਰਨਾ ਚਾਹੁੰਦੇ ਹੋਣ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਬਿਆਨ ਦਿੱਤਾ ਸੀ ਕਿ ਜਦੋਂ ਗੜ੍ਹਿਆ ਨਾਲ ਨੁਕਸਾਨ ਹੋਇਆ ਉਦੋਂ 300 ਰੁਪਏ ਏਕੜ ਰਿਲੀਫ ਦਿੱਤਾ ਗਿਆ ਅਤੇ ਜਦੋਂ ਹੜ੍ਹਾਂ ਕਾਰਨ ਫਸਲਾਂ ਦਾ ਨੁਕਸਾਨ ਹੋਇਆ ਤਾਂ 300 ਰੁਪਏ ਏਕੜ ਨਹੀਂ ਦਿੱਤਾ ਗਿਆ । ਇਹ ਫਿਰ ਕਾਗਜ਼ ਵੇਖ ਲੈਣ । ਅਸੀਂ ਹੜ੍ਹ ਵਾਲਿਆਂ ਨੂੰ ਵੀ ਰਿਲੀਫ ਦਿੱਤਾ ਸੀ । ਅਤੇ ਗੜ੍ਹਿਆਂ ਵਾਲਿਆਂ ਨੂੰ ਵੀ ਦਿੱਤਾ ਸੀ । ਅਸੀਂ ਤਾਂ ਕੰਪਨਸੇਸ਼ਨ ਦਾ ਲਫਜ਼ ਇਸਤੇਮਾਲ ਨਹੀਂ ਕੀਤਾ । ਅਸੀਂ ਤਾਂ ਕਿਹਾ ਹੈ ਕਿ ਕਿਸਾਨਾਂ ਦੀ ਮਦਦ ਕੀਤੀ ਸੀ । 1972 ਤੋਂ ਪਹਿਲਾਂ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਇਥੇ ਰਹੇ ਹਨ....

ਹਾਜੀ ਅਨਵਰ ਅਹਿਮਦ ਖਾਨ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ 300 ਰੁਪਏ ਗੜ੍ਹਿਆਂ ਦੇ ਨੁਕਸਾਨ ਵਾਸਤੇ ਅਤੇ 300 ਰੁਪਏ ਫਲੱਡ ਰਿਲੀਫ ਵਾਸਤੇ ਅਸੀਂ ਲੋਕਾਂ ਨੂੰ ਦਿੱਤੇ । ਇਹ ਅਸੀਂ ਕੰਪਨਸੇਸ਼ਨ ਦੇ ਤੌਰ ਤੇ ਨਹੀਂ ਦਿੱਤੇ, ਰਿਲੀਫ ਦੇ ਤੌਰ ਤੇ ਦਿੱਤੇ ਸਨ । ਅੱਜ ਮੁੱਖ ਮੰਤਰੀ ਜੀ ਨੇ ਆਪਣੇ ਬਿਆਨ ਵਿਚ ਅਖਬਾਰਾਂ ਵਿਚ ਇਹ ਕਿਹਾ ਹੈ ਕਿ ਕਿਸਾਨਾਂ ਨੂੰ ਕੰਪਨਸੇਸ਼ਨ ਦਿਆਂਗੇ । ਕੰਪਨਸੇਸ਼ਨ ਦਾ ਮਤਲਬ ਹੈ ਕਿ ਜਿਤਨਾ

**Expunged as ordered by the Chair.

[ਸਰਦਾਰ ਉਮਰਾਓ ਸਿੰਘ]

ਨੁਕਸਾਨ ਹੁੰਦਾ ਹੈ, ਉਤਨਾ ਹੀ ਮੁਆਵਜ਼ਾ ਦਿੱਤਾ ਜਾਵੇ । ਇਹ ਮੁੱਖ ਮੰਤਰੀ ਜਿਹੜੇ ਕਿ ਹਮੇਸ਼ਾਂ ਕਿਸਾਨਾਂ ਦੇ ਮੁਦਈ ਰਹੇ ਹਨ, ਵੇਖਦੇ ਹਾਂ ਕਿ ਅੱਜ ਉਹ ਕਿਸਾਨਾਂ ਦੇ ਵਾਸਤੇ ਕੀ ਐਲਾਨ ਕਰਦੇ ਹਨ । ਜੇ 300 ਤੋਂ 325 ਜਾਂ 350 ਦੇ ਦੇਣ ਤਾਂ ਉਹ ਕੰਪਨਸੇਸ਼ਨ ਨਹੀਂ ਹੋਵੇਗੀ । ਅਸੀਂ ਤਾਂ 300 ਰੁਪਿਆ ਪ੍ਰਤੀ ਏਕੜ ਰਿਲੀਫ ਦੇ ਤੌਰ ਤੇ ਦਿੱਤਾ ਸੀ। ਇਹ ਰਿਲੀਫ ਅਸੀਂ ਪੰਜ ਸਾਲ ਪੂਰਾ ਦਿੱਤਾ ਹੈ । ਨਾ ਕਿਸੇ ਪਹਿਲੀ ਕਾਂਗਰਸ ਸਰਕਾਰ ਨੇ ਜਾਂ ਅਕਾਲੀ ਸਰਕਾਰ ਨੇ ਐਨਾ ਰਿਲੀਫ ਕਿਸਾਨਾਂ ਦੀਆਂ ਫਸਲਾਂ ਦੇ ਨੁਕਸਾਨ ਲਈ ਦਿੱਤਾ ਹੈ। ਇਹ ਹੋ ਸਕਦਾ ਹੈ ਕਿ ਮਾਲੀਆ ਮੁਆਫ ਕੀਤਾ ਹੋਵੇ, ਤਕਾਵੀਆਂ ਅੱਗੇ ਪਾ ਦਿੱਤੀਆਂ ਹੋਣ ਕਿ ਇਕ ਸਾਲ ਬਾਅਦ ਮੋੜ ਦੇਣਾ । 7 ਕਰੋੜ ਰੁਪਿਆ ਉਸ ਸਾਲ ਪੰਜਾਬ ਸਰਕਾਰ ਨੇ ਕਿਸਾਨਾਂ ਨੂੰ ਦਿੱਤਾ ਸੀ । ਅੱਜ ਜੇ 7 ਕਰੋੜ ਦੀ ਲੋੜ ਹੈ ਤਾਂ 7 ਕਰੋੜ ਦਿਓ । ਪੰਜ ਕਰੋੜ ਦੀ ਲੋੜ ਹੈ ਤਾਂ ਪੰਜ ਕਰੋੜ ਦਿਓ । ਕਿਸਾਨਾਂ ਦਾ ਬੜਾ ਨੁਕਸਾਨ ਹੋਇਆ ਹੈ । ਇਹ ਨੁਕਸਾਨ ਜੋ ਹੋਇਆ ਹੈ ਇਹ ਕਹਿਰੇ ਇਲਾਹੀ ਨਹੀਂ, ਇਹ ਤਾਂ ਅਫਸਰਾਂ ਦੀ ਅਣਗਹਿਲੀ ਨਾਲ ਨੁਕਸਾਨ ਹੋਇਆ ਹੈ । ਅਫਸਰਾਂ ਦੀ ਗਲਤੀ ਨਾਲ, ਬੇਇਮਾਨੀ ਨਾਲ ਇਹ ਨੁਕਸਾਨ ਕਿਸਾਨਾ ਦਾ ਹੋਇਆ ਹੈ। ਉਨ੍ਹਾਂ ਅਫਸਰਾਂ ਨੂੰ ਸਰਕਾਰ ਸਜ਼ਾ ਦੇਵੇ । ਕਿਸਾਨਾ ਨੂੰ ਪੂਰਾ ਮੁਆਵਜ਼ਾ ਦੇਵੇ ਤੱਦ ਹੀ ਪੰਜਾਬ ਦਾ ਕਿਸਾਨ ਸ਼ਾਂਤ ਹੋ ਸਕਦਾ ਹੈ ।

**Mr. Speaker** Motion moved—

That the situation created by the recent floods in the State be taken into consideration.

**Chaudhri Bal Ram Jakhar (Abohar)**: Sir, I beg to move—

That at the end of the motion, the following be added: —

"and this House recommends to the Government to prepare and execute a long term Master Plan for preventing the recurrence of floods and consequential miseries."

स्पीकर साहिब, हम ने सन् 1947 में देखा कि लोगों का क्या हाल हुआ था। लोग घड़े भर भर के जा रहे थे। वह भी हमने देखा और आज उससे 30 वर्ष बाद भी लुधियाना के एरिया में फिरोज़पुर के एरिया में, जालन्धर के एरिया में जो काम हुआ वह भी हम ने देखा है। वहां जो हालात नजर आए तो इतना महसूस हुआ जिसका अन्दाज़ा नहीं। वहां पानी ही पानी नजर आ रहा था। स्पीकर साहिब, वहां पानी तो था लेकिन पीने के लिये नहीं था। हम ने देखा कि गवर्नमेंट के बन्दोबस्त का कोई निशान नज़र नहीं आ रहा था। 2/3 तारीख को फ्लड आया। फिर पानी उतर गया और हफते दस दिन के बाद फिर पानी आ गया। लेकिन स्पीकर साहिब अफसोस की बात है कि फिर भी कोई इन्तज़ाम नहीं था। मैंने खुद जा कर देखा। लोग वालैंटैरिली काम कर रहे थे। फौजी जवान भी नजर नहीं आए।।

स्पीकर साहिब, मुझे पता है कि फलडज़ इलाही कहिर होते हैं और सारा कुछ किसी के बस में नहीं होता। लेकिन जो कुछ सरकार कर सकती हो और फिर भी ना करे तो नुकसान किस का होता है ? जनता का होता है। भारत के और हिस्सों में भी फलडज़ आए हैं । Varanasi में देखें क्या हालात हैं। ठीक है। लेकिन स्पीकर साहिब, जो इस बार पंजाब में हुआ है, मुझे उस का गरदान करना पड़ेगा।

स्पीकर साहिब, यह इस सरकार के हाथ में था और अगर यह कोशिश करते तो लोगों का नुकसान इस कदर न होता । इस तरह से जो मन माने floods आए हैं अगर वे न आते तो इस कदर तबाही ना होती ।

स्पीकर साहिब, एक पिछले सालों में Floods Consultative Committee बनाई गई थी । उस में सभी डिपार्टमेंटस के 8 Engineers थे। एक प्लैन बनाया गया। उस प्लैन के पहले ही रावी में फ्लड आ गया । लेकिन मैं पूछना चाहता हूँ कि वह प्लैन किस रैफरीजीरेटर में फरीज करके रखा है । हमने फ्लडज को रोकने के लिए काम किया था । 100 मील का बांध हम ने तैयार किया था और रिवाईज़ड प्लैन के हिसाब से हम देखते रहते थे । उस पर पलांटेशन करने की पलान थी लेकिन वह नहीं की गई । पलान्टेशन नहीं हुई । वह बांध वैसा ही रह गया । (विघ्न) अब क्या हुआ ? स्पीकर साहिब 9 करोड़ रुपया से ज्यादा ड्रेनेज के लिए मनज़ूर हुआ । सब से ज्यादा ड्रेनेज के लिये मनज़ूर हुआ । लेकिन यह लगा कहां दिया ? स्पीकर साहिब, उन लोगों के ऊपर लगाया गया, जिनको कोई तजुर्बा नहीं है । जिन लोगों ने B. Sc. Agriculture किया था उनको X.E.N. बनाया गया । स्पीकर साहिब, एक ही रिवर है । उस की एक तर्फ तो एक को लगा दिया और दूसरी तर्फ दूसरे अफसर को लगा दिया । स्टाफ में Co-ordination कहां रहेगी । देखना चाहिए कि किस तरीके से काम हो सकता है । फिर जब एक बार फ्लड आ गया तो क्या उसको रोकने की कोशिश की ? क्या यह कोई कोशिश की कि आगे ऐसा फ्लड ना आ जाए । सरकार को पता होना चाहिए था कि आगे भी फ्लड आ सकते हैं लेकिन 8–10 दिन के बाद फिर फ्लड आ गया । क्या किसी को पता नहीं था? स्पीकर साहिब, चार पांच लाख क्यूसिक्स पानी गुज़रा और हर एक हैड वर्कस से जवाब आता है कि वहां से गुज़र गया । लेकिन यह कहते हैं कि वह तो पहुंचा नहीं है । तो फिर गया कहां ? यह सभी कुछ क्यों हो रहा है ? यह इस लिये हो रहा है कि किसी ने इस तर्फ ध्यान नहीं दिया । किसी की इनस्पैक्शन नहीं हुई । क्या किसी D.C. ने जा कर इन्सपैक्शन की है ? अगर किसी ने की है तो मुख्य मंत्री जी बताएं । किसी ने इन्स्पैक्शन नहीं की । बस ठीक है S.D.O. का जवाब आ गया है । यह नहीं होना चाहिए । जाकर हमें कभी कभी इन्सपैक्शन भी करनी चाहिए ।

स्पीकर साहिब, एक डाक्टर उपल हैं । उसने बताया है कि मैंने मौके पर देखा है । 8 अगस्त को उसने मुझे लिखा है उसने लिखा है कि 5 फुट पानी बांध के ऊपर बह रहा है लेकिन जब मौके पर जा कर देखा तो पता चला कि कोई पानी ऊपर नहीं बह रहा । बल्कि खतरे के निशान से 2/3 फुट नीचे बह रहा है । तो मैं कहता हूँ कि हमें असलियत को लेना चाहिए । स्पीकर साहिब मैं चीफ मिनिस्टर साहिब से पूछना चाहता हूँ कि क्या वह पहले कभी इन चीज़ों को देखने गये हैं ? यह नहीं गए । मैं भी डिप्टी मनिस्टर रहा हूँ । मुझे पता है कि अगर वज़ीर मुतालिका कोई ध्यान ना दें तो उस से लोगों को, किसानों को नुक्सान होता है । अब देखो कि जिन किसानों की फसलों में से पांच पांच या आठ आठ फुट पानी बह गया हो तो उस पर क्या

[चौधरी बलराम जाखड़]

गुजरती है । यह ही नहीं किसी Contractor रतन लाल ने शिकायत की कि मैंने एफीडेविट भी दिया है। उसने कहा कि अगर मैं झूठा हूँ तो मुझे पकड़ो नहीं तो जिसकी मैंने शिकियत की है उसको पकड़ो । उस बेईमान को पकड़ो । लेकिन कुछ नहीं हुआ । वहां लुध्याना में एसे अफसर ह जैसे कि कोतवाल साहिब हैं जिनको कि 20 सालों में एक भी इनकरीमैंट नहीं मिली । यह पता करना चाहिए । You will be surprised and the Chief Minister will also be surprised if he looks into the matter.

स्पीकर साहिब, रावी में इस दफा सर्दियों में फ्लड आ गया । हैरानी की बात है कि सर्दियों में फ्लड् आ गया । उसमें एक Spur $1\frac{1}{2}$ करोड़ का है वह बनाया गया लेकिन फिर भी कहा गया कि फ्लड आ गया । कैसे आ गया ? यह देखने की बात है । इस काम के लिए एक्सपर्टस की ज़रूरत है । वह देखे और उसके मुताबिक उपरा ले होने चाहिए । आप कहते हैं कि हम इसकी इन्क्वायरी करेंगे उसकी इन्क्वायरी करेंगे । हम कहते हैं कि हमें भी पता लगे, इन्क्वायरी करायें । हाईकोर्ट का जज बैठाना चाहिए । वह पता लगाए कि क्या हुआ है । यहां पर तो श्री उमरानंगल जी कई बार कह देते हैं कि हम सरकारी खज़ाना खाली कर गए थे । पैसा तो आता जाता रहता है कोई स्टेशनरी चीज़ नहीं है । लेकिन मैं कहता हूँ कि परवाह नहीं करनी चाहिए खज़ाना सरकार का कभी खाली नहीं होता । मैं एक बात बताना चाहता हूँ कि जो काम हो गया, वह हो गया । ठीक है जहां ज़खम होता है वहां मरहम लगानी पड़ती है लेकिन किसानों का काम ही बड़ा मुशकल होता है । मैं तो यह समझता हूँ कि यह उसकी बदकिस्मती की बात है कि वह किसान के घर में पैदा हुआ । इससे ज्यादा मुश्कल काम कोई और है ही नहीं ! किसान बीज बीजता है फसल होती है तो फल्ड आ जाते हैं या कोई तुफान आ जाता है या सूखा पड़ गया । जिससे उसकी सारी मेहनत ही खत्म हो जाती है । जब तक वह सारी फसल बेच नहीं लेता उसके दिमाग से टैनश्न खत्म नहीं होती । यह हाल होता है हमारे किसान का ।

इसी तरह उसकी एक तो फसल खराब हो जाती है दूसरा उनके मकान भी फ्लडज़ में बह जाते हैं । मेरा ख्याल है कि सिधवां बेट के इलाके में कोई ऐसी जगह नहीं है जहां पानी न आया हो । गांव के गांव खाली हो जाते हैं । चमकौर साहिब के पास सारा गांव पानी में बह गया ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਇਹ ਸਾਰਾ ਕੰਮ ਟਿ.ਡਾ ਦੇ ਵੇਲੇ ਦਾ ਚਲ ਰਿਹਾ ਹੈ, ਪਰ ਇਹ ਕੁਝ ਨਹੀਂ ਕਰ ਸਕੇ । ਇਹ ਤਾਂ ਆਪ ਬੜੇ ਜ਼ਿਮੇਵਾਰ ਆਦਮੀ ਸਨ ।

**ਸ੍ਰੀ ਸਪੀਕਰ**: ਪਾਂਧੀ ਸਾਹਿਬ, ਜਦੋਂ ਤੁਸੀਂ ਬੋਲੋਂਗੇ ਤਾ ਇਹ ਗੱਲ ਕਹਿ ਲੈਣਾ ।

**चौधरी बलराम जाखड़** : स्पीकर साहिब, एक एलरजी की बिमारी होती है और एक फोबिया की बिमारी होती है यह दोनों बिमारियां पांधी साहिब को हैं अगर आपके पास कोई दवा है तो इनका इलाज करें ।

तो, स्पीकर साहिब, अब मैं आपको Enquiries Committees की बात बताता हूँ। यहां पर कई केसिज़ में Enquiry Commission बैठा दिये जाते हैं। इन्कवायरी होती है इन्चार्ज को कसूरवार साबत किया जाता है परन्तु जब उसकी Judicial Enquiry होती है तो हाई कोर्ट उसको ठुड लगा देती है वह आर्डर हाई कोर्ट में कवैश हो जाते हैं। ऐसे अफसर इन्होंने Enquiry Commission में लगा रखे हैं। उन्होंने एक S. E. के खिलाफ इन्कवायरी की, उसको सस्पैंड किया लेकिन जब वह High Court में चला गया तो High Court में वह order quash हो गए। हाई कोर्ट नें कहा कि ऐसे भले मानस आदमी की Commission ने बेज़ती कर दी है। लानत है इन अफसरों पर। यह हाल है इन Enquiries Committees का।

स्पीकर साहिब, मैं एक बात और फ्लड के बारे में बताता हूँ ! यह बताते हैं कि हमने काफी इस सिलसिले में काम किया है। पर मैं समझता हूँ कि अभी तो इस सम्बन्ध में काफी काम करना है। अभी फलडज़ से पंजाब में बहुत नुकसान हो रहा है। हमने पंजाब के किसान को ऊपर ले जाना है। पंजाब की तरक्की करनी है इसके लिये हमें चाहिए कि हम फलडज़ का पुरा बन्दोबस्त करें। इसके लिए पलानिंग करें। जब तक Planning न होगी, काम ठीक नहीं हो सकता। इस से हमारा खर्च तो बढ़ सकता है परन्तु यदि एक बार यह सारा काम हो गया तो आने वाले समय में लोग याद करेंगे कि कोई पलानिंग से काम किया गया था। मैं बताता हूँ कि यह जो river beds ऊंचे हो जाते हैं, silt आ जाती है इससे काफी सैलाब आ जाती हैं। इसको दूर करने का तरीका यह है कि यहां पर वृक्ष लगाये जायें। वैजीटेटिव गरोथ की जाए। Soil erosion is the main cause of the flood. अगर हम इसका बन्दोबस्त कर लेते हैं तो इससे पंजाब का बहुत फायदा हो सकता है। यह देखने की बात है कि Punjab में कितनी percentage of forests है। Forests को काटना क्राइम है। It is crime against humanity. It is crime against the country हमें जितना भी हो सक re-afforestation करें !

Secondly मैं choes के बारे में कहना चाहता हूँ। स्पीकर साहिब, भागता हुआ पानी आता है और निकल जाता है और दो दिन में सारी तबाही कर देता है। इस लिए मैं समझाता हूँ कि इनका बन्दोबस्त करना बहुत जरूरी है चाहे इसका काम थोड़ा सा un-economic भी हो। लेकिन एक बार जब इनका बन्दोबस्त हो जायेगा तो आने वाली नसलें यह कहेंगी कि एक ठीक काम हुआ है। 2 लाख एकड़ ज़मीन का जो हर साल चोज़ के कारण नुकसान हो जाता है वह नुकसान होना बंद हो जायेगा। इस लिये मैं समझता हूँ कि We must have canalisation and taming of choes.

स्पीकर साहिब, इसके साथ ही मैं यह भी बताना चाहता हूँ कि एक फलड और है जो आने की सोच रहा है। एक फलड तो ऊपर से आया है और एक फलड जो आ रहा है वह नीचे से आ रहा है और यह है water logging. मेरे इलाके और बादल साहिब के इलाके में Sub-soil level of water जो था वह पहले 90 feet डीप था

[चौधरी बलराम जाखड़]

परन्तु अब वह 20–25 feet रह गया है। अगर यही रफतार रही तो सारी Soil alkaline हो जायेगी। इस लिये मैं समझता हूँ कि water-logging का बन्दोबस्त करना बहुत ज़रूरी है। और इसके लिये deep tube-wells लगाये जायें तब ही यह मसला हल हो सकता है। इसके साथ ही जो water courses हैं उनकी Lining की जाये। इसके बारे में हमने भी एक प्रोग्राम बनाया था कि 25 प्रतिशत water courses की lining की जायेगी और हमने यह काम शुरु कर दिया था लेकिन अब इस सरकार ने यह कहा है कि जितने भी water courses है, minor distributaries उनकी lining की जायेगी। यह अच्छी बात है इससे water का फलो रुकेगा। इसके साथ ही मैं यह भी कहूँगा कि जो Natural water courses हैं इन से भी water-logging के नुकसान को बचाया जा सकता है। इस लिये इन का चलता रहना बहुत जरूरी है ! यह भी बन्द नहीं होने चाहिएं !

ਸ੍ਰੀ ਸਪੀਕਰ : ਤੁਸੀਂ ਕਿਨਾ ਸਮਾ ਹੋਰ ਲਵੋਗੇ ?

जौधरी बलराम जाखड़ : मैं अभी खतम ही कर देता हूँ। तो स्पीकर साहिब मेरे कहने का भाव यह है कि हमें future, past और present को सामने रख कर काम करना चाहिए। Past से हमने experience लेना है और future के लिये पलान बनानी है। और Present में हम ने यह देखना है कि जो काम हम कर रहे हैं वह ठीक हो रहा है या नहीं। इन तीनों को देखते हुए ही यदि हम काम करें तो पंजाब तरक्की कर सकेगा इतना कह कर मैं आपका धन्यवाद करता हूँ।

**Mr. Speaker**: Motion moved.

That at the end of the motion, the following be added :—

"and this House recommends to the Government to prepare and execute a long term Master Plan for preventing the recurrence of floods and consequential miseries."

ਸਰਦਾਰ ਸ਼ਕ਼ਪਾਲ ਸਿਘ (ਅਜਨਾਲਾ) : ਸਪੀਕਰ ਸਾਹਿਬ, ਫਲੱਡਜ਼ ਦਾ ਮਾਮਲਾ ਇੱਕ ਬਹੁਤ ਹੀ ਗੰਭੀਰ ਮਾਮਲਾ ਹੈ। ਲੇਕਿਨ ਮੈਨੂੰ ਅਫਸੋਸ ਹੈ ਕਿ ਦੋ ਸਪੀਕਰਾਂ ਨੇ ਅੱਜ ਬੋਲਣ ਵਿਚ ਅਜੇ ਹਿਸਾ ਲਿਆ ਹੈ। ਕਾਂਗਰਸ ਪਾਰਟੀ ਵਿਚੋਂ ਦੋਨਾ ਮੈਂਬਰਾਂ ਵਿਚੋਂ ਕਿਸੇ ਨੇ ਵੀ, ਜਿਸ ਤਰ੍ਹਾਂ ਕੇਸ ਪੇਸ਼ ਕਰਨਾ ਚਾਹੀਦਾ ਸੀ, ਉਸ ਤਰ੍ਹਾਂ ਇਨ੍ਹਾਂ ਨੇ ਨਹੀਂ ਕੀਤਾ। ਸਪੀਕਰ ਸਾਹਿਬ, ਫਲੱਡਜ਼ ਜੋ ਆਇਆ, ਇਹ ਇਨਾ ਜ਼ਿਆਦਾ ਆਇਆ ਹੈ ਕਿ ਪਿਛੇ ਹਿਸਟਰੀ ਵਿਚ ਇਸ ਤਰ੍ਹਾਂ ਦਾ ਕੋਈ ਰਿਕਾਰਡ ਨਹੀਂ ਮਿਲਦਾ। ਪੰਜਾਬ ਹੀ ਨਹੀਂ ਸਗੋਂ ਹਿਮਾਚਲ ਪ੍ਰਦੇਸ਼ ਗੁਆਂਢੀ ਹਰਿਆਣਾ, ਯੂ. ਪੀ. ਔਰ ਇਸ ਦੇ ਨਾਲ ਹੀ ਬਿਹਾਰ, ਬੰਗਾਲ ਸਾਰੇ ਦੇ ਸਾਰੇ ਹੀ ਫਲੱਡਜ਼ ਦੀ ਲਪੇਟ ਵਿਚ ਆਏ ਹਨ। ਲੋਕਾਂ ਨੂੰ ਇਤਨੀ ਤਕਲੀਫ ਹੋਈ ਹੈ ਕਿ ਇਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਲੇਕਿਨ ਸਪੀਕਰ ਸਾਹਿਬ, ਬਾਕੀ ਸਟੇਟਾਂ ਦੇ ਬਾਰੇ ਮੈਂਬਰ ਸਾਹਿਬਾਨ ਨੇ ਜ਼ਿਕਰ ਤਕ ਨਹੀਂ ਕੀਤਾ ਕਿ ਦੂਜੀਆਂ ਸਟੇਟਾਂ ਦੀ ਕੀ ਹਾਲਤ ਹੋਈ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸ਼ਸ਼ਪਾਲ ਸਿੰਘ** : ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਤੰਗ ਦਿਲੀ ਦਾ ਸਬੂਤ ਹੈ । ਬੇਸ਼ਕ ਪੰਜਾਬ ਵਿਚ ਵੀ ਨੁਕਸਾਨ ਹੋਇਆ ਹੈ (ਵਿਘਨ) ਜਿਥੇ ਪੰਜਾਬ ਦਾ ਜ਼ਿਕਰ ਕੀਤਾ ਹੈ, ਉਹ ਤਾਂ ਠੀਕ ਸੀ ਪਰ ਹਿੰਦੁਸਤਾਨ ਦੀਆਂ ਦੂਜੀਆਂ ਸਟੇਟਾਂ ਬਾਰੇ ਕੋਈ ਵੀ ਜ਼ਿਕਰ ਨਹੀਂ ਕੀਤਾ । ਸਪੀਕਰ ਸਾਹਿਬ, ਇਹ ਹਿੰਦੁਸਤਾਨ, ਹਿੰਦੁਸਤਾਨ, ਕਹਿੰਦੇ ਹਨ ਪਰ ਅੱਜ ਇਨ੍ਹਾਂ ਨੂੰ ਹੋਰ ਕੋਈ ਇੱਕ ਸੂਬਾ ਵੀ ਯਾਦ ਨਹੀਂ ਆਇਆ । ਸਾਡੇ ਗਵਾਂਢੀ ਹਰਿਆਣੇ ਦੇ ਵਿਚ ਕੀ ਹਾਲਤ ਹੋਈ ਹੈ ? ਹੋਰ ਦੂਜਿਆਂ ਸੂਬਿਆਂ ਦੇ ਵਿਚ ਕੀ ਹਾਲਤ ਹੋਈ ਹੈ ? ਕੋਈ ਜ਼ਿਕਰ ਨਹੀਂ ਕੀਤਾ ਗਿਆ । ਸਪੀਕਰ ਸਾਹਿਬ, ਇੱਕ ਗੱਲ ਮੈਂ ਹੋਰ ਦੱਸਣੀ ਚਾਹੁੰਦਾ ਹਾਂ । ਕਈ ਮਾਨਯੋਗ ਮੈਂਬਰਾਂ ਨੇ ਡਾਕਟਰ ਉਪਲ ਦਾ ਬੜਾ ਹੀ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਨੇ ਇਹ ਰਾਏ ਦਿੱਤੀ ਹੈ । ** ** ਤੁਸੀਂ ਪਿਛੇ 30 ਸਾਲਾਂ ਵਿਚ ਕਿਹੜਾ ਚੰਗਾ ਕੰਟ੍ਰੋਲ ਦਾ ਕੰਮ ਕੀਤਾ ਹੈ ਔਰ ਕਿਹੜੀ ਮਾਸਟਰ ਪਲੈਨ ਬਣਾਈ ਸੀ ਜਿਸ ਨਾਲ ਕਿ ਹੜ੍ਹ ਰੋਕੇ ਹਨ ? 30 ਸਾਲ ਜਿਹੜੀਆਂ ਮਾਸਟਰ ਪਲੈਨਾਂ ਬਣਾਉਂਦੇ ਰਹੇ ਉਸ ਵਿਚ ਲੋਕਾਂ ਦੇ ਭਲੇ ਦੀ ਕੋਈ ਵੀ ਗੱਲ ਨਹੀਂ ਕੀਤੀ । ਬਲਕਿ ਕਿਸੇ ਨਾ ਕਿਸੇ ਢੰਗ ਨਾਲ ** ** **

4.29 ਸ਼ਾਮ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਸਰਦਾਰ ਸ਼ਸ਼ਪਾਲ ਸਿੰਘ ਜੀ ਨੇ ਆਪਣੀ ਸਪੀਚ ਵਿਚ ਡਾਕਟਰ ਉਪਲ ਸਾਹਿਬ ਦਾ ਜ਼ਿਕਰ ਕੀਤਾ ਹੈ । ਇਹ ਬਹੁਤ ਹੀ ਡੈਰੋਗੇਟਰੀ ਰਿਮਾਰਕਸ ਹਨ । ਡਾਕਟਰ ਉਪਲ ਜੀ ਇਥੇ ਨਹੀਂ ਹਨ ਅਤੇ ਉਹ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦੇ । ਉਹ ਬਹੁਤ ਹਾਈ ਆਫੀਸ਼ਲ ਰਹੇ ਹਨ ਅਤੇ ਬੜੇ ਐਕਸਪਰਟ ਹਨ ਔਰ ਉਨ੍ਹਾਂ ਦੇ ਖਿਲਾਫ ਰਿਮਾਰਕਸ ਰਿਕਾਰਡ ਨਹੀਂ ਹੋਣੇ ਚਾਹੀਦੇ । ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ ਅਤੇ ਅਗੇ ਵੀ ਇਹ ਰਿਵਾਜ ਰਿਹਾ ਹੈ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਸ਼ਸ਼ਪਾਲ ਸਿੰਘ ਜੀ, ਜਿਹੜੇ ਸੱਜਣ ਹਾਊਸ ਦੇ ਵਿਚ ਬੈਠੇ ਨਹੀਂ ਹਨ ਉਨ੍ਹਾਂ ਦਾ ਜ਼ਿਕਰ ਨਹੀਂ ਕਰਨਾ ਚਾਹੀਦਾ । ਡਾਕਟਰ ਉਪਲ ਬਾਰੇ ਜੋ ਕੁਝ ਕਿਹਾ ਗਿਆ ਹੈ, ਉਹ ਲਫਜ਼ ਐਕਸਪੰਜ ਕਰ ਦਿਤੇ ਜਾਣ ਕਿਉਂ ਜੋ ਉਹ ਆਪਣੇ ਆਪ ਨੂੰ ਹਾਊਸ ਵਿਚ ਡੀਫੈਂਡ ਨਹੀ ਕਰ ਸਕਦੇ ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਦੀ ਬੜੀ ਇਜ਼ਤ ਕਰਦਾ ਹਾਂ । ਇਸ ਦਾ ਜ਼ਿਕਰ ਮੈਨੂੰ ਇਸ ਲਈ ਕਰਨਾ ਪਿਆ ਕਿਉਂਕਿ ਮੇਰੇ ਸਾਥੀ ਸਰਦਾਰ ਉਮਰਾਓ ਸਿੰਘ ਜੀ ਨੇ ਉਨ੍ਹਾਂ ਦਾ ਜ਼ਿਕਰ ਕੀਤਾ ਸੀ । ਡਿਪਟੀ ਸਪੀਕਰ ਸਾਹਿਬ, ਰਾਵੀ ਦਰਿਆ ਦੇ ਧੁੱਸੀ ਬੰਧ ਨੂੰ ਜਿਨ੍ਹਾਂ ਨੇ ਚੌੜਾ ਕੀਤਾ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੇ ਸਾਲ ਧੁੱਸੀ ਬੰਧ ਵੇਖਣ ਲਈ ਗਿਆ । ਉਹ ਪਾਣੀ ਘੰਟਿਆਂ ਵਿਚ ਹੀ ਖਤਮ

**Expunged as ordered by the Chair.

[ਸਰਦਾਰ ਸ਼ਸ਼ਪਾਲ ਸਿੰਘ]

ਹੋ ਗਿਆ, ਟੁੱਟ ਗਿਆ ਅਤੇ ਸਾਰੇ ਪਿੰਡਾਂ ਵਿਚ ਖਤਰਾ ਪੈਦਾ ਹੋ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਇਸ ਢੰਗ ਨਾਲ ਇਨ੍ਹਾਂ ਦੀਆਂ ਮਾਸਟਰ ਪਲੈਨਾਂ ਸਨ । ਮੇਰੇ ਮਾਨਯੋਗ ਆਪੋਜੀਸ਼ਨ ਦੇ ਲੀਡਰ ਜੀ ਨੇ ਜ਼ਿਕਰ ਕੀਤਾ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਪਿਛਲੇ 30 ਸਾਲਾਂ ਦਾ ਜਿਹੜਾ ਪ੍ਰੋਗਰਾਮ ਸੀ, ਉਹ ਥੋਥਾ ਪ੍ਰੋਗਰਾਮ ਸੀ । ਲੇਕਿਨ ਹੁਣ ਇਹ ਮੇਰੇ ਭਾਈ ਜੋ ਸਾਹਮਣੇ ਬੈਠੇ ਹਨ, ਕਹਿੰਦੇ ਹਨ ਕਿ ਇਥੇ ਇਹ ਗੱਲ ਹੋਣੀ ਚਾਹੀਦੀ ਹੈ, ਉਹ ਗੱਲ ਹੋਣੀ ਚਾਹੀਦੀ ਹੈ ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਜੋ ਸਰਦਾਰ ਸ਼ਸ਼ਪਾਲ ਸਿੰਘ ਜੀ ਨੇ ਡਾਕਟਰ ਉਪਲ ਬਾਰੇ ਕਿਹਾ ਸੀ, ਕੀ ਉਹ ਐਕਸਪੰਜ ਹੋ ਗਿਆ ਹੈ ?

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਉਹ ਐਕਸਪੰਜ ਹੋ ਗਿਆ ਹੈ ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਸਿਰਫ ਜ਼ਿਕਰ ਉਹੀ ਕਰਾਂਗਾ ਜਿਹੜਾ ਕੰਮ ਮੇਰੀ ਸਰਕਾਰ ਕੋਲ ਹੈ । ਇਸ ਸਰਕਾਰ ਦੇ ਸਮੇਂ ਦੇ ਦੌਰਾਨ ਰਾਵੀ ਦਰਿਆਵਾਂ ਦਾ ਕੰਮ ਹੋਇਆ ਹੈ । ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਉਥੇ ਹੜ੍ਹਾਂ ਦੀ ਹਾਲਤ ਖਰਾਬ ਸੀ ਧੁੱਸੀ ਬੰਧ ਜਿਸ ਨੂੰ ਕਿਲਾ ਬੰਧ ਕਹਿੰਦੇ ਹਨ । ਢਾਈ ਘੰਟਿਆਂ ਵਿਚ ਟੁੱਟ ਗਿਆ ਔਰ ਪਿੰਡ ਵੀ ਜੋ ਮੇਰੇ ਹਲਕੇ ਦੇ ਹਨ ਉਹ ਵਿਚ ਆ ਗਏ । ਉਥੇ ਪਾਕਿਸਤਾਨ ਨੇ ਆਪਣਾ ਬੰਧ ਬਣਾਉਣਾ ਸ਼ੁਰੂ ਕਰ ਦਿੱਤਾ ਤਾਂਕਿ ਹਿੰਦੁਸਤਾਨ ਵਾਸਤੇ ਇਹ ਰਸਤਾ ਖੋਲ੍ਹ ਦਿੱਤਾ ਜਾਏ । ਇਹ ਮਾਮਲਾ ਬਹੁਤ ਗੰਭੀਰ ਸੀ। ਲੇਕਿਨ ਡਿਪਟੀ ਸਪੀਕਰ ਸਾਹਿਬ, ਸਾਡੀ ਗੌਰਮਿੰਟ ਨੇ ਔਰ ਬਾਦਲ ਸਾਹਿਬ ਨੇ ਦਿਨ ਰਾਤ ਕੰਮ ਕੀਤਾ । ਉਥੇ ਇੰਜਨੀਅਰਜ਼ ਨੇ ਦਿਨ ਰਾਤ ਕੰਮ ਕੀਤਾ। ਉਨ੍ਹਾਂ ਦੀ ਜਿੰਨੀ ਪ੍ਰਸ਼ੰਸਾ ਮੈਂ ਕਰਾਂ, ਉਤਨੀ ਹੀ ਥੋੜੀ ਹੈ । ਡਿਪਟੀ ਸਪੀਕਰ ਸਾਹਿਬ, ਮਿਹਨਤ ਕਰਕੇ ਪੰਜ, ਛੇ ਮਹੀਨਿਆਂ ਦੇ ਅੰਦਰ ਅੰਦਰ ਇਸ ਦਰਿਆ ਦੇ ਕੰਮ ਨੂੰ ਪੂਰਾ ਕੀਤਾ । ਇਸ ਤੇ, ਡਿਪਟੀ ਸਪੀਕਰ ਸਾਹਿਬ, ਇਕ ਕਰੋੜ ਤੋਂ ਵੀ ਜ਼ਿਆਦਾ ਰੁਪਿਆ ਖਰਚ ਆਇਆ ਹੈ । ਲੇਕਿਨ ਅੱਜ ਤਕ ਉਥੇ ਜਿਤਨੇ ਵੀ ਸੱਪਰ ਬਣੇ, ਜਿਤਨੇ ਬੰਧ ਬਣੇ, ਉਹ ਡਿਪਟੀ ਸਪੀਕਰ ਸਾਹਿਬ, ਹੁਣ ਵੀ ਸਾਰੇ ਦੇ ਸਾਰੇ ਮੌਜੂਦ ਹਨ । ਰਾਵੀ ਨੇ ਉਨ੍ਹਾਂ ਬੰਧਾਂ ਨੂੰ ਨੁਕਸਾਨ ਨਹੀਂ ਪਹੁੰਚਾਇਆ । ਦਿਨ ਰਾਤ ਮਿਹਨਤ ਕਰਕੇ ਉਸ ਕੰਮ ਨੂੰ ਕੀਤਾ । ਬਾਦਲ ਸਾਹਿਬ ਖੁਦ ਵੀ ਉਥੇ ਤਿੰਨ ਚਾਰ ਦਫਾ ਗਏ ਹਨ ਅਤੇ ਸਾਰਾ ਹਾਲ ਦੇਖਿਆ ਅਤੇ ਸਾਰਾ ਕੁਝ ਠੀਕ ਹੋਇਆ ਹੈ ।

**ਸ੍ਰੀ ਚਮਨ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Please take your seat.

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਔਰ ਯਕੀਨ ਨਾਲ ਕਹਿ ਸਕਦਾ ਹਾਂ ਕਿ ਜਿਸ ਢੰਗ ਨਾਲ ਮੇਰੀ ਸਰਕਾਰ ਨੇ ਰਾਵੀ ਦਰਿਆ ਦਾ ਕੰਮ ਕੀਤਾ ਹੈ ਇਸੇ ਤਰ੍ਹਾਂ ਜੇਕਰ ਸਾਰੇ ਦਰਿਆਵਾਂ ਤੇ ਥੋੜ੍ਹਾ ਬਹੁਤ ਕੰਮ ਕਰ ਦਿਤਾ ਜਾਂਦਾ ਤਾਂ ਅੱਜ ਇਹ ਹਾਲਤ ਸਾਡੇ ਸੂਬੇ ਦੀ ਨਾ ਹੁੰਦੀ । ਮਾਸਟਰ ਪਲਾਨ ਦੇ ਬਾਰੇ ਆਪੋਜੀਸ਼ਨ ਦੇ ਮੈਂਬਰਾਂ ਨੇ ਜ਼ਿਕਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਕੀਮਾਂ ਬਣਾਈਆ

**Expunged as ordered by the Chair.

ਪਿਛਲੇ 30 ਸਾਲ ਸਕੀਮਾਂ ਬਣੀਆਂ । ਮੇਜਰ ਡਰੇਨ ਵਿਚ ਉਨ੍ਹਾਂ ਖੁਦਵਾਈ ਕਰਵਾਉਣੀ ਸੀ, ਲਿੰਕ ਡਰੇਨਾਂ ਬਣਾਉਣੀਆਂ ਸਨ। ਮੇਨ ਡਰੇਨਾਂ ਵਿਚ ਦੀ ਪਾਣੀ ਦਾ ਨਿਕਾਸ ਕਰਨਾ ਸੀ । (ਵਿਘਨ) ਜਿਨ੍ਹਾਂ ਥਾਵਾਂ ਤੇ ਪਾਣੀ ਆਇਆ ਜੇਕਰ ਉਥੇ ਜਾਕੇ ਇਨ੍ਹਾਂ ਨੇ ਨੁਕਸਾਨ ਦੇਖਿਆ ਹੁੰਦਾ ਤਾਂ ਪਤਾ ਲਗਦਾ । ਲੇਕਿਨ ਪਿਛਲੀ ਸਰਕਾਰ ਨੇ 30 ਸਾਲਾਂ ਦੇ ਵਿਚ ਕੋਈ ਕੰਮ ਨਹੀਂ ਕੀਤਾ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪਿੰਡਾਂ ਵਾਲਿਆਂ ਨੂੰ ਕਿਹਾ ਕਿ ਦੋ ਚਾਰ ਮੀਲ ਲਿੰਕ ਡਰੇਨਾਂ ਨੂੰ ਉਹ ਆਪ ਖੁਦਵਾਉਣ ਅਤੇ ਫਿਰ ਮੇਨਡਰੇਨ ਵਿਚੋਂ ਹੋਕੇ ਦਰਿਆਵਾਂ ਵਿਚ ਜਾਵੇ ਲੇਕਿਨ ਡਿਪਟੀ ਸਪੀਕਰ ਸਾਹਿਬ, ਇਹ ਇਕ ਨਾ-ਮੁਮਕਿਨ ਗਲ ਸੀ। ਪਿਛਲੇ 20 ਸਾਲਾਂ ਵਿਚ ਇਹ ਇਸ ਕੰਮ ਨੂੰ ਨਹੀਂ ਕਰ ਸਕੇ। ਜਿੰਨਾ ਚਿਰ ਲਿੰਕ ਡਰੇਨਜ਼ ਨਾ ਬਣ ਜਾਣ ਔਰ ਮੇਜਰ ਡਰੇਨਾਂ ਦੀ ਸਫਾਈ ਨਾ ਹੋਵੇ ਉਨਾਂ ਚਿਰ ਤਕ ਇਹ ਫਲੱਡਜ਼ ਨੂੰ ਰੋਕਣਾ ਮੁਸ਼ਕਿਲ ਹੈ। ਸਭ ਤੋਂ ਅਹਿਮ ਮਾਸਟਰ ਪਲੈਨ ਜਿਹੜਾ ਮੇਰੀ ਸਰਕਾਰ ਨੇ, ਬਾਦਲ ਸਰਕਾਰ ਨੇ ਪੇਸ਼ ਕੀਤਾ ਹੈ. ਉਹ ਇਹ ਹੈ ਕਿ ਸਾਰੀਆਂ ਦੀਆਂ ਸਾਰੀਆਂ ਲਿੰਕ ਡਰੇਨਜ਼ ਜਿੰਨੀਆਂ ਵੀ ਪੰਜਾਬ ਵਿਚ ਹਨ ਉਹ ਸਰਕਾਰ ਅਪਣੇ ਖ਼ਰਚੇ ਨਾਲ ਖੁਦਵਾਇਆ ਕਰੇਗੀ ਔਰ ਇਸ ਵਾਸਤੇ ਰੁਪਏ ਵੀ ਜ਼ਿਲ੍ਹਿਆਂ ਵਿਚ ਭੇਜ ਦਿੱਤੇ ਹਨ ਔਰ ਕੰਮ ਸ਼ੁਰੂ ਹੋ ਗਿਆ ਹੈ । ਲੇਕਿਨ ਬਰਸਾਤ ਕਰਕੇ ਜਾਂ ਹੜ੍ਹਾਂ ਕਰਕੇ ਲਿੰਕ ਡਰੇਨਾਂ ਦਾ ਕੰਮ ਮੁਕੰਮਲ ਨਹੀਂ ਹੋ ਸਕਿਆ । ਹੁਣ ਹੜ੍ਹਾਂ ਦੇ ਬਾਅਦ ਸਾਰੀਆਂ ਦੀਆਂ ਸਾਰੀਆਂ ਲਿੰਕ ਡਰੇਨਾਂ ਮੇਰੀ ਸਰਕਾਰ ਕੰਪਲੀਟ ਕਰੇਗੀ । ਮੇਜਰ ਡਰੇਨਾਂ ਦੀ ਖੁਦਵਾਈ ਦਾ ਕੰਮ ਔਰ ਡੀ-ਸਿਲਟੇਸ਼ਨ ਦਾ ਕੰਮ ਮੁਕੰਮਲ ਹੋਏਗਾ। ਜਿਸ ਵੇਲੇ ਇਹ ਸਾਰੀ ਸਕੀਮ ਪੰਜਾਬ ਵਿਚ ਮੁਕੰਮਲ ਹੋ ਜਾਏਗੀ ਤਾਂ ਇਹ ਜੋ ਹੁਣ ਪਾਣੀ ਨਾਲ ਖੇਤਾਂ ਵਿਚ ਫਸਲ ਖਰਾਬ ਹੋਈ ਹੈ ਉਹ ਖਰਾਬ ਹੋਣੋਂ ਬੰਦ ਹੋ ਜਾਏਗੀ । ਔਰ ਅੱਗੇ ਤੋਂ ਕੋਈ ਨੁਕਸਾਨ ਨਹੀਂ ਹੋਇਆ ਕਰੇਗਾ ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਤੁਸੀਂ ਅੰਦਾਜ਼ਾ ਲਗਾਉ ਕਿ ਕਾਂਗਰਸ ਸਰਕਾਰ ਵੇਲੇ ਕਿੰਨੀ ਇਮਾਨਦਾਰੀ ਸੀ ਔਰ ਕਿਸ ਢੰਗ ਨਾਲ ਉਸ ਵੇਲੇ ਡਰੇਨਾਂ ਦੀ ਸਫਾਈ ਦਾ ਕੰਮ ਕੀਤਾ ਗਿਆ ਸੀ ! ਉਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਿਛੇ ਸੱਤ ਸਾਲਾਂ ਵਿਚ ਜਿੰਨੀ ਵੀ ਡਰੇਨ ਲਾਈਨਜ਼ ਖਰੀਦੀਆਂ ਸਨ ਉਹ ਸਾਰੀਆਂ ਕਬਾੜਖ਼ਾਨੇ ਵਿਚ ਭੇਜਣ ਵਾਲੀਆਂ ਹਨ । ਉਹ ਦੋ ਸੌ ਗਜ਼ ਡਰੇਨ ਦੀ ਸਫਾਈ ਵੀ ਨਹੀਂ ਕਰ ਸਕਦੀਆਂ । ਮੇਰੀ ਸਰਕਾਰ ਨੇ, ਬਾਦਲ ਸਰਕਾਰ ਨੇ 2 ਕਰੋੜ ਰੁਪਏ ਦੇ ਆਰਡਰ ਦੇਕੇ ਨਵੀਆਂ ਡਰੇਨ ਲਾਈਨਜ਼ ਮੰਗਵਾਈਆਂ ਹਨ ਤਾਕਿ ਪੰਜਾਬ ਵਿਚ ਮਸ਼ੀਨਾਂ ਦੀ ਘਾਟ ਮਹਿਸੂਸ ਨਾ ਹੋਵੇ । ਔਰ ਲਿੰਕ ਡਰੇਨਾਂ ਦੀ ਸਫਾਈ ਔਰ ਮੇਜਰ ਡਰੇਨਾਂ ਦੀ ਸਫਾਈ ਦਾ ਕੰਮ ਹੋ ਸਕੇ ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਸੀ ਕਿ ਇਤਿਹਾਸ ਵਿਚ ਬਹੁਤ ਘਟ ਐਨੇ ਪਹਿਲਾਂ ਫਲੱਡਜ਼ ਆਏ ਹੋਣਗੇ । ਮੇਰੇ ਇਕ ਦੋਸਤ ਨੇ ਦਸਿਆ ਕਿ ਉਹ ਰੋਪੜ ਹੈਡ ਵਰਕਸ ਤੇ ਖਲੋਤਾ ਸੀ। ਪਾਣੀ ਦਾ ਪਰੈਸ਼ਰ ਭਾਖੜਾ ਡੈਮ ਵਿਚ ਬਹੁਤ ਜ਼ਿਆਦਾ ਹੋ ਗਿਆ ਸੀ । ਉਸ ਵੇਲੇ ਡਰ ਇਹ ਸੀ ਕਿ ਜੇ ਭਾਖੜਾ ਦੇ ਗੇਟਸ ਨਾ ਖੋਲ੍ਹੇ ਜਾਂਦੇ ਤਾਂ ਗੈਲਰੀਆਂ ਵਿਚ ਨੁਕਸਾਨ ਹੋਏਗਾ। ਇਸ ਲਈ ਉਥੇ ਗੇਟਸ ਖੋਲ੍ਹੇ ਗਏ। ਇਸ ਤਰ੍ਹਾਂ ਹੀ ਰੋਪੜ ਦੇ ਮੁਕਾਮ ਤੇ ਗੇਟਸ ਖੋਲ੍ਹੇ ਗਏ । ਜਿਸ ਵੇਲੇ ਸਤਲੁਜ ਦੇ ਗੇਟਸ ਖੋਲ੍ਹੇ ਗਏ ਤਾਂ ਉਸ ਵੇਲੇ 7 ਫੁਟ ਜਾਂ 8 ਫੁਟ ਦੀਵਾਰ ਹੇਠਾਂ ਨੂੰ ਜਾ ਰਹੀ ਸੀ। ਇਹੋ ਜਿਹੇ ਹਾਲਾਤ ਬਾਰੇ ਕੌਣ ਅਨੁਭਵ ਕਰ ਸਕਦਾ ਸੀ । ਕੁਦਰਤ ਦੇ ਕੰਮਾਂ ਵਿਚ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਹੈ। ਡਾਕਟਰ ਉਪਲ ਨੇ ਇਸ ਸਤਲੁਜ ਦੀ ਦੋਨੋਂ

[ਸਰਦਾਰ ਸ਼ਸ਼ਪਾਲ ਸਿੰਘ]

ਪਾਸਿਉਂ ਕੈਨਾਲਾਈਜ਼ੇਸ਼ਨ ਕੀਤੀ ਸੀ। ਉਨ੍ਹਾਂ ਦਾ ਖਿਆਲ ਸੀ ਕਿ ਨਾ ਭਾਖੜੇ ਨੇ ਐਨਾ ਭਰਨਾ ਹੈ, ਨਾ ਪਾਣੀ ਐਨਾ ਚੜ੍ਹਨਾ ਹੈ, ਨਾ ਹੀ ਫਲੱਡ ਗੇਟਸ ਖੋਲ੍ਹਣ ਦੀ ਲੋੜ ਪੈਣੀ ਹੈ। ਇਸ ਲਈ ਮਾਮੂਲੀ ਕੰਧਾਂ ਬਣਾ ਕੇ ਦਰਿਆ ਨੂੰ ਕੰਟ੍ਰੋਲ ਕਰ ਲਿਆ। ਲੇਕਿਨ ਉਨ੍ਹਾਂ ਦੇ ਸਾਰੇ ਅੰਦਾਜ਼ੇ ਗਲਤ ਸਾਬਤ ਹੋਏ ਔਰ ਜਿਹੜਾ ਪਾਣੀ ਜ਼ੋਰ ਨਾਲ ਆਇਆ ਹੈ, ਐਨਾ ਪਾਣੀ ਸਤਲੁਜ ਨੂੰ ਆਇਆ ਹੈ, ਇਨ੍ਹਾਂ ਚੀਜ਼ਾਂ ਦਾ ਅੰਦਾਜ਼ਾ ਨਹੀਂ ਲਗ ਸਕਦਾ ਹੈ। ਐਨੇ ਪਾਣੀ ਨੂੰ ਉਥੇ ਬਣੇ ਬੰਨ੍ਹ ਵੀ ਕੰਟ੍ਰੋਲ ਨਹੀਂ ਕਰ ਸਕਦੇ ਸੀ। ਮੇਰਾ ਜ਼ਾਤੀ ਤਜਰਬਾ ਹੈ ਕਿ ਜਿਨੀ ਮਰਜ਼ੀ ਇਹ ਰੇਤ ਦੀ ਦੀਵਾਰ ਉਚੀ ਬਣਾ ਲੈਂਦੇ ਜਾਂ ਚੌੜੀ ਬਣਾ ਲੈਂਦੇ ਪਰ ਜਿਸ ਵੇਲੇ ਸਿੱਧਾ ਪਾਣੀ ਉਸ ਰੇਤ ਦੀ ਦੀਵਾਰ ਨੂੰ ਟਕਰਾਏਗਾ, ਉਹ ਦੀਵਾਰ ਉਸ ਵੇਲੇ ਖੜੀ ਰਹਿ ਨਹੀਂ ਸਕੇਗੀ। ਪੱਕੀ ਦੀਵਾਰ ਬਣਾਉਣੀ ਬੜੀ ਮੁਸ਼ਕਿਲ ਹੈ, ਐਨਾ ਖ਼ਰਚਾ ਕਰਨਾ ਬੜਾ ਮੁਸ਼ਕਿਲ ਹੈ। ਇਸ ਲਈ ਇਸ ਤਰ੍ਹਾਂ ਦੇ ਇਸ ਢੰਗ ਨਾਲ ਸਪੱਰਜ਼ ਬਣਾਏ ਜਾਣ ਔਰ ਉਨ੍ਹਾਂ ਨੂੰ ਮਜ਼ਬੂਤ ਰਖਿਆ ਜਾਏ, ਇਸ ਗੱਲ ਦੀ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ ਤਾਕਿ ਪਾਣੀ ਨੂੰ ਕੰਟ੍ਰੋਲ ਵਿਚ ਰਖਿਆ ਜਾਏ। ਡਰੇਨਾਂ ਦੀ ਸਫਾਈ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਕਰਕੇ ਹੀ ਅਸੀਂ ਇਸ ਮੁਲਕ ਦੀ ਆਪਣੇ ਸੂਬੇ ਦੀ ਜ਼ਮੀਨ ਅਰਾਜ਼ੀ ਨੂੰ ਬਚਾ ਸਕਦੇ ਹਾਂ।

ਡਿਪਟੀ ਸਪੀਕਰ ਸਾਹਿਬ, ਅਨਫਾਰਚੂਨੇਟਲੀ ਇਹ ਫਲੱਡਜ਼ ਦਾ ਅਸਰ ਗ਼ਰੀਬ ਜਨਤਾ ਤੇ ਹੀ ਪੈਂਦਾ ਹੈ, ਜਾਂ ਕਿਸਾਨ ਤੇ ਪੈਂਦਾ ਹੈ ਔਰ ਜਾਂ ਮਜ਼ਦੂਰ ਤੇ ਪੈਂਦਾ ਹੈ। ਕਾਰਖਾਨੇਦਾਰਾਂ ਲਈ ਜਿੰਨੀ ਮਰਜ਼ੀ ਬਾਰਸ਼ ਹੋਵੇ ਜਿੰਨੇ ਮਰਜ਼ੀ ਫਲੱਡਜ਼ ਆ ਜਾਣ ਉਨ੍ਹਾਂ ਦਾ ਕੋਈ ਨੁਕਸਾਨ ਨਹੀਂ ਹੁੰਦਾ ਹੈ ਕਿਉਂਕਿ ਕਾਰਖਾਨੇ ਅੰਦਰ ਪਿਆ ਹਰ ਸਾਮਾਨ ਦੀ ਇਨਸ਼ਿਉਰੈਂਸ਼ ਹੋਈ ਹੁੰਦੀ ਹੈ। ਦੁਕਾਨ ਅੰਦਰ ਵੀ ਜਿੰਨਾ ਮਾਲ ਪਿਆ ਹੈ ਇਨਸ਼ਿਉਰਡ ਹੋਇਆ ਹੁੰਦਾ ਹੈ। ਅਮੀਰ ਆਦਮੀਆਂ ਦੀਆਂ ਕਾਰਾਂ ਸਕੂਟਰ ਵਗ਼ੈਰਾ ਹਰ ਚੀਜ਼ ਇਨਸ਼ਿਉਰ ਹੋਈ ਹੁੰਦੀ ਹੈ।

"ਅਗਰ ਬਰਫ ਗਿਰਤੀ ਹੈ ਤੋਂ ਮੁਸਲਮਾਨ ਕਾ ਨੁਕਸਾਨ ਹੋਤਾ ਹੈ,
ਕਿਸਾਨ ਯਾ ਮਜ਼ਦੂਰ ਕਾ ਨੁਕਸਾਨ ਹੋਤਾ ਹੈ।"

ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਕਰਾਪ ਇਨਸ਼ਿਉਰੈਂਸ ਹੋਣੀ ਚਾਹੀਦੀ ਹੈ। ਤਾਕਿ ਜਿਸ ਵੇਲੇ ਕਿਸੇ ਕਿਸਾਨ ਦੀ ਫਸਲ ਦਾ ਨੁਕਸਾਨ ਹੋਵੇ ਤਾਂ ਉਸ ਨੂੰ ਪੈਸੇ ਮਿਲ ਜਾਇਆ ਕਰਨ। ਇਸੇ ਤਰ੍ਹਾਂ ਹੀ ਜਿਨ੍ਹਾਂ ਗ਼ਰੀਬਾਂ ਦੇ ਘਰ ਗਿਰ ਜਾਂਦੇ ਹਨ ਤਾਂ ਉਨ੍ਹਾਂ ਦੇ ਨੁਕਸਾਨ ਦੀ ਤਲਾਫ਼ੀ ਵੀ ਹੋਣੀ ਚਾਹੀਦੀ ਹੈ। ਇਸ ਲਈ ਕਰਾਪ ਇਨ-ਸ਼ਿਉਰੈਂਸ ਸਕੀਮ ਲਾਗੂ ਕਰਨੀ ਚਾਹੀਦੀ ਹੈ। ਔਰ ਕਿਸਾਨ ਦਾ ਜਾਂ ਹੋਰ ਗਰੀਬ ਮਜ਼ਦੂਰ ਦੀ ਬੇਹਤਰੀ ਵਾਸਤੇ ਕਦਮ ਚੁਕਣੇ ਚਾਹੀਦੇ ਹਨ। ਮੈਨੂੰ ਦਸ ਕੇ ਇਹ ਖੁਸ਼ੀ ਹੋਵੇਗੀ ਜਿਸ ਤਰ੍ਹਾਂ ਕਿ ਮੇਰੇ ਆਪੋਜ਼ੀਸ਼ਨ ਵਿਚ ਬੈਠੇ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਕੰਪਨ-ਸੇਸ਼ਨ ਥੋੜਾ ਦਿਤਾ ਹੈ। ਮੈਂ ਇਥੇ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰੀ ਹੈ ਕਿ ਅਕਾਲੀ-ਜਨਤਾ ਪਾਰਟੀਆਂ ਦੀ ਸਰਕਾਰ ਨੇ ਕਿਸਾਨਾਂ ਵਾਸਤੇ ਜਿਨ੍ਹਾਂ ਦੀਆਂ ਫਸਲਾਂ ਤਬਾਹ ਹੋਈਆਂ ਹਨ ਅੱਗੇ ਤਾਂ ਇਹ ਸੀ ਕਿ ਜੇ ਸਾਰੇ ਪਿੰਡ ਦਾ ਨੁਕਸਾਨ ਹੁੰਦਾ ਸੀ ਤਾਂ ਉਥੇ ਦੇ ਕਿਸਾਨਾਂ ਨੂੰ ਜਿਨ੍ਹਾਂ ਦਾ ਨੁਕਸਾਨ ਹੁੰਦਾ ਸੀ ਉਨ੍ਹਾਂ ਨੂੰ ਕੰਪਨਸੇਸ਼ਨ ਮਿਲਦਾ ਸੀ ਪਰ ਹੁਣ ਇਸ ਵਾਰੀ ਇਹ ਕੀਤਾ ਗਿਆ ਹੈ ਕਿ ਭਾਵੇਂ ਇਕ ਨਗਰ ਵਿਚੋਂ ਇਕ ਕਿਸਾਨ ਦਾ ਹੀ ਨੁਕਸਾਨ ਕਿਉਂ ਨਾ ਹੋਇਆ ਹੋਵੇ ਉਸ ਨੂੰ ਵੀ ਉਸ ਦੇ ਨੁਕਸਾਨ ਦੇ ਮੁਤਾਬਕ ਕੰਪਨ-

ਸੇਸ਼ਨ ਦਿੱਤਾ ਜਾਏਗਾ । ਔਰ ਅੱਗੇ ਨਾਲੋਂ ਮਿਕਦਾਰ ਵੀ ਕੰਪਨਸੇਸ਼ਨ ਦੀ ਵਧਾ ਦਿਤੀ ਹੈ। ਇਸ ਵੇਲੇ ਮੈਂ ਮਹਿਸੂਸ ਕਰਦਾ ਹਾਂ ਕਿ ਨੇਕ ਨੀਤੀ ਨਾਲ ਇਹ ਮੋਸ਼ਨ ਲਿਆਂਦੀ ਹੈ, ਇਹ ਪੁਲੀਟੀਕਲ ਮੋਮਜ਼ ਨਾਲ ਨਹੀਂ ਲਿਆਂਦੀ ਲੇਕਿਨ ਮੈਨੂੰ ਖਦਸ਼ਾ ਹੈ ਕਿ ਜਿਸ ਢੰਗ ਨਾਲ ਇਨ੍ਹਾਂ ਨੇ ਅਪਣੇ ਵਿਚਾਰ ਪੇਸ਼ ਕੀਤੇ ਹਨ ਇਨ੍ਹਾਂ ਦੀ ਇਨਟੈਨਸ਼ਨ ਸਿਰਫ ਇਹੀ ਹੀ ਹੈ ਕਿ ਕਿਸ ਤਰ੍ਹਾਂ ਨਾਲ ਅਸੀਂ ਸਰਕਾਰ ਨੂੰ ਇਨ੍ਹਾਂ ਚੀਜ਼ਾਂ ਬਾਰੇ ਹਾਈ-ਲਾਈਟ ਕਰਕੇ ਸਰਕਾਰ ਨੂੰ ਨੀਵਿਆਂ ਕਰ ਸਕਦੇ ਹਾਂ । ਇਹ ਪਿਛਲੇ 30 ਸਾਲਾਂ ਵਿਚ ਇਸ ਕੰਮ ਤੇ ਕੰਟਰੋਲ ਨਹੀਂ ਕਰ ਸਕੇ। ਫਲੱਡਜ਼ ਨੂੰ ਰੋਕਣ ਲਈ ਡਰੇਨਾਂ ਦਾ ਕੰਮ ਨਹੀਂ ਕਰ ਸਕੇ, ਕੈਨਾਲਾਈਜੇਸ਼ਨ ਨਹੀਂ ਕਰ ਸਕੇ, ਫਾਰੇਸਟੇਸ਼ਨ ਨਹੀਂ ਕਰ ਸਕੇ (ਵਿਘਨ) ਜਿੰਨੀਆਂ ਵੀ ਤਜਵੀਜ਼ ਇਨ੍ਹਾਂ ਨੇ ਦਿਤੀਆਂ ਹਨ, ਪਰ ਜੇ ਇਨ੍ਹਾਂ ਦੇ ਕੰਮ ਵੇਖੀਏ ਤਾਂ ਪਤਾ ਲਗਦਾ ਹੈ ਇਹ ਫਲੱਡਜ਼ ਆਉਣ ਦੀ ਸਾਰੀ ਜ਼ਿੰਮੇਵਾਰੀ ਇਨ੍ਹਾਂ ਭੱਦਰ ਪੁਰਸ਼ਾਂ ਤੇ ਹੈ ਕਿਉਂਕਿ ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਸਵਾਏ ਲੁਟ ਕਸੁਟ ਕਰਨ ਦੇ ਹੋਰ ਕੁਝ ਨਹੀਂ ਕੀਤਾ ਹੈ । (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਅਪਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹ ਬੇਨਤੀ ਕਰਾਂਗਾ ਕਿ ਫਲੱਡਜ਼ ਦਾ ਮਾਮਲਾ ਜਿਹੜਾ ਹੈ ਇਸ ਵਿਚ ਕੋਆਪ੍ਰੇਸ਼ਨ ਨਾਲ ਅਛੇ ਸੁਝਾਉ ਦੇਣੇ ਚਾਹੀਦੇ ਹਨ । ਦੀਵਾਰ ਜਿਹੜੀ ਬਣੀ ਹੋਈ ਸੀ ਉਹ ਇਕ ਫੁਟ ਨੀਵੀਂ ਸੀ ਜਿਸ ਤਰ੍ਹਾਂ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਫਰਮਾਇਆ ਹੈ ਕਿ ਉਹ ਦੀਵਾਰ 4 ਫੁਟ ਸੀ । 2 ਫੁਟ ਟੁਟੀ ਉਥੋਂ ਜਿਥੇ ਉਹ ਨੀਵੀਂ ਸੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਦੀਵਾਰ ਸੈਂਡ ਦੀ ਬਣੀ ਹੋਈ ਹੋਵੇ ਔਰ ਜੇ ਉਥੇ ਪਾਣੀ ਜ਼ੋਰ ਨਾਲ ਟਕਰਾਏਗਾ ਤਾਂ ਭਾਵੇਂ ਦੀਵਾਰ ਚਾਰ ਫੁਟ ਜਾਂ ਪੰਜ ਫੁਟ ਹੀ ਕਿਉਂ ਨਾ ਬਣੀ ਹੋਈ ਹੋਵੇ, ਉਹ ਰਹਿ ਨਹੀਂ ਸਕਦੀ ਹੈ । ਮੈਂ ਆਪ ਦੇਖਿਆ ਹੈ ਸਤਲੁਜ ਦੀ ਦੀਵਾਰ ਨਾਲੋਂ ਰਾਵੀ ਦੀ ਦੀਵਾਰ ਤਿੰਨ ਗੁਣਾ ਸੀ। ਉਸ ਦੀਵਾਰ ਨੂੰ ਰਾਵੀ ਦੇ ਦਰਿਆ ਦੇ ਪਾਣੀ ਨੇ ਤੋੜਕੇ 200 ਫੁਟ ਸੁਰਾਖ ਕਰ ਦਿੱਤਾ ਸੀ। ਇਹ ਜਿਹੜੀ ਦੀਵਾਰ ਹੈ ਇਹ ਤਾਂ ਦਰਿਆ ਦੇ ਰੁਖ ਤੇ ਹੈ ਕਿ ਦਰਿਆ ਦਾ ਰੁਖ ਕਿਸ ਪਾਸੇ ਨੂੰ ਹੈ ਅਤੇ ਕਿਹੜੀ ਦੀਵਾਰ ਨਾਲ ਟਕਰਾਉਂਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਐਨਾ ਕੁਝ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਆਪਣੇ ਖਿਆਲ ਪੇਸ਼ ਕਰਨ ਦਾ ਮੌਕਾ ਦਿਤਾ ਹੈ ।

**ਸ੍ਰੀ ਮਦਨ ਮੋਹਨ ਮਿਤਲ** (ਨੰਗਲ): ਡਿਪਟੀ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਤੇ ਆਪਣੇ ਵਿਚਾਰ ਪੇਸ਼ ਕਰਨ ਵਾਸਤੇ ਖੜਾ ਹੋਇਆ ਹਾਂ । ਮੈਂ ਸਭ ਤੋਂ ਪਹਿਲਾਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਜੋ ਮਤਾ ਮੇਰੇ ਵਿਰੋਧੀ ਪਾਰਟੀ ਦੇ ਦੋਸਤਾਂ ਨੇ ਲਿਆਂਦਾ ਹੈ, ਅਗਰ ਉਨ੍ਹਾਂ ਨੇ ਇਹ ਨੇਕ ਨੀਅਤੀ ਨਾਲ ਲਿਆਂਦਾ ਹੁੰਦਾ ਅਤੇ ਉਨ੍ਹਾਂ ਦੀ ਇਹ ਮਨਸ਼ਾ ਹੁੰਦੀ ਕਿ ਅਸੀਂ ਸਰਕਾਰ ਨੂੰ ਚੰਗੇ ਸੁਝਾਓ ਦੇਣੇ ਹਨ ਫਿਰ ਤਾਂ ਇਹ ਠੀਕ ਸੀ ਮਗਰ ਇਸ ਮਤੇ ਦੇ ਲਿਆਉਣ ਵਿਚ ਉਨ੍ਹਾਂ ਦਾ ਮੰਤਵ ਕੁਝ ਹੋਰ ਹੀ ਹੈ । ਉਹ ਇਸ ਨੂੰ ਪੁਲਿਟੀਕੋਲਾਈਜ਼ ਕਰਨਾ ਚਾਹੁੰਦੇ ਹਨ । ਉਨ੍ਹਾਂ ਦਾ ਇਹ ਮਤਾ ਲਿਆਉਣ ਦਾ ਮੰਤਵ ਇਹ ਸੀ ਕਿ ਸਰਕਾਰ ਦੀ ਨਿੰਦਿਆ ਕੀਤੀ ਜਾਵੇ । ਸਰਦਾਰ ਉਮਰਾਉ ਸਿੰਘ ਨੇ ਬੋਲਦੇ ਹੋਏ ਦੋ ਤਿੰਨ ਗੱਲਾਂ ਕਹੀਆਂ ਹਨ । ਮੈਂ ਆਪ ਦਾ ਧਿਆਨ ਉਨ੍ਹਾਂ ਗੱਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ । ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਦੇ ਸਮੇਂ ਫਲੱਡ ਕੰਟਰੋਲ ਬੋਰਡ ਦੀਆਂ ਮੀਟਿੰਗਾਂ ਲਗਾਤਾਰ

[ਸ੍ਰੀ ਮਦਨ ਮੋਹਨ ਮਿੱਤਲ]

ਹੁੰਦੀਆਂ ਰਹੀਆਂ ਹਨ । ਪਰ ਇਸ ਸਰਕਾਰ ਨੇ ਮੀਟਿੰਗਾਂ ਨਹੀਂ ਕੀਤੀਆਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਲੱਗਦਾ ਹੈ ਕਿ ਉਨ੍ਹਾਂ ਨੇ ਅੰਕੜੇ ਨਹੀਂ ਦੇਖੇ । ਸਰਦਾਰ ਉਮਰਾਓ ਸਿੰਘ ਜੀ ਗਿਆਨੀ ਜ਼ੈਲ ਸਿੰਘ ਦੀ ਮਨਿਸਟਰੀ ਵਿਚ ਮਾਲ ਮੰਤਰੀ ਸਨ ਪਰ ਉਨ੍ਹਾਂ ਨੂੰ ਮਲੇਰ-ਕੋਟਲੇ ਤੋਂ ਇਲਾਵਾ ਹੋਰ ਕਿਸੇ ਪਾਸੇ ਜਾਣ ਦੀ ਫੁਰਸਤ ਹੀ ਨਹੀਂ ਸੀ ਮਿਲਦੀ ।ਜਿਹੜੀਆਂ ਮੀਟਿੰਗਾਂ ਹੋਈਆਂ, ਉਨ੍ਹਾਂ ਦਾ ਮੈਂ ਵੇਰਵਾ ਦੱਸਦਾ ਹਾਂ । ਉਨ੍ਹਾਂ ਦੇ ਵੇਲੇ ਇਕ ਮੀਟਿੰਗ 1 ਜੁਲਾਈ, 1975 ਨੂੰ ਹੋਈ ਅਤੇ ਫੇਰ ਉਸ ਦੇ ਬਾਅਦ ਮੀਟਿੰਗ 9 ਦਸੰਬਰ, 1976 ਨੂੰ ਹੋਈ । ਜਿਸ ਵੇਲੇ ਸਾਡੀ ਸਰਕਾਰ ਬਣੀ ਤਾਂ ਉਦੋਂ ਇਹ ਮੀਟਿੰਗ 30 ਜਨਵਰੀ, 1978 ਨੂੰ ਹੋਈ । ਅਤੇ ਰਾਵੀ ਬਿਆਸ ਦੇ ਪਾਣੀ ਵੱਲ ਧਿਆਨ ਦੇ ਕੇ ਇਸ ਕੰਮ ਨੂੰ ਕੰਪਲੀਟ ਕੀਤਾ । ਇਹੀ ਕਾਰਨ ਹੈ ਕਿ ਜਿਹੜੇ ਹੜ੍ਹ ਆਏ ਹਨ ਉਹ ਮੇਨ ਰਿਵਰਜ਼ ਵਿਚ ਆਏ ਹਨ ਅਤੇ ਨਹਿਰਾਂ ਅਤੇ ਖਾਲਿਆਂ ਵਿਚ ਫਲੱਡ ਨਹੀਂ ਆਏ । ਦੂਸਰਾ ਉਨ੍ਹਾਂ ਨੇ ਕਿਹਾ ਕਿ ਇਕ ਰਿਪੋਰਟ ਤਿਆਰ ਹੋਈ ਸੀ ਜਿਸ ਵਿਚ ਕਿਹਾ ਕਿ ਸਾਰੇ ਬੰਨ੍ਹਾਂ ਨੂੰ ਪਕਾ ਕੀਤਾ ਜਾਵੇ । ਮੇਰਾ ਖਿਆਲ ਹੈ ਉਨ੍ਹਾਂ ਨੇ ਸਾਰੀ ਰਿਪੋਰਟ ਨੂੰ ਪੜ੍ਹਿਆ ਨਹੀਂ ਹੈ । ਉਸ ਰਿਪੋਰਟ ਦੇ ਵਿਚ ਪੱਕੇ ਕਰਨ ਦੀ ਪ੍ਰਪੋਜ਼ਲ ਨਹੀਂ ਸੀ । ਉਸ ਅਨੁਸਾਰ ਮੈਟਲ ਰੋਡ ਬਣਾਉਣ ਦੀ ਸਕੀਮ ਸੀ । ਰੋਪੜ ਤੋਂ ਲੈ ਕੇ ਹਰੀਕੇ ਤੱਕ ਮੈਟਲ ਰੋਡ ਬਣਾਉਣ ਦਾ ਪ੍ਰੋਗਰਾਮ ਸੀ । (ਵਿਘਨ) ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਫਲੱਡ ਜਿਹੜੇ ਹਨ ਇਹ ਕੁਦਰਤੀ ਆਫਤ ਹੈ । ਪਤਾ ਨਹੀਂ ਫਲੱਡ ਦੀ ਸਾਡੇ ਨਾਲ ਨਰਾਜ਼ਗੀ ਸੀ ਜਿਸ ਕਾਰਨ ਐਨਾ ਫਲੱਡ ਆਇਆ ਅਤੇ ਨੁਕਸਾਨ ਹੋਇਆ । 1961-62 ਵਿਚ ਜਦ ਇਹ ਬੰਨ੍ਹ ਬਣਾਉਣ ਦੀ ਪਰਪੋਜ਼ਲ ਬਣੀ ਤਾਂ ਇਹ ਪਰਪੋਜ਼ਲ ਡਾਕਟਰ ਉਪਲ ਦੀ ਸੀ । ਸਰਦਾਰ ਪ੍ਰਤਾਪ ਸਿੰਘ ਕੈਰੋਂ ਉਦੋਂ ਮੁੱਖ ਮੰਤਰੀ ਸਨ । ਉਨ੍ਹਾਂ ਨੇ ਡਾਕਟਰ ਉਪਲ ਨੂੰ ਮਨਾ ਲਿਆ । ਡਾਕਟਰ ਉਪਲ ਨੇ ਕਿਹਾ ਜੇ ਤੁਸੀਂ ਦਰਿਆ ਨੂੰ ਕੈਨੇਲਾਈਜ਼ ਕਰ ਲਵੋ ਤਾਂ ਬਹੁਤ ਸਾਰੀ ਜ਼ਮੀਨ ਆਬਾਦ ਹੋ ਸਕਦੀ ਹੈ ਅਤੇ ਇਸ ਤਰ੍ਹਾਂ ਬਹੁਤ ਸਾਰੀ ਜ਼ਮੀਨ ਰਿਕਵਰ ਹੋ ਸਕਦੀ ਹੈ । ਇਸ ਤੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਝੱਟ ਪੱਟ ਉਨ੍ਹਾਂ ਨੂੰ ਆਰਡਰ ਕਰ ਦਿਤਾ ਅਤੇ ਸਾਰੇ ਦਰਿਆ ਦੀ ਕੈਨੇਲਾਈਜ਼ ਹੋ ਗਈ । ਇਸ ਤਰ੍ਹਾਂ ਬਹੁਤ ਸਾਰੀ ਜ਼ਮੀਨ ਐਕੁਆਇਰ ਕੀਤੀ ਗਈ । ਜਦੋਂ ਵਰਕ ਐਕਸੀਕਿਊਟ ਹੋਣ ਲਗਾ ਤਾਂ ਸੈਂਟਰਲ ਵਾਟਰ ਬੋਰਡ ਨੇ ਆਬਜੈਕਸ਼ਨ ਰੇਜ਼ ਕੀਤਾ ਕਿ ਇਹ ਜਿਹੜਾ ਤੁਸੀਂ ਕੈਨੇਲਾਈਜ਼ ਕਰਨ ਲੱਗੇ ਹੋ, ਇਹ ਜਿਹੜੀ ਤੁਸੀਂ ਉਥੇ ਜ਼ਮੀਨ ਰਿਕਵਰ ਕੀਤੀ ਹੈ ਇਸ ਨਾਲ ਨੁਕਸਾਨ ਹੋਵੇਗਾ । ਇਹ ਜਿਹੜਾ ਬੰਨ੍ਹ ਲਗਿਆ ਇਸ ਵਿਚ 2 ਲੱਖ ਕਿਊਸਿਕ ਦੀ ਕਪੈਸਿਟੀ ਸੀ ਜਦ ਤੁਹਾਨੂੰ ਪਤਾ ਹੈ ਕਿ ਭਾਖੜੇ ਵਿਚ ਜ਼ਿਆਦਾ ਪਾਣੀ ਆ ਗਿਆ । ਭਾਖੜੇ ਤੋਂ ਲੈ ਕੇ ਚਮਕੌਰ ਸਾਹਿਬ ਵੱਲ ਪਾਣੀ ਜਿਹੜਾ ਗਿਆ ਉਸ ਦਾ ਲੈਵਲ ਵਧਦਾ ਗਿਆ ਅਤੇ ਪਾਣੀ ਨਾਲ ਬਹੁਤ ਸਾਰਾ ਨੁਕਸਾਨ ਹੋ ਗਿਆ । ਉਥੇ ਕਪੈਸਿਟੀ ਜਦ ਕਿ 2 ਲੱਖ ਕਿਊਸਿਕ ਦੀ ਸੀ ਪਰ ਪਾਣੀ 4-5 ਲਖ ਕਿਊਸਿਕ ਹੋ ਗਿਆ । ਮੈਂ ਉਥੋਂ ਹੋ ਕੇ ਆਇਆ ਹਾਂ ਬਾਦਲ ਸਾਹਿਬ ਖੁਦ ਉਥੇ ਹੋ ਕੇ ਆਏ ਹਨ । ਜੇ ਬਾਦਲ ਸਾਹਿਬ ਉਥੇ ਮੌਕੇ ਤੇ ਨਾ ਜਾਂਦੇ ਅਤੇ ਸਰਕਾਰ ਦੇ ਅਫਸਰ ਮੌਕੇ ਤੇ ਕੰਮ ਨਾ ਸੰਭਾਲਦੇ ਤਾਂ ਨੁਕਸਾਨ ਬਹੁਤ ਭਾਰੀ ਹੋਣਾ ਸੀ । ਐਡਮਨਿਸਟਰੇਸ਼ਨ ਨੇ ਬੜਾ ਚੰਗਾ ਕੰਮ ਕੀਤਾ ਹੈ । ਬਾਕੀ ਇਹ ਕਹਿਣਾ ਕਿ ਫਲੱਡ ਰਿਲੀਫ ਨਹੀਂ ਦਿਤੀ ਗਈ, ਇਹ ਗਲਤ ਗੱਲ ਹੈ । ਮੈਂ ਉਥੇ ਜਾ ਕੇ ਆਇਆ ਹਾਂ । ਅਤੇ ਜਿਸ ਦਿਨ ਤੋਂ ਫਲੱਡ ਆਇਆ ਉਸ ਦਿਨ ਤੋਂ ਲੈ ਕੇ ਲੋਕਾਂ ਨੂੰ ਰਿਲੀਫ ਦਿਤਾ ਜਾ ਰਿਹਾ ਹੈ । ਉਨ੍ਹਾਂ ਲੋਕਾਂ ਵਾਸਤੇ ਟੈਂਟ ਲਗਾਏ ਗਏ ਹਨ ਅਤੇ ਸਰਕਾਰ ਦੇ ਖਜ਼ਾਨੇ ਵਿਚ ਉਨ੍ਹਾਂ ਨੂੰ ਪੈਸੇ ਅਤੇ ਰਾਸ਼ਨ ਮਿਲਦਾ ਹੈ ।

ਦੂਜਾ ਇਹ ਕਿ ਇਹ ਜਿਹੜਾ ਸਤਲੁਜ ਦਾ ਬੰਨ੍ਹ ਹੈ ਉਸ ਵਿਚ ਬਲਾਚੌਰ ਕੋਲ 1973 ਤੋਂ 1977 ਤੱਕ ਬਰੀਚ ਹੁੰਦੇ ਰਹੇ । ਗਿਆਨੀ ਜ਼ੈਲ ਸਿੰਘ ਦੀ ਮਨਿਸਟਰੀ ਇਥੇ ਰਹੀ ਹੈ ਅਤੇ ਉਸ ਵਿਚ ਸਰਦਾਰ ਉਮਰਾਓ ਸਿੰਘ ਮਾਲ ਮੰਤਰੀ ਰਹੇ ਹਨ ਪਰ ਕਿਸੇ ਨੇ ਉਸ ਬਰੀਚ ਨੂੰ ਨਹੀਂ ਭਰਿਆ ਅਤੇ ਜਿਸ ਦਾ ਨਤੀਜਾ ਇਹ ਹੋਇਆ ਕਿ ਨੁਕਸਾਨ ਬਹੁਤ ਜ਼ਿਆਦਾ ਹੋਇਆ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲੁਧਿਆਣਾ ਦਾ ਜ਼ਿਕਰ ਕੀਤਾ ਹੈ । ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਇਹ ਕੈਨੇਲਾਈਜ਼ ਹੋ ਰਹੀ ਸੀ ਉਹ ਬਿਲਕੁਲ ਸਿੱਧੀ ਹੋ ਰਹੀ ਸੀ ਲੇਕਿਨ ਉਸ ਵਕਤ ਕਾਂਗਰਸ ਦੇ ਇਕ ਸਰਕਰਦਾ ਆਦਮੀ ਨੇ ਉਹ ਜਿਹੜੀ ਪਾਲਿਸੀ ਦੇ ਮੁਤਾਬਿਕ ਕੈਨੇਲਾਈਜ਼ ਹੋ ਰਹੀ ਸੀ, ਉਸ ਨੇ ਉਦੋਂ ਦੀ ਸਰਕਾਰ ਤੇ ਜ਼ੋਰ ਪਾਇਆ ਅਤੇ ਉਹ ਬਦਲ ਦਿਤੀ ਗਈ । (ਵਿਘਨ) ਉਸ ਵਿਚ ਪਾਣੀ ਦਾ ਫਲੋ ਵਧਣ ਨਾਲ ਬਰੀਚ ਹੋ ਗਏ ਅਤੇ ਲੁਧਿਆਣੇ ਦਾ ਸਾਰਾ ਬੰਨ੍ਹ ਟੁਟ ਗਿਆ ਅਤੇ ਲੁਧਿਆਣਾ ਵਿਚ ਨੁਕਸਾਨ ਹੋਇਆ । ਮੇਰੇ ਆਪੋਜ਼ੀਸ਼ਨ ਦੇ ਵੀਰਾਂ ਨੂੰ ਇਸ ਮਸਲੇ ਨੂੰ ਸਿੰਸੀਅਰਲੀ ਡਿਸਕੱਸ ਕਰਨਾ ਚਾਹੀਦਾ ਸੀ ਨਾ ਕਿ ਇਸ ਨੂੰ ਪੁਲਿਟੀਕੇਲਾਈਜ਼ ਕੀਤਾ ਜਾਵੇ ਅਤੇ ਲੋਕਾਂ ਦਾ ਜੋ ਨੁਕਸਾਨ ਹੋਇਆ ਹੈ ਉਸ ਨਾਲ ਹਮਦਰਦੀ ਪ੍ਰਗਟ ਕੀਤੀ ਜਾਂਦੀ । We should think how can we meet this calamity. Under these circumstances, it will be better.

ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਹੁਸ਼ਿਆਰਪੁਰ ਦੀ ਪਾਰਲੀਮੈਂਟਰੀ ਸੀਟ ਹੈ ਇਸ ਵਿਚ ਕੁਝ ਹਿੱਸਾ ਰੋਪੜ ਜ਼ਿਲੇ ਦਾ ਆਉਂਦਾ ਹੈ, ਉਸ ਬਾਰੇ ਮੈਂ ਦੱਸਦਾ ਹਾਂ ਕਿ ਜਿਸ ਵਕਤ ਉਥੇ ਇਲੈਕਸ਼ਨ ਹੋਏ ਤਾਂ ਇਹ ਜਿਹੜੇ ਮੇਰੇ ਵੀਰ ਆਪੋਜ਼ੀਸ਼ਨ ਵਿਚ ਬੈਠੇ ਹਨ ਇਹ ਲੋਕਾਂ ਨੂੰ ਕਹਿੰਦੇ ਸੀ ਕਿ ਤੁਸੀਂ ਚੌਧਰੀ ਨੂੰ ਸੰਭਾਲੋ ਅਸੀਂ ਚੋਅ ਠੀਕ ਕਰ ਦਿਆਂਗੇ । ਇਸ ਤਰ੍ਹਾਂ ਕਰਕੇ ਇਹ ਲੋਕਾਂ ਤੋਂ ਵੋਟਾਂ ਲੈਂਦੇ ਹਨ । ਇਨ੍ਹਾਂ ਨੂੰ ਵੋਟ ਜਿਹੜੇ ਪੈਣੇ ਸੀ ਉਹ ਤਾਂ ਪੈ ਗਏ ਪਰ ਚੋਅ ਠੀਕ ਨਹੀਂ ਹੋਏ । ਰੋਪੜ ਚੋਅ ਦੇ ਹੈਡ ਵਰਕਸ ਤੋਂ ਲੈ ਕੇ ਕਮਲੋ ਤੱਕ ਬਹੁਤ ਸਾਰੇ ਚੋਅ ਹਨ । ਉਥੇ ਬਾਰਸ਼ਾਂ ਦੇ ਦਿਨਾਂ ਵਿਚ ਟਰੈਫਿਕ ਬੰਦ ਹੋ ਜਾਂਦੀ ਹੈ । ਬੱਸਾਂ ਰੁਕ ਜਾਂਦੀਆਂ ਹਨ ਅਤੇ ਲੋਕੀਂ ਪੈਦਲ ਵੀ ਨਹੀਂ ਜਾ ਸਕਦੇ । ਇਸ ਤਰ੍ਹਾਂ ਇਹ ਮੇਰੇ ਵੀਰ 30 ਸਾਲਾਂ ਵਿਚ ਇਕ ਵੀ ਚੋਅ ਚੈਨੇਲਾਈਜ਼ ਨਹੀਂ ਕਰ ਸਕੇ । ਡਿਪਟੀ ਸਪੀਕਰ ਸਾਹਿਬ, 1967 ਵਿਚ ਨਾਨ-ਕਾਂਗਰਸ ਸਰਕਾਰ ਆਈ । ਉਸ ਸਰਕਾਰ ਨੇ ਫਲੋਟਿੰਗ ਬ੍ਰਿਜ ਬਣਾਇਆ ਅਤੇ ਦਰਿਆ ਬਿਆਸ-ਸੱਤਲੁਜ ਦੇ ਉਤੇ ਢਾਈ ਕਰੋੜ ਰੁਪਏ ਦੀ ਲਾਗਤ ਨਾਲ ਪੁਲ ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਨੰਗਲ ਤੋਂ ਸੁਰੇਵਾਲ ਵੱਲ ਜਾਓ ਤਾਂ ਰਸਤੇ ਵਿਚ ਜਿਹੜੀ ਸਵਾਂ ਨਦੀ ਆਉਂਦੀ ਹੈ ਉਹ ਸਵਾਂਗ ਨਾਲ ਭਰੀ ਹੋਈ ਹੈ । ਮੈਂ ਬੇਨਤੀ ਕਰਦਾ ਹਾਂ ਕਿ ਉਸ ਨੂੰ ਠੀਕ ਤਰ੍ਹਾਂ ਚੈਨੇਲਾਈਜ਼ ਕੀਤਾ ਜਾਵੇ । ਮੈਂ ਪਿਛਲੀ ਵਾਰੀ ਇਕ ਸਵਾਲ ਕੀਤਾ ਸੀ ਅਤੇ ਉਸ ਦੇ ਜਵਾਬ ਵਿਚ ਕਿਹਾ ਗਿਆ ਸੀ ਕਿ ਉਸ ਨੂੰ ਚੈਨੇਲਾਈਜ਼ ਕਰਕੇ ਉਸ ਦਾ ਪਾਣੀ ਇਸਤੇਮਾਲ ਕਰ ਰਹੇ ਹਾਂ ਅਤੇ ਉਥੇ ਬਿਜਲੀ ਪੈਦਾ ਕਰਨ ਦਾ ਖਿਆਲ ਹੈ । ਅਗਰ ਇਹ ਸਕੀਮ ਚਾਲੂ ਹੋ ਜਾਵੇ ਤਾਂ ਇਸ ਨਾਲ ਲੋਕਾਂ ਨੂੰ ਫਲੱਡ ਤੋਂ ਰਾਹਤ ਮਿਲੇਗੀ । ਇਸ ਦੇ ਨਾਲ ਲੋਕਾਂ ਦੀ ਇਨਕਮ ਵੀ ਵੱਧ ਜਾਵੇਗੀ ਅਤੇ ਜ਼ਮੀਨ ਨੂੰ ਇਰੀਗੇਟ ਕਰਨ ਵਾਸਤੇ ਅਡੀਸ਼ਨਲ ਸਾਧਨ ਹੋ ਜਾਵਗਾ ।

[ਸ਼੍ਰੀ ਮਦਨ ਮੋਹਨ ਮਿੱਤਲ]

ਮੈਂ ਇਕ ਹੋਰ ਗੱਲ ਆਪਣੇ ਜ਼ਿਲੇ ਬਾਰੇ ਕਹਿਣਾ ਚਾਹੁੰਦਾ ਹਾਂ । ਮੈਂ ਇਸ ਗੱਲ ਵੱਲ ਸੀ. ਐਮ. ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿਚ ਫਲੱਡ ਆਏ ਹਨ ਅਤੇ ਜਿਸ ਨਾਲ ਬਹੁਤ ਸਾਰੀਆਂ ਸੜਕਾਂ ਬਹਿ ਗਈਆਂ ਹਨ । ਪਾਣੀ ਦੀ ਠੀਕ ਆਊਟ ਲੈਟ ਨਹੀਂ ਸੀ ਹੋਈ । ਉਹ ਪਾਣੀ ਬਸਤੀਆਂ ਵਿਚ ਚਲਾ ਗਿਆ ਅਤੇ ਜਿਸ ਨਾਲ ਕਾਫੀ ਨੁਕਸਾਨ ਹੋਇਆ । ਚੀਫ਼ ਮਨਿਸਟਰ ਸਾਹਿਬ ਦੇ ਧਿਆਨ ਵਿਚ ਹੋਵੇਗਾ ਕਿ ਜਦੋਂ ਉਹ ਚਮਕੌਰ ਸਾਹਿਬ ਗਏ ਸਨ ਤਾਂ ਉਨ੍ਹਾਂ ਨੇ ਫਲੱਡ ਦੀ ਉਥੇ ਦੀ ਹਾਲਤ ਦੇਖੀ ਸੀ । ਜੋ ਸਕੀਮ ਪਹਿਲੀ ਸਰਕਾਰ ਨੇ ਬਣਾਈ ਸੀ ਉਥੇ 6 ਪੁਲੀਆਂ ਬਣਾਈਆਂ ਸਨ ਪਰ ਉਨ੍ਹਾਂ ਨੇ 6 ਪੁਲੀਆਂ ਦੀ ਬਜਾਏ 3 ਪਾਈਪਾਂ ਰੱਖ ਦਿੱਤੀਆਂ । ਉਹ ਪਾਣੀ ਚੁੱਕ ਨਹੀਂ ਸਕੀਆਂ ਅਤੇ ਉਹ ਪਾਣੀ ਚਮਕੌਰ ਸਾਹਿਬ ਵਿਚ ਚਲਾ ਗਿਆ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਸ ਗਲ ਤੋਂ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਕੀ ਹਾਲ ਸੀ । ਇਸ ਦੇ ਲਈ ਮੈਂ ਇਹ ਅਰਜ਼ ਕਰਾਂਗਾ ਕਿ ਇਕ ਕਮਿਸ਼ਨ ਜਾਂ ਇਕ ਸਰਵੇ ਕਮੇਟੀ ਮੁਕੱਰਰ ਕੀਤੀ ਜਾਵੇ ਜਿਹੜੀ ਇਸ ਗਲ ਦਾ ਜਾਇਜ਼ਾ ਲਵੇ ਕਿ ਕਿਸ ਕਿਸ ਕਾਰਨ ਤੋਂ, ਕਿਸ ਕਿਸ ਬਿਨਾ ਤੇ ਹੈਵੀਲੀ ਸੜਕ ਬੈਠੀ ਜਾਂ ਫਸਲਾਂ ਨੂੰ ਨੁਕਸਾਨ ਪਹੁੰਚਿਆ ਤਾਕਿ ਜਿਥੇ ਸੜਕਾਂ ਨੂੰ ਰਿਪੇਅਰ ਕਰਨ ਦਾ ਕੰਮ ਕੀਤਾ ਜਾਵੇ ਉਥੇ ਨਾਲ ਇਹ ਵੀ ਦੇਖਿਆ ਜਾਵੇ ਕਿ ਕਿਸ ਜਗ੍ਹਾ ਤੇ ਛੋਟੇ ਪੁੱਲ ਦੀ ਜ਼ਰੂਰਤ ਹੈ, ਕਿਸ ਜਗ੍ਹਾ ਤੇ ਸਪੱਰ ਬਣਾਉਣ ਦੀ ਜ਼ਰੂਰਤ ਹੈ ਅਤੇ ਕਿਸ ਜਗ੍ਹਾ ਤੇ ਕੋਈ ਹੋਰ ਚੀਜ਼ ਪ੍ਰੋਵਾਈਡ ਕਰਨ ਦੀ ਜ਼ਰੂਰਤ ਹੈ ਤਾਂ ਕਿ ਰਬ ਨਾ ਕਰੇ ਫਲੱਡ ਜੇ ਫੇਰ ਆ ਜਾਵੇ ਤਾਂ ਉਸ ਵਕਤ ਦੁਬਾਰਾ ਲੋਕਾਂ ਨੂੰ ਫਿਰ ਇਸ ਮੁਸੀਬਤ ਦਾ ਸਾਹਮਣਾ ਨਾ ਕਰਨਾ ਪਵੇ ਅਤੇ ਲੋਕਾਂ ਦਾ ਫਿਰ ਕੋਈ ਨੁਕਸਾਨ ਨਾ ਹੋਵੇ । ਜੇ ਇਸ ਤਰ੍ਹਾਂ ਦਾ ਕਦਮ ਉਠਾਇਆ ਜਾਵੇ ਤਾਂ ਜਿਥੇ ਕਰੋੜਾਂ ਰੁਪਏ ਦਾ ਸੜਕਾਂ ਦਾ ਜੋ ਨੁਕਸਾਨ ਹੁੰਦਾ ਹੈ ਉਹ ਬਚਾਇਆ ਜਾ ਸਕੇ ਉਥੇ ਲੋਕਾਂ ਨੂੰ ਹੋਰ ਨੁਕਸਾਨਾਂ ਤੋਂ ਵੀ ਬਚਾਇਆ ਜਾਵੇ ।

ਕੁਝ ਅਸੀਂ ਇਥੇ ਮੁਆਵਜ਼ੇ ਦੇ ਵਾਸਤੇ ਕਿਹਾ ਹੈ, ਫਸਲਾਂ ਅਤੇ ਮਕਾਨਾਂ ਦੇ ਬਾਰੇ ਅਸੀਂ ਕਿਹਾ ਹੈ ਕਿ ਮੁਆਵਜ਼ਾ ਦਿਤਾ ਜਾਵੇਗਾ । ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਮੁਆਵਜ਼ਾ ਦਿਤਾ ਜਾਵੇਗਾ ਮੈਂ ਇਸ ਦੇ ਨਾਲ ਦੀ ਨਾਲ ਇਹ ਵੀ ਮੰਗ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਦੀ ਜ਼ਮੀਨ ਹੜ੍ਹਾਂ ਦੇ ਨਾਲ ਬੈਠ ਗਈ ਹੈ ਉਨ੍ਹਾਂ ਲੋਕਾਂ ਨੂੰ ਫਸਲਾਂ ਦੇ ਮੁਆਵਜ਼ੇ ਤੋਂ ਬਿਨਾਂ ਜ਼ਮੀਨ ਬੈਠ ਜਾਣ ਦਾ ਵੀ ਕੁਝ ਕਮਪਨਸੇਸ਼ਨ ਦਿਤਾ ਜਾਵੇ । ਕਈ ਲੋਕਾਂ ਦੀ ਤਾਂ ਇਸ ਤਰ੍ਹਾਂ ਜ਼ਮੀਨ ਖ਼ਤਮ ਹੋ ਗਈ ਹੈ, ਸ਼ਾਇਦ ਉਸ ਦੇ ਵਿਚ ਹੁਣ ਕੋਈ ਫਸਲ ਹੀ ਨਹੀਂ ਉਗ ਸਕੇਗੀ । ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕੋਈ ਅਡੀਸ਼ਨਲ ਸਾਧਨ ਦਿਤੇ ਜਾਣ ਤਾਂਕਿ ਉਹ ਲੋਕ ਆਪਣੀ ਰੋਜ਼ੀ ਕਮਾ ਸਕਣ । ਉਨ੍ਹਾਂ ਲੋਕਾਂ ਨੂੰ ਅਦਰ ਜਾਬਜ਼ ਜਾਂ ਇਮਪਲਾਇਮੈਂਟ ਦਿਤੀ ਜਾਵੇ ਜਾਂ ਅਡੀਸ਼ਨਲ ਸਾਧਨ ਦਿਤੇ ਜਾਣ ਜਾਂ ਉਨ੍ਹਾਂ ਵਿਚ ਪ੍ਰਾਇਰਟੀ ਦਿਤੀ ਜਾਵੇ ਤਾਂਕਿ ਫਲੱਡ ਇਫੈਕਟਿਡ ਏਰੀਆ ਦੇ ਲੋਕ ਇਹ ਮਹਿਸੂਸ ਕਰਨ ਕਿ ਵਾਕਈ ਇਹ ਪਹਿਲੀ ਸਰਕਾਰ ਆਈ ਹੈ ਜਿਸ ਨੇ ਲੋਕਾਂ ਦੇ ਦੁੱਖ ਤਕਲੀਫ ਨੂੰ ਮਹਿਸੂਸ ਕੀਤਾ ਹੈ ਅਤੇ ਜਿਨ੍ਹਾਂ ਵੱਲ ਪਹਿਲੀਆਂ ਸਰਕਾਰਾਂ ਨੇ ਕੋਈ ਆਪਣਾ ਧਿਆਨ ਨਹੀਂ ਦਿਤਾ ।

ਡਿਪਟੀ ਸਪੀਕਰ ਸਾਹਿਬ, ਕੁਝ ਫਲੱਡ ਇਫੈਕਟਿਡ ਏਰੀਆ ਵਿਚ ਲੋਕਾਂ ਨੇ ਆਪਣੀ ਫਸਲ ਵਿਚ ਵਾਧਾ ਕਰਨ ਵਾਸਤੇ ਕੋ-ਆਪਰੇਟਿਵ ਸੋਸਾਇਟੀਆਂ ਤੋਂ ਲੋਨ ਲਿਆ ਸੀ ਜਾਂ ਹੋਰ ਕੁਝ ਅਦਾਰਿਆਂ ਤੋਂ ਲੋਨ ਲਿਆ ਸੀ ਜਿਥੇ ਅਸੀਂ ਫਸਲਾਂ ਦੇ ਵਾਸਤੇ ਲੋਕਾਂ ਨੂੰ ਮੁਆਵਜ਼ਾ

ਦੇ ਰਹੇ ਹਾਂ ਉਥੇ ਇਨ੍ਹਾਂ ਲੋਕਾਂ ਨੂੰ ਕਰਜ਼ੇ ਵਿਚ ਵੀ ਕੁਝ ਛੋਟ ਦਿਤੀ ਜਾਵੇ, ਉਨ੍ਹਾਂ ਦੇ ਲੋਨਜ਼ ਨੂੰ ਸਸਪੈਂਡ ਕਰ ਦਿਤਾ ਜਾਵੇ, ਰਿਕਵਰੀ ਨਾ ਲਿੱਤੀ ਜਾਵੇ ਅਤੇ ਜਿਨ੍ਹਾਂ ਲੋਕਾਂ ਦੀ ਹੁਣ ਉਹ ਲੋਨ ਰੀਪੇ ਕਰਨ ਦੀ ਕਪੈਸਿਟੀ ਨਹੀਂ ਰਹੀ ਉਨ੍ਹਾਂ ਲੋਕਾਂ ਦਾ ਉਹ ਲੋਨ ਮੁਆਫ ਵੀ ਕੀਤਾ ਜਾਵੇ । ਇਸ ਦੇ ਲਈ ਕਦਮ, ਡਿਪਟੀ ਸਪੀਕਰ ਸਾਹਿਬ, ਉਠਾਏ ਜਾਣ ਤਾਂਕਿ ਪੰਜਾਬ ਵਿਚ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ ਇਨ੍ਹਾਂ ਹੜ੍ਹਾਂ ਕਾਰਨ ਉਨ੍ਹਾਂ ਦੀ ਕੁਝ ਬੇਹਤਰੀ ਹੋ ਸਕੇ ।

ਇਸ ਦੇ ਨਾਲ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਨੰਦਪੁਰ ਸਾਹਿਬ ਤਹਿਸੀਲ ਵਿਚ ਕੁਝ ਲੋਕਾਂ ਨੂੰ ਆਉਣ ਜਾਣ ਦੀ ਬੜੀ ਦਿੱਕਤ ਹੈ । ਇਕ ਉਥੇ ਬੇਲਾ ਰਾਮਗੜ੍ਹ ਹੈ, ਉਥੇ 3-4 ਬੇਲੇ ਹਨ ਔਰ ਉਨ੍ਹਾਂ ਲੋਕਾਂ ਨੂੰ ਆਵਾਜਾਈ ਦੀ ਬੜੀ ਦਿੱਕਤ ਹੈ । ਉਸ ਬਸਤੀ ਵਿਚ ਸ਼ਾਇਦ ਇਨ੍ਹਾਂ ਭਰਾਵਾਂ (ਆਪੋਜ਼ੀਸ਼ਨ ਵਲ ਇਸ਼ਾਰਾ) ਨੇ 30 ਸਾਲ ਜਾ ਕੇ ਨਹੀਂ ਦੇਖਿਆ ਹੋਵੇਗਾ ਕਿ ਉਨ੍ਹਾਂ ਲੋਕਾਂ ਦੀਆਂ ਕੀ ਅਵਸ਼ਕਤਾਵਾਂ ਹਨ । ਉਹ ਇਲਾਕਾ ਬੜਾ ਉਪਜਾਉ ਹੈ ਅਤੇ ਸ਼ਾਇਦ ਅਨੰਦਪੁਰ ਸਾਹਿਬ ਤਹਿਸੀਲ ਵਿਚ ਸਭ ਨਾਲੋਂ ਜ਼ਿਆਦਾ ਪੈਦਾਵਾਰ ਉਹ ਲੋਕ ਕਰਦੇ ਹਨ ਪਰ ਉਨ੍ਹਾਂ ਦੀ ਬਦਕਿਸਮਤੀ ਇਹ ਹੈ ਕਿ ਉਥੇ ਕੋਈ ਫਲੋਟਿੰਗ ਬ੍ਰਿਜ ਨਹੀਂ ਹੈ ਜਿਸ ਦੀ ਮਦਦ ਨਾਲ ਉਹ ਦੂਸਰੀ ਜਗ੍ਹਾ ਤੇ ਆਪਣਾ ਅਨਾਜ ਲਿਜਾ ਸਕਣ । ਉਨ੍ਹਾਂ ਦੀ ਬੜੀ ਜਾਇਜ਼ ਮੰਗ ਹੈ ਅਤੇ ਮੈਂ ਇਸ ਦੇ ਲਈ ਬੇਨਤੀ ਕਰਾਂਗਾ ਕਿ ਕਮ-ਅਜ਼-ਕਮ ਉਨ੍ਹਾਂ ਦੀ ਸਹੂਲਤ ਵਾਸਤੇ ਫਲੋਟਿੰਗ ਬਰਿਜ ਜ਼ਰੂਰ ਬਣਾਇਆ ਜਾਵੇ ਤਾਂ ਕਿ ਉਹ ਲੋਕ ਆਪਣਾ ਮਾਲ ਮੰਡੀ ਵਿਚ ਲਿਜਾ ਸਕਣ । ਜੇ ਜ਼ਿਆਦਾ ਹੈਵੀ ਕਪੈਸਟੀ ਦਾ ਨਹੀਂ ਤਾਂ ਘੱਟ ਕਪੈਸਿਟੀ ਦਾ ਬਣਾ ਦਿਤਾ ਜਾਵੇ ਜਿਸ ਦੇ ਨਾਲ ਉਹ ਆਪਣੇ ਟਰੈਕਟਰਜ਼ ਔਰ ਹੋਰ ਛੋਟੀਆਂ ਮੋਟੀਆਂ ਗੱਡੀਆਂ ਉਥੋਂ ਲਿਜਾ ਸਕਣ, ਬੇਸ਼ਕ ਟਰੱਕ ਕਪੈਸਿਟੀ ਦਾ ਨਾ ਵੀ ਹੋਵੇ ਤਾਂ ਵੀ ਉਨ੍ਹਾਂ ਲੋਕਾਂ ਦਾ ਕੰਮ ਚਲ ਸਕਦਾ ਹੈ । ਸੋ ਮੇਰੀ ਬੇਨਤੀ ਹੈ ਕਿ ਇਹ ਸਰਕਾਰ ਨੂੰ ਜ਼ਰੂਰ ਇੰਤਜ਼ਾਮ ਕਰ ਦੇਣਾ ਚਾਹੀਦਾ ਹੈ ।

ਇਕ, ਡਿਪਟੀ ਸਪੀਕਰ ਸਾਹਿਬ, ਗਲ ਸਰਦਾਰ ਉਮਰਾਓ ਸਿੰਘ ਜੀ ਨੇ ਕਹੀ ਕਿ ਪੁੱਲ ਤੇ ਜੋ ਬੰਨ੍ਹ ਹੈ ਉਨ੍ਹਾਂ ਦੀ ਇਨਸਪੈਕਸ਼ਨ ਨਹੀਂ ਹੁੰਦੀ ਰਹੀ । ਮੈਨੂੰ ਆਪਣੇ ਜ਼ਿਲ੍ਹੇ ਦਾ ਪਤਾ ਹੈ । ਮੇਰੇ ਜ਼ਿਲ੍ਹੇ ਦੇ ਵਿਚ ਮਈ, ਜੂਨ ਦੇ ਮਹੀਨੇ ਵਿਚ ਅਸੀਂ ਐਮ. ਐਲ. ਏ. ਨਾਲ ਜਾ ਕੇ ਆਪਣੇ ਬੰਨ੍ਹਾਂ ਦੇ ਨਰੀਖਣ ਕਰਕੇ ਆਏ ਸੀ ਔਰ ਨਾਲ ਦੇ ਨਾਲ ਇਹ ਵੀ ਰਿਪੋਰਟ ਵਿਚ ਲਿਖਿਆ ਸੀ ਕਿ ਕਿਥੇ ਕਿਥੇ ਕੀ ਵਰਕ ਕਰਨ ਦੀ ਜ਼ਰੂਰਤ ਹੈ, ਕਿਥੇ ਕਿਥੇ ਸਪੱਰ ਬਣਾਉਣ ਦੀ ਜ਼ਰੂਰਤ ਹੈ ਔਰ ਕੁਝ ਕੰਮ ਅਸੀਂ ਉਨ੍ਹਾਂ ਦਿਨਾਂ ਵਿਚ ਸ਼ੁਰੂ ਵੀ ਕਰਵਾਇਆ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਨੁਕਤਾਚੀਨੀ ਸਿਰਫ ਨੁਕਤਾਚੀਨੀ ਦੀ ਖਾਤਰ ਹੀ ਨਹੀਂ ਕਰਨੀ ਚਾਹੀਦੀ । ਹਰ ਗੱਲ ਨੁਕਤਾਚੀਨੀ ਨਾਲ ਨਹੀਂ ਕਰਨੀ ਚਾਹੀਦੀ । ਫਿਰ ਡਿਪਟੀ ਸਪੀਕਰ ਸਾਹਿਬ, ਦੂਸਰੀ ਤਰਫ ਸਾਡੇ ਸਾਹਮਣੇ ਕੋਈ ਬਹੁਤ ਦੇਰ ਦੀ ਗਲ ਨਹੀਂ । ਅਸੀਂ ਦੇਖ ਸਕਦੇ ਹਾਂ ਕਿ ਪਹਿਲਾਂ ਜੋ ਸਰਕਾਰ ਸੀ ਉਸ ਦੇ ਵਜ਼ੀਰ ਅਤੇ ਚੀਫ ਇੰਜੀਨੀਅਰ ਇਸ ਗਲ ਵਿਚ, ਫਲੱਡ ਦੇ ਕੇਸ ਵਿਚ ਉਨ੍ਹਾਂ ਤੇ ਕੇਸ ਚਲਦਾ ਹੈ ਕਿ ਉਨ੍ਹਾਂ ਦੇ ਆਪਣੇ ਮਹਿਕਮੇ ਵਿਚ ਜੋ ਫੰਡ ਫੱਲਡਜ਼ ਵਾਸਤੇ ਇਸਤੇਮਾਲ ਹੋਣ ਵਾਸਤੇ ਸੀ ਉਹ ਉਨ੍ਹਾਂ ਨੇ ਨਹੀਂ ਕੀਤਾ । ਡਿਪਾਰਟਮੈਂਟ ਦਾ ਜਿਸ ਪ੍ਰਪਜ਼ ਵਾਸਤੇ ਫੰਡ ਸੀ ਉਹ ਮਿਸਯੁਟੇਲਾਈਜ਼ ਕੀਤਾ ਹੈ ।

[ਸ੍ਰੀ ਮਦਨ ਮੋਹਨ ਮਿੱਤਲ]

That money has been mis-utilised for some other purpose. They are standing charged for that. The case is pending in the Court. ਅਰ ਇਹ ਐਲੀਗੇਸ਼ਨ ਲਗਾ ਹੋਇਆ ਹੈ ਕਿ ਇਨ੍ਹਾਂ ਨੇ ਫੰਡ ਨੂੰ ਜਿਥੇ ਇਸਤੇਮਾਲ ਹੋਣਾ ਚਾਹੀਦਾ ਸੀ, ਨਹੀਂ ਕੀਤਾ। ਚਾਰਜ ਲਗਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਪ੍ਰਾਈਮਾਫੇਸਾਈ ਕੇਸ ਬਣਦਾ ਹੋਵੇ ਤਾਂ ਹੀ ਚਾਰਜ ਲਗਦਾ ਹੈ। (ਵਿਘਨ) ਕਿੰਨਾ ਪੈਸਾ ਪਿਛਲੇ 7 ਸਾਲਾਂ ਵਿਚ ਇਸ ਦੇ ਵਾਸਤੇ ਆਇਆ ਅਤੇ ਇਸ ਦੇ ਵਿਚੋਂ ਐਕਚੂਅਲੀ ਕਿੰਨਾ ਲਗਿਆ ਅਤੇ ਕਿੰਨਾਂ ਪੇਪਰਾਂ ਵਿਚ ਦਿਖਾਇਆ ਗਿਆ ਹੈ। ਇਹ ਕੇਸ ਚਲ ਰਿਹਾ ਹੈ। ਇਸ ਦੇ ਨਾਲ ਇਹ ਵੀ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਫਲੱਡ ਨੂੰ ਕੰਟਰੋਲ ਕਰਨ ਵਾਸਤੇ ਆਪਣਾ ਕਿੰਨਾ ਕੁ ਧਿਆਨ ਦਿਤਾ। ਮੈਂ ਕਹਾਂਗਾ ਕਿ ਇਨ੍ਹਾਂ ਬਿਲਕੁਲ ਫਲੱਡਜ਼ ਨੂੰ ਕੰਟਰੋਲ ਕਰਨ ਵਾਸਤੇ ਕੋਈ ਧਿਆਨ ਨਹੀਂ ਦਿਤਾ ਪਰ ਹੁਣ ਵੀ ਜੇ ਇਹ ਕੰਸਟ੍ਰਕਟਿਵ ਸੁਜੈਸ਼ਨ ਦੇਣ ਤਾਂ ਉਹ ਜ਼ਰੂਰ ਕੰਸਿਡਰ ਕਰਨੇ ਚਾਹੀਦੇ ਹਨ। ਜੋ ਸਰਕਾਰ ਵਲੋਂ ਪ੍ਰੋਗਰੈਸਿਵ ਸਟੈਪਸ ਉਠਾਏ ਗਏ ਹਨ ਉਸ ਦੇ ਨਾਲ ਪੰਜਾਬ ਦੇ ਲੋਕਾਂ ਦੀ ਤਕਲੀਫ ਘੱਟੀ ਹੈ, ਜੇ ਇਨ੍ਹਾਂ ਦਾ ਰਾਜ ਭਾਗ ਹੁੰਦਾ ਤਾਂ ਲੋਕਾਂ ਦੀ ਹੋਰ ਜ਼ਿਆਦਾ ਤਕਲੀਫ ਸਗੋਂ ਵੱਧਣੀ ਸੀ। ਇਸ ਲਈ ਮੈਂ ਇਸ ਦੇ ਲਈ ਪੰਜਾਬ ਦੀ ਹੁਣ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਸ ਨੇ ਟਾਈਮਲੀ ਸਟੈਪਸ ਚੁਕ ਕੇ ਪੰਜਾਬ ਦੇ ਲੋਕਾਂ ਦੀ ਤਕਲੀਫ ਨੂੰ ਘਟਾਇਆ ਹੈ। ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ (ਗੜ੍ਹ ਸ਼ੰਕਰ) : ਡਿਪਟੀ ਸਪੀਕਰ ਸਾਹਿਬ, ਮਸਲਾ ਬਹੁਤ ਗੰਭੀਰ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਇਕੱਲੀ ਪਾਰਟੀ ਦਾ ਮਸਲਾ ਨਹੀਂ, ਇਹ ਇਕ ਕੌਮੀ ਮਸਲਾ ਹੈ। ਇਸ ਦੇ ਉਤੇ ਡਿਸਕਸ਼ਨ ਕਰਦਿਆਂ, ਵਿਚਾਰ ਕਰਦਿਆਂ ਕਈ ਨੁਕਤਾ ਚੀਨੀਆਂ ਹੋਣਗੀਆਂ, ਕਈ ਮਸਲਿਆਂ ਤੇ ਵਿਚਾਰ ਵੀ ਕਰਨ ਵਾਸਤੇ ਧਿਆਨ ਦਿਤਾ ਜਾਵੇਗਾ, ਕੋਈ ਪਿਛਲੇ ਸਾਲਾਂ ਦੀ ਸਰਕਾਰ ਹੋਵੇ ਜਾਂ ਹੁਣ ਦੀ ਸਰਕਾਰ ਹੋਵੇ ਇਸ ਤੇ ਕਿਸੇ ਨੂੰ ਟੱਚੀ ਨਹੀਂ ਹੋਣਾ ਚਾਹੀਦਾ। ਇਸ ਦੇ ਵਿਚ ਭਾਵਨਾ ਨੂੰ ਦੇਖਣਾ ਚਾਹੀਦਾ ਹੈ, ਭਾਵਨਾ ਦੀ ਗਲ ਲੈਣੀ ਚਾਹੀਦੀ ਹੈ। ਬਲਰਾਮ ਜੀ ਨੇ ਮੰਦ-ਭਾਵਨਾ ਨਾਲ ਇਹ ਨਹੀਂ ਰਖਿਆ ਅਤੇ ਨਾ ਮੈਂ ਸਮਝਦਾ ਹਾਂ ਕਿ ਕੋਈ ਅਕਾਲੀ ਪਾਰਟੀ ਦੀ ਵਜ਼ਾਰਤ ਦੀ ਮੰਦ-ਭਾਵਨਾ ਹੈ ਕਿ ਉਸ ਨੇ ਪੰਜਾਬ ਨੂੰ ਤਬਾਹ ਕਰਨਾ ਹੈ ਜਾਂ ਉਹ ਪੰਜਾਬ ਨੂੰ ਤਬਾਹ ਕਰਨਾ ਚਾਹੁੰਦੀ ਹੈ। ਇਸ ਕਰਕੇ ਪਹੁੰਚ ਜਿਹੜੀ ਹੈ ਉਹ ਜਿਸ ਢੰਗ ਨਾਲ ਲਿਆਂਦੀ ਹੈ ਕਿ ਕਿਵੇਂ ਇਸ ਕੌਮੀ ਮਸਲੇ ਨੂੰ ਹਲ ਕਰਨਾ ਹੈ, ਉਸੇ ਹਿਸਾਬ ਨਾਲ ਪਹੁੰਚ ਹੋਣੀ ਚਾਹੀਦੀ ਹੈ ਕਿ ਜਿਵੇਂ ਜੰਗ ਵਿਚ ਹੁੰਦਾ ਹੈ ਕਿ ਸਾਰੀਆਂ ਕੌਮਾਂ ਇਕੱਠੀਆਂ ਹੋ ਕੇ ਸੋਚਦੀਆਂ ਹਨ ਕਿ ਕਿਵੇਂ ਮਸਲੇ ਨੂੰ ਹੱਲ ਕਰਨਾ ਹੈ, ਉਸ ਕਿਸਮ ਦੀ ਪਹੁੰਚ ਹੋਣੀ ਚਾਹੀਦੀ ਹੈ। ਜਿਵੇਂ ਜੰਗ ਵਿਚ ਹੁੰਦਾ ਹੈ ਕਿ ਸਾਰੇ ਮਸਲੇ ਛੱਡ ਕੇ ਉਧਰ ਧਿਆਨ ਦਿਤਾ ਜਾਵੇ ਤਿਵੇਂ ਸਾਰੇ ਮਸਲੇ ਛੱਡ ਕੇ ਇਸ ਤੇ ਵਿਚਾਰ ਕੀਤਾ ਜਾਵੇ ਕਿ ਨੁਕਸਾਨ ਕਿਤਨਾ ਭਿਆਨਕ ਹੈ। ਜੋ ਕੁਝ ਸਰਕਾਰੀ ਅੰਕੜੇ ਹਨ, ਜਿੰਨੇ ਮੈਨੂੰ ਪਤਾ ਲਗ ਸਕੇ ਹਨ ਉਹ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ 12 ਆਦਮੀ ਮਰੇ, 104 ਪਸ਼ੂ ਮਰੇ, 20 ਕਰੋੜ ਰੁਪਏ ਦੀ ਫਸਲ ਦਾ ਨੁਕਸਾਨ ਹੋਇਆ, 2 ਲੱਖ 88 ਏਕੜ ਐਸੀ ਜ਼ਮੀਨ ਹੈ ਜਿਸ ਦੇ ਵਿਚ ਹੜ੍ਹ ਦਾ ਪਾਣੀ ਫਿਰਿਆ ਅਤੇ ਫਸਲਾਂ ਤਬਾਹ ਹੋਈਆਂ, 1 ਲੱਖ 60 ਹਜ਼ਾਰ ਲੋਕ ਘਰਾਂ ਤੋਂ ਉਜੜ ਕੇ ਸੜਕਾਂ ਤੇ ਜਾਂ ਰੇਲਾਂ ਦੇ ਬੰਨਿਆਂ ਤੇ

ਆ ਬੈਠੇ, 20 ਹਜ਼ਾਰ ਘਰ ਢੱਠੇ । ਇਹ ਇਕ ਥਾਂ ਨਹੀਂ ਹੋਰ ਜ਼ਿਲ੍ਹਿਆਂ ਵਿਚ ਕਪੂਰਥਲਾ, ਜਲੰਧਰ ਲੁਧਿਆਣਾ, ਰੋਪੜ ਵਿਚ ਹੜ੍ਹ ਆਏ ਹਨ ਜਿਥੇ ਲੋਕਾਂ ਦਾ ਬੜਾ ਭਿਆਨਕ ਨੁਕਸਾਨ ਹੋਇਆ ਹੈ । ਇਸ ਤੋਂ ਬਿਨਾਂ ਹੋਰ ਵੀ ਬਹੁਤ ਸਾਰਾ ਨੁਕਸਾਨ ਹੋਇਆਂ ਹੈ ਜਿਹੜਾ ਇਨ੍ਹਾਂ ਤੋਂ ਇਲਾਵਾ ਹੈ। ਬਹੁਤ ਸਾਰੀਆਂ ਸੜਕਾਂ, ਪੁਲ ਅਤੇ ਹੋਰ ਚੀਜ਼ਾਂ ਤਬਾਹ ਹੋਈਆ ਹਨ । ਜੇ ਸਾਰੀਆਂ ਚੀਜ਼ਾਂ ਦਾ ਨੁਕਸਾਨ ਦੇਖਿਆ ਜਾਵੇ ਤਾਂ 100 ਕਰੋੜ ਰੁਪਏ ਦਾ ਘਟੋ ਘਟ ਨੁਕਸਾਨ ਹੋਇਆ ਹੋਵੇਗਾ । ਹੁਣ ਅਗਲਾ ਸਵਾਲ ਸਾਡੇ ਸਾਹਮਣੇ ਜੋ ਆਉਂਦਾ ਹੈ ਉਹ ਇਹ ਹੈ ਕਿ ਇਸ ਭਿਆਨਕ ਨੁਕਸਾਨ ਦਾ ਕਾਰਨ ਕੀ ਹੈ ? ਕੁਝ ਸਾਥੀ ਕਹਿੰਦੇ ਹਨ ਕਿ ਅਲਾਹੀ ਕਹਿਰ ਹੈ, ਕਈ ਕਹਿੰਦੇ ਹਨ ਕਿ ਕੁਦਰਤ ਦਾ ਕਿਸ਼ਮਾ ਹੈ । ਮੰਨਦੇ ਹਾਂ ਜਦੋਂ ਇਤਨਾ ਮੀਂਹ ਪਵੇ ਕਿਸੇ ਦੇ ਅਖਤਿਆਰ ਵਿਚ ਨਹੀਂ । ਇਸ ਦੇ ਵਿਚ ਕੁਦਰਤ ਦਾ ਬੜਾ ਵੱਡਾ ਰੋਲ ਹੈ ਪਰ ਇਸ ਦੇ ਵਿਚ ਸਰਕਾਰ ਦੀ ਅਨਗਹਿਲੀ ਵੀ ਹੈ । ਇਹ ਅਨਗਹਿਲ ਪਿਛਲੀ ਸਰਕਾਰ ਦੀ ਵੀ ਹੈ ਅਤੇ ਹੁਣ ਦੀ ਵੀ ਹੈ ਜਿਨ੍ਹਾਂ ਦੇ ਹੱਥ ਵਿਚ ਹੁਣ ਰਾਜ ਦੀ ਬਾਗਡੋਰ ਹੈ । ਜਿਹੜੀ ਲੈਪਸ ਹੈ ਉਸ ਦੀ ਨੁਕਤਾਚੀਨੀ ਤੋਂ ਉਹ ਬੱਚ ਨਹੀਂ ਸਕਦੇ । ਮੈਂ ਆਪਣੇ ਨੁਕਤੇ ਨੂੰ ਸਾਬਤ ਕਰਨ ਲਈ ਇਹ ਗਲ ਕਹਾਂਗਾ ਇਹ ਨਾ ਸਮਝਣ ਕਿ ਮੈਂ ਪਾਰਟੀ ਪੱਖ ਤੋਂ ਮੰਦ ਭਾਵਨਾ ਤੋਂ ਕਹਾਂਗਾ ਬਲਕਿ ਇਹ ਤਾਂ 3 ਸਤੰਬਰ ਦਾ ਟ੍ਰਿਬਿਊਨ ਹੈ ਜਿਸ ਵਿਚ ਜੱਥੇਦਾਰ ਉਮਰਾਨੰਗਲ ਦਾ ਬਿਆਨ ਸੀ । ਜੱਥੇਦਾਰ ਜੀ ਨੇ ਮੁੱਖ ਮੰਤਰੀ ਜੀ ਨੂੰ ਚਿੱਠੀ ਲਿਖੀ ਹੈ ਜਿਸ ਵਿਚ ਕਿਹਾ ਗਿਆ ਹੈ....

"The Revenue Minister, Mr. Jiwan Singh Umrannagal has sent a note to the Punjab Chief Minister expressing deep concern over the failure of the Drainage Department in taking preventive measures for saving the people from floods. He told newsmen here that the Drainage Department had not maintained any record of water level in the Sutlej etc. Whereas it was required to have a record of the last 100 years. Wrong alienation during the construction of Dhussi bundh was the reason behind repeated floods. Diversions were strongly given to Dhussi bundh near villages like Bhatian to help politically influential persons in saving their lands. All this must be enquired into in order to bring the guilty officials to book."

ਮੈਂ ਕਹਿੰਦਾ ਹਾਂ ਕਿ ਇਸ ਤੋਂ ਵੱਡੀ ਅਟੈਚਮੈਂਟ ਹੋਰ ਕੀ ਹੋ ਸਕਦੀ ਹੈ। ਇਹ ਕਹਿਣਾ ਕਿ ਬੰਧ ਗਲਤ ਬਣਾਏ ਗਏ ਹਨ....(ਵਿਘਨ)

ਮਾਲ ਮੰਤਰੀ (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਡਿਪਟੀ ਸਪੀਕਰ ਸਾਹਿਬ, ਮੈਂ ਜੋ ਕੁਝ ਵੀ ਕਿਹਾ ਹੈ ਉਹ ਠੀਕ ਹੀ ਕਿਹਾ ਹੈ ਕਿ ਇਨ੍ਹਾਂ ਦੇ ਪਿਛਲੇ 30 ਸਾਲਾਂ ਦੇ ਰਾਜ ਵਿਚ ਇਹ ਹੋਇਆ ਹੈ। ਇਹ ਲੋਕ ਗਲਤ ਹਨ ਅਤੇ ਇਨ੍ਹਾਂ ਦੇ ਰਾਜ ਵਿਚ ਹੀ ਸਭ ਕੁਝ ਗਲਤ ਹੋਇਆ ਹੈ। ਮੈਂ ਇਹ ਕਹਾਂਗਾ ਕਿ (ਵਿਘਨ) (ਸ਼ੋਰ) ਮੈਂ ਜੋ ਕੁਝ ਕਿਹਾ ਹੈ ਉਹ ਦਰੁਸਤ ਹੈ ਕਿ ਇਨ੍ਹਾਂ ਦੇ 30 ਸਾਲਾਂ ਦੇ ਰਾਜ ਵਿਚ ਇਹ ਹੋਇਆ ਹੈ । (ਸ਼ੋਰ) (ਵਿਘਨ)

ਕਾਮਰੇਡ ਸੱਤ ਪਾਲ ਡਾਂਗ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਨਿਸਟਰ ਸਾਹਿਬ ਕਿਸ ਚੀਜ਼ ਤੇ ਬੋਲ ਰਹੇ ਹਨ ? Is he on a point of order ? (*Interruption*) (*Noise*)

**Mr. Deputy Speaker :** He is on personal explanation.

**ਮਾਲ ਮੰਤਰੀ :** ਮੈਂ ਠੀਕ ਹੀ ਕਹਿੰਦਾ ਹਾਂ ਕਿ ਇਨ੍ਹਾਂ ਦੇ ਰਾਜ ਵਿਚ ਹੀ ਇਹ ਸਭ ਕੁਝ ਹਇਆ ਹੈ (ਸ਼ੋਰ) ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ 30 ਸਾਲਾਂ ਦੇ ਰਾਜ ਵਿਚ ਸਭ ਗਲਤੀਆਂ ਹੋਈਆਂ ਹਨ । (ਸ਼ੋਰ) (ਵਿਘਨ)

**Comrade Darshan Singh Canadian :** Mr. Deputy Speaker, Please allow me to proceed further. ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਹਿਕਮਾ ਡਰੇਨੇਜ ਜਿਹੜਾ ਹੈ ਉਹ ਪਹਿਲਾਂ ਬਣਿਆ ਸੀ ਉਹ ਹਣ ਵੀ ਹੈ । ਉਸ ਮਹਿਕਮੇ ਨੇ ਪਹਿਲੀ ਸਰਕਾਰ ਵੇਲੇ ਵੀ ਕੰਮ ਕੀਤਾ ਅਤੇ ਹੁਣ ਵੀ ਕੀਤਾ । ਜੇ ਕਰ ਮਹਿਕਮਾ ਏਡਾ ਵੱਡਾ ਨਾਲਾਇਕ ਹੈ ਤਾਂ ਕਿਉਂ ਨਹੀਂ ਐਕਸ਼ਨ ਲਿਆ ਗਿਆ । ਹੁਣ ਜਿਹੜੀ ਕੁਤਾਹੀ ਕੀਤੀ ਗਈ ਹੈ ਉਹ ਵੀ ਲੈ ਲੈਣ ਅਤੇ ਇਹ ਵੀ ਲੈ ਲੈਣ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਗੇ ਕਹਿੰਦਾ ਹਾਂ ਕਿ ਇਕ ਬੜੇ ਅਫਸਰ ਸ੍ਰੀ ਕੇ. ਐਸ. ਨਾਰੰਗ, ਫਾਈਨਾਂਸ਼ਲ ਕਮਿਸ਼ਨਰ ਨੂੰ ਅਪੁਆਇੰਟ ਕੀਤਾ ਗਿਆ ਇਸ ਖੋਜ ਲਈ ਅਤੇ ਉਸ ਨੇ ਖੋਜ ਕੀਤੀ ਅਤੇ 28 ਤਾਰੀਖ ਨੂੰ ਰਿਪੋਰਟ ਆਈ । He had noticed certain *prima facie* lapses on the part of the Drainage Department. ਜਿਹੜੇ ਇਕ ਬੜੇ ਭਾਰੀ ਅਫਸਰ ਖੋਜ ਤੇ ਲਗੇ ਹੋਏ ਸਨ ਉਸ ਦੇ ਮੂੰਹੋਂ ਗਲ ਆਉਂਦੀ ਹੈ ਕਿ ਬੜੀ ਭਾਰੀਆਂ ਗਲਤੀਆਂ ਹੋਈਆਂ । ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਸਾਰੇ ਜਿਥੇ ਜਿਥੇ ਖਬੇ ਪਾਸੇ ਜਿਹੜੇ ਪਾੜੇ ਆਏ ਉਹ ਮੈਂ ਦਸਦਾ ਹਾਂ । ਰੋਪੜ ਲੁਧਿਆਣਾ ਦੇ ਕੋਲ ਜਿਹੜਾ ਸਤਲੁਜ ਹੈ ਉਹ ਲੱਗ ਭਗ 24 ਥਾਵਾਂ ਤੋਂ ਟੁੱਟਿਆ ਹੈ ਲੇਕਿਨ ਜਿਹੜਾ ਉਹ ਬੰਧ ਟੁੱਟਿਆ ਹੈ ਉਹ ਇਕ ਐਸ. ਡੀ. ਓ. ਅਤੇ ਇਕ ਐਕਸੀਅਨ ਦੇ ਸਪੁਰਦ ਹੈ ਜਿਨ੍ਹਾਂ ਬਾਰੇ ਬੜੇ ਭਾਰੀ ਇਲਜ਼ਾਮ ਲਗੇ । ਇਕ ਕੋਈ ਨਰਿੰਦਰ ਸਿੰਘ ਹੈ ਉਸਨੇ ਉਨ੍ਹਾਂ ਤੇ ਬੜੇ ਭਾਰੀ ਇਲਜ਼ਾਮ ਲਾਏ । ਮੈਂ ਕਹਿੰਦਾ ਹਾਂ ਕਿ ਜੇ ਕਰ ਉਹ ਝੂਠ ਬੋਲਦਾ ਹੈ ਤਾਂ ਉਸ ਤੇ ਮੁਕਦਮਾ ਚਲਾਇਆ ਜਾਵੇ ਉਸਨੂੰ ਸਜ਼ਾ ਦਿਤੀ ਜਾਵੇ । ਉਸ ਨੇ ਦਸਿਆ ਹੈ ਕਿ ਐਤਕੀ ਗਰਮੀਆਂ ਵਿਚ 35 ਲੱਖ ਰੁਪਏ ਦਿਤੇ ਗਏ ਉਸ ਬੰਧ ਨੂੰ ਸੰਵਾਰਨ ਲਈ । ਉਸ ਸੈਕਸ਼ਨ ਵਿਚ ਜਦੋਂ ਇਹ ਪੈਸਾ ਆਇਆ ਸੀ ਉਹ ਬੰਧ ਬਣ ਜਾਣਾ ਚਾਹੀਦਾ ਸੀ । ਪਰ ਉਸ ਨਰਿੰਦਰ ਸਿੰਘ ਨੇ ਕਿਹਾ ਕਿ 35 ਲੱਖ ਰੁਪਏ ਵਿਚੋਂ 20 ਲੱਖ ਰੁਪਏ ਖਾ ਗਏ ਔਰ 15 ਲੱਖ ਰੁਪਏ ਲਗਾਏ ਗਏ । ਉਸ ਨੇ ਅਗੇ ਕਿਹਾ ਕਿ ਰੋਪੜ ਵਿਚ ਇਕ ਮਿਤਲਾਲੀ ਪਿੰਡ ਹੈ ਉਥੇ ਉਸ ਬੰਧ ਆਰ. ਡੀ. 13-32 ਹੈ । ਉਥੇ 4 ਲੱਖ ਰੁਪਏ ਦਾ ਕੰਮ ਸੀ ਉਸ ਵਿਚੋਂ ਸਾਢੇ 3 ਲੱਖ ਰੁਪਏ ਖਾ ਗਏ ਅਤੇ 1 ਲੱਖ ਰੁਪਏ ਖਰਚ ਆਏ । ਬਲਾਚੌਰ ਵਿਚ ਨੰਨ੍ਹਾਂ ਪੱਤਣ ਪਿੰਡ ਹੈ ਉਥੇ ਐਚ. ਬੀ. ਆਰ. ਆਰ. ਡੀ. 55-3 ਐਲ ਬੰਧ ਹੈ । ਜਿਸ ਤੇ ਡੇਢ ਲੱਖ ਦਾ ਕੰਮ ਸੀ । ਇਕ ਲੱਖ ਖਾਧਾ ਗਿਆ ਅਤੇ 50 ਹਜ਼ਾਰ ਦਾ ਕੰਮ ਹੋਇਆ । ਉਹ ਬੁਰਜੀ 110 ਤੋਂ 115.3 ਐਲ ਬੰਧ ਹੈ । ਸਾਢੇ ਚਾਰ ਲੱਖ ਦਾ ਕੰਮ ਸੀ 2 ਲੱਖ ਖਾਧਾ ਗਿਆ ਹੈ । ਇਸ ਤਰ੍ਹਾਂ ਉਸ ਨੇ 15 ਆਈਟਮ ਗਿਣਾਏ ਕਿ ਕਿੰਨਾ ਕੰਮ ਸੀ ਔਰ ਉਸ ਵਿਚੋਂ ਕਿੰਨੇ ਪੈਸੇ ਖਾਧੇ ਗਏ, ਕਿੰਨਾ ਕੰਮ ਹੋਇਆ । ਇਸ ਦੇ ਨਾਲ ਮੈਂ ਇਹ ਕਹਾਂਗਾ ਕਿ

ਇਸ ਗਲ ਦੀ ਵਜਾਹ ਵੀ ਬਿਆਨ ਕੀਤੀ ਜਾਵੇ ਕਿ ਗਰਮੀਆਂ ਵਿਚ ਇਸ ਵਾਰੀ ਬੰਧਾਂ ਦਾ ਇਨਸਪੈਕਸ਼ਨ ਕਿਉਂ ਨਹੀਂ ਹੋਇਆ, ਜਦੋਂ ਕਿ ਮੌਨਸੂਨ ਤੋਂ ਪਹਿਲਾਂ ਬੰਧਾਂ ਦਾ ਇਨਸਪੈਕਸ਼ਨ ਜ਼ਰੂਰੀ ਸੀ। ਸਰਦਾਰ ਨਰਿੰਦਰ ਸਿੰਘ ਤੋਂ ਇਲਾਵਾ ਗਰਬਚਨ ਚੰਦ ਠੇਕੇਦਾਰ ਸੀ, ਮੈਨੂੰ ਪਤਾ ਨਹੀਂ ਕਿ ਉਹ ਕਿਸ ਤਰ੍ਹਾਂ ਦਾ ਆਦਮੀ ਹੈ ਉਸ ਨੇ ਮੈਨੂੰ ਦਸਿਆ ਕਿ ਮਹਿਕਮੇ ਨੇ ਰੁਪਏ ਖਾਧੇ। ਜੇਕਰ ਉਹ ਗਲਤ ਕਹਿੰਦਾ ਹੈ ਤਾਂ ਉਸ ਨੂੰ ਹਵਾਲਾਤ ਵਿਚ ਦਿਓ। ਇਕ ਸ੍ਰੀ ਪੀ. ਆਰ. ਸੈਣੀ, ਜਿਹੜਾ ਕਿ ਚੀਫ ਟੈਕਨੀਕਲ ਐਡਵਾਇਜ਼ਰ, ਐਂਡ ਵਿਜੀਲੈਂਸ ਆਫੀਸਰ, ਪੀ. ਡਬਲਯੂ. ਡੀ. ਇਰੀਗੇਸ਼ਨ ਪਟਿਆਲਾ ਹੈ ਉਸ ਨੇ ਆਪਣੀ ਰਿਪੋਰਟ ਭੇਜੀ। ਉਸ ਨੇ ਆਰ. ਡੀ. 201 ਤੋਂ ਲੈਕੇ 205500 ਆਰ. ਡੀ. ਚੈਕ ਕੀਤੀ। ਉਸ ਦੇ ਬਾਦ ਉਸ ਨੇ ਚਿਠੀ ਲਿਖੀ ਆਪਣੇ ਅਫਸਰ ਸ੍ਰੀ ਮਹਿੰਦਰੂ ਨੂੰ ਔਰ ਇਹ ਚਿਠੀ ਨੰ: 455/ਵੀ. ਸੀ 320 ਮਿਤੀ 28 ਜੂਨ, 1978 ਦੀ ਹੈ। ਉਸ ਵਿਚ ਉਹ ਕਹਿੰਦਾ ਹੈ ਕਿ ਬੰਧ ਦਾ ਐਸ. ਐਨ ਲੇਵਲ ਲੋ ਹੈ। ਜਿਹੜੀ ਮਿੱਟੀ ਪਾਈ ਗਈ ਹੈ ਉਸ ਦੀ ਲੀਡ ਜਿਹੜੀ ਹੈ ਉਹ ਬੋਗਸ ਵਿਖਾਈ ਹੈ ਕਿਉਂਕਿ ਮਿੱਟੀ ਨੇੜਿਉਂ ਚੁੱਕੀ ਅਤੇ ਦੂਰੋਂ ਵਿਖਾਈ ਗਈ। ਮਿੱਟੀ ਘੱਟ ਪਾਈ ਹੈ ਅਤੇ ਜਿਹੜੀ ਲੀਡ ਹੈ ਉਸ ਦੇ ਪੈਸੇ ਵਧੇਰੇ ਦਿੱਤੇ ਗਏ। ਮਿਟੀ ਨਹੀਂ ਪਾਈ ਇਹ ਵੀ ਇਲਜ਼ਾਮ ਹੈ। ਇਹ ਚਿੱਠੀ ਪਟਿਆਲਾ ਦਫਤਰ ਵਿਚ ਹੋਵੇਗੀ ਇਹ ਕਢਵਾ ਲੈਣ ਪਤਾ ਲੱਗ ਜਾਏਗਾ। ਜੋ ਐਸ. ਡੀ. ਓ. ਹੈ ਮੈਂ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ ਫੁੰਕਾਰੇ ਮਾਰਦਾ ਫਿਰਦਾ ਹੈ। ਅਕਾਲੀ ਦਲ ਵਿਚ ਬੜੇ ਸੱਚੇ ਅਤੇ ਸੁੱਚੇ ਆਦਮੀ ਵੀ ਹਨ ਪਰ ਉਹ ਇਕ ਜੱਥੇਦਾਰ ਦਾ ਨਾਮ ਲੈਂਦਾ ਹੈ ਅਤੇ ਫੁੰਕਾਰੇ ਮਾਰਦਾ ਫਿਰਦਾ ਹੈ ਕਿ ਉਸ ਨੂੰ ਕੌਣ ਪੁਛਣ ਵਾਲਾ ਹੈ। ਮੈਂ ਨਹੀਂ ਯਕੀਨ ਕਰਦਾ ਕਿ ਬਾਦਲ ਸਾਹਿਬ ਉਸ ਨੂੰ ਛੋੜ ਦੇਣਗੇ ਜਿਹੜਾ ਵੀ ਕੋਈ ਅਣਗਹਿਲੀ ਕਰਦਾ ਹੈ। ਇਕ ਗੱਲ ਮੈਂ ਇਹ ਕਹਿੰਦਾ ਹਾਂ ਕਿ ਲੁਧਿਆਣੇ ਦਾ ਜਿਹੜਾ ਪੁਲ ਹੈ ਉਸ ਦੇ 22, 23 ਘਰ ਹਨ ਪਰ 7, 8 ਚਲਦੇ ਹਨ ਬਾਕੀ ਦੇ ਸਾਰ ਬੰਦ ਪਏ ਹਨ। ਨਤੀਜਾ ਇਹ ਹੋਇਆ ਕਿ ਜਿਥੇ ਪਾਣੀ 18 ਫੁੱਟ ਫਰਜ਼ ਕਰੋ ਲੰਘਣਾ ਸੀ ਤਾਂ ਪਾਣੀ ਲੰਘਿਆ 5 ਫੁੱਟ। ਉਸ ਦੀ ਮਿੱਟੀ ਕਿਸਨੇ ਕੱਢਣੀ ਸੀ। ਅਗਰ ਲੁਧਿਆਣੇ ਵਾਲਾ ਉਹ ਬੰਧ ਠੀਕ ਕੀਤਾ ਜਾਂਦਾ ਹੈ ਤਾਂ ਪਾਣੀ ਲਾਂਭੇ ਜਾਣਾ ਸੀ। ਇਸ ਕਰਕੇ ਜਿਹੜੀਆਂ ਗਲਤੀਆਂ ਹਨ ਉਹ ਕਿਸੇ ਨਾ ਕਿਸੇ ਨੂੰ ਓਨ ਕਰਨੀਆਂ ਪੈਣਗੀਆਂ। ਜਿਸ ਵੇਲੇ ਭਾਖੜਾ ਤੋਂ ਪਾਣੀ ਛਡਿਆ ਜਾਂਦਾ ਹੈ ਤਾਂ ਸ਼ਿਵਾਲਕ ਤੋਂ ਇਥੇ ਆਉਂਦਿਆਂ 36 ਘੰਟੇ ਲਗਦੇ ਹਨ। ਇਨ੍ਹਾਂ ਦੇ ਡਰਨੇਜ ਵਾਲਿਆਂ ਨੇ ਕਿਤੇ ਨਹੀਂ ਦੱਸਿਆ 3 ਤਾਰੀਖ ਨੂੰ ਉਥੋਂ ਪਾਣੀ ਛੱਡਿਆ ਗਿਆ। ਅਗਰ ਇਨ੍ਹਾਂ ਕੋਲ ਕੋਈ ਵਾਇਰਲੈਸ ਦਾ ਪ੍ਰਬੰਧ ਹੁੰਦਾ ਜਾਂ ਕੋਈ ਟੈਲੀਫੋਨ ਹੋ ਜਾਂਦਾ ਤਾਂ ਪ੍ਰਬੰਧ ਹੋ ਜਾਂਦਾ। ਲੁਧਿਆਣੇ ਵਾਲੇ ਜਿਹੜੇ ਖੱਬੇ ਬੰਧ ਦੇ ਇੰਚਾਰਜ ਸੀ ਉਹ ਚੰਡੀਗੜ੍ਹ ਆ ਕੇ ਬੈਠ ਗਏ ਤਾਂ ਕਿ ਜਿਹੜੀ ਇਨਕੁਆਇਰੀ ਹੋਣੀ ਹੈ ਉਹ ਦਬਵਾਈ ਜਾਵੇ। ਮੈਂ ਕਹਿੰਦਾ ਹਾਂ ਕਿ ਜੇਕਰ 36 ਘੰਟੇ ਪਹਿਲੋਂ ਕੋਈ ਪ੍ਰਬੰਧ ਕੀਤਾ ਜਾਂਦਾ ਤਾਂ ਜਿਹੜਾ ਇਤਨਾ ਜ਼ਿਆਦਾ ਰੁਪਏ ਲੁਧਿਆਣੇ ਵਿਚ ਖਰਚ ਕੀਤੇ ਗਏ ਹਨ ਅਗਰ ਉਸ ਦੇ ਨਾਲ ਪੂਰਾ ਪ੍ਰਬੰਧ ਨਾ ਹੋਵੇ ਤਾਂ ਮੈਂ ਕਹਿੰਦਾ ਹਾਂ ਕਿ ਇਹ ਇਕ ਬੜਾ ਜ਼ੁਲਮ ਹੈ। ਇਸ ਦਾ ਸਮੇਂ ਸਿਰ ਪ੍ਰਬੰਧ ਹੋਣਾ ਚਾਹੀਦਾ ਹੈ। ਇਹ ਸਾਰਾ ਕੰਮ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਨਹੀਂ ਕਰਨਾ ਸਾਰਾ ਡਿਪਾਰਟਮੈਂਟ ਟੋਨ ਅੱਪ ਹੋਵੇ, ਅਫਸਰ ਚੁਕੰਨੇ ਹੋ ਕੇ ਇਸ ਕੰਮ ਤੇ ਲੱਗਣ ਤਾਂ ਹੀ ਇਹ ਕੰਮ ਹੋ ਸਕਦਾ ਹੈ। ਉਹ ਦਿਆਨਤਦਾਰੀ ਨਾਲ ਕੰਮ ਕਰਨ ਤਾਂ ਨੁਕਸਾਨ ਕੁਝ ਘੱਟ ਤਾਂ ਸਕਦਾ ਹੈ, ਹੜ੍ਹ ਨਹੀਂ ਰੁਕ ਸਕਦੇ। ਲੋਕਾਂ ਦਾ ਦੁੱਖ ਤਕਲੀਫ ਅਤੇ ਨੁਕਸਾਨ ਕੁਝ ਜ਼ਰੂਰ ਘੱਟ ਸਕਦਾ

[ਕਾਮਰੇਡ ਦਰਸ਼ਨ ਸਿਘ ਕਨੇਡੀਅਨ ]

ਹੈ । ਇਸ ਤੋਂ ਅੱਗੇ ਜਿਹੜਾ ਬਾਅਦ ਵਿਚ ਸਰਕਾਰ ਨੇ ਪ੍ਰਬੰਧ ਕੀਤਾ ਹੈ, ਲੋਕਾਂ ਨੂੰ ਫਸਲਾਂ ਦਾ ਕੁਝ ਪੈਸਾ ਦੇਣਾ ਹੈ, ਜਿਨ੍ਹਾਂ ਦੀਆਂ ਜਾਨਾਂ ਗਈਆਂ ਉਥੇ ਵੀ ਪੈਸਾ ਦੇਣਾ ਹੈ, ਜੋ ਥੋੜ੍ਹਾ ਬਹੁਤ ਦੇਣਾ ਹੈ, ਜਲਦੀ ਦਿਓ । ਜੋ ਪਿੱਛੇ ਹੋਇਆ ਹੈ ਉਸਤੇ ਨਿਗਾਹ ਮਾਰਨ ਦੀ ਕੋਸ਼ਿਸ਼ ਕਰੋ । ਦੋ ਵਾਰੀ ਹੁਣ ਹੜ੍ਹ ਆਏ ਹਨ । ਪਹਿਲਾਂ ਤਿੰਨ ਚਾਰ ਤਾਰੀਖ ਨੂੰ ਆਏ ਅਤੇ ਫਿਰ ਦੂਜੀ ਵਾਰੀ 12, 21, 22, 23 ਅਗਸਤ ਨੂੰ ਆਏ ਹਨ । ਮੈਂ ਤੁਹਾਨੂੰ ਪਹਿਲ ਹੜ੍ਹਾਂ ਦੀ ਗਲ ਸੁਣਾਉਣਾ ਚਾਹੁੰਦਾ ਹਾਂ । ਹੋਇਆ ਕੀ ? ਅਫਸਰ ਨੇ ਸੋਚਿਆ ਕਿ ਅਸੀਂ ਮਿਲਟਰੀ ਵਾਲਿਆਂ ਨੂੰ ਚਿਠੀ ਭੇਜੀ ਤਾਂ ਰਸਮੀ ਕਾਰਵਾਈ ਵਿਚ ਦੇਰ ਲਗੇਗੀ, ਇਸ ਲਈ ਉਸੇ ਦਿਨ ਟੈਲੀਫੂਨ ਤੇ ਕਹਿ ਦਿਆਂਗੇ ਕਿ ਸਾਡੀ ਸਹਾਇਤਾ ਕਰੋ । ਪੂਰੇ ਤੌਰ ਤੇ, ਸਰਕਾਰੀ ਤੌਰ ਤੇ ਮਿਲਟਰੀ ਵਾਲਿਆਂ ਨੂੰ ਨਹੀਂ ਸੱਦਿਆ ਗਿਆ ਸੀ । ਮਿਲਟਰੀ ਵਾਲਿਆਂ ਨੇ ਇਸ ਕਰਕ ਮਦਦ ਤਾਂ ਜ਼ਰੂਰ ਕੀਤੀ । ਨਤੀਜਾ ਇਸ ਦਾ ਇਹ ਹੋਇਆ ਕਿ ਹਜ਼ਾਰਾਂ ਦੀ ਤਾਦਾਦ ਵਿਚ ਲੋਕਾਂ ਨੂੰ ਟਾਈਮ ਸਿਰ ਕੱਢ ਨਹੀਂ ਸਕੇ । ਮਿਲਟਰੀ ਨੇ ਬਹੁਤ ਤਕੜਾ ਕੰਮ ਕੀਤਾ । ਪਰ ਜੇ ਉਨ੍ਹਾਂ ਨੂੰ ਸਰਕਾਰੀ ਤੌਰ ਤੇ ਸੱਦਿਆ ਹੁੰਦਾ ਤਾਂ ਲੋਕਾਂ ਨੂੰ ਹੋਰ ਸਹਾਇਤਾ ਮਿਲ ਸਕਦੀ ਸੀ । ਇਸ ਲਈ ਇਨ੍ਹਾਂ ਗਲਤੀਆਂ ਦੇ ਕਾਰਣ ਲੋਕਾਂ ਨੂੰ ਬਹੁਤ ਤਕਲੀਫ ਹੋਈ । ਦੂਜੀ ਵਾਰੀ ਫਿਰ 21, 22, 23 ਤਾਰੀਖ ਨੂੰ ਹੜ੍ਹ ਆਏ । ਮਾਛੀਵਾੜੇ ਵਿਚ 22 ਤਾਰੀਖ ਨੂੰ 15,000 ਲੋਕ ਘਿਰ ਗਏ, ਲੇਕਿਨ ਉਨ੍ਹਾਂ ਨੂੰ ਉਥੋਂ ਕੱਢਣ ਲਈ ਚਾਰ ਕਿਸ਼ਤੀਆਂ ਸਨ । ਇਸ ਤਰੀਕੇ ਨਾਲ ਬੰਦੇ ਕੱਢਣ ਲਈ ਕਿਤਨੇ ਦਿਨ ਲਗਣਗੇ ਸਿਧਵਾਂ ਬਟ ਵਿਚ 25,000 ਲੋਕ ਘਿਰ ਗਏ, ਲੇਕਿਨ ਉਨ੍ਹਾਂ ਨੂੰ ਕੱਢਣ ਲਈ ਦੋ ਕਿਸ਼ਤੀਆਂ ਸਨ । ਦੋ ਕਿਸ਼ਤੀਆਂ ਨਾਲ ਕਿਤਨੇ ਦਿਨਾਂ ਵਿਚ ਲੋਕਾਂ ਨੂੰ ਉਥੋਂ ਕੱਢਿਆ ਜਾ ਸਕਦਾ ਹੈ ਧਰਮਕੋਟ ਵਿਚ 22 ਪਿੰਡਾਂ ਦੇ ਕੋਈ 4,000 ਲੋਕ ਘਿਰ ਗਏ ਸਨ । ਉਥੇ 23 ਤਾਰੀਖ ਤਰਕਾਲਾਂ ਤਕ ਕੋਈ ਕਿਸ਼ਤੀ ਨਹੀਂ ਆਈ ਸੀ । ਮੈਂ ਫੌਹੜ ਨਹੀਂ ਮਾਰਦਾ । ਜਿੱਥੇ ਸਾਡੀ ਪਾਰਟੀ ਦੇ ਜ਼ਿਮੇਂਵਾਰ ਵਰਕਰ ਗਏ ਹਨ ਉਨ੍ਹਾਂ ਨੇ ਸਹੀ ਹਾਲਤ ਵੇਖ ਕੇ ਹੀ ਇਹ ਗੱਲਾਂ ਦੱਸੀਆਂ ਹਨ ! ਮੈਂ ਤਾਂ ਕਹਿਦਾਂ ਹਾਂ ਕਿ ਇਨ੍ਹਾਂ ਗੱਲਾਂ ਨੂੰ ਇਹ ਚੈਕ ਅੱਪ ਕਰਨ ਅਤੇ ਗਲਤ ਸਾਬਤ ਕਰਨ ਦੀ ਕੋਸ਼ਿਸ਼ ਕਰਨ । ਕਿਸ਼ਤੀਆਂ ਉਥੇ ਨਹੀਂ ਸਨ । ਲੋਕ ਕੜਾਇਆਂ ਵਿਚ ਲੰਗਜ਼ ਰਾਹੀਂ ਜਿਸ ਤਰ੍ਹਾਂ ਵੀ ਪ੍ਰਬੰਧ ਹੋ ਸਕਿਆ, ਉਥੋਂ ਨਿਕਲਣ ਦੀ ਕੋਸ਼ਿਸ਼ ਕਰਦੇ ਰਹੇ । ਉਥੇ ਗਲ ਗਲ ਤਕ ਪਾਣੀ ਸੀ । ਕਿਸੇ ਤਰ੍ਹਾਂ ਆਪਣੇ ਬੱਚਿਆਂ ਅਤੇ ਸਾਮਾਨ ਜਿਤਨਾ ਕੁਝ ਉਹ ਨਾਲ ਲੈ ਸਕਦੇ ਸੀ ਉਹ ਲੈ ਕੇ ਉਥੋਂ ਆਏ । ਉਸਤੋਂ ਬਾਅਦ ਫਿਰ ਸਾਡੇ ਕੋਲ ਤੰਬੂ ਕੋਈ ਨਹੀਂ । ਪੂਰੀ ਖੁਰਾਕ ਨਹੀਂ, ਕਪੜਾ ਨਹੀਂ । ਉਥੇ ਲੋਕ ਰੁਲਦੇ ਫਿਰਦੇ ਸਨ ਅਤੇ ਉਥੋਂ ਦਾ ਨਾਇਬ ਤਹਿਸੀਲਦਾਰ ਕਹਿੰਦਾ ਸੀ ਸਾਡੇ ਕੋਲ ਤੰਬੂ ਨਹੀਂ ਹਨ । ਪੰਜਾਬ ਸਰਕਾਰ ਕੋਲੋਂ ਤੰਬੂ ਮਿਲਦੇ ਨਹੀਂ । ਪੰਜਾਬ ਦੀ ਜਨਤਾ ਨੇ, ਮੁਖਤਲਿਫ ਜਥੇਬੰਦੀਆਂ ਨੇ, ਧਾਰਮਿਕ ਜਥੇਬੰਦੀਆਂ ਨੇ, ਪੁਲੀਟੀਕਲ ਜਥੇਬੰਦੀਆਂ ਨੇ, ਮਾਸ ਆਰਗੇਨਾਈ-ਜੇਸ਼ਨਜ਼ ਨੇ ਬਹੁਤ ਤਕੜਾ ਕੰਮ ਕੀਤਾ ਹੈ । ਜਿਥੇ ਵੀ ਚੰਗਾ ਅਫਸਰ ਹੋਵੇਗਾ, ਉਸਨੇ ਤਕੜੇ ਹੋ ਕੇ ਕੰਮ ਕੀਤਾ ਹੋਣਾ ਹੈ ਅਤੇ ਲੋਕਾਂ ਦੀ ਮੱਦਦ ਕੀਤੀ ਹੋਣੀ ਹੈ । ਉਹ ਆਪ ਉਥੇ ਪਹੁੰਚਿਆ ਹੋਵੇਗਾ । ਜਿਹੜਾ ਚੰਗਾ ਲੀਡਰ ਹੈ ਉਹ ਵੀ ਉਥੇ ਪਹੁੰਚਿਆ ਹੋਵੇਗਾ । ਸਮੁਚੇ ਤੌਰ ਤੇ ਬੜਾ ਭਾਰੀ ਨੁਕਸਾਨ ਹੋਇਆ ਹੈ । 30 ਸਾਲ ਦੀ ਗੱਲ ਅਲਹਿਦਾ ਹੈ । ਇਹ ਗੱਲ ਚੰਦ ਦਿਨਾਂ ਦੀ ਹੈ । ਲੋਕਾਂ ਨੇ ਦੋਹਾਂ ਨੂੰ ਅਲੱਗ ਅਲੱਗ ਤੋਲਣਾ ਹੈ । ਫਿਰ

ਕਮੀਂਰ ਦੂਰ ਕਰ ਦਿਓ ਕਿ ਕਿਥੇ ਕਿਤਨੀ ਰੁਕਾਵਟ ਪੈਂਦੀ ਹੈ । ਇਥੇ ਲਾਜ਼ਮੀ ਤੌਰ ਤੇ ਗੱਲ ਹੋਵੇਗੀ । ਅਗਰ ਤੁਸੀਂ ਠੀਕ ਕੰਮ ਕਰੋਗੇ ਤਾਂ ਲਾਜ਼ਮੀ ਤੌਰ ਤੇ ਸਾਡਾ ਸ਼ਰਮ ਨਾਲ ਸਿਰ ਝੁਕੇਗਾ ਅਤੇ ਅਸੀਂ ਪੁਲੀਟੀਕਲ ਗੇਨਜ਼ ਲਈ ਇਥੇ ਗਲਤ ਗੱਲ ਨਹੀਂ ਕਰਾਂਗੇ । ਇਹ ਸਾਡੀ ਸ਼ਾਨ ਦੇ ਮੁਤਾਬਿਕ ਨਹੀਂ ਕਿ ਅਸੀਂ ਇਥੇ ਗਲਤ ਗੱਲਾਂ ਕਰੀਏ । ਲੋਕਾਂ ਨੇ ਸਾਨੂੰ ਹੋਰ ਕੰਮ ਲਈ ਭੇਜਿਆ ਹੈ । ਅਸੀਂ ਗਲਤ ਗੱਲਾਂ ਕਰਕੇ ਇਥੇ ਫਾਇਦਾ ਉਠਾਈਏ, ਇਸ ਲਈ ਲੋਕਾਂ ਨੇ ਸਾਨੂੰ ਨਹੀਂ ਭੇਜਿਆ ।

ਡਿਪਟੀ ਸਪੀਕਰ ਸਾਹਿਬ, ਜਿੱਥੋਂ ਤਕ ਰਿਲੀਫ ਦਾ ਤੁਅੱਲਕ ਹੈ, ਸਹਾਇਤਾ ਹੋ ਰਹੀ, ਹੈ । ਲੇਕਿਨ ਇਹ ਕੁਝ ਨਾਕਾਫੀ ਹੈ । ਬਾਦਲ ਸਾਹਿਬ ਦਿੱਲੀ ਚਲੇ ਗਏ । ਬਹੁਤ ਸਾਰੇ ਲੋਕ ਮੁਖਤਲਿਖ ਪਿੰਡਾਂ ਤੋਂ ਇਥੇ ਆਏ । ਨਕੋਦਰ ਅਤੇ ਜਲੰਧਰ ਵਾਲੇ ਆਏ ਸਨ । ਉਹ ਕਹਿੰਦੇ ਸਨ ਕਿ ਸਾਨੂੰ ਇਹ ਖਦਸ਼ਾ ਹੈ ਕਿ ਕਿਤੇ ਮੁੜ ਕੇ ਨਾ ਪਾਣੀ ਆ ਜਾਵੇ । ਜੇ ਆ ਗਿਆ ਤਾਂ ਸਾਡਾ ਖਾਤਮਾ ਹੋ ਜਾਵੇਗਾ । ਇਸ ਦੀ ਦਰੁਸਤੀ ਕੀਤੀ ਜਾਵੇ । ਬਲਾਚੌਰ ਦੇ ਬੰਦੇ ਵੀ ਇਥੇ ਆਏ ਹਨ । 4,000 ਆਦਮੀ 20 ਪਿੰਡਾਂ ਦਾ ਇਥੇ ਬੈਠਾ ਰਿਹਾ ਹੈ । 20 ਤਾਰੀਖ ਦੇ ਉਹ ਇਥੇ ਆਏ ਹੋਏ ਹਨ । ਉਹ ਕਹਿੰਦੇ ਹਨ ਕਿ ਹੁਣ ਤਕ ਕੇਵਲ 10 ਬੋਰੀ ਰਾਸ਼ਨ ਦੀ ਮਿਲੀ ਹੈ । ਬਾਕੀ ਲੋਕ ਮੰਗ ਕੇ ਆਉਂਦੇ ਹਨ । 4,000 ਬੰਦਿਆਂ ਲਈ 10 ਬੋਰੀ ਰਾਸ਼ਨ ਤਾਂ ਰੋਜ਼ ਦਾ ਖਰਚ ਆਉਂਦਾ ਹੈ । ਇਸ ਕਿਸਮ ਦੀਆਂ ਜਿਹੜੀਆਂ ਤਰੁੱਟੀਆਂ ਹਨ ਇਹ ਦੂਰ ਕਰਨੀਆਂ ਚਾਹੀਦੀਆਂ ਹਨ । ਇਨ੍ਹਾਂ ਲੋਕਾਂ ਨੂੰ ਮੁੜ ਵਸਾਉਣ ਲਈ ਅਤੇ ਫਸਲਾਂ ਦੇ ਨੁਕਸਾਨ ਲਈ ਜੋ ਮੁਆਵਜ਼ਾ ਦੇ ਸਕਦੇ ਹੋ ਦਿਓ । ਪੂਰਾ ਮੁਆਵਜ਼ਾ ਤਾਂ ਦੇ ਨਹੀਂ ਸਕਦੇ । ਜਿਨਾਂ ਦੇਣਾ ਹੈ ਉਹ ਦਿਉ । ਬਾਕੀ ਜਿਨ੍ਹਾਂ ਬੰਦਿਆਂ ਦੇ ਘਰ ਢੱਠ ਗਏ ਹਨ ਉਨ੍ਹਾਂ ਨੂੰ ਚਾਰ ਸੌ ਦਿਉ ਜਾਂ ਜਿਨ੍ਹਾਂ ਦੇ ਤਿੜਕ ਗਏ ਹਨ ਉਨ੍ਹਾਂ ਨੂੰ 200 ਦਿਉ, ਇਹ ਠੀਕ ਨਹੀਂ ਇਸ ਨਾਲ ਕੁਝ ਨਹੀਂ ਉਨ੍ਹਾਂ ਦਾ ਸਰਨਾ । ਉਨ੍ਹਾਂ ਨੂੰ 1500 ਜਾਂ 2,000 ਰੁਪਿਆ ਦਿਉ । ਇਸ ਤਰੀਕੇ ਨਾਲ ਉਨ੍ਹਾਂ ਦਾ ਕੋਈ ਨਾ ਕੋਈ ਸਿਲਸਿਲਾ ਕਰਨਾ ਚਾਹੀਦਾ ਹੈ । ਇਸੇ ਤਰ੍ਹਾਂ ਜਿਹੜੇ ਖੇਤ ਮਜ਼ਦੂਰ ਹਨ, ਦਸਤਕਾਰੀ ਦਾ ਕੰਮ ਕਰਦੇ ਹਨ ਉਨ੍ਹਾਂ ਦੀ ਵੀ ਤਬਾਹੀ ਹੋਈ ਹੈ । ਉਨ੍ਹਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਇਥੇ ਮੇਰੇ ਵੀਰ ਨੇ ਕਿਹਾ ਹੈ ਕਿ ਮਾਲੀਏ ਦੀ ਮੁਆਫੀ ਦਾ ਐਲਾਨ ਕੀਤਾ ਜਾ ਚੁਕਾ ਹੈ । ਤਕਾਵੀਆਂ ਨੂੰ ਅਤੇ ਹੋਰ ਇਸ ਕਿਸਮ ਦੇ ਕਰਜ਼ਿਆਂ ਨੂੰ ਜਿਹੜੇ ਕਿ ਲੈਣੇ ਹਨ, ਪਿੱਛੇ ਪਾ ਦਿਓ । ਗਰੀਬ ਲੋਕ ਹਨ ਅਤੇ ਮੱਦਦ ਦੇ ਮੁਸਤਹਿਕ ਹਨ, ਉਨ੍ਹਾਂ ਦਾ ਕਰਜ਼ਾ ਮੁਆਫ ਕਰੋ ।

ਡਿਪਟੀ ਸਪੀਕਰ ਸਾਹਿਬ, ਫਸਲਾਂ ਦੇ ਬੀਮੇ ਦੀ ਗਲ ਅਤਿਅੰਤ ਜ਼ਰੂਰੀ ਹੈ । ਇਨ੍ਹਾਂ ਲੋਕਾਂ ਦੀਆਂ ਫਸਲਾਂ ਦਾ ਪੂਰਾ ਬੀਮਾ ਹੋਣਾ ਚਾਹੀਦਾ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਇਨਕੁਆਇਰੀ ਵੀ ਅਵੱਸ਼, ਲਾਜ਼ਮੀ ਹੋਣੀ ਚਾਹੀਦੀ ਹੈ । ਕਿਸਾਨਾਂ ਦਾ, ਲੋਕਾਂ ਦਾ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਹੈ । ਇਸ ਦੀ ਇਨਕੁਆਇਰੀ ਜਾਂ ਤਾ ਹਾਈ ਕੋਰਟ ਦਾ ਜੱਜ ਕਰੇ ਜਾਂ ਫਿਰ ਇਸ ਹਾਊਸ ਦੀ ਕਮੇਟੀ ਹੋਵੇ । ਇਸ ਕਮੇਟੀ ਵਿਚ ਬਾਦਲ ਸਾਹਿਬ ਸਾਰੀਆਂ ਪਾਰਟੀਆਂ ਨਾਲ ਸਲਾਹ ਕਰਕੇ ਮੈਂਬਰ ਪਾ ਦੇਣ ਤਾਂ ਕਿ ਪੰਜਾਬ ਦੀ ਪਬਲਿਕ ਦਾ ਵਿਸ਼ਵਾਸ ਸਰਕਾਰ ਵਿਚ ਵਧੇ । ਲੋਕ ਇਹ ਸਮਝਣ ਕਿ ਇਹ ਸਾਡਾ ਪੈਸਾ ਜ਼ਾਇਆ ਨਹੀਂ ਜਾਣਾ । ਇਸ ਦੀ ਇਨਕੁਆਇਰੀ ਹਾਈ ਕੋਰਟ ਦਾ ਰਿਟਾਇਰਡ ਜੱਜ, ਜਿਸਦੀ ਅਨਇਮ-ਪੀਚੇਬਲ ਰੇਪੂਟੇਸ਼ਨ ਹੋਵੇ, ਉਸ ਤੋਂ ਕਰਵਾਈ ਜਾਵੇ । ਜੇ ਸਰਕਾਰ ਦੇ ਕਿਸੇ ਵੱਡੇ ਅਫ਼ਸਰ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕੋਲੋਂ ਇਨਕੁਆਇਰੀ ਕਰਵਾਈ ਜਾਂਦੀ ਹੈ ਤਾਂ ਵਿਚ ਵਿਚਾਲੇ ਮਿਲ ਜਾਣਗੇ ਅਤੇ ਇਹ ਗੱਲ ਕਵਰ-ਅੱਪ ਕਰ ਲੈਣਗੇ । ਮੈਂ ਨਿਮਰਤਾ ਨਾਲ ਕਹਿੰਦਾ ਹਾਂ ਕਿ ਇਸ ਮਸਲੇ ਤੇ ਗੰਭੀਰਤਾ ਨਾਲ ਵਿਚਾਰ ਹੋਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਬਾਕੀ ਰਹਿ ਗਈ ਮਾਸਟਰ ਪਲਾਨ ਦੀ ਗੱਲ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੜ੍ਹ ਆਉਣ ਦੇ ਮੁੱਖ ਕਾਰਨ ਕੀ ਹਨ ? ਜਿਤਨੇ ਮਰਜ਼ੀ ਬੰਨ੍ਹ ਬਣਾ ਦਿਉ, ਇਹ ਕਿਧਰੇ ਨਾ ਕਿਧਰੇ ਮੂੰਹ ਸੇਧ ਲੈਣਗੇ। ਇਹ ਨਹੀਂ ਰੁਕ ਸਕਦੇ । ਹਿੰਦੁਸਤਾਨ ਅੱਜ ਉਜੜ ਰਿਹਾ ਹੈ । ਇਹ ਕੋਈ ਕੁਦਰਤੀ ਕਰਿਸ਼ਮਾ ਨਹੀਂ, ਮਨੁੱਖੀ ਕਰਿਸ਼ਮਾਂ ਵੀ ਹੈ । ਸਾਰਾ ਹਿਮਾਲੀਆ, ਲਾਹੌਲ ਸਪਿਤੀ ਤਕ ਇਸ ਹਿੰਦੁਸਤਾਨ ਨੂੰ ਕਦੇ ਜੀਵਨ ਪ੍ਰਦਾਨ ਕਰਦਾ ਸੀ । ਸਾਡੇ ਦਰਿਆਵਾਂ ਨੂੰ ਸਾਂਭ ਕੇ ਰੱਖਦਾ ਸੀ ਸਾਡੇ ਮੈਦਾਨਾਂ ਨੂੰ ਪਾਣੀ ਇਸ ਤੋਂ ਮਿਲਦਾ ਸੀ । ਅੱਜ ਉਹ ਜੰਗਲਾਤ ਉਜੜ ਗਏ ਹਨ । ਇਨ੍ਹਾਂ ਜੰਗਲਾਤਾਂ ਦੀ ਕਟਾਈ ਇਸ ਢੰਗ ਨਾਲ ਹਈ ਹੈ ਕਿ ਪਿਛਲੇ 30 ਸਾਲਾਂ ਵਿਚ ਵੀ ਅਤੇ ਅਕਾਲੀ ਸਰਕਾਰ ਦੇ ਵਿਚਕਾਰਲੇ ਸਮੇਂ ਵੀ, ਸਰਮਾਏਦਾਰ ਆਦਮੀਆਂ ਦੀ ਪਾਲਸੀ ਦੇ ਮੁਤਾਬਿਕ ਕਿ ਲੋਕ ਜਾਣ ਖੂਹ ਵਿਚ, ਕੌਮ ਜਾਵੇ ਖੂਹ ਵਿਚ, ਸਾਡਾ ਮੁਨਾਫਾ ਹੋਣਾ ਚਾਹੀਦਾ ਹੈ, ਸਾਨੂੰ ਮੁਨਾਫ਼ਾ ਆਉਣਾ ਚਾਹੀਦਾ ਹੈ । ਚੱਲ ਸੋ ਚੱਲ, ਪੱਧਰ ਕਰ ਦਿਓ ਇਨ੍ਹਾਂ ਜੰਗਲਾਤਾਂ ਨੂੰ, ਇਹ ਪਾਲਿਸੀ ਸੀ ਇਨ੍ਹਾਂ ਸਰਮਾਏਦਾਰਾਂ ਦੀ । ਪ੍ਰਮਾਰ ਸਾਹਿਬ, ਸਾਬਕਾ ਚੀਫ਼ ਮਨਿਸਟਰ ਹਿਮਾਚਲ ਨੇ ਆਪਣੇ ਦੋ ਲੇਖ ਲਿਖੇ ਹਨ । ਹਿਮਾਲਿਅਨ ਬਲੰਡਰ ਜੋ ਕਿ ਪਿੱਛੇ ਟਰਬਿਊਨ ਅਤੇ ਐਕਸਪਰੈਸ ਵਿਚ ਛਪੇ ਹਨ ਉਸਦੇ ਵਿਚ ਸਤਲੁਜ ਦੀ ਗੱਲ ਵੀ ਕਹੀ ਹੈ । ਲਾਹੌਲ ਸਪਿਤੀ ਤੋਂ ਲਾਹਸਾ ਤੱਕ 300 ਸਾਲ ਲੱਕੜ ਜਾਂਦੀ ਰਹੀ । ਇਹ ਕਟਾਈ ਹੁੰਦੀ ਰਹੀ । ਪਰ ਅੱਜ ਇਕ ਟਾਹਣੀ ਵੀ ਨਜ਼ਰ ਨਹੀਂ ਆਉਂਦੀ । ਘਾਹ ਵੀ ਠੀਕ ਨਹੀਂ ਉੱਗ ਰਿਹਾ । ਇਹ ਘਾਹ ਸਤਲੁਜ ਦਰਿਆ ਵਿਚ ਆਕੇ ਫਸਦਾ ਹੈ । ਸ਼ਿਵਾਲਿਕ ਉਜਾੜ ਦਿੱਤਾ । ਪਹਿਲਾਂ ਹੁਸ਼ਿਆਰਪੁਰ ਵਿਚ ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ 8 ਚੋਅ ਹੁੰਦੇ ਸਨ ਹੁਣ 85 ਹ ਗਏ ਹਨ । ਇਨ੍ਹਾਂ ਸਭ ਚੋਆਂ ਵਿਚੋਂ ਪਾਣੀ ਲੰਘ ਕੇ ਆਉਂਦਾ ਹੈ । ਇਹ ਚੋਅ ਦਰਿਆ ਵਿਚ ਨਾ ਪੈਣ ਤਾਂ ਨਵਾਂ ਰਾਹ ਕੱਢ ਲੈਂਦੇ ਹਨ । ਜਿਤਨੇ ਮਰਜ਼ੀ ਬੰਨ੍ਹ ਬਣਾ ਲਓ, ਬੇਤਹਾਸ਼ਾ ਪਾਣੀ ਦੌੜ ਕੇ ਆਉਂਦਾ ਹੈ । ਜੰਗਲਾਤ ਸਪੰਜ ਦਾ ਕੰਮ ਦੇਂਦੇ ਹਨ । ਪੱਤੇ ਪਾਣੀ ਪੀਂਦੇ ਹਨ । ਮੇਰੇ ਕੋਲ ਇਹ ਪਲਾਨਿੰਗ ਕਮਿਸ਼ਨ ਦੀ ਰਿਪੋਰਟ ਹੈ (ਘੰਟੀ) ਮੈਂ, ਡਿਪਟੀ ਸਪੀਕਰ ਸ਼ਾਹਿਬ, ਬਹੁਤ ਜਲਦੀ ਹੀ ਖਤਮ ਕਰਨ ਲੱਗਾ ਹ । ਜਿਥੇ ਬੜੇ ਭਾਰੀ ਜਗਲਾਤ ਲੱਗੇ ਹੋਣ, ਮੀਂਹ ਦਾ, ਬਾਰਸ਼ਾਂ ਦਾ 95 ਫੀ ਸਦੀ ਪਾਣੀ ਜੰਗਲਾਤ ਦੀ ਧਰਤੀ ਪੀ ਲੈਂਦੀ ਹੈ ਜਾਂ ਫਿਰ ਹੌਲੀ ਹੌਲੀ ਤ੍ਰਿਪਕ ਤ੍ਰਿਪਕ ਚਸ਼ਮੇ ਉਸ ਵਿਚੋਂ ਨਿਕਲਦੇ ਹਨ । ਸਹਿਜ ਸਹਿਜੇ ਇਹ ਨਿਕਲਦੇ ਹਨ । ਹੁਸ਼ਿਆਪੁਰ ਵਿਚ ਚੋਅ ਹਨ । ਸ਼ਿਵਾਲਕ ਦੀ ਪਹਾੜੀ ਵਿਚੋਂ ਤ੍ਰਿਪ ਤ੍ਰਿਪ ਕੇ ਪਾਣੀ ਵਗਦਾ ਸੀ । ਇਹ ਸਾਰਾ ਸਾਲ ਵਗਦਾ ਸੀ । ਇਹ ਸਾਡੀ ਖੇਤੀ ਨੂੰ ਜੀਵਨ ਦਿੰਦੇ ਸੀ । ਲੇਕਿਨ ਅੱਜ ਇਹੀ ਚਅ ਦੋਜਖ ਬਣ ਚੁਕੇ ਹਨ । ਇਸ ਲਿਹਾਜ ਨਾਲ ਜਿਥੇ ਜੰਗਲਾਤ ਨਾ ਹੋਵੇ ਉਥੇ 90 ਫੀ ਸਦੀ ਪਾਣੀ ਰੁੜ੍ਹ ਕੇ ਥੱਲੇ ਆਉਂਦਾ ਹੈ, ਪਹਾੜਾਂ ਵਿਚੋਂ ਮੈਦਾਨਾਂ ਵਿਚ ਆ ਕੇ ਤਬਾਹੀ ਕਰਦਾ ਚਲਾ ਜਾਂਦਾ ਹੈ । ਬਾਦਲ ਸਾਹਿਬ ਨਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਵੀ ਜਾਂਦੇ ਹਨ । ਹਿਮਾਚਲ ਵਾਲਿਆਂ ਨਾਲ ਵੀ ਗੱਲ ਬਾਤ ਕਰਨ । ਉਨ੍ਹਾਂ ਨੇ ਵੀ ਬਹੁਤ ਚਿਰ ਤੱਕ ਜਿੰਦਾ ਨਹੀਂ ਰਹਿ ਜਾਣਾ । ਉਨਾਂ ਦੀ ਸਾਇਲ ਵੀ ਪਾਣੀ ਨਾਲ ਰੁੜ੍ਹਦੀ ਹੈ ।

ਉਨ੍ਹਾਂ ਨਾਲ ਗਲ ਬਾਤ ਕਰੋ ਅਤੇ ਕਹ ਕਿ ਪਹਾੜਾਂ ਵਿਚ ਖੇਤੀ ਦੀ ਬਜਾਏ ਫਲ ਉਗਾਓ, ਜੰਗਲ ਉਗਾਓ ਅਤੇ ਹੋਰ ਦੂਜੀਆਂ ਚੀਜ਼ਾਂ ਉਗਾਓ । ਜੰਗਲਾਤ ਨਾਲ ਖੇਤੀ ਨਾਲੋਂ 10 ਗੁਣਾ ਜ਼ਿਆਦਾ ਆਮਦਨ ਹੁੰਦੀ ਹੈ । ਅਸੀਂ ਥੱਲੇ ਖੇਤੀ ਕਰਕੇ ਉਨ੍ਹਾਂ ਨੂੰ ਦਾਣੇ ਦੇਵਾਂਗੇ । ਮੇਰੀ ਬੇਨਤੀ ਇਹ ਹੈ ਕਿ ਇਹ ਚੀਜ਼ ਅਤਿਅੰਤ ਜ਼ਰੂਰੀ ਹੈ ਕਿ ਸਾਰੇ ਹਿਮਾਲੀਆ ਨੂੰ ਮੁੜ ਕੇ ਆਬਾਦ ਕਰੋ । ਇਸ ਤਰੀਕੇ ਨਾਲ ਹੜ੍ਹ ਆਉਣੇ ਘੱਟ ਜਾਣਗੇ । ਦਰਿਆ ਕੰਟਰੋਲ ਵਿਚ ਆ ਜਾਣਗੇ । ਕਰੋੜਾਂ ਰੁਪਏ ਦੇ ਬੰਨ੍ਹ ਅਸੀਂ ਬਣਾਉਂਦੇ ਹਾਂ । ਇਹ ਪੈਸਾ ਤਾਂ ਥੋੜ੍ਹਾ ਜਿਹਾ ਫ਼ਾਇਦਾ ਦੇਵੇਗਾ, ਬਾਕੀ ਪੈਸਾ ਇਹ ਛੱਕ ਛੱਕਾ ਜਾਣਗੇ । ਇਥੇ ਕੈਲਾਸ਼ ਚੰਦਰ ਦੇ ਨਾਂ ਤੇ ਬੜਾ ਰੌਲਾ ਪਿਆ ਸੀ । ਬੜਾ ਪੈਸਾ ਖਾ ਗਿਆ । ਲੇਕਿਨ ਹੁਣ ਕਿਹੜਾ ਕੈਲਾਸ਼ ਚੰਦਰ ਆ ਗਿਆ ਹੈ । ਹੁਣੇ ਇਥੇ ਲੁਧਿਆਣੇ ਦਾ ਕਿੱਸਾ ਹੋਇਆ ਹੈ । ਇਹ ਕੋਈ ਮੇਰੇ ਮਨ ਦੀ ਤਾਂ ਘੜਤ ਨਹੀਂ ; ਇਸ ਦੇ ਲਈ ਵੀ ਕੋਈ ਨਾ ਕੋਈ ਸੱਜਣ ਜ਼ਿੰਮੇਵਾਰ ਹੋਵੇਗਾ। ਮੈਂ ਹੁਸ਼ਿਆਰਪੁਰ ਦੀ ਇਕ ਛੋਟੀ ਜਿਹੀ ਗੱਲ ਵੀ ਕਰਨੀ ਹੈ । ਮੈਂ ਇਸ ਮੋਸ਼ਨ ਦੀ ਅਤੇ ਅਮੈਂਡਮੈਂਟ ਦੀ ਹਮਾਇਤ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਕੌਮੀ ਸਮੱਸਿਆ ਦਾ ਕੋਈ ਹੱਲ ਢੂੰਢਿਆ ਜਾਵੇ ।

ਹੁਸ਼ਿਆਰਪੁਰ ਵਿਚ ਸਾਡੇ ਹਰ ਸਾਲ ਬੜੀ ਤਬਾਹੀ ਮਚਦੀ ਹੈ । ਪਿਛਲੇ ਸਾਲ 130 ਪਿੰਡ ਸਨ ਜਿਨ੍ਹਾਂ ਨੂੰ ਲੋਕਲ ਪ੍ਰੋਟੈਕਸ਼ਨ ਦੇਣੀ ਸੀ । ਚੀਫ਼ ਇੰਜਨੀਅਰ ਸਾਹਿਬ ਨੇ ਐਸਟੀਮੇਟ ਬਣਾਇਆ ਕਿ 35/35 ਲੱਖ ਰੁਪਿਆ ਚਾਹੀਦਾ ਹੈ ਪਰ ਮਿਲਿਆ ਕਿਤਨਾਂ, ਡਿਪਟੀ ਸਪੀਕਰ ਸਾਹਿਬ, ਮਿਲਿਆ ਸਿਰਫ ਢਾਈ ਲੱਖ ਰੁਪਿਆ । ਹੁਸ਼ਿਆਰਪੁਰ ਵਿਚ ਹਰ ਸਾਲ ਪਾਣੀ ਕੋਈ ਨਾ ਕੋਈ ਹਿੱਸਾ ਢਾਹ ਦਿੰਦਾ ਹੈ । ਐਤਕੀਂ ਬਲਾਚੌਰ ਢਾਹ ਲਿਆ ਹੈ । ਮਤਲਬ ਕੀ ਕਿ ਹਰ ਸਾਲ ਹੀ ਕੋਈ ਨਾ ਕੋਈ ਪਾਸਾ ਹੜ੍ਹਾਂ ਵਿਚ ਰੁੜ੍ਹ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ, ਲਿਸਟਾਂ ਬਣਾਈਆਂ ਗਈਆਂ ਕਿ ਇਨ੍ਹਾਂ ਪਿੰਡਾਂ ਵਿਚ ਕੰਮ ਹੋਣਾ ਹੈ ਔਰ ਇਤਨਾ ਰੁਪਿਆ ਇਥੇ ਖਰਚ ਕਰਨਾ ਹੈ ਪਰ ਹੁੰਦਾ ਕੀ ਹੈ ਕਿ ਉਥੇ ਪੁਲੀਟੀਕਲ ਆਦਮੀ ਜਿਹੜੇ ਹਨ ਉਹ ਕੰਮ ਨਹੀਂ ਕਰਨ ਦਿੰਦੇ । ਗੜੀ ਮੈਤੋਂ ਪਿੰਡ ਦੀ ਮੈਂ ਗੱਲ ਦੱਸਦਾ ਹਾਂ । ਇਹ ਇਕ ਮਿਸਾਲ ਹੈ । ਉਹ ਪਿੰਡ ਮਨਜ਼ੂਰ ਹੋ ਗਿਆ ਪਰ ਉਥੇ ਕੰਮ ਨਹੀਂ ਕਰਨ ਦਿੱਤਾ ਗਿਆ ਔਰ ਹੁਣ ਕੀ ਹੋਇਆ, ਲਓ ਇਹ ਵੀ ਸੁਣ ਲਉ । ਉਥੋਂ ਪਾਣੀ ਨੇ ਇਕ ਸੌ ਏਕੜ ਜ਼ਮੀਨ ਵਿਚ ਰੇਤ ਹੀ ਰੇਤ ਕਰ ਦਿੱਤੀ ਹੈ, ਛੇ-ਸੱਤ ਟਿਊਬਵੈਲ ਪਾਣੀ ਨਾਲ ਭਰ ਗਏ ਹਨ, ਦਰਜਨਾਂ ਬੰਦੇ ਰੁੜ੍ਹ ਗਏ । ਮੈਂ ਕਿਹਾ ਕਿ ਤੁਸੀਂ ਕੋਈ ਤਾਂ ਕੰਮ ਕਰ ਦਿਉ ਪਰ ਕੁਝ ਨਹੀਂ ਕਰਿਆ, ਇਹ ਕਿਉਂ ? ਕਿਉਂਕਿ ਗੜਸ਼ੰਕਰ ਦਾ ਇਕ ਲੈਂਡਲਾਰਡ ਹੈ ਉਹ ਕਹਿੰਦਾ ਹੈ ਕਿ ਗੜ੍ਹੀ ਨੂੰ ਭਾਵੇਂ ਸੱਚ ਖੰਡ ਵਿਚ ਭੇਜ ਦਿਓ ਇਸ ਨਾਲ ਮੈਨੂੰ ਕੁਝ ਨਹੀਂ ਮੇਰਾ ਉੱਲੂ ਸਿੱਧਾ ਹੋਣਾ ਚਾਹੀਦਾ ਹੈ ।

ਸ੍ਰੀ ਡਿਪਟੀ ਸਪੀਕਰ : ਕਨੌਡੀਅਨ ਸਾਹਿਬ, ਹੁਣ ਬੱਸ ਕਰੋ ਜੀ ।

ਕਾਮਰੇਡ ਦਰਸ਼ਨ ਸਿੰਘ ਕਨੌਡੀਅਨ : ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿੱਥੇ ਜਿਥੇ ਹੜ੍ਹਾਂ ਨੂੰ ਰੋਕਣ ਵਾਸਤ ਕੋਈ ਕੰਮ ਕਰਨਾ ਹੁੰਦਾ ਹੈ ਤਾਂ ਰਾਜਸੀ ਆਗੂ ਨਹੀਂ ਕਰਨ ਦਿੰਦੇ । ਇਸ ਲਈ ਅਸੀਂ ਤਾਂ ਬਾਦਲ ਸਾਹਿਬ ਦੀ ਮੱਦਦ ਮੰਗਾਂਗੇ ਕਿ ਸਾਨੂੰ ਬਚਾਓ । ਇਹ ਚੀਜ਼ ਕਾਂਗਰਸ ਵੇਲੇ ਵੀ ਹੁੰਦੀ ਰਹੀ ਹੈ । ਪਰ ਇਹ ਗੱਲ ਮੈਂ ਦੱਸ ਦਿੰਦਾ ਹਾਂ ਕਿ ਕੋਈ ਵੀ ਲੀਡਰ ਇਸ ਤਰ੍ਹਾਂ ਦੇ ਗਲਤ ਕੰਮ ਕਰਕੇ ਜਨਤਾ ਪਾਸੋਂ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਬਚਿਆ ਨਹੀਂ ਹੈ। ਜਿਸ ਨੇ ਗਲਤ ਕੰਮ ਕਰਨੇ ਹਨ ਲੋਕਾਂ ਨੇ ਉਸ ਦੀ ਧੌਣ ਦਾ ਮਣਕਾ ਭੰਨ ਦੇਣਾ ਹੈ । ਇਹ ਠੀਕ ਹੈ ਕਿ ਕਈ ਲੋਕ ਭੁੱਲ ਜਾਂਦੇ ਹਨ । ਇਸ ਲਈ ਮੈਂ ਕਹਾਂਗਾ ਕਿ ਪੁਲਿਟੀਕਲ ਲੀਡਰਾਂ ਨੂੰ ਚਾਹੀਦਾ ਹੈ ਕਿ ਉਹ ਜਨਤਾ ਦੀ ਸੇਵਾ ਕਰਨ । ਮੈਂ ਤਾਂ ਰਾਜਸੀ ਲੀਡਰਾਂ ਨੂੰ ਇਹ ਸਲਾਹ ਦੇਵਾਂਗਾ ਕਿ ਅਗਰ ਤੁਹਾਡੇ ਪਾਸੋਂ ਗਲਤੀ ਹੋ ਜਾਂਦੀ ਹੈ ਤਾਂ ਜਨਤਾ ਪਾਸੋਂ ਆਓ ਮੁਆਫੀ ਮੰਗੋ, ਆਪਣੀਆਂ ਗਲਤੀਆਂ ਦੀਆਂ ਭੁੱਲਾਂ ਬਖਸ਼ਾਵੋ । ਮੈਂ ਸਮਝਦਾ ਹਾਂ ਕਿ ਇਹ ਚੰਗੀ ਗੱਲ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਹੋਰ ਗੱਲ ਅਪਣੇ ਇਕ ਪਿੰਡ ਦੀ ਹੀ ਦੱਸਦਾ ਹਾਂ . . .

**ਸ੍ਰੀ ਡਿਪਟੀ ਸਪੀਕਰ** : ਬੱਸ ਜੀ ਬਹੁਤ ਹੋ ਗਿਆ ਹੈ, ਹੁਣ ਤੁਸੀਂ ਬੈਠੋ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਬੱਸ ਜੀ, ਮੈਂ ਖਤਮ ਕਰਨ ਲੱਗਾ ਹਾਂ। ਡਿਪਟੀ ਸਪੀਕਰ ਸਾਹਿਬ, ਇਕ ਗੁਜਰਪੁਰ ਪਿੰਡ ਹੈ। ਉਥੇ ਮਹਿਕਮੇਂ ਵਾਲਿਆਂ ਨੇ ਕੋਈ ਫਰਲਾਂਗ ਕੁ ਟੋਟਾ ਸੀ ਉਹ ਬਣਾ ਦਿੱਤਾ । ਅਸੀਂ ਪੁੱਛਿਆ ਕਿ ਇਸ ਬਾਰੇ ਤਾਂ ਅਸੀਂ ਕਿਸੇ ਨੇ ਮੰਗ ਨਹੀਂ ਕੀਤੀ ਔਰ ਜਿੱਥੇ ਵਾਸਤੇ ਮੰਗ ਕੀਤੀ ਹੈ, ਉਥੇ ਤਾਂ ਤੁਸੀਂ ਕਰਦੇ ਕੁਝ ਨਹੀਂ । ਤਾਂ ਕਹਿਣ ਲਗੇ ਕਿ ਇਹ ਪਿਛਲੀ ਸਕੀਮ ਸੀ। (ਹਾਸਾ) ਇਸ ਲਈ ਮੈਂ ਕਹਾਂਗਾ ਸਰਕਾਰ ਨੂੰ ਕਿ ਇਨ੍ਹਾਂ ਚੀਜ਼ਾਂ ਨੂੰ ਰੋਕੋ । ਜਿੱਥੇ ਕੋਈ ਕੰਮ ਹੋਣ ਵਾਲਾ ਹੈ ਉਥੇ ਹੋਵੇ ਤਾਂ ਅੱਗੋਂ ਤੋਂ ਨੁਕਸਾਨ ਨਹੀਂ ਹੁੰਦਾ । ਸਾਡੇ ਤਾਂ ਇਸ ਵਾਰ ਹੂੰਝਾ ਹੀ ਫਿਰ ਗਿਆ। ਇਸ ਲਈ ਮੈਂ ਕਹਾਂਗਾ ਕਿ ਬਾਦਲ ਸਾਹਿਬ ਤੁਸੀਂ ਕੋਈ ਪਲਾਨ ਬਣਾਓ, ਅਸੀਂ ਸਾਰੇ ਡੱਟਕੇ ਤੁਹਾਡਾ ਸਾਥ ਦੇਵਾਂਗੇ (ਥਪਿੰਗ) ਤੁਹਾਨੂੰ ਬਾਦਲ ਸਾਹਿਬ ਯਾਦ ਹੋਵੇਗਾ ਤੁਸੀਂ ਪਹਿਲਾਂ ਪਹਿਲ ਕਿਹਾ ਸੀ ਕਿ ਮੇਰੀ ਸਰਕਾਰ ਚਾਹੇ ਪੰਜ ਦਿਨ ਰਹੇ, ਪੰਜ ਮਹੀਨੇ ਰਹੇ ਜਾਂ ਪੰਜ ਸਾਲ ਰਹੇ ਪਰ ਅਸੀਂ ਕੁਰੱਪਸ਼ਨ ਨਹੀਂ ਛੱਡਣੀ । ਇਸ ਲਈ ਮੈਂ ਇਕ ਬੇਨਤੀ ਕਰਾਂਗਾ ਕਿ ਜਿਹੜੇ ਕੁਰੱਪਟ ਹਨ ਉਨ੍ਹਾਂ ਨੂੰ ਰਗੜਾ ਲਗਾ ਦਿਓ, ਪਰ ਨਜਾਇਜ਼ ਕੋਈ ਨਾ ਮਾਰਿਆ ਜਾਵੇ । ਲੇਕਿਨ ਜਾਣਬੁਝ ਕੇ ਕੀਤੀਆਂ ਗਈਆਂ ਮਨੁੱਖ ਦੀਆਂ ਗਲਤੀਆਂ ਮੁਆਫ ਨਹੀਂ ਹੋਣੀਆਂ ਚਾਹੀਦੀਆਂ ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਨ੍ਹਾਂ ਨੂੰ ਬੋਲਣ ਲਈ ਟਾਈਮ ਦਿੱਤਾ ਜਾ ਰਿਹਾ ਹੈ ਉਨ੍ਹਾਂ ਨੂੰ ਗਿਣਤੀ ਦੇ ਮੁਤਾਬਕ ਟਾਈਮ ਦਿਓ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ ਜੀ ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ): ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਲੋਕਾਂ ਤੇ ਬੜੀ ਭਾਰੀ ਮੁਸੀਬਤ ਪਈ ਹੋਈ ਹੈ। ਮੰਡ ਦੇ ਵਿਚ ਬੈਠੇ ਲੋਕਾਂ ਦੇ ਪੈਰ ਗਲੇ ਹੋਏ ਹਨ, ਡੰਗਰ ਮਰ ਰਹੇ ਹਨ, ਬੁਰਾ ਹਾਲ ਹੈ, ਵੇਖਿਆ ਨਹੀਂ ਜਾ ਸਕਦਾ । ਜਦੋਂ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਮੁਸੀਬਤ ਮਾਰੇ ਲੋਕਾ ਨਾਲ ਸਾਰਿਆਂ ਨੇ ਪਿਆਰ ਕੀਤਾ ਹੋਵੇ, ਹਮਦਰਦੀ ਜਿਤਾਈ ਹੋਵੇ, ਤਾਂ ਸਾਰੀਆਂ ਪਾਰਟੀਆਂ ਨੂੰ ਮਿਲਕੇ ਇਸ ਆਫਤ ਦਾ ਹੱਲ ਲੱਭਣਾ

ਚਾਹੀਦਾ ਹੈ । ਇਥ ਕਈਆਂ ਨੇ ਗਲਾਂ ਕੀਤੀਆਂ ਹਨ ਤੇ ਕਿਹਾ ਹੈ ਕਿ ਇਹ ਕੁਦਰਤੀ ਆਫਤ ਹੈ ਪਰ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਇਹ ਹੁਣ ਉਹ ਯੁੱਗ ਨਹੀਂ ਰਿਹਾ ਜਦੋਂ ਕਿ ਕਿਹਾ ਜਾਂਦਾ ਸੀ ਕਿ ਕੁਦਰਤ ਹੀ ਸਭ ਕੁਝ ਕਰਦੀ ਹੈ । ਬੰਦਾ ਕੁਝ ਨਹੀਂ ਕਰਦਾ ਹੈ । ਅੱਜ ਬੰਦਾ ਚੰਦ ਤੱਕ ਪੁੱਜ ਚੁੱਕਾ ਹੈ । ਇਸ ਆਦਮੀ ਨੇ ਕਈ ਥਾਂਈ ਇਸ ਤਰ੍ਹਾਂ ਦਰਿਆਵਾਂ ਨੂੰ ਨੱਥ ਪਾ ਦਿੱਤੀ ਹੈ ਕਿ ਜਿਥੇ ਬੰਦਾ ਕਹਿੰਦਾ ਹੈ, ਉਥੇ ਦਰਿਆ ਜਾਂਦਾ ਹੈ । ਇਸ ਲਈ ਇਥੇ ਇਹ ਕਿਉਂ ਸਵਾਲ ਬਣਿਆ ਹੋਇਆ ਹੈ ।

ਡਿਪਟੀ ਸਪੀਕਰ ਸਾਹਿਬ, ਸਨ 1955 ਵਿਚ ਜਦੋਂ ਹੜ੍ਹ ਆਏ ਸਨ ਤਾਂ ਸਾਰੇ ਪੰਜਾਬ ਵਿਚ ਤਬਾਹੀ ਹੋਈ ਸੀ ਪਰ ਉਸ ਦੇ 23 ਸਾਲਾਂ ਬਾਅਦ ਇਥੇ ਕੀ ਹੁੰਦਾ ਰਿਹਾ ਹੈ ? ਕਿਉਂ ਨਾ ਪ੍ਰਬੰਧ ਕਰ ਲਿਆ ਗਿਆ ? ਡਿਪਟੀ ਸਪੀਕਰ ਸਾਹਿਬ, ਜੋ ਮੈਂ ਸਮਝਦਾ ਹਾਂ ਉਹ ਇਹ ਹੈ ਕਿ ਹਰ ਸਾਲ ਪਾਣੀ ਟੁੱਟ ਜਾਂਦਾ ਕੋਈ ਨਾ ਕੋਈ ਬੰਦ ਟੁੱਟ ਜਾਂਦਾ ਔਰ ਲੱਖਾਂ ਰੁਪਿਆ ਖਰਚਾ ਦਿਖਾ ਦਿੱਤਾ ਜਾਂਦਾ । ਸਤਲੁਜ ਦਰਿਆ ਬਾਰੇ ਮੈਨੂੰ ਪਤਾ ਹੈ ਕਿ ਪਿਛਲੇ ਮੇਰੇ ਕਾਂਗਰਸੀ ਭਰਾਵਾਂ ਨੇ ਜੋ ਕੁਝ ਕੀਤਾ ਹੈ ਉਸ ਦਾ ਨਤੀਜਾ ਅੱਜ ਅਸੀਂ ਭੁਗਤ ਰਹੇ ਹਾਂ । ਜਦੋਂ ਇਹ ਸਤਲੁਜ ਤੇ ਬੰਨ੍ਹ ਬਣਾਉਣ ਲੱਗੇ ਤਾਂ ਜਿੱਥੇ ਜਿੱਥੇ ਜਿਨ੍ਹਾਂ ਜਿਨ੍ਹਾਂ ਕਾਂਗਰਸੀ ਭਰਾਵਾਂ ਦੀਆਂ ਜ਼ਮੀਨਾਂ ਆਈਆਂ ਉਸ ਤਰ੍ਹਾਂ ਹੀ ਉਸ ਬੰਨ੍ਹ ਨੂੰ ਮੋੜਿਆ ਗਿਆ ਔਰ ਉਥੋਂ ਹਰ ਸਾਲ ਬੰਨ੍ਹ ਟੁੱਟ ਜਾਂਦਾ ਤੇ ਹਰ ਸਾਲ ਲੱਖਾਂ ਰੁਪਿਆ ਖਰਚ ਕੀਤਾ ਜਾਂਦਾ । ਇਸ ਲਈ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਐਸੇ ਲੋਕਾਂ ਨੂੰ ਬਿਲਕੁਲ ਮੁਆਫ ਨਹੀਂ ਕਰਨਾ ਚਾਹੀਦਾ । ਡਰੇਨੇਜ ਦੇ ਮਹਿਕਮੇ ਦੇ ਕਰਮਚਾਰੀਆਂ ਨੂੰ ਜਿਨ੍ਹਾਂ ਨੇ ਆਪਣੀ ਡਿਊਟੀ ਵਿਚ ਗਦਾਰੀ ਕਰਕੇ ਪੈਸਾ ਛਕਿਆ ਹੈ, ਉਨ੍ਹਾਂ ਨੂੰ ਬਿਲਕੁਲ ਮੁਆਫ ਨਹੀਂ ਕਰਨਾ ਚਾਹੀਦਾ । ਇਹ ਗੱਲ ਕਹੀ ਜਾ ਸਕਦੀ ਹੈ ਕਿ ਜਿਹੜਾ ਕਲੇਮ ਕੀਤਾ ਜਾਂਦਾ ਹੈ ਕਿ ਅੰਮ੍ਰਿਤਸਰ ਵਿਚ ਜਾਂ ਦੂਜਿਆਂ ਜ਼ਿਲ੍ਹਿਆਂ ਵਿਚ ਨੁਕਸਾਨ ਘੱਟ ਹੋਇਆ ਹੈ ਜਾਂ ਨਹੀਂ ਹੋਇਆ, ਉਹ ਇਸ ਕਰਕੇ ਨਹੀਂ ਹੋਇਆ ਕਿ ਡਰੇਨਾਂ ਸਾਫ ਹੋਈਆਂ ਹਨ । ਇਹ ਡਰੇਨਾਂ ਦੀ ਸਫਾਈ ਦਾ ਨਤੀਜਾ ਹੈ ਕਿ ਘੱਟ ਨੁਕਸਾਨ ਹੋਇਆ ਹੈ ਜਾਂ ਨਹੀਂ ਹੋਇਆ ਇਸ ਦੇ ਵਾਸਤੇ ਮੈਂ ਸਰਕਾਰ ਨੂੰ ਵਧਾਈ ਵੀ ਦਿੰਦਾ ਹਾਂ । ਪਰ ਇਹ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਮਹਿਕਮੇ ਦੀ ਢਿੱਲ ਕਰਕੇ ਸਤਲੁਜ ਦੇ ਪਾਣੀ ਦੇ ਹਾਲਾਤ ਇਸ ਤਰ੍ਹਾਂ ਦੇ ਬਣਾ ਦਿੱਤੇ ਹਨ ਕਿ ਮੇਰਾ ਖਿਆਲ ਹੈ ਕਿ ਲੁਧਿਆਣਾ ਦੇ ਪਾਸਿਉਂ ਕੋਈ 37/38 ਥਾਵਾਂ ਤੋਂ ਬੰਨ੍ਹ ਟੁੱਟ ਗਿਆ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਲਗਾਤਾਰ ਬੰਨ੍ਹ ਤੇ ਜਾਂਦਾ ਰਿਹਾ ਹਾਂ । ਤੁਸੀਂ ਉਥੇ ਕਿਸੇ ਤੋਂ ਪੁੱਛੋ ਕੋਈ ਇਹ ਨਹੀਂ ਕਹੇਗਾ ਕਿ ਅਜ ਐਮ. ਐਲ. ਏ. ਨਹੀਂ ਆਇਆ । ਮੈਂ ਕਹਾਂਗਾ ਕਿ ਉਸ ਨੂੰ ਹੁਣ ਬੰਨ੍ਹ ਨਹੀਂ ਕਹਿਣਾ ਚਾਹੀਦਾ । ਜਿੱਥੇ ਕਿਤੇ ਖੜਾ ਵੀ ਹੈ, ਉਹ ਵੀ ਐਵੇਂ ਹੀ ਖੜਾ ਹੈ ਪਾਣੀ ਦਾ ਜਿਧਰ ਨੂੰ ਜੀਅ ਕੀਤਾ ਰੁਖ ਕਰ ਲਿਆ, ਉਸ ਪਾਸੇ ਹੀ ਪਾਣੀ ਵਗ ਗਿਆ, ਮੈਂ ਸਮਝਦਾ ਹਾਂ ਕਿ ਜਿੱਥੇ ਵੀ ਕਿਤੇ ਫਲੱਡ ਆਇਆ ਚਾਹੇ ਸੰਗੋਵਾਲ ਆਇਆ, ਜਾਂ ਖੇੜੇ ਫੌਜਾ ਸਿੰਘ ਆਇਆ ਜਾਂ ਹੋਰ ਥਾਵਾਂ ਤੇ ਜਾਂ ਲੁਧਿਆਣੇ ਵਾਲੇ ਪਾਸੇ ਆਇਆ ਲੋਕਾਂ ਨੇ ਡੱਟ ਕੇ ਕੰਮ ਕੀਤਾ ਹੈ । ਹਜ਼ਾਰਾਂ ਲੋਕਾਂ ਨੇ ਕਹੀਆਂ ਫੜਕੇ ਘਿਰੇ ਹੋਏ ਲੋਕਾਂ ਦੀ ਮੱਦਦ ਕੀਤੀ ਹੈ । ਮੈਂ ਬਾਦਲ ਸਾਹਿਬ ਨੂੰ ਔਰ ਮਾਲ ਮੰਤਰੀ ਜੀ ਨੂੰ ਕਹਾਂਗਾ ਕਿ ਉਨ੍ਹਾਂ ਨੇ ਚੰਗਾ ਕੀਤਾ ਹੈ ਕਿ ਉਹ ਉਨ੍ਹਾਂ ਲੋਕਾਂ ਕੋਲ ਗਏ ਹਨ ਜਿਹੜੇ ਮੁਸੀਬਤ ਵਿਚ ਫਸੇ ਹੋਏ ਹਨ, ਇਕ ਇਕ ਝੁੱਗੀ ਵਿਚ ਵੜ ਕੇ ਉਨ੍ਹਾਂ ਦਾ ਹਾਲ ਚਾਲ ਪੁੱਛਿਆ ਹੈ, ਉਨ੍ਹਾਂ ਦੀ ਤਕਲੀਫ ਸੁਣੀ ਹੈ । ਇਹ ਠੀਕ ਕੀਤਾ ਹੈ ਲੇਕਿਨ ਜਿਹੜੀ ਸਹਾਇਤਾ ਦਿੱਤੀ ਹੈ ਇਹ ਬਹੁਤ ਥੋੜ੍ਹੀ ਹੈ । ਇਹ ਤਾਂ ਆਟੇ ਵਿਚ ਲੂਣ ਵੀ ਨਹੀਂ ਹੈ ।

[ਕਾਮਰੇਡ ਸਰਵਣ ਸਿਘ ਚੀਮਾ,

ਇਤਨੀ ਤਬਾਹੀ ਹੋਈ ਹੈ, ਸਾਰੀਆਂ ਫਸਲਾਂ ਤਬਾਹ ਹੋ ਗਈਆਂ ਹਨ, ਉਨ੍ਹਾਂ ਕਿਸਾਨਾਂ ਦਾ ਕੁਝ ਨਹੀਂ ਰਿਹਾ, ਸੰਦ ਸਦੇੜਾ, ਤਵਾ ਪਰਾਤ, ਹਲ ਪੰਜਾਲੀ ਸਭ ਕੁਝ ਪਾਣੀ ਵਿਚ ਰੁੜ ਗਿਆ ਹੈ । ਉਹ ਲੋਕ ਮਾੜਾ ਮੋਟਾ ਸਾਮਾਨ ਲੈ ਕੇ ਉਚੀਆਂ ਥਾਵਾਂ ਤੇ ਬੈਠੇ ਹਨ । ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਲਾਸ ਦੇ ਪੱਖ ਤੋਂ ਵੀ ਵੇਖ ਲਵੋ ਨੌਕਰਸ਼ਾਹੀ ਦਾ ਰੋਲ ਵੇਖਣਾ ਚਾਹੀਦਾ ਹੈ । ਅੱਜ ਵੀ ਮੰਗ ਕੀਤੀ ਜਾ ਰਹੀ ਹੈ । ਪੰਜਾਬ ਸਰਕਾਰ ਨੇ ਕਿਹਾ ਹੈ ਕਿ ਜਿਹੜਾ ਵੀ ਹੜ੍ਹ ਪੀੜਤ ਹੈ ਉਸ ਦੀ ਸਹਾਇਤਾ ਹੋਣੀ ਚਾਹੀਦੀ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਨੌਕਰਸ਼ਾਹੀ ਨੇ ਇਹ ਅਸਲ ਰਖਿਆ ਹੈ ਕਿ ਚਾਰੇ ਦੇ ਪੈਸੇ ਮਾਲਕ ਨੂੰ ਦੇਣੇ ਹਨ, ਖੁਰਾਕ ਦੇ ਪੈਸੇ ਮਾਲਕ ਨੂੰ ਦੇਣੇ ਹਨ ਔਰ ਜਿਹੜੀ ਫ਼ਸਲ ਬੇਕਾਰ ਹੋ ਗਈ ਹੈ ਉਸ ਦੇ ਬਾਰੇ ਕਿਹਾ ਹੈ ਕਿ ਹਾਲੇ ਵਿਚਾਰ ਕਰਨਾ ਹੈ । ਅਬਾਦਕਾਰ ਨੂੰ ਕੋਈ ਸਹਾਇਤਾ ਨਹੀਂ ਦਿੱਤੀ ਜਾਣੀ । ਪਿਛਲੇ ਦਿਨਾਂ ਵਿਚ ਜਲੰਧਰ ਦੇ ਕਮਿਸ਼ਨਰ ਨੇ ਇਹ ਹਦਾਇਤ ਕਰ ਦਿੱਤੀ ਕਿ ਇਹ ਜਿਹੜੀ ਸਹਾਇਤਾ ਦੇਣੀ ਹੈ ਇਹ ਅਬਾਦਕਾਰ ਨੂੰ ਨਹੀਂ ਦਿੱਤੀ ਜਾਣੀ । ਇਸ ਤੇ ਅਸੀਂ ਮੁੱਖ ਮੰਤਰੀ ਸਾਹਿਬ ਨੂੰ ਮਿਲੇ, ਉਨ੍ਹਾਂ ਨੂੰ ਅਸੀਂ ਇਹ ਤਕਲੀਫ਼ ਦੱਸੀ । ਉਨ੍ਹਾਂ ਨੇ ਸਾਡੀ ਗੱਲ ਸੁਣ ਕੇ ਉਸੇ ਵੇਲੇ ਇਹ ਹਦਾਇਤ ਜਾਰੀ ਕਰ ਦਿੱਤੀ ਕਿ ਉਨ੍ਹਾਂ ਨੂੰ ਸਹਾਇਤਾ ਦਿੱਤੀ ਜਾਵੇਗੀ । ਹੁਣ ਉਨ੍ਹਾਂ ਨੂੰ ਸਹਾਇਤਾ ਮਿਲ ਰਹੀ ਹੈ । ਇਸ ਲਈ ਅਸੀਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦੇ ਹਾਂ ।

ਇਸ ਦੇ ਨਾਲ ਹੀ ਇਕ ਹੋਰ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਹੁਣ ਜਿਹੜੀਆਂ ਨੁਕਸਾਨ ਦੀਆਂ ਲਿਸਟਾਂ ਬਣਾਈਆਂ ਜਾ ਰਹੀਆਂ ਹਨ, ਇਹ ਪਟਵਾਰੀ ਬਣਾ ਰਹੇ ਹਨ । ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਕਾਂਗਰਸ ਰਾਜ ਵੇਲੇ ਸਹਾਇਤਾ ਵੀ ਦਿੱਤੀ ਗਈ ਹੋਵੇਗੀ ਪਰ ਪਟਵਾਰੀਆਂ ਨੂੰ ਹਦਾਇਤਾਂ ਇਹ ਸਨ ਕਿ ਜਿਥੇ 50% ਨੁਕਸਾਨ ਹੋਇਆ ਹੈ ਉਥੇ 20% ਲਿਖਣਾ ਹੈ । ਇਸ ਲਈ ਮੈਂ ਇਸ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਉਹ ਰਾਹ ਨਾ ਫੜਨਾਂ । ਜੇ ਕਿਤੇ 100% ਨੁਕਸਾਨ ਹੋਇਆ ਹੈ ਤਾਂ ਉਥੋਂ ਦੀ 100% ਦੀ ਹੀ ਰਿਪੋਟ ਆਉਣੀ ਚਾਹੀਦੀ ਹੈ । ਗਲਤ ਰਿਪੋਟਾਂ ਨਹੀਂ ਬਣਨੀਆਂ ਚਾਹੀਦੀਆਂ । ਇਸ ਤੋਂ ਇਲਾਵਾ ਇਕ ਗੱਲ ਮੈਂ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਇਸ ਵੇਲੇ ਤੁਸੀਂ ਸਾਰੇ ਪੰਜਾਬ ਵਿਚ ਨਿਗਾਹ ਮਾਰੋ ਔਰ ਵੇਖੋ ਕਿ ਜਿਥੇ ਹੜ੍ਹ ਆਏ ਹਨ, ਜਿਥੇ ਇਕ ਹਜ਼ਾਰ ਦੀ ਆਬਾਦੀ ਹੈ ਉਥੇ 15 ਤੰਬੂ ਲਗਾਏ ਗਏ ਹਨ । ਤੁਸੀਂ ਦਸੋ ਕਿ ਉਹ ਇਨ੍ਹਾਂ 15 ਤੰਬੂਆਂ ਵਿਚ ਕਿਸ ਤਰ੍ਹਾਂ ਸਿਰ ਲਕੋਣਗੇ । ਮੈਂ ਗਲਤ ਨਹੀਂ ਕਹਿ ਰਿਹਾ । ਮੇਰੇ ਕੋਲ ਇਕੱਲੇ ਇਕੱਲੇ ਪਿੰਡ ਦੀ ਰਿਪੋਰਟ ਹੈ ਕਿ ਕਿਥੇ ਕਿੰਨੇ ਤੰਬੂ ਲਗਾਏ ਗਏ ਹਨ । ਕਿਤੇ 15, ਕਿਤੇ 14 ਅਤੇ ਕਿਤੇ 13 ਤੰਬੂ ਲਗਾਏ ਗਏ ਹਨ । ਮੈਂ ਬੇਨਤੀ ਕਰਦਾ ਹਾਂ ਕਿ ਇਹ ਬਹੁਤ ਥੋੜ੍ਹੇ ਹਨ । ਇਸੇ ਤਰ੍ਹਾਂ ਹੀ ਜਿਨ੍ਹਾਂ ਲੋਕਾਂ ਨੂੰ ਸਿਰਕੀਆ ਦਿੱਤੀਆਂ ਗਈਆਂ ਹਨ ਫਲੱਡ ਤੋਂ ਬਚਣ ਵਾਸਤੇ, ਉਹ ਵੀ ਪੂਰੀਆਂ ਨਹੀਂ ਦਿੱਤੀਆਂ ਗਈਆਂ । ਉਨ੍ਹਾਂ ਲੋਕਾਂ ਦਾ ਨੁਕਸਾਨ ਬਹੁਤ ਹੋਇਆ ਹੈ, ਉਨ੍ਹਾਂ ਦੀ ਪੂਰੀ ਸਹਾਇਤਾ ਕਰਨੀ ਚਾਹੀਦੀ ਹੈ । ਪਰ ਫਿਰ ਵੀ ਮੈਨੂੰ ਖੁਸ਼ੀ ਹੈ ਕਿ ਇਸ ਸਰਕਾਰ ਨੇ ਇਨ੍ਹਾਂ 14 ਮਹੀਨਿਆਂ ਵਿਚ ਐਨਾ ਕੰਮ ਕੀਤਾ ਹੈ ਜਿਨਾ ਕਿ ਪਿਛਲੀ ਗੌਰਮਿੰਟ ਪਿਛਲੇ 30 ਸਾਲਾਂ ਵਿਚ

ਨਹੀਂ ਕਰ ਸਕੀ । ਮੈਨੂੰ ਇਹ ਕਹਿਣ ਵਿਚ ਡਰ ਨਹੀਂ ਕਿ ਜਿਹੜੇ ਪਿਛਲੇ 30 ਸਾਲ ਰਾਜ ਕਰਦੇ ਰਹੇ ਉਹ ਇਸ ਪਾਸੇ ਵਲ ਕੁਝ ਨਾ ਸੋਚ ਸਕੇ । ਉਹ ਆਪਣਾ ਹੀ ਮਤਲਬ ਹੱਲ ਕਰਦੇ ਰਹੇ । ਉਨ੍ਹਾਂ ਨੇ ਆਪਣੇ ਮਕਸਦ ਹੱਲ ਕੀਤੇ । ਜੇ ਉਨ੍ਹਾਂ ਦਾ ਪਿਛਲੇ 30 ਸਾਲਾਂ ਦਾ ਕੰਮ ਵੇਖੀਏ ਅਤੇ ਇਸ ਸਰਕਾਰ ਦਾ ਪਿਛਲੇ 14 ਮਹੀਨਿਆਂ ਦਾ ਕੰਮ ਵੇਖੀਏ ਅਤੇ ਗਿਣੀਏ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ (ਕਾਂਗਰਸ ਵਲ ਇਸ਼ਾਰਾ) ਕੋਈ ਕੰਮ ਨਹੀਂ ਕੀਤਾ । ਔਰ ਮੈਂ ਤਾਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਗੱਲ ਵਾਸਤੇ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ, ਕਿਸੇ ਨੂੰ ਮੁਆਫੀ ਦੇਣ ਦਾ ਸਵਾਲ ਹੀ ਨਹੀਂ ਹੋਣਾ ਚਾਹੀਦਾ ।

ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਫਸਲਾਂ ਲਈ ਰਲੀਫ ਦਿੱਤਾ ਜਾਂਦਾ ਹੈ ਉਹ ਅੱਜ ਦੇ ਸਮੇਂ ਦੇ ਮੁਤਾਬਿਕ ਬਹੁਤ ਘੱਟ ਹੈ । ਇਸ ਨੂੰ ਜ਼ਰੂਰ ਵਧਾ ਦੇਣਾ ਚਾਹੀਦਾ ਹੈ ਔਰ ਫੌਰੀ ਤੌਰ ਤੇ ਉਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ ਮੈਂ ਇਸ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਝ ਮਕਾਨ ਤਾਂ ਉਦੋਂ ਡਿਗ ਗਏ ਸੀ ਜਦੋਂ ਹੜ੍ਹਾਂ ਦਾ ਬੜਾ ਜ਼ੋਰ ਸੀ। ਬਾਕੀ ਰਹਿੰਦੇ ਮਕਾਨ ਹੁਣ ਧੁੱਪ ਲੱਗਣ ਨਾਲ ਡਿੱਗ ਰਹੇ ਹਨ । ਅੱਜ ਉਨ੍ਹਾਂ ਦੇ ਮਕਾਨਾਂ ਦੀ ਹਾਲਤ ਵੇਖੀ ਨਹੀਂ ਜਾ ਸਕਦੀ। ਕਿਸੇ ਮਕਾਨ ਵਿਚ ਵੜਿਆ ਨਹੀਂ ਜਾ ਸਕਦਾ ਮਕਾਨਾਂ ਵਿਚੋਂ ਬਦਬੂ ਆਉਣ ਲਗ ਗਈ ਹੈ । ਲੋਕਾਂ ਦੇ ਪੈਰ ਗਲ ਗਏ ਹਨ । ਉਨ੍ਹਾਂ ਦੇ ਕਪੜਿਆਂ ਵਿਚ ਜੂਆਂ ਪੈ ਗਈਆਂ ਹਨ। ਉਨ੍ਹਾਂ ਨੂੰ ਕੋਈ ਦਵਾਈ ਨਹੀਂ ਮਿਲ ਰਹੀ । ਉਨ੍ਹਾਂ ਕੋਲ ਉਹੀ ਕਪੜੇ ਹਨ ਜਿਹੜੇ ਉਨ੍ਹਾਂ ਨੇ ਪਾਏ ਹੋਏ ਹਨ । ਹੋਰ ਉਨ੍ਹਾਂ ਕੋਲ ਕੋਈ ਕਪੜਾ ਨਹੀਂ । ਲੋਕਾਂ ਦਾ ਬੁਰਾ ਹਾਲ ਹੈ । ਉਸ ਪਾਸੇ ਸਾਨੂੰ ਧਿਆਨ ਦੇਣ ਦੀ ਲੋੜ ਹੈ ਅਤੇ ਉਨ੍ਹਾਂ ਦੀ ਪੂਰੀ ਸਹਾਇਤਾ ਕਰਨੀ ਚਾਹੀਦੀ ਹੈ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਕੰਮ ਵਾਸਤੇ ਆਪਣੀ ਪਾਰਟੀ ਲੈਵਲ ਤੋਂ ਉਪਰ ਉਠ ਕੇ ਸਾਰੀਆਂ ਪਾਰਟੀਆਂ ਨੂੰ ਇਕੱਠੇ ਹੋਕੇ ਉਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ ਤਾਂਕਿ ਅਸੀਂ ਮੁਸੀਬਤਜ਼ਦਾ ਲੋਕਾਂ ਨੂੰ ਬਾਹਰ ਕੱਢ ਸਕੀਏ । ਇਸ ਵੇਲੇ ਸਾਰੀਆਂ ਪਾਰਟੀਆਂ ਦੇ ਸਾਹਮਣੇ ਸਿਰਫ ਮੁਸੀਬਤਜ਼ਦਾਂ ਲੋਕਾਂ ਨੂੰ ਬਚਾਉਣ ਦਾ ਕੰਮ ਹੋਣਾ ਚਾਹੀਦਾ ਹੈ

ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਹੜ੍ਹ ਹਰ ਸਾਲ ਆਉਂਦੇ ਹਨ ਅਤੇ ਹਰ ਸਾਲ ਕਿਸੇ ਸਾਲ ਕੋਈ ਪਿੰਡ ਅਤੇ ਕਿਸੇ ਸਾਲ ਕੋਈ ਪਿੰਡ ਤਬਾਹ ਹੋ ਜਾਂਦੇ ਹਨ । ਪਰ ਇਸ ਦੇ ਵਾਸਤੇ ਜੋ ਖਰਚ ਕੀਤਾ ਜਾਂਦਾ ਹੈ ਉਸ ਵਾਸਤੇ ਜੇ ਮੈਂ ਇਹ ਕਹਾਂ ਤਾਂ ਬਿਲਕੁਲ ਗਲਤ ਨਹੀਂ ਹੋਵੇਗਾ ਕਿ ਪਿਤਲ ਦਾ ਮੁਲ ਕੌਡੀਆਂ ਲੈ ਜਾਂਦੀਆਂ ਹਨ। ਮੇਰਾ ਮਤਲਬ ਇਹ ਹੈ ਕਿ ਹਰ ਸਾਲ ਹੜ੍ਹ ਆਉਂਦੇ ਹਨ ਅਤੇ ਹਰ ਸਾਲ ਬਰਬਾਦੀ ਹੁੰਦੀ ਹੈ ਅਤੇ ਮੁਸੀਬਤਜ਼ਦਾ ਲੋਕਾਂ ਨੂੰ ਬਚਾਉਣ ਵਾਸਤੇ ਹਰ ਸਾਲ ਸਹਾਇਤਾ ਦੇਣੀ ਪੈਂਦੀ ਹੈ ਅਤੇ ਹੋਰ ਵੀ ਕਈ ਬੰਧਾਂ ਵਗੈਰਾਂ ਤੇ ਖਰਚ ਕਰਨਾ ਪੈਂਦਾ ਹੈ । ਇਸ ਤਰ੍ਹਾਂ ਹਰ ਸਾਲ ਸਹਾਇਤਾ ਕਰਨ ਨਾਲ ਕਈ ਕਰੋੜਾਂ ਰੁਪਏ ਹੁਣ ਤਕ ਖਰਚ ਹੋ ਗਏ ਹੋਣੇ ਹਨ । ਪਰ ਜੇ ਇਹ ਸਾਰਾ ਖਰਚ ਵੱਡੇ ਪੈਮਾਨੇ ਤੇ ਇਕੋ ਵਾਰ ਕੀਤਾ ਜਾਵੇ ਤਾਂ ਮੇਰਾ ਖਿਆਲ ਹੈ ਕਿ ਲੋਕਾਂ ਨੂੰ ਫਿਰ ਮੁਸੀਬਤ ਦਾ ਮੂੰਹ ਨਾ ਦੇਖਣਾ ਪਵੇ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਸਾਰੀਆਂ ਪਾਰਟੀਆਂ ਨੂੰ ਸਪੋਰਟ ਕਰਨੀ ਚਾਹੀਦੀ ਹੈ । (ਘੰਟੀ)

[ਕਾਮਰੇਡ ਸਰਵਣ ਸਿੰਘ ਚੀਮਾ]

ਅੰਤ ਵਿਚ ਮੈਂ ਫਿਰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮਾਲਕ ਨਹੀਂ, ਜਿਨ੍ਹਾਂ ਕੋਲ ਜਮੀਨਾਂ ਨਹੀਂ ਉਨ੍ਹਾਂ ਆਬਾਦਕਾਰਾਂ ਅਤੇ ਮਾਲਕਾਂ ਵਿਚ ਸਹਾਇਤਾ ਦੇਣ ਵੇਲੇ ਫਰਕ ਨਹੀਂ ਕਰਨਾ ਚਾਹੀਦਾ ।

ਇਸਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮਜ਼ਦੂਰ ਹਨ, ਸੜਕਾਂ ਤੇ ਕੰਮ ਕਰਨ ਵਾਲੇ ਸਨ, ਇਨ੍ਹਾਂ ਹੜ੍ਹਾਂ ਦੇ ਆਉਣ ਨਾਲ ਉਨ੍ਹਾਂ ਦਾ ਕੰਮ ਹਥੋਂ ਖੁਸ ਗਿਆ ਸੀ ਉਨ੍ਹਾਂ ਨੂੰ ਫਿਰ ਹੁਣ ਸੜਕਾਂ ਦੇ ਕੰਮ ਤੇ ਲਾਉਣਾ ਚਾਹੀਦਾ ਹੈ ਤਾਂਕਿ ਉਹ ਆਪਣੀ ਦਿਹਾੜੀ ਕਰ ਸਕਣ; ਜਿਸ ਤਰ੍ਹਾਂ ਵੈਸਟ ਬੰਗਾਲ ਦੀ ਸਰਕਾਰ ਨੇ ਕੀਤਾ ਹੈ । ਇਸ ਪਾਸੇ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਐਨਾ ਕਹਿਕੇ ਮੈਂ ਤੁਹਾਡਾ ਧਨਵਾਦ ਕਰਦਾ ਹਾਂ ।

**Sri A. Vishwanathan** (Ludhiana West) : Mr. Deputy Speaker, at the very beginning I must apologise for speaking in English. In the past whenever I have been speaking in Hindi, the speech that was sent to me for correction, I was my self astounded at the distortion and lapses in the speech and since my speeches could not be recorded properly, therefore, I have chosen to speak in English.

The question of floods after so many years of Bhakra, Nangal and Gangowal dams were built is an anachronism in itself. It is a sad commentary on the foresight and execution of the engineers because if the Dams had not been there and we had faced such floods in 1947, it could be understood or when the dams were under construction and there were such flood in 1955, it could be understood. But after the construction of the dams such floods should not occur in this State, especially when there are not many rivers. Sutlej and Beas have been dammed. Why have the floods been caused? It is not a question for the Opposition to talk for critcism or political attack. It is not for the party in power to defend the Guilty. It is not a question of party-affiliation or party recriminations. It is a question of the poor people of Punjab who have sufferred. It is a question of poor Harijans who have been left with nothing but a few cattle heads to graze here and there. It is a question of vast paddy fields which have been submerged. Ludhiana, which had established a record in wheat production in the world and is now on the road to establish a world record in paddy production.

It is a question of the State. It is national question. Now it is whose responsibility for this ? Now reponsibility lies on many Departments. There has been a department of Choe Reclamation for the last thirty years. Perhaps hon. Members have lost sight of it. When I was a student of Economics, in 1950-51, there was a Choe Reclamation Department. What have they reclaimed. The question is how much they have reclaimed ? There is a Forest Department. How much afforestation has been done ? I am not particularly against any person. How so ever glorious and great a person may be, but a person who indulged in planting roses here and there a few trees of Gold Mohr only is not a great horticulturist. In such a big State

the horticulturist of the State should have the knowledge about soil and other peculiar circumstances of the area, such as, topography, dampress etc. as to where and when to plant a tree. I perfectly agree with my friend that the Punjab Government should put its head together with the Himachal Pradesh because Shivalik sandy ranges also contribute to this natural calamity. So, before the next rainy season approaches, I suggest to the hon'ble Chief Minister that he should have a talk with the Chief Minister of Himachal Pradesh so that in future deep-rooted trees, banyan, peepal and other deep-rooted trees and some other fruit trees should be planted alongside the range. We can have jack fruit trees. Similarly. we can have deep-rooted shrubs. I do not want to be a partisan. It is fact that there was flood in 1955. There was flood in 1973 also. Though that may not be of such a great calamity as it is now. It is not satisfying or sufficient to argue that this flood was great or that flood was great. The question is as to how can we stop these floods. Who is responsible for these floods? I have one, two, three, four and many documents/representations sent to the Government/Chief Minister/Cheif Engineer and to the M.L.As. These have given details of the high level corruption in the Drainage Department. I believe and maintain without any sense of hesitation that the officers of the Drainage Department have not been engaged in planning to drain the surplus water of the State through the drains but to drain the money provided by the Exchequer in to the Bungalows they have been constructing here in Chandigarh. it is a fact.

ਸਰਦਾਰ ਗੁਰਦੇਵ ਸਿੰਘ ਬਾਦਲ : ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸ੍ਰੀ ਅ. ਵਿਸ਼ਵ ਨਾਥਨ : ਡਿਪਟੀ ਸਪੀਕਰ ਸਾਹਿਬ, ਮੈਨੂੰ ਰੂਲਜ਼ ਆਫ ਪਰੋਸੀਜ਼ਰ ਅੰਗਰੇਜ਼ੀ ਵਿਚ ਹੀ ਦਿੱਤੇ ਗਏ ਹਨ ।

**Mr. Deputy Speaker** : Please carry on.

**Sri A. Vishwanathan** : Now there is a proxy Contracter, Shri Makhan Singh. He is not a contractor. He is contractor of a few officers of the Department. Big works have been allotted to him. He is a shadow contractor, proxy contractor to rob the Exchequer. I cannot say whether he has done any work. He has, in fact, done nothing except providing money to officers. Now there is one Shri B. S. Sandhu. Allegations have been levelled against him in the representations. Payments are made by the Engineers of the Department. Original dates have been changed. There has been forgery in the documents. Some dates have been rubbed and other dates have been put by him. Shri Makhan Singh has been allotted works amounting to Rs. 15 lakhs during the current year. Shri B. S. Sidhu has illegally allotted these works amounting to Rs. 15 lakhs which were checked by Shri B. R. Saini on 23rd June, 1978. Undue favouritism has been shown to this person. Shri B.S. Sidhu has not got even a single increment in the long 20 years of his service. He has not been put on important

** Expuged as ordered by the Chair.

**[Sri A. Vishwanathan]**

works previously. Subordinate Services Selection Board did not regularise his services till 1966 while there was a joint Punjab. After 1st November, 1966, this fellow was posted in the Drainage Circle some how or the other, he managed to get important river works in the Drainage Circle. There also he played with the lives, property etc. of the general public. He has made, deliberately and intentionally, wrong entries in the Measurement Books. I have got certain information and for the benefit of the Chief Minister I hand over these papers so that these may be laid on the Table of the House.

**Mr. Deputy Speaker** : Please do not lay these papers on the Table without the permission of the Chair.

**Sri A. Vishwanathan** : I lay these papers, with your permission, n the Table of the House.

**Mr. Deputy Speaker** : Please send these papers to me. I will see.

**Sri A. Vishwanathan** : It is not a question of my land or his land or the Congress land or the Akali land, it is a question of the people of Punjab and if certain allegations of corruption are levelled against certain person and the amount runs into lacs then I think in the interest of the suffering masses these papers should be allowed to be laid on the Table of the House.

**Mr. Deputy Speaker** : You can send these papers......

(Interruptions)

ਵਿਸ਼ਵ ਨਾਥਨ ਜੀ, ਤੁਸੀਂ ਇਹ ਕਾਗਜ ਸੀ. ਐਮ. ਸਾਹਿਬ ਨੂੰ ਡਾਇਰੈਕਟ ਹੀ ਭੇਜ ਸਕਦੇ ਹੋ।

**ਸ੍ਰੀ ਅ. ਵਿਸ਼ਵ ਨਾਥਨ** : ਡਿਪਟੀ ਸਪੀਕਰ ਸਾਹਿਬ, ਮੈਂ ਸਿੱਧਾ ਭੇਜ ਦਿੰਦਾ ਹਾਂ (ਇਸ ਵੇਲੇ ਮਾਨਯੋਗ ਮੈਂਬਰ ਸ੍ਰੀ ਅ. ਵਿਸਵਨਾਥਨ ਨੇ ਕੁਝ ਕਾਗਜ ਸੀ. ਐਮ. ਸਾਹਿਬ ਨੂੰ ਦਿੱਤੇ)

In addition to this, in the last Session, Mr. Deputy Speaker, you remember and other Members also remember that I had brought to light a very important scandal which is not a scandal of last year but it is a long standing scandal. It concerns with rivulets and water courses, etc. Spurs are made with big stones, boulders and wire so that water may be canalised. The big Engineers of the P.S.E.B., Irrigation Department and the Drainage Department have been in league with certain Industrialists.

**Mr. Deputy Speaker** : Please wind up in five minutes.

**Sri A. Vishwanathan** : I have to say these things because the flood has mostly affected my District. (interruption).

Now the wires have to be galvanised in a particular way. There is a firm in Punjab which has been supplying galvanised wire. But the particular mode of galvanisation is absent there.

It has been supplying galvanised wire to the tune to which it could not produce in a single day. Per day, per month production is not equivalent to what has been supplied with the result that netting could not be twisted without heating through fire & so. Zinc wire were deprived of zinc coating and it got rusted. Moreover, 50% of the wire supplied is bogus, 50% of the transport is bogus, 50% of the stone brought from Himachal Pradesh is bogus, 50% of the labour is bogus with the result that half of the spurs were never made. They are made on papers only Half the spurs are made with rusted wire. It is stated that the spurs have been washed away.

Long before the present rainy season set in, I have given a warning on this very floor that here is a big scandal involving crores of rupees. it should be enquired in to. But unfortunately, it could not be enquired in due course and in time and, therefore, there is again the pretext that the spurs have been washed away.

5.59 P.M. | (*At this stage Mr. Speaker occupied the Chair.*)

Mr. Speaker, the question is how are we going to make an enquiry. An enquiry was made against a very senior officer of the department which took a whole year. The High Court acquitted him. Not acquitted him, but actually the High Court passed a remark that for the entire year you could not produce a challan. If such an enquiry is going to be made, it is no use making such an enquiry. If an enquiry is to be made. let it be by a few members of this House, headed by an Ex-High Court Judge. We should cut across party lines as far as the welfare of the state is concerned. These flood have caused the people big loss of lives and property. People are squatting on the roads. Winter is fast approaching. Malaria is spreading. Jaundice is likely to spread Dysentry, Diarrhea is already on the prey. Medical facilities are not available. Poor people's cattle are dying. Fodder is not available. People cannot build their houses. The cattle cannot graze because there is mud everywhere Therefore, the question is that those officers who are responsible (*interruption*).

**ਸ੍ਰੀ ਸਪੀਕਰ** : ਤੁਹਾਨੂੰ ਬੋਲਦਿਆਂ 15 ਮਿੰਟ ਹੋ ਗਏ ਹਨ ਔਰ ਸੀ. ਐਮ. ਸਾਹਿਬ ਨੇ ਵੀ ਜਵਾਬ ਦੇਣਾ ਹੈ । (ਵਿਘਨ)

**ਸ੍ਰੀ ਅ. ਵਿਸ਼ਵਨਾਥਨ** : ਲੁਧਿਆਣਾ ਜਿਲ੍ਹੇ ਵਿਚ ਸਭ ਤੋਂ ਜ਼ਿਆਦਾ ਫਲੱਡਜ਼ ਆਏ ਹਨ ਔਰ ਉਥੇ ਸਭ ਤੋਂ ਜ਼ਿਆਦਾ ਨੁਕਸਾਨ ਹੋਇਆ ਹੈ । ਲੁਧਿਆਣੇ ਜ਼ਿਲ੍ਹੇ ਨਾਲ ਧੱਕਾ ਹੋਇਆ ਹੈ (ਵਿਘਨ) ਮਨਿਸਟਰੀ ਬਣਨ ਵੇਲੇ ਵੀ ਲੁਧਿਆਣਾ ਜ਼ਿਲ੍ਹੇ ਨਾਲ ਧੱਕਾ ਹੋਇਆ ਹੈ (ਵਿਘਨ) ਸਾਡੇ ਸਵਾਲ ਵੀ ਵਾਪਸ ਭੇਜ ਦਿੰਦੇ ਹੋ । ਕਾਲ ਅਟੈਨਸ਼ਨਾਂ ਵੀ ਐਡਮਿਟ ਨਹੀਂ ਹੁੰਦੀਆਂ ਹਨ । ਜੇ ਕਹਿੰਦੇ ਹੋ ਤਾਂ ਅਸੀਂ ਰੈਜ਼ਿਗਨੇਸ਼ਨ ਦੇ ਦਿੰਦੇ ਹਾਂ ।

**ਸ੍ਰੀ ਸਪੀਕਰ** : ਤੁਸੀਂ ਮੇਰੇ ਪਾਸ ਆ ਜਾਣਾ ਮੈਂ ਤੁਹਾਨੂੰ ਦੱਸ ਦੇਵਾਂਗ ਕਿ ਤਰੀਕਾ ਕੀ ਹੁੰਦਾ ਹੈ । (ਵਿਘਨ)

ਸ੍ਰੀ ਅ. ਵਿਸ਼ਵਨਾਥਨ : ਮੈਂ ਅੱਗੇ ਵੀ ਐਮ. ਐਲ. ਏ. ਰਿਹਾ ਹਾਂ। ਤਰੀਕੇ ਦਾ ਮੈਨੂੰ ਪਤਾ ਹੈ (ਵਿਘਨ) ਜੇ ਕਹਿੰਦੇ ਹੋ ਤਾਂ ਮੈਂ ਬੈਠ ਜਾਂਦਾ ਹਾਂ (ਵਿਘਨ)

ਸ੍ਰੀ ਸਪੀਕਰ : ਨਹੀਂ, ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**Sri A. Vishwanathan** : The question is that there should be a high level enquiry. All the members from all sections of this House are worried about the floods. Since you have asked me to wind up, I must wind up. All the members of this House should be responsible if an enquiry is ordered. Even near and dear ones, son-in-laws and brothers, whosoever he is, if he is involved, we should recommend nothing to the Enquiry Committee. We should not interfere. Are we ready for it ?

**Some Voices** : Yes, yes.

**Sri A. Vishwanathan** : Let all say, with a loud voice. I say, I am ready for it.

**Mr. Speaker** : This is a debate.

**Shri A. Vishwanathan** : The question is that there should be co-ordination between Mr. Uppal of the Agriculture University; there should be coordination with the Forest Department; there should be coordination with the Drainage Department; there should be coordination with the anti-flood department.

In the present case, from Ropar to Ludhiana, the water takes nine hours. Till the second night, we had no warning. The flood had already reached Ludhiana which caused devastation to the land, animals and property and we had no information. I am informed by my friend, Mr. Madan Mohan Mittal, who belongs to Ropar district that D. C. was there; the S.D.M. was there and Mr. Speaker, you had condescended to go there. Mr. Badal went there the next day. But the Officers of the Irrigation and Drainage Department were absent. Water reached Ludhiana and it is on the 5th night that the Deputy Commissioner, Ludhiana received a telegram. They had been battling with the water, we had been battling with the onslaught of the flood, we had been feeding the people. Therefore, for the lapses of all these officers, big or small, they have to be punished with hard hand, with a heavy hand. No consideration as to who comes under the big stick. This is essential and if we are able to do this, I think it will not only be helpful to meet the natural floods, the water flood, that is flooding the State to-day but the flood of corruption, the flood of other evils that is flooding the State will also be arrested. Arrest these floods impartially and you will arrest all other floods including the flood of indiscipline being created by my friends on the opposite side.

ਸ੍ਰੀ ਸਪੀਕਰ : ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਣ ਬੋਲਣਗੇ।

(ਇਸ ਸਮੇਂ ਕਈ ਮਾਨਯੋਗ ਮੈਂਬਰ ਬੋਲਣ ਲਈ ਆਗਿਆ ਮੰਗ ਰਹੇ ਸਨ)

ਨਹੀਂ ਹੁਣ ਟਾਈਮ ਹੋ ਗਿਆ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਣ ਬੋਲਣਗੇ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਅੱਜ ਅਸੀਂ ਇਸ ਸੈਸ਼ਨ ਵਿਚ ਪੰਜਾਬ ਵਿਚ ਜੋ ਫਲੱਡ ਆਏ ਹਨ ਉਨ੍ਹਾਂ ਵਾਸਤੇ ਵਿਚਾਰ ਕਰਨ ਵਾਸਤੇ ਖੜ੍ਹੇ ਹੋਏ ਹਾਂ। ਸਪੀਕਰ ਸਾਹਿਬ ਅੱਜ ਜੋ ਫਲੱਡ ਦੀ ਸਿਚੂਏਸ਼ਨ ਹੈ ਸਟੇਟ ਦੀ ਅਸੀਂ ਉਸ ਤੇ ਬਹਿਸ ਕਰ ਰਹੇ ਹਾਂ। ਮੈਂ ਧੰਨਵਾਦੀ ਹਾਂ ਮੈਂਬਰ ਸਾਹਿਬਾਨ ਦਾ ਕਿ ਉਨ੍ਹਾਂ ਨੇ ਵਿਸਥਾਰ ਨਾਲ ਰਾਇਆਂ ਦਿਤੀਆਂ ਹਨ ਅਤੇ ਮੈਂ ਹਮੇਸ਼ਾਂ ਹੀ ਜਦੋਂ ਕਈ ਚੰਗੀ ਰਾਏ ਸੁਣਦਾ ਹਾਂ ਤਾਂ ਆਪਣੇ ਆਪ ਨੂੰ ਐਨਲਾਈਟੈਂਡ ਫੀਲ ਕਰਦਾ ਹਾਂ। ਮੈਂ ਧੰਨਵਾਦੀ ਹਾਂ ਪੰਜਾਬ ਦੀ ਜਨਤਾ ਦਾ ਕਿ ਜਦੋਂ ਫਲੱਡ ਸਮੇਂ ਲੋਕਾਂ ਨੂੰ ਤਕਲੀਫਾਂ ਸਨ ਤਾਂ ਉਨ੍ਹਾਂ ਦੀ ਉਸ ਸਮੇਂ ਸਹਾਇਤਾ ਕੀਤੀ ਅਤੇ ਉਨ੍ਹਾਂ ਨਾਲ ਹਮਦਰਦੀ ਵੀ ਕੀਤੀ। ਸਪੀਕਰ ਸਾਹਿਬ, ਮੈਂ ਕਹੇ ਬਿਨਾ ਨਹੀਂ ਰਹਿ ਸਕਦਾ ਕਿ ਕੁਝ ਸਪੀਚਾਂ ਤੋਂ ਮੈਨੂੰ ਮਾਯੂਸੀ ਵੀ ਹੋਈ ਹੈ। ਉਹ ਮਾਯੂਸੀ ਹੋਈ ਹੈ ਦੋ ਵੱਡੇ ਨੇਤਾ, ਲੀਡਰ ਆਫ ਦੀ ਆਪੋਜ਼ੀਸ਼ਨ, ਚੌਧਰੀ ਬਲਰਾਮ ਔਰ ਐਕਸ-ਰੈਵੇਨਿਊ ਮਨਿਸਟਰ ਸਰਦਾਰ ਉਮਰਾਓ ਸਿੰਘ ਦੀਆਂ ਤਕਰੀਰਾਂ ਤੋਂ। ਉਹ ਕਾਰਨ ਇਹ ਹੈ ਕਿ ਜੇ ਕਿਸੇ ਨੂੰ ਕਿਸੇ ਚੀਜ਼ ਦਾ ਪਤਾ ਨਾ ਹੋਵੇ ਤਾਂ ਉਹ ਕ੍ਰਿਟੇਸਿਜ਼ਮ ਕਰੇ ਤਾਂ ਤੇ ਉਸ ਦੀ ਗੱਲ ਦਾ ਗਿਲਾ ਨਹੀਂ ਹੋਣਾ ਚਾਹੀਦਾ ਕਿਉਂਕਿ ਉਸ ਦੀ ਨਾ-ਵਾਕਫੀਅਤ ਹੁੰਦੀ ਹੈ, ਭਾਵੇਂ ਓਵਰਸੀਅਰ ਤੋਂ ਜਾਂ ਠੇਕੇਦਾਰ ਤੋਂ ਸੁਣ ਲਿਆ, ਭਾਵੇਂ ਚਿਠੀ ਆ ਗਈ, ਉਸ ਦੀ ਬਿਨਾ ਤੇ ਲੱਛੇਦਾਰ ਤਕਰੀਰ ਕੋਈ ਕਰ ਦੇਵੇ ਤਾਂ ਕੋਈ ਗਿਲਾ ਨਹੀਂ ਲੇਕਿਨ ਇਕ ਚੀਜ਼ ਦਾ ਪਤਾ ਹੋਵੇ, ਉਨ੍ਹਾਂ ਦੀਆਂ ਫਾਈਲਾਂ ਉਨ੍ਹਾਂ ਕੋਲ ਟਪਦੀਆਂ ਹੋਣ ਫਿਰ ਗਲਤ ਲੈਕਚਰ ਕਰਨ ਤਾਂ ਜ਼ਰੂਰ ਮਾਯੂਸੀ ਹੁੰਦੀ ਹੈ।

ਮੈਂ ਦੱਸਣਾ ਚਾਹੁੰਦਾ ਹਾਂ ਕਿ ਫਲੱਡ ਆਉਂਦੇ ਕਿਉਂ ਹਨ ਅਤੇ ਕਿੰਨੇ ਕਿਸਮ ਦੇ ਫਲੱਡ ਆਉਂਦੇ ਹਨ। ਇਕ ਫਲੱਡ ਡਰੇਨਾਂ ਨਾਲ ਆਉਂਦੇ ਹਨ। ਜਦੋਂ ਬਾਰਸ਼ਾਂ ਜ਼ਿਆਦਾ ਹੁੰਦੀਆਂ ਹਨ ਅਤੇ ਡਰੇਨਾਂ ਦਾ ਠੀਕ ਪ੍ਰਬੰਧ ਨਹੀਂ ਹੁੰਦਾ ਤਾਂ ਜ਼ਿਆਦਾ ਪਾਣੀ ਦਾ ਬਹਾਓ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਫਲੱਡ ਆ ਜਾਂਦਾ ਹੈ। ਦੂਸਰੇ ਫਲੱਡ ਦਰਿਆਵਾਂ ਰਾਹੀਂ ਆਉਂਦੇ ਹਨ। ਪੰਜਾਬ ਵਿਚ ਤਿੰਨ ਵੱਡੇ ਦਰਿਆ ਹਨ। ਜੇ ਉਨ੍ਹਾਂ ਵਿਚ ਵੱਧ ਪਾਣੀ ਆ ਜਾਵੇ ਤਾਂ ਉਸ ਨਾਲ ਵੀ ਫਲੱਡ ਆ ਜਾਂਦੇ ਹਨ। ਇਹ ਜਿਹੜੀਆਂ ਛੋਟੀਆਂ ਛੋਟੀਆਂ ਨਦੀਆਂ ਹਨ ਜਿਸ ਤਰ੍ਹਾਂ ਘੱਗਰ ਤੇ ਟਾਂਗਰੀ ਹਨ ਅਤੇ ਮਾਰਕੰਡਾ ਹਨ, ਇਹ ਵੀ ਨੁਕਸਾਨ ਕਰਦੇ ਹਨ। ਮੇਰੇ ਸਾਹਮਣੇ ਇਹ ਜਿਹੜੇ ਵੀਰ ਬੈਠੇ ਹਨ ਇਨ੍ਹਾਂ ਦੀ ਪਾਰਟੀ ਨੇ ਵੀ ਇਥੇ ਪੰਜਾਬ ਵਿਚ ਰਾਜ ਕੀਤਾ ਪਰ ਉਨ੍ਹਾਂ ਨੂੰ ਪੰਜਾਬ ਦੀ ਜਨਤਾ ਨਾਲ ਪਿਆਰ ਨਹੀਂ ਸੀ। ਬੜੇ ਬੜੇ ਦਾਅਵੇ ਕੀਤੇ ਗਏ। ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਹਾਂਗਾ ਉਹ ਫੈਕਟਸ ਐਂਡ ਫਿਗਰਜ਼ ਦੇ ਕੇ ਕਹਾਂਗਾ। ਸਪੀਕਰ ਸਾਹਿਬ, ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਇਸ ਵਾਰ ਪੰਜਾਬ ਵਿਚ ਡਰੇਨਾਂ ਦੀ ਜੋ ਸਫਾਈ ਹੋਈ ਹੈ ਉਸ ਦੇ ਕਾਰਨ ਫਲੱਡ ਨਹੀਂ ਆਏ। (ਤਾੜੀਆਂ) ਹੋ ਸਕਦਾ ਹੈ ਕਿ ਕੋਈ ਐਸਾ ਪਿੰਡ ਹੋਵੇ ਜਿਥੇ ਨੁਕਸਾਨ ਕੁਝ ਮਾੜਾ ਮੋਟਾ ਹੋਇਆ ਹੋਵੇ ਪਰ ਉਹ ਵੀ ਇਨ੍ਹਾਂ ਵੀਰਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਦੇ ਕਾਰਨ। ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ 55 ਸੌ ਕਿਲੋਮੀਟਰ ਦੇ ਕਰੀਬ ਡਰੇਨਾਂ ਹਨ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਪਹਿਲਾਂ ਡਰੇਨਾਂ ਜਿਹੜੀਆਂ ਪੁੱਟੀਆਂ ਜਾਂਦੀਆਂ ਸਨ ਉਨ੍ਹਾਂ ਦੀ ਡਰੇਗ ਲਾਈਨ ਨਹੀਂ ਸੀ ਪੁੱਟੀ ਜਾਂਦੀ। ਮੈਂ 8 ਸਾਲਾਂ ਦਾ ਪਿਛਲਾ ਰਿਕਾਰਡ ਵੇਖਿਆ ਹੈ ਪਰ ਮੈਨੂੰ ਕਿਤੇ ਇਹ ਚੀਜ਼ ਰਿਕਾਰਡ ਵਿਚ ਨਹੀਂ ਮਿਲੀ ਕਿ ਕਾਂਗਰਸ ਦੇ 8-10 ਸਾਲਾਂ ਦੇ ਰਾਜ ਵਿਚ ਕੋਈ ਇਕ ਵੀ ਡਰੇਗ ਲਾਈਨ ਬਣਾਈ ਹੋਵੇ। ਪਿਛਲੀ ਕਾਂਗਰਸ ਸਰਕਾਰ ਵਿਚ ਚੌਧਰੀ ਬਲਰਾਮ ਜੀ ਡਿਪਟੀ ਮਨਿਸਟਰ ਇਸ ਮਹਿਕਮੇ ਦੇ ਰਹੇ ਹਨ ਉਹ ਦੱਸ ਦੇਣ ਜੇ ਕਿਤੇ ਇਕ ਵੀ ਡਰੇਗ ਲਾਈਨ ਬਣਾਈ ਹੋਵੇ।

[ਮੁੱਖ ਮੰਤਰੀ]

ਮੈਂ ਜਦੋਂ ਚੀਫ ਮਨਿਸਟਰ ਬਣਿਆ, ਜਦੋਂ ਅਸੀਂ ਪੰਜਾਬ ਦੀ ਵਾਗਡੋਰ ਸੰਭਾਲੀ ਤਾਂ ਸਭ ਤੋਂ ਪਹਿਲਾਂ ਮੈਂ ਅੰਮ੍ਰਿਤਸਰ ਵਿਚ ਗਿਆ । ਮੈਂ ਸਰਦਾਰ ਸ਼ਸ਼ਪਾਲ ਸਿੰਘ ਦੇ ਇਲਾਕੇ ਅਜਨਾਲੇ ਵਿਚ ਗਿਆ । ਮੈਂ ਰਸਤੇ ਵਿਚ ਵੇਖਿਆ ਕਿ ਇਕ ਬੜੀ ਲੰਮੀ ਜਿਹੀ ਕਤਾਰ ਸੀ ਅਤੇ ਇਸ ਤਰ੍ਹਾਂ ਲਗਦਾ ਸੀ ਕਿ ਜਿਵੇਂ ਕੋਈ ਫਾਰੈਸਟ ਹੁੰਦਾ ਹੈ। ਮੈਂ ਸਰਦਾਰ ਸ਼ਸ਼ਪਾਲ ਸਿੰਘ ਨੂੰ ਪੁਛਿਆ ਕਿ ਇਹ ਕੋਈ ਨਵੀਂ ਕਿਸਮ ਦਾ ਫਾਰੈਸਟ ਹੈ ਜਿਹੜੇ ਇਸ ਕਿਸਮ ਦੇ ਦਰਖਤ ਲੱਗੇ ਹੋਏ ਹਨ ਅਤੇ 30-30, 40-40 ਫੁਟ ਲੰਬੇ ਦਰਖਤ ਹਨ ਇਹ ਕਿਸ ਤਰ੍ਹਾਂ ਦਾ ਫਾਰੈਸਟ ਹੈ । ਉਹ ਮੈਨੂੰ ਕਹਿਣ ਲੱਗੇ ਕਿ ਇਹ ਫਾਰੈਸਟ ਨਹੀਂ ਹੈ ਇਹ ਤਾਂ ਡਰੇਨ ਹੈ। ਇਹ ਸਭ ਤੋਂ ਵੱਡੀ ਡਰੇਨ ਹੈ ਪਰ ਇਸ ਦੀ ਸਫਾਈ ਨਹੀਂ ਹੋਈ। ਸਪੀਕਰ ਸਾਹਿਬ, ਇਹ ਡਰੇਨਾਂ ਦਾ ਇਕ ਬਹੁਤ ਵੱਡਾ ਮਸਲਾ ਹੈ । ਐਨੇ ਵੱਡੇ ਮਸਲੇ ਵਾਸਤੇ ਇਨ੍ਹਾਂ ਨੇ ਕਿੰਨੀ ਵੱਡੀ ਰਕਮ ਰੱਖੀ ਪਰ ਕੀਤਾ ਕੁਝ ਵੀ ਨਹੀਂ । ਮੈਂ ਤੁਹਾਨੂੰ ਅੰਕੜੇ ਦਿੰਦਾ ਹਾਂ । 1972 ਤੋਂ ਲੈ ਕੇ 1977 ਤਕ 375 ਲੱਖ ਰੁਪਏ ਇਸ ਕੰਮ ਵਾਸਤੇ ਖ਼ਰਚ ਕੀਤੇ । ਮੈਂ ਇਸ ਦੀ ਜ਼ਿਆਦਾ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਪਰ ਇਹ ਜਿਹੜੇ ਅੰਕੜੇ ਮੈਂ ਦੱਸੇ ਹਨ ਇਹ ਬੱਜਟ ਵਿਚ ਜੋ ਇਨ੍ਹਾਂ ਨੇ ਪੈਸਾ ਰੱਖਿਆ ਹੈ ਉਸ ਤੋਂ ਜ਼ਾਹਿਰ ਹੈ । ਜਿੰਨੀ ਮਹਿਕਮੇ ਦੀ ਰਿਕੁਆਇਰਮੈਂਟ ਸੀ ਉਸ ਦਾ 1/3 ਹਿੱਸਾ ਦੱਸਿਆ ਹੈ ਅਤੇ ਜਿਸ ਦੇ ਨਾਲ 1 ਕਰੋੜ ਰੁਪਏ ਦਾ ਨੁਕਸਾਨ ਹੋਇਆ । ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਬਣੀ ਤਾਂ ਮੈਂ ਚਾਹੁੰਦਾ ਸੀ ਕਿ ਇਸ ਪਾਸੇ ਬਹੁਤ ਧਿਆਨ ਦਿਤਾ ਜਾਵੇ। ਇਸ ਲਈ 1977-78 ਅਤੇ 1978-79 ਦੇ ਥੋੜ੍ਹੇ ਜਿਹੇ ਸਮੇਂ ਵਿਚ ਡਰੇਨਾਂ ਵਾਸਤੇ 318 ਲੱਖ ਰੁਪਏ ਖ਼ਰਚ ਕੀਤੇ ਜਦ ਕਿ ਇਨ੍ਹਾਂ ਨੇ ਪਿਛਲੇ ਪੰਜ ਸਾਲਾਂ ਦੇ ਸਮੇਂ ਵਿਚ ਸਿਰਫ 375 ਲੱਖ ਰੁਪਏ ਹੀ ਖ਼ਰਚ ਕੀਤੇ । ਅਸੀਂ ਡਰੇਨਾਂ ਦੀ ਸਫਾਈ ਵਾਸਤੇ ਐਨਾ ਕੁਝ ਕੀਤਾ । ਡਰੇਨਾਂ ਦੀ ਸਫਾਈ ਦਾ ਮੈਂ ਇਹ ਤਾਂ ਨਹੀਂ ਕਹਿੰਦਾ ਕਿ 100 ਪ੍ਰਤੀਸ਼ਤ ਕੰਮ ਮੁਕੰਮਲ ਕਰ ਲਿਆ ਹੈ ਪਰ ਮੈਂ ਇਹ ਕਹਿ ਸਕਦਾ ਹਾਂ ਕਿ 75 ਪ੍ਰਤੀਸ਼ਤ ਕੰਮ ਅਸੀਂ ਕਰ ਲਿਆ ਹੈ । (ਤਾੜੀਆਂ) ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਇਸ ਤੋਂ ਵੀ ਅੱਗੇ ਵੱਧੀ ਹੈ । ਡਰੇਨਾਂ ਦੀ ਰੀਕੰਡੀਸ਼ਨਿੰਗ ਵਾਸਤੇ ਸਪੈਸ਼ਲ ਪ੍ਰੋਗਰਾਮ ਬਣਾਇਆ ਹੈ ਅਤੇ ਉਸ ਉਤੇ ਪਿਛਲੇ ਸਾਲ 6.6 ਕਰੋੜ ਰੁਪਿਆ ਖ਼ਰਚ ਕੀਤਾ ਅਤੇ ਇਸ ਸਾਲ 9.5 ਕਰੋੜ ਰੁਪਿਆ ਖ਼ਰਚ ਕੀਤਾ ਹੈ ਜਦ ਕਿ ਇਹ ਪਿਛਲੇ ਪੰਜਾਂ ਸਾਲਾਂ ਵਿਚ ਇਸ ਕੰਮ ਵਾਸਤੇ ਐਨਾ ਪੈਸਾ ਨਹੀਂ ਖ਼ਰਚ ਕਰ ਸਕੇ । (ਤਾੜੀਆਂ)

ਸਪੀਕਰ ਸਾਹਿਬ, ਜਦੋਂ ਸਾਨੂੰ ਪੰਜਾਬ ਦਾ ਚਾਰਜ ਦਿਤਾ ਗਿਆ ਤਾਂ 2 ਹਜ਼ਾਰ ਕਿਲੋ ਮੀਟਰ ਇਹੋ ਜਹੀਆਂ ਡਰੇਨਾਂ ਸਨ ਜਿਹੜੀਆਂ ਬਹੁਤ ਹੀ ਖ਼ਰਾਬ ਸਨ, ਵਰਸਟ ਹਾਲਤ ਵਿਚ ਸਨ ਅਤੇ ਉਨ੍ਹਾਂ ਦੇ ਵਿਚ ਹੀ ਪਾਣੀ ਚਲ ਨਹੀਂ ਸੀ ਸਕਦਾ ਉਨ੍ਹਾਂ ਵਿਚੋਂ 15 ਸੌ ਕਿਲੋ ਮੀਟਰ ਸਾਫ ਕਰ ਦਿਤੀਆਂ ਅਤੇ ਬਾਕੀ 5 ਸੌ ਕਿਲੋ ਮੀਟਰ ਰਹਿ ਗਈਆਂ ਹਨ ਅਤੇ ਅਗਲੀਆਂ ਆਉਂਦੀਆਂ ਬਾਰਸ਼ਾਂ ਤੱਕ ਪੰਜਾਬ ਵਿਚ ਇਕ ਵੀ ਡਰੇਨ ਇਹੋ ਜਿਹੀ ਨਹੀਂ ਹੋਵੇਗੀ ਜਿਹੜੀ ਕਿ ਬਗੈਰ ਸਫਾਈ ਤੋਂ ਹੋਵੇ । (ਤਾੜੀਆਂ) ਸਪੀਕਰ ਸਾਹਿਬ, ਫਰੀਦਕੋਟ ਸਿੰਕ ਕਰ ਰਿਹਾ ਸੀ, ਇਨ੍ਹਾਂ ਨੇ ਉਸ ਪਾਸੇ ਕੋਈ ਧਿਆਨ ਨਹੀਂ ਸੀ ਦਿਤਾ। ਅਸੀਂ ਉਸ ਪਾਸੇ ਧਿਆਨ ਦਿੱਤਾ ਹੈ ।

ਲਿੰਕ ਡਰੇਨਾਂ ਦਾ ਬੜਾ ਭਾਰੀ ਮਸਲਾ ਹੈ । ਲਿੰਕ ਡਰੇਨ ਕਿਉਂ ਜ਼ਰੂਰੀ ਹੁੰਦੀ ਹੈ ? ਕਿਉਂਕਿ ਕਈ ਪਿੰਡਾਂ ਵਿਚ ਪਾਣੀ ਖੜਾ ਹੋ ਜਾਂਦਾ ਹੈ ਜਾਂ ਹੋਰ ਪਾਸਿਆਂ ਤੋਂ ਪਾਣੀ ਆ ਕੇ

ਉਥੇ ਇਕੱਠਾ ਹੋ ਜਾਂਦਾ ਹੈ ਅਤੇ ਜਦੋਂ ਤਕ ਲਿੰਕ ਡਰੇਨ ਬਣਾ ਕੇ ਵੱਡੀ ਡਰੇਨ ਵਿਚ ਨਾ ਪਾਈ ਜਾਵੇ, ਉਦੋਂ ਤਕ ਉਥੋਂ ਪਾਣੀ ਡਰੇਨ ਨਹੀਂ ਹੋ ਸਕਦਾ ਅਤੇ ਇਸ ਤਰ੍ਹਾਂ ਪਿੰਡਾਂ ਦੇ ਲੋਕਾਂ ਦਾ ਬਹੁਤ ਨੁਕਸਾਨ ਹੁੰਦਾ ਹੈ। ਇਨ੍ਹਾਂ ਵੀਰਾਂ ਨੇ ਕੀ ਕੀਤਾ ਕਿ ਇਨ੍ਹਾਂ ਨੇ ਲਿੰਕ ਡਰੇਨਾਂ ਬਣਾਉਣੀਆਂ ਬੰਦ ਕਰ ਦਿਤੀਆਂ ਸਨ ਅਤੇ ਉਹ ਕਹਿੰਦੇ ਸਨ ਕਿ ਜੇ ਪਿੰਡ ਵਾਲੇ ਮੁਨਾਸਿਬ ਸਮਝਣ ਤਾਂ ਲਿੰਕ ਡਰੇਨ ਪੁੱਟ ਦੇਣ, ਇਹ ਸਾਡੀ ਜ਼ਿੰਮੇਵਾਰੀ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਪੰਜਾਬ ਦੀ ਜ਼ਿੰਮੇਵਾਰੀ ਨਹੀਂ ਸੀ ਅਤੇ ਇਨ੍ਹਾਂ ਨੂੰ ਪੰਜਾਬ ਨਾਲ ਹਮਦਰਦੀ ਨਹੀਂ ਸੀ, ਇਸ ਲਈ ਜਦ ਅਸੀਂ ਆਏ ਤਾਂ ਅਸੀਂ ਸਮਝਿਆ ਕਿ ਅਸੀਂ ਪੰਜਾਬ ਦੇ ਕਿਸਾਨ ਨੂੰ ਬਚਾਉਣਾ ਹੈ ਅਤੇ ਉਨ੍ਹਾਂ ਦੀ ਮੱਦਦ ਕਰਨੀ ਹੈ। ਇਸ ਤਰ੍ਹਾਂ ਸਾਡੀ ਸਰਕਾਰ ਨੇ ਫੈਸਲਾ ਕਰ ਦਿਤਾ ਕਿ ਸਾਰੀਆਂ ਲਿੰਕ ਡਰੇਨਾਂ ਸਰਕਾਰ ਆਪਣੇ ਖ਼ਰਚ ਤੇ ਪੁੱਟੇਗੀ। 325 ਕਿਲੋਮੀਟਰ ਲਿੰਕ ਡਰੇਨਾਂ ਹਨ ਅਤੇ ਉਨ੍ਹਾਂ ਉਤੇ 6 ਕਰੋੜ ਰੁਪਿਆ ਦੋ ਸਾਲਾਂ ਵਿਚ ਖ਼ਰਚ ਕਰ ਕੇ ਲਿੰਕ ਡਰੇਨਾਂ ਪੁਟ ਦਿੱਤੀਆਂ ਜਾਣਗੀਆਂ (ਤਾੜੀਆਂ) ਤਾਕਿ ਪੰਜਾਬ ਦਾ ਕੋਈ ਐਸਾ ਪਿੰਡ ਨਾ ਹੋਵੇ ਜਿਹੜਾ ਕਹੇ ਕਿ ਸਾਡੇ ਪਿੰਡ ਵਿਚ ਪਾਣੀ ਖੜ੍ਹਾ ਰਹਿੰਦਾ ਹੈ ਅਤੇ ਪਾਣੀ ਡਰੇਨ ਤਕ ਨਹੀਂ ਜਾਂਦਾ। ਇਕ ਹੋਰ ਵੀ ਕਾਰਨ ਮੈਂ ਦੱਸਦਾ ਹਾਂ। ਡਰੇਨਾਂ ਤਾਂ ਬਣਾ ਦਿਤੀਆਂ ਲੇਕਿਨ ਪੁਲ ਨਹੀਂ ਬਣਾਏ ਗਏ। ਕਈ ਵਾਰੀ ਲੋਕੀ ਬਹੁਤ ਤੰਗ ਆ ਜਾਂਦੇ ਸੀ ਕਿਉਂਕਿ ਉਨ੍ਹਾਂ ਨੇ ਡਰੇਨ ਪਾਰ ਕਰਕੇ ਦੂਸਰੇ ਪਾਸੇ ਜਾਣਾ ਹੁੰਦਾ ਸੀ ਅਤੇ ਪੁਲ ਨਾ ਹੋਣ ਕਰਕੇ ਉਨ੍ਹਾਂ ਨੂੰ ਬਹੁਤ ਤੰਗ ਹੋਣਾ ਪੈਂਦਾ ਸੀ। ਉਨ੍ਹਾਂ ਨੂੰ ਲਕੜਾਂ ਆਦਿ ਦਾ ਟੈਂਪਰੇਰੀ ਪੁਲ ਬਣਾ ਕੇ ਦੂਸਰੇ ਪਾਸੇ ਜਾਣਾ ਪੈਂਦਾ ਸੀ ਅਤੇ ਜਿਸ ਨਾਲ ਕਈ ਵਾਰੀ ਜਦ ਪਾਣੀ ਜ਼ਿਆਦਾ ਹੋ ਜਾਂਦਾ ਤਾਂ ਨੁਕਸਾਨ ਹੋ ਜਾਂਦਾ ਸੀ। ਸਪੀਕਰ ਸਾਹਿਬ, ਮੈਂ ਅੰਕੜੇ ਦੱਸ ਸਕਦਾ ਹਾਂ ਕਿ ਇਹ ਜਿਹੜਾ ਐਨਾ ਵੱਡਾ ਮਸਲਾ ਹੈ ਇਨ੍ਹਾਂ ਨੇ ਉਸ ਨੂੰ ਹੱਲ ਨਹੀਂ ਕੀਤਾ। 14 ਸੌ ਵੱਡੇ ਪੁਲ ਚਾਹੀਦੇ ਹਨ। ਇਨ੍ਹਾਂ ਨੇ ਆਪਣੇ ਪਿਛਲੇ ਐਨੇ ਸਾਲਾਂ ਦੇ ਰਾਜ ਵਿਚ ਸਿਰਫ 390 ਪੁਲ ਅਜ ਤਕ ਡਰੇਨਾਂ ਤੇ ਬਣਾਏ ਹਨ। ਸਪੀਕਰ ਸਾਹਿਬ, ਅਸੀਂ ਚਾਹੁੰਦੇ ਸੀ ਕਿ ਲੋਕਾਂ ਨੂੰ ਇਸ ਕਿਸਮ ਦੀ ਤਕਲੀਫ ਨਾ ਹੋਵੇ। ਇਹ ਠੀਕ ਹੈ ਕਿ ਪਹਿਲੇ ਸਾਲ ਭਾਵੇਂ ਸਟੇਟ ਦੀ ਫਾਈਨੈਂਸ਼ਲ ਪੋਜ਼ੀਸ਼ਨ ਠੀਕ ਨਹੀਂ ਸੀ ਪਰ ਫਿਰ ਵੀ ਅਸੀਂ ਇਕ ਸਾਲ ਵਿਚ ਸੌ ਪੁਲ ਬਣਾਏ ਹਨ। (ਤਾੜੀਆਂ) ਇਸ ਸਾਲ ਦੋ ਸੌ ਪੁਲ ਬਣਾਏ ਗਏ ਹਨ। ਜਿਹੜਾ ਕੰਮ ਇਨ੍ਹਾਂ ਨੇ 30 ਸਾਲਾਂ ਵਿਚ ਕੀਤਾ ਉਹ ਅਸੀਂ 2 ਸਾਲਾਂ ਵਿਚ ਕਰ ਦਿਤਾ ਹੈ। (ਤਾੜੀਆਂ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ 1982 ਤਕ ਕੋਈ ਐਸੀ ਡਰੇਨ ਨਹੀਂ ਹੋਵੇਗੀ ਪੰਜਾਬ ਵਿਚ ਜਿਥੇ ਪੁਲ ਨਹੀਂ ਹੋਵੇਗਾ। (ਤਾੜੀਆਂ) ਮੈਨੂੰ ਇਸ ਗੱਲ ਦੀ ਖੁਸ਼ੀ ਵੀ ਹੋਈ ਅਤੇ ਦੁੱਖ ਵੀ ਹੋਇਆ ਜਦੋਂ ਮੈਂ ਕੁਰਾਲੀ ਗਿਆ ਤਾਂ ਉਥੇ ਦੇਖਿਆ ਕਿ ਉਸ ਦੇ ਉਪਰਲੇ ਪਾਸੇ ਤਕ ਸੜਕ ਪਹੁੰਚ ਗਈ ਹੈ ਪਰ ਸੀਸਵਾਂ ਨਦੀ ਤੇ ਕੋਈ ਪੁਲ ਨਹੀਂ ਸੀ। ਉਥੋਂ ਦੇ ਲੋਕੀ ਬਹੁਤ ਖੁਸ਼ ਸਨ ਜਦੋਂ ਮੈਂ ਉਥੇ ਗਿਆ। ਉਨ੍ਹਾਂ ਲੋਕਾਂ ਨੇ ਬੜੀ ਖ਼ੁਸ਼ੀ ਮਨਾਈ ਕਿ ਅੱਜ ਪਹਿਲੀ ਵਾਰ ਇਥੇ ਲੋਕਾਂ ਦੀ ਸਰਕਾਰ ਆਈ ਹੈ। ਮੈਂ ਉਥੇ ਦੇ ਇਕ ਸਿਆਣੇ ਆਦਮੀ ਨੂੰ ਕਿਹਾ ਕਿ ਜਿਹੜਾ ਤੁਹਾਡੇ ਪੁਲ ਨਹੀਂ ਬਣਿਆ ਇਸ ਵਾਸਤੇ ਤੁਸੀਂ ਕਿਹਾ ਨਹੀਂ ਹੋਣਾ ਕਿਉਂਕਿ ਤੁਹਾਡੇ ਜ਼ਿਲ੍ਹੇ ਦਾ ਤਾਂ ਚੀਫ਼ ਮਨਿਸਟਰ ਸੀ, ਇਸ ਦਾ ਕੀ ਕਾਰਨ ਹੈ ਕਿ ਤੁਹਾਡੇ ਪੁਲ ਕਿਉਂ ਨਹੀਂ ਬਣਿਆ ? ਉਹ ਕਹਿਣ ਲੱਗਾ ਕਿ ਇਹ ਪੁਲ ਸਿਰਫ ਇਲੈਕਸ਼ਨ ਜਿੱਤਣ ਵਾਸਤੇ ਰੱਖਿਆ ਹੈ, ਜਦੋਂ ਇਲੈਕਸ਼ਨ ਆਉਂਦੀ ਹੈ ਤਾਂ ਉਹ ਕਹਿੰਦੇ ਹਨ ਕਿ ਇਹ ਪੁਲ ਬਣਾ ਦਿਆਂਗੇ ਪਰ ਤੁਸੀਂ ਸਾਨੂੰ ਵੋਟਾਂ ਪਾਓ। (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਉਹ ਬਹਾਦਰ ਲੋਕ ਹਨ। ਉਨ੍ਹਾਂ ਨੇ ਮੈਨੂੰ

[ਮੁੱਖ ਮੰਤਰੀ]

ਦੱਸਿਆ ਕਿ ਭਾਵੇਂ ਉਨ੍ਹਾਂ ਨਾਲ ਲਾਰੇ ਲਾਏ ਜਾਂਦੇ ਹਨ ਪਰ ਅਸੀਂ ਕਦੇ ਉਨ੍ਹਾਂ ਨੂੰ ਵੋਟਾਂ ਨਹੀਂ ਦਿੱਤੀਆ।(ਵਿਘਨ) ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਬੋਲੇ ਸਨ ਤਾਂ ਅਸੀਂ ਬੜਾ ਧਿਆਨ ਨਾਲ ਉਨ੍ਹਾਂ ਨੂੰ ਸੁਣਿਆ ਹੈ, ਇਨ੍ਹਾਂ ਨੂੰ ਵੀ ਚਾਹੀਦਾ ਹੈ ਕਿ ਉਹ ਧਿਆਨ ਨਾਲ ਸੁਣਨ, ਮੈਂ ਤਾਂ ਹਾਲਾਂ ਸ਼ੁਰੂ ਹੀ ਕੀਤਾ ਹੈ ਪਰ ਉਨ੍ਹਾਂ ਨੇ ਹੁਣੇ ਹੀ ਚਿੜ ਚਿੜ ਕਰਨਾ ਸ਼ੁਰੂ ਕਰ ਦਿੱਤਾ ਹੈ। (ਵਿਘਨ) ਅੱਜ ਮੈਨੂੰ ਪਤਾ ਹੈ ਕਿ ਸਾਡੇ ਸੂਬੇ ਵਿਚ ਕੁਝ ਪਾਕਿਟਸ ਹਨ। ਇਕ ਪਾਕਿਟ ਫਰੀਦਕੋਟ ਜ਼ਿਲ੍ਹੇ ਵਿਚ ਅਬਾੜ ਹੈ, ਦੂਸਰੀ ਲਹਿਰਾਗਾਗਾ, ਜ਼ਿਲ੍ਹਾ ਸੰਗਰੂਰ ਵਿਚ, ਤੀਸਰੀ ਬੁਢਲਾਡਾ ਅਤੇ ਕਾਹਨੂੰਵਾਨ ਹੈ। ਇਨ੍ਹਾਂ ਇਲਾ-ਕਿਆਂ ਵਿਚ ਲੋਕਾਂ ਨੂੰ ਸੇਮ ਦੇ ਪਾਣੀ ਦੀ ਤਕਲੀਫ ਹੈ। ਸਪੀਕਰ ਸਾਹਿਬ, ਇਸ ਕੰਮ ਵਾਸਤੇ ਅਸੀਂ ਇਕ ਮਾਸਟਰ ਪਲਾਨ ਬਣਾਈ ਹੈ, ਅਬਾੜ ਵਾਸਤੇ 113 ਲੱਖ ਰੁਪਏ ਦੀ ਮਾਸਟਰ ਪਲਾਨ ਬਣਾਈ ਹੈ। ਲਹਿਰਾਗਾਗਾ ਅਤੇ ਬੁਢਲਾਡਾ ਵਾਸਤੇ 192 ਲੱਖ ਦੀ ਬਣਾਈ ਹੈ ਅਤੇ ਕਾਹਨੂੰਵਾਨ ਵਾਸਤੇ 194 ਲੱਖ ਰੁਪਏ ਦੀ ਸਕੀਮ ਬਣਾਈ ਤਾਕਿ ਸੇਮ ਦੀ ਜਿਹੜੀ ਤਕਲੀਫ ਹੈ ਉਹ ਪੰਜਾਬ ਵਿਚੋਂ ਸਦਾ ਲਈ ਖਤਮ ਕਰ ਦਿੱਤੀ ਜਾਵੇ। (ਤਾੜੀਆਂ) ਸਪੀਕਰ ਸਾਹਿਬ, ਤੁਸੀਂ ਦੇਖ ਲਓ ਕਿ ਇਹ ਜੋ ਡਰਨਾਂ ਪੁੱਟੀਆਂ ਜਾਂਦੀਆਂ ਹਨ, ਇਹ ਹੱਥਾਂ ਨਾਲ ਨਹੀਂ ਪੁਟੀਆਂ ਜਾਂਦੀਆਂ, ਇਨ੍ਹਾਂ ਦੇ ਪੁੱਟਣ ਵਾਸਤੇ ਮਸ਼ੀਨਾਂ ਚਾਹੀਦੀਆਂ ਹਨ। ਮੈਂ, ਸਪੀਕਰ ਸਾਹਿਬ ਇਹ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ (ਆਪੋਜ਼ੀਸ਼ਨ ਵਲ ਇਸ਼ਾਰਾ) 8 ਸਾਲਾਂ ਦੇ ਵਿਚ ਇਕ ਵੀ ਮਸ਼ੀਨ ਨਹੀਂ ਖਰੀਦੀ ਔਰ ਅਸੀਂ ਇਸੇ ਸਾਲ 37 ਮਸ਼ੀਨਾਂ ਦਾ ਆਰਡਰ ਦਿੱਤਾ ਹੈ ਤੇ ਸਾਢੇ ਤਿੰਨ ਕਰੋੜ ਰੁਪਏ ਦੀਆਂ ਮਸ਼ੀਨਾਂ ਖਰੀਦੀਆਂ ਹਨ ਜਿਹੜੀਆਂ ਕਿ ਅਸੀਂ ਇਸੇ ਫਲੱਡ ਦੇ ਕੰਮ ਵਾਸਤੇ ਲਾਉਣੀਆਂ ਹਨ, ਸੇਮ ਦੇ ਕੰਮ ਵਾਸਤੇ ਲਾਉਣੀਆ ਹਨ ਤਾਕਿ ਸੇਮ ਦੀ ਜੋ ਤਕਲੀਫ ਲੋਕਾਂ ਨੂੰ ਹੈ ਉਹ ਬਿਲਕੁਲ ਖਤਮ ਹੋ ਜਾਵੇ।

ਦੂਸਰਾ ਤਰੀਕਾ ਜੋ ਫਲੱਡ ਦਾ ਹੈ ਉਹ ਦਰਿਆ ਦੇ ਵਿਚ ਪਾਣੀ ਓਵਰ ਹੋਣ ਨਾਲ ਆਉਂਦਾ ਹੈ। ਸਾਡੇ ਪੰਜਾਬ ਵਿਚ ਸਤਲੁੱਜ, ਰਾਵੀ ਤੇ ਬਿਆਸ ਤਿੰਨ ਦਰਿਆਂ ਪੈਂਦੇ ਹਨ। ਜਦੋਂ ਇਨ੍ਹਾਂ ਦਰਿਆਵਾਂ ਵਿਚ ਪਾਣੀ ਜ਼ਿਆਦਾ ਹੋ ਜਾਵੇ ਤਾਂ ਫਲੱਡ ਆਉਣ ਦਾ ਖਤਰਾ ਹੁੰਦਾ ਹੈ। ਜਿਥੋਂ ਤਕ ਇਥੋਂ ਦੇ ਦਰਿਆ ਰਾਵੀ ਦਾ ਤੁਅੱਲਕ ਹੈ ਉਸ ਦੇ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਦੇ ਜਿਹੜੇ ਧੁੱਸੀ ਬੰਧ ਹਨ ਉਹ ਅਸੀਂ ਬਣਵਾ ਦਿਤੇ ਹਨ। ਮੈਨੂੰ, ਸਪੀਕਰ ਸਾਹਿਬ, ਇਹ ਹੁਣ ਦੱਸਣ ਵਿਚ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਜਿਥੇ ਪਹਿਲਾਂ ਸਾਨੂੰ ਰਾਵੀ ਦਰਿਆ ਦਾ ਸਭ ਤੋਂ ਵੱਧ ਖਤਰਾ ਹੁੰਦਾ ਸੀ, ਜਿਹੜਾ ਜ਼ਿਆਦਾ ਨੁਕਸਾਨ ਕਰਦਾ ਸੀ, ਮੈਂ ਆਪ ਖੁਦ ਦਰਿਆ ਰਾਵੀ ਦੇ ਜਿਹੜੇ ਧੁੱਸੀ ਬੰਧ ਹਨ ਚਾਹੇ ਉਹ ਗੁਰਦਾਸਪੁਰ ਜ਼ਿਲ੍ਹੇ ਵਿਚ ਹਨ ਅਤੇ ਚਾਹੇ ਉਹ ਅੰਮ੍ਰਿਤਸਰ ਜ਼ਿਲ੍ਹੇ ਵਿਚ ਹਨ ਉਨ੍ਹਾਂ ਸਾਰਿਆਂ ਵਿਚ ਮੈਂ ਗਿਆ ਅਤੇ ਦੋ ਦਫ਼ਾ ਮੈਂ ਗਿਆ ਅਤੇ ਉਥੇ ਜਿਹੜਾ ਕੰਮ ਹੁੰਦਾ ਸੀ ਉਹ ਮੈਂ 2-3 ਵਾਰੀ ਚੈਕ ਕੀਤਾ ਔਰ ਅੱਜ ਪੰਜਾਬ ਨੂੰ ਉਸ ਤੋਂ ਪ੍ਰੋਟੈਕਟ ਕੀਤਾ ਹੈ ਅਤੇ ਉਥੇ ਸਪੱਰ ਲਾਏ ਹਨ, ਸਟੈਂਡ ਲਾਏ ਹਨ ਜਿਨ੍ਹਾਂ ਦੇ ਕਾਰਨ ਪੰਜਾਬ ਨੂੰ ਉਸ ਦਰਿਆ ਤੋਂ ਕੋਈ ਕਿਸੇ ਕਿਸਮ ਦਾ ਨੁਕਸਾਨ ਨਹੀਂ ਹੋਇਆ। ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਬਹੁਤ ਵਡਾ ਕੰਮ ਹੋਇਆ ਹੈ। ਇਸ ਤਰ੍ਹਾਂ ਰਿਵਰ ਬਿਆਸ ਹੈ ਉਸ ਦੇ ਲਈ ਵੀ ਜੋ ਕੰਮ ਹੋਇਆ ਹੈ ਉਸ ਦਰਿਆ ਦੇ ਨਾਲ ਵੀ ਕੋਈ ਨੁਕਸਾਨ ਨਹੀਂ ਹੋਇਆ। ਜਿਥੋਂ ਤਕ, ਸਪੀਕਰ ਸਾਹਿਬ, ਸਤਲੁੱਜ ਦਰਿਆ ਦਾ ਮਸਲਾ ਹੈ ਜਿਸ ਨੇ ਪੰਜਾਬ ਵਿਚ ਨੁਕਸਾਨ ਕੀਤਾ ਹੈ, ਉਸ ਦੇ ਬਾਰੇ ਮੈਂ ਕੁਝ ਦੱਸਣਾ ਚਾਹੁੰਦਾ ਹਾਂ।

ਇਹ ਨਹੀਂ ਕਿ ਮੈਂ ਕਿਸੇ ਨੂੰ ਸਪੋਰਟ ਕਰਦਾ ਹਾਂ, ਕਿਸੇ ਨੂੰ ਸ਼ੀਲਡ ਕਰਦਾ ਹਾਂ, ਇਹ ਮੇਰੀ ਨੀਤੀ ਰਹੀ ਹੈ ਕਿ ਜੋ ਕਿਸ ਨੇ ਗਲਤੀ ਕੀਤੀ ਹੈ ਤਾਂ ਉਸ ਨੂੰ ਵੱਧ ਤੋਂ ਵਧ ਸਜ਼ਾ ਦਿੱਤੀ ਜਾਵੇ। ਲੇਕਿਨ ਇਸ ਦਾ ਇਕ ਕਾਰਨ ਇਹ ਵੀ ਹੈ ਕਿ ਇਹ ਦਰਿਆ 185 ਮੀਲ ਲੰਬਾ ਦਰਿਆ ਹੈ ਅਤੇ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਜਦੋਂ ਸਰਕਾਰ ਸੀ ਤਾਂ ਉਦੋਂ ਇਕ ਸਕੀਮ ਬਣੀ ਕਿ ਦਰਿਆ ਨੂੰ ਕੈਨੇਲਾਈਜ਼ ਕਰ ਦਿਤਾ ਜਾਵੇ। ਜੇ ਕੈਨੇਲਾਈਜ਼ ਦਰਿਆ ਨੂੰ ਕੀਤਾ ਜਾਵੇ ਤਾਂ ਉਸ ਵੇਲੇ ਇਹ ਸਮਝਿਆ ਗਿਆ ਕਿ ਬਹੁਤ ਖਾਰੀ ਜ਼ਮੀਨ ਬਚ ਸਕਦੀ ਹੈ। ਇਸ ਤਰ੍ਹਾਂ ਛੋਟੀ ਛੋਟੀ ਇਸ ਸਕੀਮ ਨੂੰ ਬਣ ਕੇ ਸਾਰੇ ਦਰਿਆ ਨੂੰ ਕੈਨੇਲਾਈਜ਼ ਕਰ ਦਿਤਾ। ਇਹ ਸਕੀਮ ਸੰਨ 1960-62 ਵਿਚ ਬਣੀ ਸੀ। ਮੈਂ ਨਹੀਂ ਕਹਿੰਦਾ ਕਿ ਇਹ ਸਕੀਮ ਕੋਈ ਗਲਤ ਬਣੀ ਸੀ ਜਾਂ ਕਿਉਂ ਬਣੀ ਸੀ। ਉਦੋਂ ਇਹ ਖਿਆਲ ਕੀਤਾ ਗਿਆ ਕਿ 2 ਲੱਖ ਕਿਊਸਿਕ ਦੇ ਕਰੀਬ ਪਾਣੀ ਜਿਹੜਾ ਹੈ ਉਹ ਇਸ ਦੇ ਵਿਚ ਆਉਣਾ ਹੈ ਅਤੇ ਸਾਰਾ ਕੁਝ ਉਸ ਦੇ ਮੁਤਾਬਕ ਹੀ ਸਿਸਟਮ ਬਣਾਇਆ ਗਿਆ। (ਵਿਘਨ) ਮੈਂ ਨਹੀਂ ਕਹਿੰਦਾ ਕਿ ਉਹ ਜਿਹੜੀ ਸਕੀਮ ਸੀ ਉਹ ਗਲਤ ਸੀ ਅਤੇ ਸਾਰੀ ਜ਼ਿੰਮੇਵਾਰੀ ਜੋ ਹੈ ਇਹ ਉਸੇ ਤੇ ਆਉਂਦੀ ਹੈ। ਸਪੀਕਰ ਸਾਹਿਬ ਇਹ ਫਲੱਡ ਜਿਹੜੇ ਆਏ ਹਨ ਇਹ ਬੜੀ ਭਾਰੀ ਬਾਰਸ਼ ਦੇ ਕਾਰਨ ਆਏ ਹਨ। ਇਤਨੀ ਭਾਰੀ ਬਾਰਸ਼ ਕਦੇ ਵੀ ਨਹੀਂ ਹੋਈ। ਹਰ ਇਕ ਦੇਸ਼ ਵਾਸੀ ਨੂੰ ਇਹ ਪਤਾ ਹੈ ਕਿ ਇਹ ਫਲੱਡ ਜੋ ਆਏ ਹਨ ਇਹ ਭਾਰੀਆਂ ਬਾਰਸ਼ਾਂ ਦੇ ਕਾਰਨ ਹੀ ਆਏ ਹਨ। ਇਸ ਸਤਲੁਜ ਦਰਿਆ ਦੇ ਵਿਚ 5 ਲੱਖ ਕਿਊਸਿਕ ਪਾਣੀ ਦੇਖਿਆ ਗਿਆ ਫਿਲੌਰ ਮੈਂ ਆਪ ਜਾ ਕੇ ਦੇਖ ਕੇ ਆਇਆ ਹਾਂ ਕਿ ਜਿਹੜਾ ਉਥੇ ਲੈਵਲ ਪਾਣੀ ਦਾ ਲਗਿਆ ਹੈ ਉਹ 660 ਸ:ਮ: ਤਕ ਲਗਿਆ ਹੈ ਪਰ ਜਿਸ ਦਿਨ ਮੈਂ ਉਥੇ ਗਿਆ ਤਾਂ ਮੈਂ ਦੇਖਿਆ ਕਿ ਉਹ ਤਕਰੀਬਨ 780 ਸ:ਮ: ਤੋਂ ਵੀ ਉਤੇ ਟੱਪ ਗਿਆ ਸੀ। ਇਸ ਲਈ ਮੈਂ ਬਹੁਤਾ ਵਿਸਥਾਰ ਨਾਲ ਇਸ ਦੇ ਮੁਤਲਕ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਮੈਂ ਇਸ ਦੇ ਲਈ ਇਨਕੁਆਇਰੀ ਬਿਠਾਈ ਹੈ। ਇਹ ਵੀ ਨਹੀਂ ਹੋਣਾ ਚਾਹੀਦਾ ਕਿ ਹਰ ਅਫ਼ਸਰ ਨੂੰ ਸ਼ਕ ਕਰਕੇ ਦੇਖਿਆ ਜਾਵੇ ਜਾਂ ਹਰ ਅਫ਼ਸਰ ਤੇ ਕੋਈ ਸ਼ੱਕ ਕਰੇ। ਮੈਂ ਜਦੋਂ ਇਸ ਦੇ ਬਾਰੇ ਇਨਕੁਆਇਰੀ ਕਰਨ ਵਾਸਤੇ ਕਿਹਾ ਤਾਂ, ਸਪੀਕਰ ਸਾਹਿਬ, ਸੱਭ ਤੋਂ ਸੀਨੀਅਰ ਅਫ਼ਸਰ ਫਾਈਨਾਂਸ਼ਲ ਕਮਿਸ਼ਨਰ, ਰੈਵਿਨਿਊ, ਜਿਸ ਦਾ ਇਸ ਦੇ ਨਾਲ ਕੋਈ ਤਅੱਲਕ ਨਹੀਂ ਅਤੇ ਫਾਈਨਾਂਸ਼ਲ ਕਮਿਸ਼ਨਰ, ਇਰੀਗੇਸ਼ਨ ਨੂੰ ਇਨਕੁਆਇਰੀ ਅਫ਼ਸਰ ਬਣਾਇਆ ਹੈ ਔਰ ਇਨ੍ਹਾਂ ਦੋਨਾਂ ਨੂੰ ਕਿਹਾ ਹੈ ਕਿ ਇਹ ਸਾਰੀ ਚੀਜ਼ ਦੇਖਣ ਅਤੇ ਦੇਖ ਕੇ ਸਾਰੀ ਰਿਪੋਰਟ ਕਰਨ ਕਿ ਫਲੱਡ ਜੋ ਆਇਆ ਹੈ ਉਸ ਦਾ ਆਪਣਾ ਕਾਰਨ ਹੈ ਜਾਂ ਕੋਈ ਹੋਰ ਕਾਰਨ ਕਰਕੇ ਨੁਕਸਾਨ ਹੋਇਆ ਹੈ। ਮੈਂ ਹਾਊਸ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਜਿਥੇ ਕਿਧਰੇ ਕੋਈ ਅਫ਼ਸਰ ਦੀ ਗਲਤੀ ਹੋਈ, ਜਿਥੇ ਕਿਸੇ ਅਫ਼ਸਰ ਦੀ ਕੋਈ ਕੁਰੱਪਸ਼ਨ ਪੱਕੜੀ ਗਈ ਤਾਂ ਉਸ ਦੇ ਖ਼ਿਲਾਫ ਸਖ਼ਤ ਤੋਂ ਸਖ਼ਤ ਐਕਸ਼ਨ ਲਿਆ ਜਾਵੇਗਾ (ਥੰਪਿੰਗ) ਤਾਂਕਿ ਲੋਕਾਂ ਦਾ ਜੋ ਰੁਪਿਆ ਹੈ ਉਹ ਜ਼ਾਇਆ ਨਾ ਹੋ ਸਕੇ।

ਸਪੀਕਰ ਸਾਹਿਬ, ਇਹ ਜੋ ਫਲੱਡ ਆਇਆ ਹੈ, ਹੁਣ ਸਾਡੇ ਭਰਾ ਇਹ ਕਹਿੰਦੇ ਹਨ ਕਿ ਅਸੀਂ ਵੀ ਉਥੇ ਪਹੁੰਚੇ ਸੀ, ਅਸੀਂ ਵੀ ਉਥੇ ਜਾ ਕੇ ਪੁੱਛ ਪੜਤਾਲ ਕੀਤੀ ਸੀ ਪਰ ਮੈਂ ਸਮਝਦਾ ਹਾਂ ਕਿ ਜਿਹੜੇ ਅਪੋਜ਼ੀਸ਼ਨ ਦੇ ਵੀਰ ਸਾਹਮਣੇ ਸਾਡੇ ਬੈਠੇ ਹਨ ਇਨ੍ਹਾਂ ਨੂੰ ਇਸ ਕੰਮ ਵਿਚ ਜਿੰਨਾਂ ਮਿਲਵਰਤਨ ਦੇਣਾ ਚਾਹੀਦਾ ਸੀ ਉਹ ਨਹੀਂ ਦਿੱਤਾ।

[ਮੁੱਖ ਮੰਤਰੀ]

ਇਹ ਸਾਡਾ ਸਾਰਿਆਂ ਦਾ ਸਾਂਝਾ ਮਸਲਾ ਹੈ, ਇਹ ਮਸਲਾ ਸਾਰੇ ਦੇਸ਼ ਦਾ ਹੈ ਅਤੇ ਇਸ ਦੇ ਵਿਚ ਹਰ ਇਕ ਨੂੰ ਸਹਿਯੋਗ ਦੇਣਾ ਚਾਹੀਦਾ ਹੈ। ਇਹ ਨਹੀਂ ਕਿ ਫਲੱਡ ਜਾਂ ਇਸ ਤਰ੍ਹਾਂ ਦੀ ਕੋਈ ਹੋਰ ਵਡੀ ਮੁਸੀਬਤ ਸਾਡੇ ਤੇ ਆ ਜਾਵੇ ਤਾਂ ਸਾਰੇ ਬਿਆਨ ਹੀ ਦੇਣੇ ਸ਼ੁਰੂ ਹੋ ਜਾਣ ਅਤੇ ਇਸ ਤੋਂ ਕੋਈ ਪੋਲੀਟੀਕਲ ਫਾਇਦਾ ਉਠਾਇਆ ਜਾਵੇ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਮੈਂ ਸਮਝਦਾ ਹਾਂ ਕਿ ਫੌਰਨ ਇਸ ਦੇ ਕੰਮ ਲਈ ਜੁੱਟ ਜਾਣਾ ਚਾਹੀਦਾ ਹੈ। ਚਾਹੇ ਲੁਧਿਆਣੇ ਦਾ ਇਲਾਕਾ ਹੋਵੇ, ਭਾਵੇਂ ਰੋਪੜ ਦਾ ਇਲਾਕਾ ਹੋਵੇ, ਭਾਵੇਂ ਸਿਧਵਾਂ ਬੇਟ ਦਾ ਇਲਾਕਾ ਹੋਵੇ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਕੋਈ ਸਾਂਝਾ ਹਲ ਲਭਣਾ ਚਾਹੀਦਾ ਹੈ। ਮੈਂ ਆਪ ਜਾ ਕੇ ਦੋ ਦੋ ਦਫ਼ਾ ਜਾ ਕੇ ਦੇਖਿਆ ਸਿਧਵਾਂ ਬੇਟ ਦਾ ਇਲਾਕਾ ਜਿਥੇ ਪਾਣੀ ਖੜਾ ਸੀ ਅਤੇ ਜਿਸ ਬੰਦੇ ਨੂੰ ਸਭ ਤੋਂ ਪਹਿਲਾਂ ਉਸ ਪਾਣੀ ਵਿਚੋਂ ਕਢ ਕੇ ਲਿਆਂਦਾ ਗਿਆ ਉਸ ਨੂੰ ਮੈਂ ਆਪ ਰਿਸੀਵ ਕੀਤਾ ਹੈ। ਉਸ ਨੂੰ ਮੈਂ ਪੁਛਿਆ ਕਿ ਕੀ ਕੀ ਤਕਲੀਫ ਹੈ ਤਾਂਕਿ ਅਸੀਂ ਲੋਕਾਂ ਦੀਆਂ ਤਕਲੀਫਾਂ ਨੂੰ ਦੂਰ ਕਰ ਸਕੀਏ। (ਥੰਪਿੰਗ) ਸਪੀਕਰ ਸਾਹਿਬ, 28 ਦੇ ਕਰੀਬ ਬਰੀਚਿਜ਼ ਹੋਈਆਂ ਹਨ ਅਤੇ ਇਨ੍ਹਾ 28 ਦੇ ਵਿਚ 22 ਦਾ ਵਰਕ ਅਸੀਂ ਕੀਤਾ ਹੈ ਅਤੇ 6 ਵਰਕ ਮਿਲਟਰੀ ਨੇ ਕੀਤੇ ਹਨ।

ਸਪੀਕਰ ਸਾਹਿਬ, ਮੈਂ ਹੋਰ ਵੀ ਦੱਸਣਾ ਚਾਹੁੰਦਾ ਹਾਂ ਕਿ ਸਤਲੁਜ ਵਿਚ ਜੋ ਫਲੱਡ ਆਇਆ ਉਹ ਕਿਸ ਤਰ੍ਹਾਂ ਆਇਆ, ਦਰਿਆਵਾਂ ਵਿਚ ਫਲੱਡਜ਼ ਕਿਸ ਤਰ੍ਹਾਂ ਆਉਂਦੇ ਹਨ। ਇਕ ਫਲੱਡ ਤਾਂ ਇਸ ਤਰ੍ਹਾਂ ਆ ਜਾਂਦਾ ਹੈ ਕਿ ਪਾਣੀ ਜਦੋਂ ਉਪਰ ਆ ਜਾਵੇ ਤਾਂ ਇਹ ਖਾਰ ਦੇਵੇ ਤਾਂ ਇਸ ਦੇ ਨਾਲ ਫਲੱਡ ਆ ਜਾਂਦਾ ਹੈ। ਮੈਂ ਇਸ ਦੇ ਬਾਰੇ ਕੁਝ ਸਟੱਡੀ ਕਰਕੇ ਦੇਖਿਆ ਹੈ ਕਿ ਫਲੱਡਜ਼ ਕਿਸ ਤਰ੍ਹਾਂ ਆਉਂਦੇ ਹਨ। ਦੂਸਰਾ ਕਾਰਨ ਇਸ ਦਾ ਇਹ ਹੁੰਦਾ ਹੈ ਕਿ ਦਰਿਆ ਜੋ ਚਲਦਾ ਹੈ ਉਹ ਸੱਪ ਦੀ ਤਰ੍ਹਾਂ ਚਲਦਾ ਹੈ, ਉਹ ਸਿੱਧਾ ਨਹੀਂ ਚਲਦਾ ਕਈ ਦਫ਼ਾ ਇਹ ਹੁੰਦਾ ਹੈ ਕਿ ਥੋੜਾ ਪਾਣੀ ਵੀ ਹੋਵੇ ਅਤੇ ਉਹ ਮੇਨ ਸਟਰੀਮ ਲਾਈਨ ਨੂੰ ਹਿੱਟ ਕਰੇ ਤਾਂ ਉਸ ਦੇ ਨਾਲ ਹੇਠਾਂ ਵੀ ਖਾਰ ਪੈਂਦਾ ਹੈ। 7 ਬਰੀਚਿਜ਼ ਜਿਹੜੀਆਂ ਹਨ ਭਾਵੇਂ ਫਲੱਡ ਲੋ ਸੀ ਲੇਕਿਨ ਉਸ ਨੇ ਮੇਨ ਸਟਰੀਮ ਲਾਈਨ ਜੋ ਸੀ, ਉਸ ਨੂੰ ਹਿੱਟ ਕੀਤਾ ਜਿਸ ਕਰਕੇ ਅਰੋਜ਼ਨ ਜਿਹੜੀ ਹੈ ਉਹ ਹੋਈ ਹੈ। (ਵਿਘਨ)

## EXTENSION OF TIME OF THE SITTING

ਸ੍ਰੀ ਸਪੀਕਰ : ਮੈਂ ਪੁੱਛਣਾ ਚਾਹਵਾਂਗਾ ਕਿ ਤੁਸੀਂ ਕਿੰਨਾ ਟਾਈਮ ਹੋਰ ਲਵੋਂਗੇ ?

ਮੁਖ ਮੰਤਰੀ : ਮੈਂ 15 ਮਿੰਟ ਹੋਰ ਲਵਾਂਗਾ ਜੀ।

**Mr. Speaker** : Is it the pleasure of the House that the time of the House be extended up to 7.00 P.M.

Voices.. Yes yes

**Mr. Speaker** : The time of the House is extended up to 7.00 P.M.

## MOTION UNDER RULE 77 (*Resumption*)

**ਮੁਖ ਮੰਤਰੀ** : ਪੀਕਰ ਸਾਹਿਬ, ਇਥੇ ਹੁਸ਼ਿਆਰਪੁਰ ਦੀ ਵੀ ਗੱਲ ਆਈ ਹੈ। ਹੁਸ਼ਿਆਰਪੁਰ ਵਿਚ ਸਿਰਫ ਇਕ ਇਲਾਕੇ ਵਿਚ ਨੁਕਸਾਨ ਹੋਇਆ ਹੈ ਜਿਸ ਦਾ ਮੈਨੂੰ ਦੁੱਖ ਹੈ।

ਹੁਸ਼ਿਆਰਪੁਰ ਅਤੇ ਹੋਰ ਜਿਹੜੇ ਨੇੜੇ ਦੇ ਇਲਾਕੇ ਹਨ ਉਥੇ ਵੀ ਮੈਂ ਇਸ ਸਿਲਸਿਲੇ ਵਿਚ ਗਿਆ ਸੀ । ਅਤੇ ਮੈਨੂੰ ਦੱਸਣ ਵਿਚ ਇਹ ਖੁਸ਼ੀ ਹੁੰਦੀ ਹੈ ਕਿ ਉਥੇ ਵੀ ਮੌਕੇ ਤੇ ਬੰਦੋਬਸਤ ਕਰਨ ਨਾਲ ਉਸ ਇਲਾਕੇ ਵਿਚ ਦਰਿਆ ਨਾਲ ਜੋ ਨੁਕਸਾਨ ਹੋਣਾ ਸੀ ਉਹ ਕਾਫੀ ਹੱਦ ਤਕ ਬੱਚ ਸਕਿਆ ਹੈ ।

ਹੁਣ ਮੈਂ ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਚਾਹੁੰਦੇ ਹਾਂ ਕਿ ਹੜ੍ਹਾਂ ਦੇ ਨਾਲ ਜੋ ਨੁਕਸਾਨ ਹੁੰਦਾ ਹੈ ਉਹ ਅੱਗੇ ਵਾਸਤੇ ਬੰਦ ਹੋਵੇ ਔਰ ਇਸ ਦੇ ਵਾਸਤੇ ਅਸੀਂ ਇਕ ਪੱਕੀ ਸਕੀਮ ਬਣਾਈ ਹੈ ਜਿਸ ਨਾਲ ਪੱਕੇ ਤੌਰ ਤੇ ਇਸ ਦਾ ਕੋਈ ਹੱਲ ਕਰ ਸਕੀਏ । ਪਹਿਲੀ ਕਮੇਟੀ ਜਿਸ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ ਉਹ ਇਸ ਕਰਕੇ ਬਣਾਈ ਗਈ ਹੈ ਕਿ ਜੋ ਸਤਲੁਜ ਦਰਿਆ ਦੇ ਫਲੱਡ ਦੇ ਕਾਰਨ ਹਨ ਉਸ ਦੀ ਘੋਖ ਕਰਕੇ ਅਤੇ ਉਸ ਦੀ ਜ਼ਿਮੇਵਾਰੀ ਪਾਉਣ ਕਿ ਕਿਸੇ ਦੀ ਗਲਤੀ ਹੈ ਇਸ ਦੇ ਵਿਚ ਜਾਂ ਕੋਈ ਹੋਰ ਕਾਰਨ ਹਨ । ਇਕ ਹੋਰ ਕਮੇਟੀ ਅਸੀਂ ਬਣਾਈ ਹੈ ਔਰ ਇਸ ਦੇ ਵਿਚ ਸੈਂਟਰਲ ਗੌਰਮਿੰਟ ਦੇ ਇੰਜੀਨੀਅਰ ਅਤੇ ਸਟੇਟ ਦੇ ਇੰਜੀਨੀਅਰ ਸਾਰੇ ਮਿਲ ਕੇ ਦੇਖਣਗੇ । ਇਹ ਕਮੇਟੀ ਅਸੀਂ ਬਣਾ ਦਿਤੀ ਹੈ ਅਤੇ ਉਸ ਨੂੰ ਕਿਹਾ ਹੈ ਕਿ ਉਹ ਇਕ ਮਹੀਨੇ ਦੇ ਅੰਦਰ ਅੰਦਰ ਰਿਕਮੈਂਡ ਕਰੇ ਕਿ ਦਰਿਆ ਸਤਲਜ ਤੇ ਕੀ ਕੀ ਕੀਤਾ ਜਾਵੇ ਜਿਨ੍ਹਾਂ ਰਾਹੀਂ ਲੋਕਾਂ ਨੂੰ ਮੁਸੀਬਤ ਤੋਂ ਬਚਾਇਆ ਜਾਵੇ । ਇਸ ਕਮੇਟੀ ਵਿਚ ਡਰੇਨੇਜ, ਕੈਨਾਲ ਰਿਸਰਚ ਡਿਵੀਜ਼ਨ ਦੇ ਚੀਫ਼ ਇੰਜੀਨੀਅਰ, ਬੀ ਐਂਡ ਆਰ ਦੇ ਚੀਫ਼ ਇੰਜੀਨੀਅਰ ਅਤੇ ਐਡਵਾਈਜ਼ਰ ਇਰੀਗੇਸ਼ਨ ਨੂੰ ਵੀ ਰਖਿਆ ਹੈ । ਸੈਂਟਰ ਗੌਰਮਿੰਟ ਦੇ ਜੁਆਇੰਟ ਸੈਕਟਰੀ ਇੰਡਸ ਵਾਟਰ ਦੇ ਜੋ ਹਨ ਉਨ੍ਹਾਂ ਨੂੰ ਵੀ ਲਿਆ ਹੈ ਅਤੇ ਸਰਦਾਰ ਬਰਨਾਲਾ ਸਾਹਿਬ ਵੀ ਇਥੇ ਹੜ੍ਹਾਂ ਦਾ ਦੌਰਾ ਕਰ ਗਏ ਹਨ । ਮੈਂ ਉਨ੍ਹਾਂ ਨੂੰ ਕਿਹਾ ਕਿ ਜਿਹੜੇ ਤੁਹਾਡੇ ਐਕਸਪਰਟਸ ਹਨ ਉਹ ਭੇਜੋ ਤਾਂ ਕਿ ਆਪਣੇ ਇੰਜੀਨੀਅਰਜ਼ ਉਨ੍ਹਾਂ ਦੇ ਨਾਲ ਲਾ ਕੇ ਕੋਈ ਹੱਲ ਕੱਢਿਆ ਜਾ ਸਕੇ ਅਤੇ ਲੋਕਾਂ ਦੀ ਤਕਲੀਫ ਦੂਰ ਹੋ ਸਕੇ । ਹੁਣ ਸਵਾਲ ਹੈ ਨੁਕਸਾਨ ਦਾ । ਇਸ ਬਾਰੇ ਕਈ ਵਾਰੀ ਡਿਪਾਰਟਮੈਂਟ ਤੋਂ ਵੀ ਸਟੇਟਮੈਂਟਾਂ ਆਈਆਂ ਹਨ । ਮੈਂ ਦੱਸਦਾ ਹਾਂ ਕਿ 1,251 ਪਿੰਡਾਂ ਵਿਚ ਹੜ੍ਹਾਂ ਦਾ ਨੁਕਸਾਨ ਹੋਇਆ, 36,2879 ਏਕੜ ਟੋਟਲ ਏਰੀਆ ਇਫੈਕਟਿਡ ਹੈ, ਪਾਪੂਲੇਸ਼ਨ ਜਿਹੜੀ ਇਫੈਕਟਿਡ ਹੈ 1,74,228 ਕਰਾਪਡ ਏਰੀਆ, ਡੈਮੇਜਡ 19,57,75 ਏਕੜ, ਹਾਊਸਿਜ਼ ਜਿਹੜੇ ਡੈਮੇਜ ਹੋਏ ਹਨ 33,020 ਕੈਟਲ 109 ਮਰੇ ਹਨ ਅਤੇ ਹਿਊਮੈਨ ਲਾਈਵਜ਼ 14 ਦਾ ਨੁਕਸਾਨ ਹੋਇਆ ਹੈ । ਇਸ ਤੋਂ ਇਲਾਵਾ ਸਕੂਲਾਂ ਦੀਆਂ ਬਿਲਡਿੰਗਾਂ, ਹਸਪਤਾਲ ਵੇਟਰਨਰੀ ਇੰਸਟੀਚਿਊਸ਼ਨਜ਼, ਫਾਰੈਸਟ ਸੜਕਾਂ ਦਾ ਡੈਮੇਜ ਜਿਹੜਾ ਹੋਇਆ ਹੈ ਉਹ ਬਹੁਤ ਜ਼ਿਆਦਾ ਹੈ । ਇਸ ਤਰ੍ਹਾਂ ਦੀਆਂ ਚੀਜ਼ਾਂ ਦਾ ਹੋਰ ਵੀ ਨੁਕਸਾਨ ਹੋਇਆ ਹੈ । ਇਥੇ ਸਰਦਾਰ ਉਮਰਾਓ ਸਿੰਘ ਜੀ ਨੇ ਇਕ ਗਲ ਕਹੀ ਉਸ ਦਾ ਮੈਨੂੰ ਬਹੁਤ ਅਫ਼ਸੋਸ ਹੈ । ਉਨ੍ਹਾਂ ਨੇ ਕਿਹਾ ਕਿ ਪਹਿਲੀ ਸਰਕਾਰ ਜਿਹੜੀ ਸੀ ਉਸ ਨੇ ਵੀ ਫਲਡਜ਼ ਦਾ ਮੁਆਵਜ਼ਾ ਦਿਤਾ ਸੀ । ਮੈਂ ਕਹਿ ਸਕਦਾ ਹਾਂ ਕਿ ਪੰਜਾਬ ਵਿਚ ਪਹਿਲੀ ਜਨਤਾ ਅਕਾਲੀ ਪਾਰਟੀ ਦੀ ਸਰਕਾਰ ਹੈ ਜਿਸ ਨੇ ਅੱਜ ਹੀ ਕੈਬਨਿਟ ਵਿਚ ਫ਼ੈਸਲਾ ਕੀਤਾ ਹੈ ਕਿ ਜਿਹੜੀਆਂ ਕਿਸਾਨਾਂ ਦੀਆਂ ਫ਼ਸਲਾਂ ਖ਼ਰਾਬ ਹੋਈਆਂ ਹਨ ਉਨ੍ਹਾਂ ਨੂੰ ਸਰਕਾਰ ਰਿਲੀਫ ਵਜੋਂ ਮਦਦ ਦੇਵੇਗੀ । (ਥੰਪਿੰਗ) ਸਰਦਾਰ ਉਮਰਾਓ ਸਿੰਘ ਜੀ ਜਦੋਂ ਮੰਤਰੀ ਸਨ ਉਸ ਸਮੇਂ ਜਦੋਂ ਇਸ ਬਾਰੇ ਕੈਬਨਿਟ ਦੀ ਮੀਟਿੰਗ ਹੋਈ, ਮੈਂ ਉਸ ਦੀਆਂ ਪ੍ਰੋਸੀਡਿੰਗਜ਼ ਪੜ੍ਹ ਦਿੰਦਾ ਹਾਂ :

A proposal for the disbursement of relief in the shape of grant for damage to the standing crops in accordance with the scale prescribed for the damage by

[ਮੁੱਖ ਮੰਤਰੀ]

hail-storm at that time, was examined in the year 1975, but the Council of Ministers, did not approve it. Similar demand was made again by the Public men during the floods of 1976 but it was not agreed to by the then Chief Minister Punjab. This demand also come up for consideration during the floods of 1977, but it was not accepted.

3 ਸਾਲਾਂ ਵਿਚ ਇਨ੍ਹਾਂ ਨੇ ਗੌਰ ਕੀਤਾ ਪਬਲਿਕ ਡਿਮਾਂਡ ਸੀ ਜਿਹੜੀ ਕਿ 3 ਸਾਲਾਂ ਵਿਚ ਰਿਜੈਕਟ ਕਰ ਦਿੱਤੀ । ਸਰਦਾਰ ਉਮਰਾਓ ਸਿੰਘ ਜੀ ਉਸ ਵੇਲੇ ਮਾਲ ਮੰਤਰੀ ਸਨ ਔਰ ਉਹ ਹਾਊਸ ਵਿਚ ਦੱਸਣ ਕਿ ਅਸੀਂ ਬੜਾ ਕੁਝ ਦਿੰਦੇ ਰਹੇ ਹਾਂ ਤਾਂ ਇਸ ਤੋਂ ਵੱਧ ਉਸ ਤੇ ਕੀ ਅਫ਼ਸੋਸ ਕਰ ਸਕਦੇ ਹਾਂ । (ਸ਼ੇਮ) (ਸ਼ੇਮ)

ਸਪੀਕਰ ਸਾਹਿਬ, ਅਸੀਂ ਅੱਜ ਹੀ ਫੈਸਲਾ ਕੀਤਾ ਹੈ ਕਿ ਜਿੱਥੇ ਨੁਕਸਾਨ 75% ਤੋਂ ਵੱਧ ਹੈ ਉਨ੍ਹਾਂ ਨੂੰ ਅਸੀਂ 300 ਰੁਪਏ ਦੇ ਕਰੀਬ ਮਦਦ ਵਜੋਂ ਦੇਣੇ ਹਨ, ਜਿਸ ਦਾ 50 ਤੋਂ 75% ਹੈ ਉਸ ਨੂੰ 200 ਰੁਪਏ ਮੱਦਦ ਦੇਣੀ ਹੈ । ਮੈਂ ਦੱਸਦਾ ਹਾਂ ਕਿ ਇਹ ਪਹਿਲੀ ਸਰਕਾਰ ਹੈ ਜਿਸ ਨੇ ਇਸ ਮੱਦਦ ਦਾ ਫ਼ੈਸਲਾ ਕੀਤਾ ਹੈ । ਪਹਿਲੀਆਂ ਸਰਕਾਰਾਂ ਵਿਚੋਂ ਕਦੇ ਕਿਸੇ ਨੇ ਫਲੱਡ ਦੇ ਸਿਲਸਲੇ ਵਿਚ ਮਦਦ ਨਹੀਂ ਕੀਤੀ । ਜਿਹੜੇ ਹਾਊਸਿਜ਼ ਹਨ, ਜਿਹੜੇ ਲੋਕ ਕੱਚੇ ਘਰਾਂ ਵਿਚ, ਪੱਕੇ ਘਰਾਂ ਵਿਚ ਜਾਂ ਝੋਂਪੜੀਆਂ ਵਿਚ ਰਹਿੰਦੇ ਹਨ ਉਨ੍ਹਾਂ ਨੂੰ ਬਹੁਤ ਜ਼ਿਆਦਾ ਤਕਲੀਫ ਹੋ ਗਈ ਹੈ । ਉਨ੍ਹਾਂ ਲਈ ਇਹ ਕੀਤਾ ਹੈ ਕਿ ਜਿਨ੍ਹਾਂ ਪਹਿਲੀ ਸਰਕਾਰ ਦਿੰਦੀ ਸੀ ਉਸ ਤੋਂ ਦੁਗਣਾ ਕਰ ਦਿੱਤਾ ਹੈ । ਜੇ ਕਰ ਸਰਕਾਰ 400 ਦਿੰਦੀ ਸੀ ਤਾਂ 800 ਦਿਤੇ ਜਾਣਗੇ ਅਤੇ ਜੇ ਕਰ 800 ਦਿੰਦੀ ਸੀ ਤਾਂ 1600 ਦਿੱਤੇ ਜਾਣਗੇ । ਇਹ ਪਹਿਲੀ ਦਫ਼ਾ ਹੈ ਜਿਹੜਾ ਕਿ ਇਸ ਸਰਕਾਰ ਨੇ ਕੀਤਾ ਹੈ । ਅੱਜ ਜਿਹੜੇ ਆਬਾਦਕਾਰ ਹਨ ਜਿਹੜੇ ਆਪਣੇ ਘਰਾਂ ਦੇ ਮਾਲਕ ਨਹੀਂ ਹਨ ਪਰ ਉਥੇ ਬੈਠੇ ਹਨ, ਉਹ ਕਾਨੂੰਨੀ ਮਾਲਕ ਨਹੀਂ ਉਨ੍ਹਾਂ ਨੂੰ ਵੀ ਉਹ ਸਹਾਇਤਾ ਦਿਤੀ ਜਾਵੇ (ਥੰਪਿੰਗ) ਅਸੀਂ ਉਨ੍ਹਾਂ ਦੀ ਮਦਦ ਕਰਨੀ ਚਾਹੁੰਦੇ ਹਾਂ । ਇਸ ਤੋਂ ਇਲਾਵਾ ਜਿਨ੍ਹਾਂ ਦੀ ਡੈਥ ਹੋਈ ਹੈ ਉਨ੍ਹਾਂ ਨੂੰ ਪੰਜ ਹਜ਼ਾਰ ਰੁਪਏ ਔਰ ਹਰ ਜਾਨਵਰ ਪਿੱਛੇ 30 ਰੁਪਏ ਇਕ ਮਹੀਨਾ, ਫ਼ਾਡਰ ਵਾਸਤੇ ਮੈਕਸੀਮਮ 8 ਜਾਨਵਰ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਅਸੀਂ ਇਕ ਹਜ਼ਾਰ ਤੰਬੂ ਮਿਲਟਰੀ ਤੋਂ ਮੰਗਵਾਏ ਹਨ ਜੋ ਕਿ ਸਾਰੇ ਜ਼ਿਲ੍ਹਿਆਂ ਵਿਚ ਵੰਡੇ ਹਨ ਅਤੇ ਹਰ ਜਗ੍ਹਾ ਡਾਕਟਰਾਂ ਦੀਂ, ਅਫ਼ਸਰਾਂ ਦੀਆਂ ਡਿਊਟੀਆਂ ਲਾ ਦਿਤੀਆਂ ਹਨ ਤਾ ਕਿ ਕਿਸੇ ਕਿਸਮ ਦੀ ਕੋਈ ਤਕਲੀਫ ਨਾ ਹੋਵੇ । ਇਸ ਤੋਂ ਇਲਾਵਾ ਅਸੀਂ ਸੈਂਟਰ ਨੂੰ ਲਿਖ ਦਿਤਾ ਹੈ ਅਤੇ ਕਿਹਾ ਹੈ ਕਿ ਸਾਨੂੰ 25-30 ਕਰੋੜ ਰੁਪਏ ਐਸਿਸਟੈਂਸ ਵਜੋਂ ਦਿੱਤੇ ਜਾਣ ਤਾਕਿ ਅਸੀਂ ਲੋਕਾਂ ਦੀ ਮੱਦਦ ਕਰ ਸਕੀਏ । ਇਸ ਚਿੱਠੀ ਦੇ ਜਾਣ ਤੇ ਸੈਂਟਰ ਟੀਮ ਇਥੇ ਆ ਗਈ ਅਤੇ ਦੌਰਾ ਕਰ ਗਈ ਹੈ । ਬਾਦ ਵਿਚ ਉਸ ਦੀ ਰਿਪੋਰਟ ਤੇ ਇਕ ਹਾਈ ਪਾਵਰਡ ਕਮੇਟੀ ਹੈ ਜਿਹੜੀ ਕਿ ਸੈਂਟਰ ਦੀ ਸਰਕਾਰ ਦੀ ਦਿਲੀ ਵਿਚ ਬੈਠਣੀ ਹੈ ਉਸ ਨੇ ਫ਼ੈਸਲਾ ਕਰਨਾ ਹੈ । ਮੈਨੂੰ ਆਸ ਹੈ ਕਿ ਜਿਹੜੀ ਸੈਂਟਰ ਦੀ ਸਰਕਾਰ ਹੈ ਸਾਡੀ ਉਹ ਵੱਧ ਤੋਂ ਵੱਧ ਮਦਦ ਕਰੇਗੀ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰਿਆਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੁਰੱਪਸ਼ਨ ਜਿਹੜੀ ਹੈ ਉਸ ਨੂੰ ਦੂਰ ਕਰਨ ਲਈ ਸਾਨੂੰ ਸਾਰਿਆਂ ਨੂੰ ਮੱਦਦ ਕਰਨੀ ਚਾਹੀਦੀ ਹੈ । ਜਿਸ ਨੇ ਵੀ ਇਥੇ ਕੁਰੱਪਸ਼ਨ ਕੀਤੀ ਹੈ, ਇਥੇ ਕਿਹਾ ਗਿਆ ਹੈ ਕਿ ਸਖ਼ਤ ਤੋਂ ਸਖ਼ਤ ਐਕਸ਼ਨ ਲੈਣਾ ਚਾਹੀਦਾ ਹੈ । ਮੈਂ ਸ੍ਰੀ ਵਿਸ਼ਵਨਾਥਨ ਜੀ ਦਾ ਬੜਾ ਸਤਿਕਾਰ ਕਰਦਾ ਹਾਂ । ਉਹ ਅੱਛੇ ਆਰੇਟਰ ਹਨ, ਬੜੇ ਸੀਨੀਅਰ ਐਮ. ਐਲ. ਏ. ਹਨ, ਮੇਰੇ ਦਿਲ ਵਿਚ ਉਨ੍ਹਾਂ ਵਾਸਤੇ ਬੜਾ ਸਤਿਕਾਰ ਹੈ, ਉਨ੍ਹਾਂ

ਦੀਆਂ ਰਿਪ੍ਰੀਜ਼ੈਂਟੇਸ਼ਨਜ਼ ਮਿਲੀਆਂ ਹਨ । ਮੈਂ ਛੇਤੀ ਛੇਤੀ ਪੜ੍ਹੀਆਂ ਹਨ । ਉਸ ਦੇ ਵਿਚ 3 ਆਦਮੀਆਂ ਦਾ ਨਾਂ ਹੈ-ਇਕ ਹੈ ਓਵਰਸੀਅਰ, ਦੂਜਾ ਹੈ ਠੇਕੇਦਾਰ ਜਿਨ੍ਹਾਂ ਨੇ ਐਲੀਗੇਸ਼ਨ ਲਾਏ ਹਨ । ਮੈਂ ਕਹਿੰਦਾ ਹਾਂ ਕਿ ਹੋ ਸਕਦਾ ਹੈ ਕਿ ਗਲਤ ਐਲੀਗੇਸ਼ਨ ਹੋਣ ਕਿਉਂ ਕਿ ਮੁਲਾਜ਼ਮਤ ਦੀ ਜੈਲੀਸੀ ਕਰਕੇ ਮੁਲਾਜ਼ਮ ਨੇ ਲਿਖਿਆ ਹੋਵੇ ਜਾਂ ਠੇਕੇਦਾਰ ਨੇ ਠੇਕੇ ਦੀ ਜੈਲਿਸੀ ਕਰਕੇ ਲਿਖਿਆ ਹੋਵੇ । ਮੈਂ ਇਹ ਨਹੀਂ ਕਹਿੰਦਾ ਕਿ ਉਹ ਗਲਤ ਹਨ ਮੈਨੂੰ ਉਹ ਬਹੁਤ ਵੱਡੇ ਜ਼ਿਮੇਵਾਰ ਸੱਜਣ ਤੋਂ ਮਿਲੀਆਂ ਹਨ । ਸਾਡੀ ਜਿਹੜੀ ਕਮੇਟੀ ਹੈ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਨ੍ਹਾਂ ਪੁਆਇੰਟਸ ਤੇ ਖਾਸ ਤੌਰ ਤੇ ਵਿਚਾਰ ਕਰ ਲੈਣ ਤਾਂ ਕਿ ਜਿਹੜੀ ਸਚਾਈ ਹੈ ਉਹ ਸਾਹਮਣੇ ਆ ਜਾਵੇ । ਤੀਸਰੀ ਰਿਪ੍ਰੀਜ਼ੈਂਟੇਸ਼ਨ ਹੈ ਇਕ ਰਾਈਸ ਸ਼ੈਲਰ ਵਾਲੇ ਵੱਲੋਂ ਜਿਸ ਨੇ ਲਿਖਿਆ ਹੈ ਕਿ ਉਸ ਦਾ ਇਤਨਾ ਨੁਕਸਾਨ ਹੋ ਗਿਆ ਹੈ ਇਸ ਲਈ ਉਸ ਨੂੰ ਕੰਪੈਨਸੇਸ਼ਨ ਦਿੱਤੀ ਜਾਵੇ । ਉਸ ਨੇ ਇਲਜ਼ਾਮ ਕੋਈ ਨਹੀਂ ਲਾਇਆ । ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਕੁਰੱਪਸ਼ਨ ਦੀ ਬਿਮਾਰੀ ਹੈ 30 ਸਾਲਾਂ ਵਿਚ ਲੋਕਾਂ ਦੇ ਖ਼ੂਨ ਵਿਚ ਰਚ ਗਈ ਹੈ, ਮੇਰੇ ਪਾਸ ਕੋਈ ਐਸੀ ਸਰਿੰਜ ਨਹੀਂ ਹੈ ਜਿਹੜੀ ਲਾ ਕੇ ਖ਼ੂਨ ਕੱਢ ਦਿਆਂ । (ਵਿਘਨ)

ਇਕ ਮੈਂ ਹੋਰ ਕਹਾਂਗਾ ਕਿ ਕਨੇਡੀਅਨ ਸਾਹਿਬ ਗੁੱਸਾ ਨਾ ਕਰਨ ਉਨ੍ਹਾਂ ਨੇ ਸੁਜੈਸ਼ਨਜ਼ ਚੰਗੀਆਂ ਦਿੱਤੀਆਂ ਹਨ । ਇਧਰੋਂ ਵੀ ਮੇਰੇ ਸਾਥੀਆਂ ਨੇ ਚੰਗੀਆਂ ਸੁਜੈਸ਼ਨਜ਼ ਦਿੱਤੀਆਂ ਹਨ । ਮੇਰਾ ਵੀ ਫਰਜ਼ ਹੈ ਕਿ ਮੈਂ ਵੀ ਕੋਈ ਸੁਜੈਸ਼ਨ ਦਿਆਂ । ਅੱਜ ਸਾਡੇ ਦੇਸ਼ ਤੇ ਇਕ ਆਫਤ ਆਈ ਹੈ, ਇਹ ਇਕੱਲੇ ਪੰਜਾਬ ਤੇ ਨਹੀਂ, ਸਾਰੇ ਹਿੰਦੁਸਤਾਨ ਤੇ ਹੈ। ਪਰ ਐਸੇ ਮੌਕੇ ਤੇ ਸਾਡੇ ਜਿਹੜੇ ਸੀ. ਪੀ. ਆਈ. ਦੇ ਵੀਰ ਹਨ ਉਨ੍ਹਾਂ ਨੇ ਥਾਂ ਥਾਂ ਤੇ ਧਰਨੇ ਸ਼ੁਰੂ ਕੀਤੇ ਹੋਏ ਹਨ (ਸ਼ੇਮ ਸ਼ੇਮ) ਮੈਂ ਕਹਾਂਗਾ ਕਿ ਇਹ ਉਨ੍ਹਾਂ ਦਾ ਪੁਲਿਟੀਕਲ ਹੱਕ ਹੈ ਪਰ ਉਹ ਮੌਕਾ ਜ਼ਰੂਰ ਵੇਖ ਲੈਣ । ਇਕ ਪਾਸੇ ਹੜ੍ਹਾਂ ਨਾਲ ਦੁਨੀਆਂ ਰੁੜ੍ਹੀ ਜਾਂਦੀ ਹੈ, ਦੂਸਰੇ ਪਾਸੇ ਇਸ ਤਰ੍ਹਾਂ ਦੀ ਗੱਲ ਹੋਵੇ, ਇਹ ਠੀਕ ਨਹੀਂ । ਮੈਂ ਸਮਝਦਾ ਹਾਂ ਕਿ ਮੇਰੀ ਇਹ ਰਾਇ ਜ਼ਰੂਰ ਮੰਨਣਗੇ ਕਿਉਂਕਿ ਮੈਂ ਵੀ ਉਨ੍ਹਾਂ ਦੀ ਰਾਇ ਵੱਧ ਤੋਂ ਵੱਧ ਮੰਨਦਾ ਹਾਂ । ਇਸ ਵਿਚ ਸਾਰੇ ਦੇਸ਼ ਦਾ ਸਵਾਲ ਹੈ ਇਕੱਲਾ ਪੰਜਾਬ ਦਾ ਨਹੀਂ । ਸਾਨੂੰ ਸਾਰਿਆਂ ਨੂੰ ਇਸ ਦਾ ਡੱਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਲਾਉਂਦਾ ਹਾਂ ਕਿ ਇਸ ਸ਼ੈਸਨ ਦੇ ਖ਼ਤਮ ਹੋਣ ਤੋਂ ਬਾਦ, ਮੈਂ ਪਹਿਲਾਂ ਵੀ ਇਕ ਦੋ ਥਾਵਾਂ ਨੂੰ ਛੱਡ ਸਾਰੀਆਂ ਥਾਵਾਂ ਤੇ ਜਾ ਕੇ ਆਇਆ ਹਾਂ, ਸਾਰੀਆਂ ਥਾਵਾਂ ਤੇ ਜਾਵਾਂਗਾ । ਜਿੰਨੀ ਵੀ ਵੱਧ ਤੋਂ ਵੱਧ ਸਹਾਇਤਾ ਹੋਵੇਗੀ, ਸਰਕਾਰ ਵੱਲੋਂ ਦਿੱਤੀ ਜਾਵੇਗੀ । ਮੈਂ ਆਪਣੇ ਸਾਥੀਆਂ ਨੂੰ ਕਹਾਂਗਾ ਕਿ ਉਹ ਇਸ ਵਿਚ ਪੂਰਾ ਪੂਰਾ ਸਹਿਯੋਗ ਦੇਣ । ਇਤਨਾ ਕਹਿੰਦਾ ਹੋਇਆ ਮੈਂ ਸਮਾਪਤ ਕਰਦਾ ਹਾਂ ।

*(At this stage, a number of hon. Members rose to ask certain information/clarification.)*

**Mr. Speaker** : The House stands adjourned till 9.00 A.M. on Tuesday, the 12th September, 1978.

*6.37 P.M. *(The Sabha then *adjourned till 9.00 A.M on Tuesday, the 12th September, 1978.)*

753—27-11-78—280 ਕਾਪੀਆਂ ਪੰਜਾਬ ਸਰਕਾਰ ਪਰੈਸ, ਪਟਿਆਲਾ ।

